# ਗੁਰੂ ਗ੍ਰੰਥ ਸੰਕਲਪ ਕੋਸ਼

ਪ੍ਰੋ. ਬ੍ਰਹਮਜਗਦੀਸ਼ ਸਿੰਘ




ਵਾਰਿਸ ਸ਼ਾਹ ਫ਼ਾਊਂਡੇਸ਼ਨ
ਅੰਮ੍ਰਿਤਸਰ-143002

# Guru Granth Sankalp Kosh
## (A Conceptual Dictionary of Guru Granth)

*by :*

**Prof. Brahm Jagdish Singh**
B-XII/139, Harindra Nagar,
Faridkot-151 203
Phones : 01639-252136, 98760-52136 (Mob.)



ISBN 978-81-7856-392-3

*ਸੰਪਾਦਕੀ ਮੰਡਲ*
ਪ੍ਰੋ. ਰਾਜਬੀਰ ਕੌਰ
ਪ੍ਰੋ. ਸ਼ੈੱਰੀ ਸਿੰਘ
ਵਰਿੰਦਰ ਸਿੰਘ ਰਾਣਾ

*ਸਲਾਹਕਾਰ*
ਡਾ. ਬਿਕਰਮ ਸਿੰਘ ਘੁੰਮਣ

ਪਹਿਲੀ ਵਾਰ : 2013

ਮੁੱਲ : ₹ 500

Price: Paper Back Rs. 300/-

*ਪ੍ਰਕਾਸ਼ਕ :*
**ਵਾਰਿਸ ਸ਼ਾਹ ਫ਼ਾਉਂਡੇਸ਼ਨ**
42, ਗੁਰੂ ਤੇਗ ਬਹਾਦਰ ਨਗਰ,
ਡਾ. ਖ਼ਾਲਸਾ ਕਾਲਜ, ਅੰਮ੍ਰਿਤਸਰ-143 002
ਫ਼ੋਨ : 0183-2450520, 098151 26942 (ਮੋ.)

*ਟਾਈਪ ਸੈਟਿੰਗ :*
**ਜੋਤ ਕ੍ਰਿਏਸ਼ਨਜ਼**
ਅੰਮ੍ਰਿਤਸਰ। ਫ਼ੋਨ : 99157 22047

*ਪ੍ਰਿੰਟਰ :*
**ਪ੍ਰਿੰਟਵੈੱਲ**
146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਕਰਤ ਕਰਤ ਚਰਚ ਚਰਚ ਚਰਚਰੀ ॥
ਜੋਗ ਧਿਆਨ ਭੇਖ ਗਿਆਨ
ਫਿਰਤ ਫਿਰਤ ਧਰਤ ਧਰਤ ਧਰਚਰੀ ॥੧॥ ਰਹਾਉ ॥
ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ ॥
ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ ॥੧॥
ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ ਨਿਕਟਿ ਨਿਕਟਿ ਸਦਾ ਹਈ ॥
ਹਰਿ ਹਰੇ ਹਰੇ ਭਾਜੁ ਕਹਤੁ ਨਾਨਕੁ ਸੁਨਹੁ ਰੇ ਮੂੜ
ਬਿਨੁ ਭਜਨ ਭਜਨ ਭਜਨ ਅਹਿਲਾ ਜਨਮੁ ਗਈ ॥੨॥

*(ਕਾਨੜਾ ਮਹਲਾ ੫, ਪੰਨਾ ੧੩੦੮)*

**Many of us are inclined to ask:**
**"What do I want from life?"**
**But the question should be put the other way round:**
**"What does life want from me?"**

***(Boris Pasternak)***

**ਵਰਿੰਦਰ ਸਿੰਘ ਨੂੰ**

ਬੈਂਕਿੰਗ ਖੇਤਰ ਵਿਚ ਮਿਲੀ ਅਸਾਧਾਰਣ ਸਫਲਤਾ ਲਈ ਅਕਾਲ ਪੁਰਖ ਦੇ ਸ਼ੁਕਰਾਨੇ ਵਜੋਂ !

## ਆਲੋਚਨਾ

ਸੁਜਾਨ ਸਿੰਘ ਬਾਰੇ, ਪੰਜਾਬੀ ਗੱਦ ਸ਼ਿਰੋਮਣੀ, ਸਾਹਿੱਤ ਸਭਿਆਚਾਰ ਤੇ ਪੰਜਾਬ, ਰਾਣਾ ਸੂਰਤ ਸਿੰਘ : ਚਿੰਤਨ ਤੇ ਕਲਾ, ਆਧੁਨਿਕ ਪੰਜਾਬੀ ਕਾਵਿ ਅਤੇ ਭਾਈ ਵੀਰ ਸਿੰਘ, ਦਲੀਪ ਕੌਰ ਟਿਵਾਣਾ ਦੀ ਗਲਪ ਚੇਤਨਾ, ਭਾਈ ਵੀਰ ਸਿੰਘ ਦਾ ਰਚਨਾ ਸੰਸਾਰ, ਪੱਛਮੀ ਸਮੀਖਿਆ : ਸਿਧਾਂਤ ਤੇ ਸੰਦਰਭ, ਸੁਭਿਆਚਾਰਕ ਮਾਨਵ-ਵਿਗਿਆਨ, ਗੁਰੂ ਨਾਨਕ ਅਤੇ ਸੰਤ ਬਾਣੀ, ਭਗਤ ਬਾਣੀ : ਚਿੰਤਨ ਤੇ ਕਲਾ, ਸਮਾਲੋਚਨਾ ਅਤੇ ਪੰਜਾਬੀ ਸਮਾਲੋਚਨਾ, ਰਵਿੰਦਰ ਰਵੀ : ਰਚਨਾ ਸੰਸਾਰ, ਪੰਜਾਬੀ ਸਭਿਆਚਾਰ : ਸੰਦਰਭਮੂਲਕ ਅਧਿਐਨ, ਨਾਟਕ ਅਤੇ ਰੰਗਮੰਚ, ਭਾਈ ਗੁਰਦਾਸ ਦੀ ਪਹਿਲੀ ਵਾਰ : ਵਿਆਖਿਆ, ਵਿਸ਼ਲੇਸ਼ਣ ਅਤੇ ਪਾਠ, ਰਾਸ਼ਟਰੀ ਚੇਤਨਾ ਦਾ ਕਵੀ : ਗੁਰਦੇਵ ਸਿੰਘ ਰਾਏ, ਪੰਜਾਬੀ ਸਾਹਿੱਤ ਦਾ ਇਤਿਹਾਸ, ਭਾਸ਼ਾ ਵਿਗਿਆਨ, ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ, ਆਧੁਨਿਕ ਪੰਜਾਬੀ ਕਾਵਿ : ਪ੍ਰਮੁਖ ਪ੍ਰਵਿਰਤੀਆਂ, ਪੰਜਾਬੀ ਸਾਹਿਤ : ਪ੍ਰਮੁੱਖ ਰੂਪਾਕਾਰ, ਮੁੱਢਲੀ ਪੰਜਾਬੀ ਵਾਰਤਕ, ਸਮਾਲੋਚਨਾ ਸ਼ਾਸਤਰ, ਹਉ ਢਾਢੀ ਵੇਕਾਰੁ, ਮੁੱਢਲੀ ਪੰਜਾਬੀ ਵਾਰਤਕ, ਸਮਾਲੋਚਨਾ ਸ਼ਾਸਤਰ, ਪੰਜਾਬੀ ਆਲੋਚਨਾ : ਆਰੰਭ ਤੇ ਵਿਕਾਸ, ਆਧੁਨਿਕ ਪੰਜਾਬੀ ਵਾਰਤਕ, ਸਾਹਿਤ ਸੰਕਲਪ ਕੋਸ਼, ਮੱਧਕਾਲੀਨ ਕਾਵਿਧਾਰਾਵਾਂ।

## ਮੋਨੋਗ੍ਰਾਫ਼

ਬੋਲੈ ਸ਼ੇਖ਼ ਫ਼ਰੀਦ, ਪਰਮ ਸੰਤ ਨਾਮਦੇਵ, ਭਗਤ ਸ਼ਿਰੋਮਣੀ ਰਵਿਦਾਸ, ਸੰਤ ਕਬੀਰ, ਗੁਰੂ ਨਾਨਕ : ਸਾਹਿਤਕ ਪਰਿਪੇਖ, ਗੁਰੂ ਗੋਬਿੰਦ ਸਿੰਘ : ਜੀਵਨ ਅਤੇ ਸੰਦੇਸ਼, ਭਾਈ ਗੁਰਦਾਸ : ਰਚਨਾ ਸੰਸਾਰ, ਤੇਜਾ ਸਿੰਘ ਸਾਬਰ : ਜੀਵਨ ਤੇ ਰਚਨਾ, ਗਿਆਨੀ ਲਾਲ ਸਿੰਘ : ਜੀਵਨ ਤੇ ਰਚਨਾ, ਭਾਈ ਵੀਰ ਸਿੰਘ : ਜੀਵਨ ਤੇ ਰਚਨਾ, ਡਾ. ਗੰਡਾ ਸਿੰਘ : ਜੀਵਨ ਤੇ ਰਚਨਾ, ਗੁਰੂ ਨਾਨਕ ਦੇਵ ਜੀ : ਜੀਵਨ, ਦਰਸ਼ਨ ਅਤੇ ਬਾਣੀ, ਜਪੁਜੀ : ਵਿਚਾਰਧਾਰਾ, ਪ੍ਰਬੰਧ ਅਤੇ ਪਾਠ, ਸਿਧ ਗੋਸਟਿ : ਪਾਠ ਤੇ ਪ੍ਰਸੰਗ, ਜਾਪ ਸਾਹਿਬ : ਪਾਠ ਅਤੇ ਪ੍ਰਸੰਗ, ਦਖਣੀ ਓਅੰਕਾਰ : ਰੂਪ-ਰਚਨਾ ਅਤੇ ਪਾਠ, ਸੁਖਮਨੀ ਸਾਹਿਬ : ਪਾਠ ਅਤੇ ਵਿਵੇਚਨ, ਮਾਝ ਦੀ ਵਾਰ : ਰੂਪ-ਰਚਨਾ ਅਤੇ ਪਾਠ, ਬਾਵਨ ਅਖਰੀ ਤੇ ਬਾਰਹਮਾਹ ਮਾਂਝ : ਵਿਚਾਰਧਾਰਾ ਅਤੇ ਰੂਪਾਕਾਰਕ ਅਧਿਐਨ, ਗਿੱਲ ਮੋਰਾਂਵਾਲੀ : ਸੋਚ ਅਤੇ ਸੰਵੇਦਨਾ, ਅੰਮ੍ਰਿਤਾ ਪ੍ਰੀਤਮ : ਜੀਵਨ ਅਤੇ ਰਚਨਾ, ਸ਼ਬਦ ਤੇ ਸ਼ਲੋਕ ਗੁਰੂ ਤੇਗ ਬਹਾਦਰ : ਪਾਠ, ਵਿਆਖਿਆ ਅਤੇ ਪ੍ਰਵਚਨ, ਦਰਸ਼ਨ ਮਿਤਵਾ : ਨਾਵਲ ਜਗਤ, ਬਾਣੀ ਗੁਰੂ ਰਾਮਦਾਸ ਜੀ, ਲੋਕਧਾਰਾ ਦਾ ਕਵੀ : ਗੁੱਜਰ ਸਿੰਘ ਗਿੱਲ, ਸ਼ਬਦ ਤੇ ਸਲੋਕ : ਬਾਬਾ ਸ਼ੇਖ਼ ਫ਼ਰੀਦ, ਸੁਰਜੀਤ ਪਾਤਰ : ਕਾਵਿ ਸੰਵੇਦਨਾ ਆਲੋਚਨਾਤਮਕ ਵਿਆਖਿਆ, ਦਲੀਪ ਕੌਰ ਟਿਵਾਣਾ : ਜੀਵਨ ਤੇ ਰਚਨਾ, ਗੁਰੂ ਗ੍ਰੰਥ ਸਾਹਿਬ : ਸੰਪਾਦਨਾ ਅਤੇ ਸੰਦੇਸ਼, ਗੁਰੂ ਗ੍ਰੰਥ ਸਾਹਿਬ : ਬਾਣੀ ਅਤੇ ਬਾਣੀਕਾਰ, ਧਨੀ ਰਾਮ ਚਾਤ੍ਰਿਕ : ਜੀਵਨ ਤੇ ਕਵਿਤਾ, ਸ਼ਿਵ ਕੁਮਾਰ : ਕਾਵਿ ਸੰਵੇਦਨਾ, ਗੁਰਬਖ਼ਸ਼ ਸਿੰਘ ਪ੍ਰੀਤਲੜੀ : ਵਾਰਤਕ ਰਚਨਾ, ਬਲਵੰਤ ਗਾਰਗੀ : ਨਾਟਕ ਰਚਨਾ, ਨਾਨਕ ਸਿੰਘ : ਨਾਵਲ ਕਲਾ, ਗੁਲਮੋਹਰ : ਚਿੰਤਨ ਤੇ ਚੇਤਨਾ, ਸੰਤ ਸਿੰਘ ਸੇਖੋਂ : ਜੀਵਨ ਤੇ ਰਚਨਾ , ਪਿਆਰਾ ਸਿੰਘ ਦਾਤਾ : ਜੀਵਨ ਤੇ ਰਚਨਾ, ਪੰਜਾਬੀ ਨਾਵਲ, ਪੰਜਾਬੀ ਨਿੱਕੀ ਕਹਾਣੀ, ਪੰਜਾਬੀ ਨਾਟਕ ਅਤੇ ਇਕਾਂਗੀ, ਮੱਧਕਾਲੀਨ ਕਾਵਿ ਬੋਧ।

## ਸੰਪਾਦਨ

ਮਾਨਵਤਾ ਦਾ ਪ੍ਰਤੀਕ : ਬਾਬਾ ਫ਼ਰੀਦ, ਡਾ. ਕੁਲਬੀਰ ਸਿੰਘ ਕਾਂਗ : ਅਭਿਨੰਦਨ ਗ੍ਰੰਥ, ਕਰਮਜੀਤ ਸਿੰਘ : ਜੀਵਨ ਤੇ ਰਚਨਾ, ਭਗਤ ਰਵਿਦਾਸ : ਬਾਣੀ ਅਤੇ ਚਿੰਤਨ, ਕਾਵਿ ਧਾਰਾ, ਅਭਿੰਨਦਨ : ਪ੍ਰੇਮ ਪਾਲੀ, ਸ਼ੇਖ਼ ਫ਼ਰੀਦ : ਏ ਕ੍ਰੋਨੀਕਲ (21 ਅੰਕ), ਮਿੱਟੀ ਮਾਲਵੇ ਦੀ : ਸਾਹਿੱਤਕ ਮੈਗਜ਼ੀਨ (2003 ਤੋਂ)।

## ਅਨੁਵਾਦ

ਗੋਲਦੋਨੀ ਦੇ ਪ੍ਰਸਿੱਧ ਨਾਟਕ, ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀਆਂ ਮੁੱਖ ਘਟਨਾਵਾਂ

## ਜੀਵਨ-ਬ੍ਰਿਤਾਂਤ

ਅਸਤਿਤਵ, ਗਿਆਨ ਦੀ ਆਬਸ਼ਾਰ : ਪ੍ਰੋ. ਬ੍ਰਹਮਜਗਦੀਸ਼ ਸਿੰਘ।

# ਤਰਤੀਬ

# ਭੂਮਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਨਾ ਕੇਵਲ ਸਮੁੱਚੇ ਪੰਜਾਬੀਆਂ ਬਲਕਿ ਵਿਸ਼ਵ ਦੀ ਧਰੋਹਰ ਹੈ। ਗੁਰੂ ਨਾਨਕ ਦੇਵ ਜੀ ਨੇ 'ਸ਼ਬਦ' ਨੂੰ ਗੁਰੂ ਘੋਸ਼ਿਤ ਕਰ ਕੇ ਵਿਸ਼ਵ-ਚਿੰਤਨ ਦੇ ਪ੍ਰਸੰਗ ਵਿਚ ਇਕ ਅਜਿਹਾ ਇਨਕਲਾਬ ਲੈ ਆਂਦਾ ਸੀ, ਜੋ ਬੇਨਜ਼ੀਰ ਹੈ। ਮਨੁੱਖ ਦੇ ਹਿਰਦੇ ਵਿਚੋਂ ਹਰ ਸ਼ਬਦ ਪੂਰੀ ਤਰ੍ਹਾਂ ਨਾਲ ਕ੍ਰਿਸਟੇਲਾਈਜ਼ ਹੋ ਕੇ ਬਾਣੀ ਦਾ ਰੂਪ ਧਾਰਨ ਕਰਦਾ ਹੈ, ਜਿਸ ਕਾਰਨ ਇਹ ਪੂਰੀ ਤਰ੍ਹਾਂ ਨਾਲ ਸ਼ੁੱਧ ਅਤੇ ਪਵਿੱਤਰ ਹੋ ਕੇ ਆਕਾਰਵੰਤ ਹੁੰਦਾ ਹੈ। ਭਾਰਤੀ ਅਧਿਆਤਮਕ ਪਰੰਪਰਾ ਵਿਚ ਸ਼ਬਦ ਨੂੰ 'ਬ੍ਰਹਮ' ਕਹਿ ਕੇ ਵਡਿਆਇਆ ਗਿਆ ਹੈ। ਬੀਤੇ ਹਜ਼ਾਰਾਂ ਸਾਲਾਂ ਤੋਂ ਸ਼ਬਦ ਦੇ ਮਾਧਿਅਮ ਰਾਹੀਂ ਪਰਮਾਤਮਾ ਅਤੇ ਉਸ ਦੀਆਂ ਕਰਤਾਰੀ ਸ਼ਕਤੀਆਂ (ਦੇਵੀ-ਦੇਵਤਿਆਂ) ਦੀ ਪੂਜਾ-ਅਰਚਾ ਹੁੰਦੀ ਆ ਰਹੀ ਹੈ। ਗੁਰੂ ਨਾਨਕ ਦੇਵ ਜੀ ਅਤੇ ਹੋਰ ਸਿੱਖ ਗੁਰੂਆਂ ਨੇ ਸ਼ਬਦ ਦੇ ਅਸਤਿੱਤਵ ਨੂੰ ਨਿਰੰਕੁਸ਼ ਰੂਪ ਵਿਚ ਸਥਾਪਿਤ ਕਰ ਦਿੱਤਾ।

ਮਹਾਨ ਅਤੇ ਉੱਦਾਤ (subime) ਕਵੀ ਭਾਵ-ਸੰਚਾਰ ਲਈ ਨਾ ਕੇਵਲ ਸ਼ਬਦਾਂ ਦਾ ਪਾਰੰਪਰਿਕ ਅਰਥਾਂ ਵਿਚ ਪ੍ਰਯੋਗ ਕਰਦੇ ਹਨ ਬਲਕਿ ਇਹਨਾਂ ਵਿਚ ਨਵੇਂ ਅਤੇ ਯੁਗਾਨੁਕੂਲ ਅਰਥ ਵੀ ਭਰਦੇ ਰਹਿੰਦੇ ਹਨ, ਜਿਸ ਕਾਰਨ ਸ਼ਬਦ ਦੀ ਪ੍ਰਕਿਰਤੀ ਤਰਲ ਤੇ ਪਰਿਵਰਤਨਸ਼ੀਲ ਬਣੀ ਰਹਿੰਦੀ ਹੈ। ਆਮ ਲੋਕਾਂ ਨੂੰ ਸ਼ਬਦ-ਸ਼ਕਤੀ ਦੇ ਰਹੱਸਾਂ ਬਾਰੇ ਬਹੁਤ ਕੁਝ ਮਾਲੂਮ ਨਹੀਂ ਹੁੰਦਾ ਹਾਲਾਂ ਕਿ ਉਹ ਪ੍ਰਸੰਗ ਅਨੁਸਾਰ ਖ਼ੁਦ ਵੀ ਸ਼ਬਦਾਂ ਦੇ ਰੂਪ ਅਤੇ ਅਰਥਾਂ ਵਿਚ ਪਰਿਵਰਤਨ ਕਰਦੇ ਰਹਿੰਦੇ ਹਨ। ਇਸ ਸੂਰਤ ਵਿਚ ਮਹਾਂਪੁਰਖਾਂ ਦੇ ਬਚਨਾਂ ਅਤੇ ਬਾਣੀ ਨੂੰ ਸਮਝਣਾ/ਉਠਾਉਣਾ (ਡੀਕੋਡ ਕਰਨਾ) ਕਾਫ਼ੀ ਚੁਣੌਤੀਪੂਰਨ ਕਾਰਜ ਬਣ ਜਾਂਦਾ ਹੈ। ਸਮੇਂ-ਸਮੇਂ ਗੁਰਬਾਣੀ ਦੇ ਪਰਮਾਰਥ, ਟੀਕੇ ਅਤੇ ਸੰਥਯਾਵਾਂ ਇਸੇ ਚੁਣੌਤੀ ਨੂੰ ਮੁੱਖ ਰੱਖ ਕੇ ਲਿਖੀਆਂ ਜਾਂਦੀਆਂ ਰਹੀਆਂ ਹਨ। ਇਹ ਕਾਰਜ ਨਿਰੰਤਰ ਜਾਰੀ ਰਹਿਣਾ ਚਾਹੀਦਾ ਹੈ ਕਿਉਂਕਿ ਦੋ-ਤਿੰਨ ਦਹਾਕਿਆਂ ਤੋਂ ਬਾਅਦ ਸਮਾਜਕ-ਸਭਿਆਚਾਰਕ ਤਬਦੀਲੀਆਂ ਦੇ ਕਾਰਨ ਭਾਸ਼ਾ ਦਾ ਸਰੂਪ ਅਤੇ ਅਰਥਾਂ ਦੇ ਧਰਾਤਲ ਬਦਲਦੇ ਰਹਿੰਦੇ ਹਨ। ਇਸੇ ਆਗ੍ਰਹਿ ਨੂੰ ਮੁੱਖ ਰੱਖ ਕੇ ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਆਏ ਪ੍ਰਮੁੱਖ ਸੰਕਲਪਾਂ ਦਾ ਇਕ ਕੋਸ਼ ਪੰਜਾਬੀ ਪਾਠਕਾਂ ਦੀ ਨਜ਼ਰ ਕਰ ਰਹੇ ਹਾਂ।

ਇਸ ਕੋਸ਼ ਦੀ ਤਿਆਰੀ ਸਮੇਂ ਅਸੀਂ ਆਪਣੇ ਆਪ ਉਪਰ ਇਕ ਨਿਯੰਤ੍ਰਣ ਲਾਈ ਰੱਖਿਆ ਹੈ। ਉਹ ਇਹ ਕਿ ਹਰ ਸੰਕਲਪ ਦੇ ਅਰਥ ਗੁਰਮਤਿ ਅਨੁਸਾਰ ਹੀ ਕੀਤੇ ਜਾਣ

ਅਤੇ ਅਰਥ-ਨਿਸ਼ਪੱਤੀ ਸਮੇਂ ਅਨਮਤਿ ਜਾਂ ਮਨਮਤਿ ਦੀ ਕੋਈ ਦਖ਼ਲ-ਅੰਦਾਜ਼ੀ ਨਾ ਹੋਵੇ। ਪੱਛਮੀ ਵਿਦਿਆ-ਪ੍ਰਣਾਲੀ ਦੇ ਪ੍ਰਭਾਵ ਅਧੀਨ ਬਹੁਤੇ ਵਿਦਵਾਨ ਕਿਸੇ ਵੀ ਸੰਕਲਪ ਦੀ ਵਿਆਖਿਆ ਕਰਨ ਸਮੇਂ ਅਨਮਤਿ ਦਾ ਬਹੁਤ ਸਹਾਰਾ ਲੈਂਦੇ ਰਹਿੰਦੇ ਹਨ ਕਿ ਫਲਾਣੇ ਪੱਛਮੀ ਵਿਦਵਾਨ ਨੇ ਉਸ ਸੰਕਲਪ ਬਾਰੇ ਕੀ ਕਿਹਾ ਹੈ ਜਾਂ ਭਾਰਤੀ ਆਚਾਰੀਆਂ ਅਤੇ ਰਿਸ਼ੀਆਂ-ਮੁਨੀਆਂ ਅਨੁਸਾਰ ਉਹ ਸੰਕਲਪ ਕੈਸਾ ਸੀ...ਇਤਿਆਦਿ। ਅਜਿਹੇ ਪੁਰਸ਼ਾਰਥ ਵਿਚ ਉਸ ਸੰਕਲਪ ਦੇ ਨਵੇਕਲੇ (ਗੁਰੂ ਸਾਹਿਬਾਨ ਵਾਲੇ) ਅਰਥ ਗੁਆਚ ਜਾਂਦੇ ਹਨ। ਇਸੇ ਪ੍ਰਕਾਰ ਕਈ ਵਾਰ ਸਾਡੇ ਆਧੁਨਿਕ ਵਿਦਵਾਨ ਹਉਮੈ ਦਾ ਸ਼ਿਕਾਰ ਵੀ ਹੋ ਜਾਂਦੇ ਹਨ। ਸਭ ਤੋਂ ਪਹਿਲਾਂ ਉਹ ਇਹ ਦੱਸਣ ਦਾ ਪ੍ਰਯਾਸ ਕਰਦੇ ਹਨ ਕਿ 'ਮੇਰੀ' ਨਜ਼ਰ ਵਿਚ ਕੋਈ ਸੰਕਲਪ ਵਿਸ਼ੇਸ਼ ਕੀ ਹੈ ਅਤੇ ਇਹ ਦੱਸਣ ਤੋਂ ਬਾਅਦ ਹੀ ਉਹ ਗੁਰਮਤਿ ਅਨੁਸਾਰ ਉਸ ਸੰਕਲਪ ਦੀ ਵਿਆਖਿਆ ਕਰਦੇ ਹਨ। ਅਸੀਂ ਇਹਨਾਂ ਦੋਹਾਂ ਵਿਧੀਆਂ ਦੇ ਆਕ੍ਰਸ਼ਣ ਤੋਂ ਬਚਣ ਦਾ ਪ੍ਰਯਾਸ ਕੀਤਾ ਹੈ। ਹਾਲਾਂ ਕਿ ਯੂਨੀਵਰਸਿਟੀਆਂ ਅਤੇ ਹੋਰ ਉੱਚ ਅਕਾਦਮਿਕ ਸੰਸਥਾਵਾਂ ਵਿਚ ਉਕਤ ਵਿਧੀਆਂ ਦਾ ਭਰਪੂਰ ਪ੍ਰਯੋਗ ਕੀਤਾ ਜਾਂਦਾ ਹੈ।

ਅੰਤ ਵਿਚ ਮੈਂ ਵਾਰਿਸ ਸ਼ਾਹ ਫ਼ਾਉਂਡੇਸ਼ਨ ਦੇ ਡਾਇਰੈਕਟਰ ਜਨਰਲ ਡਾ. ਬਿਕਰਮ ਸਿੰਘ ਘੁੰਮਣ ਅਤੇ ਆਪਣੇ ਨਾਲ ਕੰਮ ਕਰਨ ਵਾਲੀ ਸੰਪਾਦਕੀ ਟੀਮ ਪ੍ਰੋ. ਰਾਜਬੀਰ ਕੌਰ, ਪ੍ਰੋ. ਸ਼ੈਰੀ ਸਿੰਘ ਅਤੇ ਸ. ਵਰਿੰਦਰ ਸਿੰਘ ਰਾਣਾ ਦਾ ਹਾਰਦਿਕ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਕੋਸ਼ਕਾਰੀ ਦੇ ਕਾਰਜ ਵਿਚ ਐਂਟਰੀਜ਼ ਸੁਨਿਸ਼ਚਿਤ ਕਰਨ ਅਤੇ ਇਹਨਾਂ ਨੂੰ ਲੱਭਣ-ਸਹੇਜਣ ਵਿਚ ਮੇਰੀ ਭਰਪੂਰ ਸਹਾਇਤਾ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਗਿਆਨ ਅਤੇ ਚਿੰਤਨ ਦੇ ਇਕ ਅਜਿਹੇ ਅਸਗਾਹ ਸਾਗਰ ਹਨ, ਜਿਨ੍ਹਾਂ ਵਿਚ ਬਹੁਮੁੱਲੇ ਮੋਤੀ ਲੱਭਣਾ ਸਾਡੇ ਵਰਗੇ ਅਲਪਬੁੱਧ ਲੋਕਾਂ ਲਈ ਬਹੁਤ ਕਠਿਨ ਸੀ, ਪਰੰਤੂ ਅਕਾਲ ਪੁਰਖ ਦੀ ਕਿਰਪਾ ਦੁਆਰਾ ਅਸੀਂ ਇਸ ਦੁਸ਼ਵਾਰ ਕਾਰਜ ਦਾ ਆਰੰਭ ਜ਼ਰੂਰ ਕਰ ਦਿੱਤਾ ਹੈ। ਹੋ ਸਕਦਾ ਹੈ ਕਿ ਬਹੁਤ ਸਾਰੇ ਸੰਕਲਪ ਛੁੱਟ ਗਏ ਹੋਣ ਪਰ ਇਹ ਧਿਆਨ ਰੱਖਣਾ ਚਾਹੀਦਾ ਹੈ ਕਿ ਹਰ ਕੋਸ਼ ਸਦਾ, ਅੱਧਾ-ਅਧੂਰਾ ਹੀ ਹੁੰਦਾ ਹੈ; ਇਸ ਨੂੰ ਸਮੇਂ-ਸਮੇਂ ਪੂਰਾ ਕਰਨ ਦੀ ਜ਼ਰੂਰਤ ਪੈਂਦੀ ਰਹਿੰਦੀ ਹੈ। ਅਸੀਂ ਵੀ ਆਪਣਾ ਪ੍ਰਯਾਸ ਜਾਰੀ ਰੱਖਣ ਦਾ ਅਹਿਦ ਕਰਦੇ ਹਾਂ।

ਗੁਰੂ ਗ੍ਰੰਥ ਪ੍ਰਕਾਸ਼ ਦਿਵਸ
ਫ਼ਰੀਦਕੋਟ, 2013

**ਪ੍ਰੋ. ਬ੍ਰਹਮਜਗਦੀਸ਼ ਸਿੰਘ**
**ਅਤੇ ਸਮੂਹ ਸੰਪਾਦਕੀ ਮੰਡਲ**

## ੧ਓ / ਓਅੰਕਾਰ

'ਓਅੰ' ਸ਼ਬਦ ਦੀ ਉਤਪਤੀ 'ਅਵ' ਧਾਤੂ ਵਿਚੋਂ ਹੋਈ ਹੈ, ਜਿਸ ਦੇ ਅਰਥ ਹਨ: ਰੱਖਿਆ ਕਰਨਾ, ਬਚਾਉਣਾ, ਤ੍ਰਿਪਤ ਕਰਨਾ, ਫੈਲਣਾ ਆਦਿਕ। ਇਹ ਸ਼ਬਦ ਸਭ ਦੀ ਰੱਖਿਆ ਕਰਨ ਵਾਲੇ 'ਕਰਤਾਰ' ਦਾ ਬੋਧਕ ਹੈ। ਸੰਸਕ੍ਰਿਤ ਆਚਾਰੀਆਂ ਨੇ 'ਓ ਅ ਮ' ਤਿੰਨ ਅੱਖਰਾਂ ਨੂੰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਮੰਨ ਕੇ 'ਓਤ੍ਰਮ੍' ਨੂੰ ਤਿੰਨ ਦੇਵਾਂ ਦੇ ਰੂਪ ਵਿਚ ਕਲਪਿਆ ਹੈ ਪਰ ਗੁਰਮਤਿ ਵਿਚ ਇਹਨਾਂ ਤਿੰਨ ਦੇਵਾਂ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ ਬਲਕਿ ਇਕ ਪਰਮਾਤਮਾ (ਓਅੰਕਾਰ) ਨੂੰ ਹੀ ਸ੍ਰਿਸ਼ਟੀ ਦਾ ਸਿਰਜਕ, ਪਾਲਕ ਅਤੇ ਵਿਨਾਸ਼ਕ ਮੰਨਿਆ ਗਿਆ ਹੈ। ਮੂਲਮੰਤਰ ਦੇ ਆਰੰਭ ਵਿਚ '੧ਓ' ਅੰਕਿਤ ਕਰ ਕੇ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੇ ਸਰੂਪ ਨੂੰ 'ਇਕ' ਘੋਸ਼ਿਤ ਕਰ ਦਿੱਤਾ ਹੈ। ਇਸ ਸ਼ਬਦ ਦੇ ਉਚਾਰਣ ਨੂੰ ਸਪੱਸ਼ਟ ਕਰਦੇ ਹੋਏ ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ:

**ਏਕਾ ਏਕੰਕਾਰ ਲਿਖਿ ਦੇਖਾਲਿਆ॥**
**ਊੜਾ ਓਅੰਕਾਰ ਪਾਸਿ ਬਹਾਲਿਆ॥**
**ਸਤਿਨਾਮੁ ਕਰਤਾਰੁ ਨਿਰਭਉ ਭਾਲਿਆ॥**
**ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ॥** *(ਵਾਰ ੩, ਪਉੜੀ ੧੫)*

'ਓਅੰਕਾਰ' ਸ਼ਬਦ ਪਰਮਾਤਮਾ ਦੀ ਸਿਰਜਣਾਤਮਕਤਾ ਦਾ ਸੂਚਕ ਹੈ। ਉਸ ਇਕ ਪਰਮਾਤਮਾ ਨੇ ਆਪਣੇ ਇਕੋ ਹੁਕਮ ਦੁਆਰਾ ਸਾਰੀ ਸ੍ਰਿਸ਼ਟੀ ਦੀ ਰਚਨਾ ਕਰ ਦਿੱਤੀ। ਇਸ ਪ੍ਰਸੰਗ ਵਿਚ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥**
**ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥**
**ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥**

*(ਓਅੰਕਾਰ ਮਹਲਾ ੧, ਪੰਨਾ ੯੨੯)*

(ਓਅੰ=ਓਅੰਕਾਰ ਨੇ, ਪ੍ਰਭੂ ਨੇ। ਨਿਰਮਏ=ਰਚਨਾ ਕੀਤੀ। ਉਧਰੇ=ਪਾਰ-ਉਤਾਰਾ ਹੋਇਆ।)

ਕਬੀਰ ਜੀ ਨੇ 'ਓਅੰਕਾਰ' ਨੂੰ ਸ੍ਰਿਸ਼ਟੀ ਦਾ ਆਦਿ (ਆਰੰਭ) ਮੰਨਿਆ ਹੈ। ਆਪ ਫ਼ੁਰਮਾਉਂਦੇ ਹਨ ਕਿ ਜਿਹੜਾ ਵਿਅਕਤੀ ਓਅੰਕਾਰ ਨੂੰ ਅਨੁਭਵ ਕਰ ਲੈਂਦਾ ਹੈ, ਉਸ ਦਾ ਵਿਨਾਸ਼ ਨਹੀਂ ਹੋ ਸਕਦਾ। ਉਹ ਜਨਮ-ਮਰਨ ਦੇ ਬੰਧਨ ਤੋਂ ਉਪਰ ਉੱਠ ਜਾਂਦਾ ਹੈ:

ਓਅੰਕਾਰ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥
ਓਅੰਕਾਰ ਲਖੈ ਜਉ ਕੋਈ॥ ਸੋਈ ਲਖਿ ਮੇਟਣਾ ਨ ਹੋਈ॥੬॥

*(ਪੰਨਾ ੩੪੦)*

(ਲਖੈ=ਅਨੁਭਵ ਕਰਨਾ। ਮੇਟਣਾ ਨ ਹੋਈ=ਮਿਟ ਨਹੀਂ ਸਕਦਾ।)

ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਉਹ ਇਕੋ ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਵਿਆਪਤ ਹੈ। ਉਹੀ ਸਾਰੀ ਸ੍ਰਿਸ਼ਟੀ ਨੂੰ ਆਪਣੇ ਹੁਕਮ ਦੁਆਰਾ ਚਲਾ ਰਿਹਾ ਹੈ :

ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥
ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥੪॥

*(ਪੰਨਾ ੧੩੧੦)*

ਗੁਰੂ ਅਮਰਦਾਸ ਜੀ 'ਓਅੰਕਾਰ' ਨੂੰ ਸਾਰੀ ਸ੍ਰਿਸ਼ਟੀ ਦਾ ਸਿਰਜਕ ਦਰਸਾਉਂਦੇ ਹਨ। ਆਪ ਅਨੁਸਾਰ ਉਸ ਪਰਮਾਤਮਾ ਨੇ ਆਪਣੀ ਵਡਿਆਈ ਦੁਆਰਾ ਸ੍ਰਿਸ਼ਟੀ ਵਿਚ ਇਕ ਮਹਾਨ ਖੇਡ-ਤਮਾਸ਼ਾ ਉਤਪੰਨ ਕਰ ਰੱਖਿਆ ਹੈ। ਉਹ ਸੱਚਾ ਪਰਮਾਤਮਾ ਇਸ ਵਿਸ਼ਾਲ ਦੁਨੀਆਂ ਨੂੰ ਭੰਨ-ਘੜ ਕੇ ਨਿਰੰਤਰ ਇਕ ਨਵੀਂ ਤਰਤੀਬ ਦਿੰਦਾ ਰਹਿੰਦਾ ਹੈ :

ਓਅੰਕਾਰਿ ਸਭ ਸ੍ਰਿਸਟਿ ਉਪਾਈ॥
ਸਭੁ ਖੇਲੁ ਤਮਾਸਾ ਤੇਰੀ ਵਡਿਆਈ॥
ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ॥੨॥
ਬਾਜੀਗਰਿ ਇਕ ਬਾਜੀ ਪਾਈ॥
ਪੂਰੇ ਗੁਰ ਤੇ ਨਦਰੀ ਆਈ॥
ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ॥੩॥

*(ਮਾਰੂ ਮਹਲਾ ੩, ਪੰਨਾ ੧੦੬੧)*

ਗੁਰੂ ਅਰਜਨ ਦੇਵ ਜੀ ਪ੍ਰਭੂ ਦੇ ਦਰ-ਘਰ ਦੀ ਕੀਰਤ ਗਾਉਣ ਵਾਲੇ ਕੀਰਤਨੀਏ ਨੂੰ ਸਮਝਾਉਂਦੇ ਹਨ ਕਿ ਉਹ ਇਕ ਓਅੰਕਾਰ ਦੀ ਧੁਨਿ ਨੂੰ ਹੀ ਰਾਗ ਵਿਚ ਅਲਾਪੇ। ਉਹ ਆਪਣੇ ਕੀਰਤਨ ਦੁਆਰਾ ਉਸ ਇਕ ਪਰਮਾਤਮਾ ਦੀ ਸਿਫ਼ਤ-ਸ਼ਲਾਘਾ ਕਰੇ ਅਤੇ ਉਸੇ ਵਿਚ ਆਪਣੀ ਸੁਰਤਿ ਨੂੰ ਜੋੜੀ ਰੱਖੇ। ਦੇਖੋ :

ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥੧॥
ਭਲੋ ਭਲੋ ਰੇ ਕੀਰਤਨੀਆ॥ ਰਾਮ ਰਮਾ ਰਾਮਾ ਗੁਨ ਗਾਉ॥
ਛੋਡਿ ਮਾਇਆ ਕੇ ਧੰਧ ਸੁਆਉ॥੧॥ ਰਹਾਉ॥

*(ਪੰਨਾ ੮੮੫)*

(ਰਮਾ=ਸਮਾਇਆ ਹੋਇਆ, ਰਮਿਆ ਹੋਇਆ। ਸੁਆਉ=ਸੁਆਰਥ। ਧੰਧ=ਧੰਦੇ, ਕੰਮ।)

ਪਰਮਾਤਮਾ ਦੇ ਸਰੂਪ ਦੀ ਵਿਆਖਿਆ ਕਰਦੇ ਹੋਏ ਗੁਰੂ ਅਰਜਨ ਦੇਵ ਜੀ

ਫ਼ੁਰਮਾਉਂਦੇ ਹਨ ਕਿ ਉਹ ਪਰਮਾਤਮਾ ਸ੍ਰਿਸ਼ਟੀ ਦੇ ਆਦਿ, ਮੱਧ ਅਤੇ ਅੰਤ ਹਰ ਥਾਂ ਵਿਆਪਕ ਹੈ। ਸ੍ਰਿਸ਼ਟੀ ਦੇ ਆਰੰਭ ਤੋਂ ਪਹਿਲਾਂ ਉਹ ਸ਼ੂਨਯ-ਅਵਸਥਾ ਵਿਚ ਸੀ ਪਰ ਬਾਅਦ ਵਿਚ ਉਹ ਆਪਣਾ ਆਸਣ ਲਗਾ ਕੇ ਟਿਕ ਗਿਆ। ਉਹ ਆਪ ਹੀ ਆਪਣਾ ਜੱਸ ਕਰਵਾਉਂਦਾ ਹੈ ਅਤੇ ਆਪ ਹੀ ਸੁਣਦਾ ਹੈ। ਵਕਤਾ ਅਤੇ ਸਰੋਤਾ, ਸਭ ਕੁਝ ਉਹ ਆਪ ਹੀ ਹੈ। ਉਸ ਨੇ ਆਪ ਹੀ ਆਪਣੇ ਆਪ ਨੂੰ ਪੈਦਾ ਕੀਤਾ ਹੈ, ਆਪਣਾ ਮਾਈ-ਬਾਪ ਉਹ ਆਪ ਹੀ ਹੈ। ਉਹ ਸੂਖਮ ਵੀ ਹੈ ਅਤੇ ਸਥੂਲ ਵੀ ਹੈ ਅਰਥਾਤ ਨਿਰਗੁਣ ਅਤੇ ਸਰਗੁਣ ਦੋਵੇਂ ਹੈ। ਬਾਅਦ ਵਿਚ ਉਸੇ ਨੇ ਸਾਰੀ ਦੁਨੀਆਂ ਦੀ ਉਤਪਤੀ ਕੀਤੀ ਅਤੇ ਸਾਰੀ ਦੁਨੀਆਂ ਨੂੰ ਇਕ ਸੂਤਰ ਵਿਚ ਪਰੋ ਕੇ ਰੱਖਿਆ ਹੈ। ਸਾਰੀ ਦੁਨੀਆਂ ਉਸ ਦੁਆਰਾ ਸਾਜੇ ਤਿੰਨ ਗੁਣਾਂ ਦਾ ਹੀ ਵਿਸਤਾਰ ਹੈ:

ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥
ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ ॥
ਆਪਨ ਆਪੁ ਆਪਹਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥
ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲਾ ॥੧॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥
ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥
ਸਲੋਕੁ ॥
ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥੧॥
ਪਉੜੀ ॥
ਓਅੰ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥
ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥
ਸਗਲ ਭਾਤਿ ਕਰਿ ਕਰਹਿ ਉਪਾਇਓ ॥ ਜਨਮ ਮਰਨ ਮਨ ਮੋਹੁ ਬਢਾਇਓ ॥
ਦੁਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾਵਾਰਾ ॥੨॥

*(ਪੰਨਾ ੨੫੦)*

(ਸੁੰਨ=ਸ਼ੂਨਯ, ਨਿਰਗੁਣ ਰੂਪ। ਸੁਖ ਆਸਨ=ਆਸਣ ਲਗਾ ਕੇ ਬੈਠਣਾ। ਜਾਸਨ=ਜੱਸ ਗਾਉਣਾ। ਅਸਥੂਲਾ=ਠੋਸ ਤੇ ਵਿਆਪਕ ਰੂਪ। ਦ੍ਰਿਸਟਾਰੰ=ਦ੍ਰਿਸ਼ਟੀਗੋਚਰ ਕਰਵਾਉਣਾ। ਬਢਾਇਓ=ਵਧਾਉਣਾ। ਨਿਰਾਰਾ=ਨਿਆਰਾ, ਨਿਰਲੇਪ।)

## ਉਦਾਸੀ

ਉਦਾਸੀ ਪੰਥ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਤੋਂ ਚੱਲਿਆ ਹੈ। ਬਾਬਾ ਗੁਰਦਿੱਤਾ ਜੀ ਉਹਨਾਂ ਦੇ ਪਹਿਲੇ ਸ਼ਿਸ਼ ਬਣੇ। ਅੱਗੋਂ ਇਹਨਾਂ ਦੇ ਚਾਰ ਧੂਣੇ (ਕੇਂਦਰ) ਪ੍ਰਸਿੱਧ ਹੋਏ। ਇਹ ਚਾਰ ਧੂਣੇ ਬਾਬਾ ਹਸਨਾ, ਬਾਬਾ ਅਲਮਸਤ, ਬਾਬਾ ਫੂਲ ਸ਼ਾਹ ਤੇ ਬਾਬਾ ਗੋਂਦਾ (ਗੋਇੰਦਾ) ਜੀ ਨੇ ਸਥਾਪਿਤ ਕੀਤੇ। ਇਹਨਾਂ ਧੂਣਿਆਂ

ਦੇ ਨਾਲ ਵੱਖ-ਵੱਖ ਗੁਰੂ ਸਾਹਿਬਾਨ ਨੇ ਵਿਦਵਾਨ ਸਿੱਖਾਂ ਨੂੰ ਗੁਰਸਿੱਖੀ ਦੇ ਪ੍ਰਚਾਰ ਲਈ ਛੇ ਬਖ਼ਸ਼ਿਸ਼ਾਂ ਪ੍ਰਦਾਨ ਕੀਤੀਆਂ ਇਹ ਛੇ ਬਖ਼ਸ਼ਿਸ਼ਾਂ ਇਸ ਪ੍ਰਕਾਰ ਹਨ:

1. **ਸੁਥਰੇ ਸ਼ਾਹੀ:** ਇਹ ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ ਨੇ ਕੀਤੀ।

2. **ਸੰਗਤ ਸਾਹਿਬੀਏ:** ਇਹ ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਨੇ ਪ੍ਰਦਾਨ ਕੀਤੀ ਇਸ ਦਾ ਮੋਢੀ ਭਾਈ ਫੇਰੂ ਸੀ। ਇਸ ਦਾ ਪ੍ਰਚਾਰ ਕੇਂਦਰ ਚੂਨੀਆ (ਜ਼ਿਲਾ ਲਾਹੌਰ) ਸੀ।

3. **ਜੀਤਮੱਲੀਏ:** ਇਹ ਬਖ਼ਸ਼ਿਸ਼ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਦਾਨ ਕੀਤੀ। ਇਸ ਦਾ ਮੋਢੀ ਭਾਈ ਜੀਤ ਮੱਲ ਸੀ ਜੋ ਗੁਰੂ ਹਰਿਗੋਬਿੰਦ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਦਾ ਸਪੁੱਤਰ ਸੀ। ਭਾਈ ਜੀਤ ਮੱਲ ਭੰਗਾਣੀ ਦੇ ਯੁੱਧ ਵਿਚ ਸ਼ਹੀਦ ਹੋ ਗਿਆ ਸੀ। ਇਸ ਬਖ਼ਸ਼ਿਸ਼ ਦਾ ਪ੍ਰਚਾਰ ਕੇਂਦਰ ਫ਼ਤਹਿਪੁਰ ਸੀ।

4. **ਬਖਤਮੱਲੀਏ:** ਇਸ ਦਾ ਮੋਢੀ ਭਾਈ ਬਖ਼ਤ ਮੱਲ ਸੀ, ਜੋ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਇਕ ਮਸੰਦ ਸੀ। ਇਸ ਬਖ਼ਸ਼ਿਸ਼ ਦੀ ਕਿਰਪਾ ਗੁਰੂ ਗੋਬਿੰਦ ਸਿੰਘ ਨੇ ਕੀਤੀ। ਇਸ ਦਾ ਪ੍ਰਚਾਰ ਕੇਂਦਰ ਕਾਬਲ ਸੀ।

5. **ਭਗਤ ਭਗਵਾਨੀਏ:** ਇਸ ਦਾ ਮੋਢੀ ਭਗਵਾਨ ਗਿਰਿ ਇਕ ਸੰਨਿਆਸੀ ਸਾਧੂ ਸੀ ਜੋ ਇਕ ਮਸੰਦ ਸੀ ਅਤੇ ਗੁਰੂ ਹਰਿ ਰਾਇ ਸਾਹਿਬ ਦੀ ਬਖ਼ਸ਼ਿਸ਼ ਕਰਕੇ ਭਗਤ ਭਗਵਾਨ ਅਖਵਾਇਆ। ਇਸ ਬਖ਼ਸ਼ਿਸ਼ ਦੀਆਂ ਉੱਤਰ ਪ੍ਰਦੇਸ਼ ਅਤੇ ਬਿਹਾਰ ਆਦਿ ਵਿਚ 370 ਗੱਦੀਆਂ ਚੱਲੀਆਂ।

6. ਮੀਹਾਂ **ਸ਼ਾਹੀਏ:** ਇਸ ਦਾ ਮੋਢੀ ਰਾਮ ਦੇਵ ਸੀ। ਗੁਰੂ ਤੇਗ ਬਹਾਦਰ ਜੀ ਨੇ ਬਖ਼ਸ਼ਿਸ਼ ਕਰ ਕੇ ਉਸ ਦਾ ਨਾਮ ਭਾਈ ਮੀਹਾਂ ਰੱਖਿਆ। ਸਾਧੂ ਬਨ ਵਾਲੇ ਬਾਵਾ ਬਨਖੰਡੀ, ਪਟਿਆਲੇ ਵਾਲੇ ਬਾਵਾ ਮਗਨੀ ਰਾਮ ਤੇ ਬਾਵਾ ਰਾਮਦਾਸ, ਲਖਨਊ ਵਿਚ ਬਾਵਾ ਗੁਰੂ ਨਾਰਾਇਣ, ਸਿੰਧ ਵਿਚ ਸਾਧੂ ਬੇਲਾ ਵਾਲੇ ਬਾਵਾ ਸਾਧੂ, ਭਾਈ ਮੀਹਾਂ ਦੇ ਚੇਲੇ ਸਨ।

ਉਦਾਸੀਆਂ ਦਾ ਭੇਖ ਮਜੀਠੀ ਚੋਲਾ, ਗਲ ਕਾਲੀ ਸੇਲ੍ਹੀ, ਹੱਥ ਤੂੰਬਾ ਅਤੇ ਸਿਰ ਉਪਰ ਉੱਚੀ ਟੋਪੀ ਹੈ। ਪਹਿਲਾਂ ਇਸ ਮਤਿ ਦੇ ਸੰਤ ਦਾੜ੍ਹੀ-ਕੇਸ ਨਹੀਂ ਮੁੰਡਾਉਂਦੇ ਸਨ ਪਰ ਬਾਅਦ ਵਿਚ ਬਹੁਤ ਸਾਰੇ ਮੁੰਡਿਤ, ਭਸਮਧਾਰੀ ਨਾਂਗੇ ਜਾਂ ਗੇਰੂ ਰੰਗੇ ਬਸਤਰ ਵੀ ਪਹਿਨਣ ਲੱਗ ਪਏ। ਬਾਵਾ ਬਨਖੰਡੀ ਜੀ ਨੇ ਕਾਲੀ ਕੰਬਲੀ ਅਤੇ ਬਾਵਾ ਪ੍ਰੀਤਮ ਦਾਸ ਨੇ ਭਸਮਧਾਰੀ ਹੋਣ ਦੀ ਰੀਤ ਚਲਾਈ। ਉਦਾਸੀਆਂ ਦਾ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। 'ਸਤਿਗੁਰੂ ਨਿਰਬਾਣ ਗੰਜ' ਨਾਮ ਦਾ ਇਕ ਵੱਡਾ ਗ੍ਰੰਥ ਅਖਾੜਾ ਸੰਗਲਵਾਲਾ (ਅੰਮ੍ਰਿਤਸਰ) ਵਿਚ ਪਿਆ ਹੈ। ਉਦਾਸੀਆਂ ਦਾ ਪ੍ਰਮੁੱਖ ਅਖਾੜਾ 'ਉਦਾਸੀ ਪੰਚਾਇਤੀ ਅਖਾੜਾ' ਬਾਵਾ ਪ੍ਰੀਤਮ ਦਾਸ ਉਦਾਸੀ ਦੇ ਯਤਨਾਂ ਨਾਲ ਕਾਇਮ ਹੋਇਆ। ਉਦਾਸੀਆਂ ਦਾ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਵਿਸ਼ੇਸ਼ ਸਥਾਨ ਹੈ। ਸੁਆਮੀ ਆਨੰਦਘਨ, ਸੰਤ ਰੇਣ, ਬਾਵਾ ਰਾਮਦਾਸ ਨੇ ਸਾਧ ਭਾਖਾ ਵਿਚ ਗੁਰਬਾਣੀ ਦੀਆਂ ਸੰਥਯਾਵਾਂ ਅਤੇ

ਸਟੀਕ ਤਿਆਰ ਕੀਤੇ ਅਤੇ ਅਧਿਆਤਮਕ ਵੰਨਗੀ ਦੀ ਕਾਵਿ-ਰਚਨਾ ਵੀ ਕੀਤੀ। ਉਦਾਸੀ ਸੰਤ ਸਿੱਖ ਗੁਰਦੁਆਰਿਆਂ ਦੇ ਮਹੰਤ ਵੀ ਰਹੇ ਪਰੰਤੂ ਗੁਰਦੁਆਰਾ ਸੁਧਾਰ ਲਹਿਰ ਚੱਲਣ ਤੋਂ ਬਾਅਦ ਉਹਨਾਂ ਪਾਸੋਂ ਸਾਰੇ ਗੁਰਦੁਆਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਬੋਰਡਾਂ ਨੇ ਲੈ ਲਏ।

## ਊਚ-ਨੀਚ

ਗੁਰਬਾਣੀ ਵਿਚ ਊਚ-ਨੀਚ ਦੀ ਵਰਗ-ਵੰਡ ਨੂੰ ਮਿਥਿਆ ਅਤੇ ਅਰਥਹੀਣ ਮੰਨਿਆ ਗਿਆ ਹੈ। ਗੁਰੂ ਸਾਹਿਬਾਨ ਨੇ ਸਪੱਸ਼ਟ ਤੌਰ 'ਤੇ ਬਾਰ-ਬਾਰ ਇਹ ਵਿਦਿਤ ਕੀਤਾ ਹੈ ਕਿ ਸਾਰੇ ਮਨੁੱਖ ਉਸ ਇਕ ਪਰਮਾਤਮਾ ਨੇ ਪੈਦਾ ਕੀਤੇ ਹਨ। ਇਸ ਕਾਰਨ ਜਨਮ ਜਾਂ ਜਾਤੀ ਦੀ ਦ੍ਰਿਸ਼ਟੀ ਤੋਂ ਕਿਸੇ ਨੂੰ ਉੱਚਾ ਜਾਂ ਨੀਵਾਂ ਕਹਿਣਾ/ਮੰਨਣਾ ਉਸ ਪਰਮਾਤਮਾ ਦੀ ਕਰਤਾਰਤਾ ਦਾ ਅਪਮਾਨ ਕਰਨਾ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ:

**ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥**
**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥੩॥**

*(ਮਾਝ ਮਹਲਾ ੫, ਪੰਨਾ ੯੭)*

ਮੱਧਕਾਲ ਦੇ ਭਾਰਤੀ (ਹਿੰਦੂ) ਸਮਾਜ ਵਿਚ ਮਨੁੱਖਾਂ ਨੂੰ ਚਾਰ ਵਰਣਾਂ ਵਿਚ ਵੰਡਿਆ ਗਿਆ ਸੀ। ਸਿਮ੍ਰਤੀਆਂ ਅਨੁਸਾਰ ਇਹ ਚਾਰ ਵਰਣ ਸਨ: ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ। ਬ੍ਰਾਹਮਣ ਨੂੰ ਸਭ ਤੋਂ ਉੱਚਾ ਦਰਜਾ ਪ੍ਰਾਪਤ ਸੀ ਅਤੇ ਸ਼ੂਦਰਾਂ ਨੂੰ ਸਭ ਤੋਂ ਨੀਵਾਂ ਦਰਜਾ ਦੇ ਕੇ ਉਹਨਾਂ ਨੂੰ ਉਪਰਲੇ ਤਿੰਨਾਂ ਵਰਣਾਂ ਦੀ ਸੇਵਾ ਦਾ ਹੁਕਮ ਦਿੱਤਾ ਗਿਆ ਸੀ। ਪਹਿਲੇ ਤਿੰਨ ਵਰਣਾਂ ਨੂੰ ਦ੍ਵਿਜ ਕਿਹਾ ਜਾਂਦਾ ਸੀ ਕਿਉਂਕਿ ਉਹਨਾਂ ਦੇ ਦੋ ਜਨਮ ਮੰਨੇ ਜਾਂਦੇ ਸਨ, ਇਕ ਮਾਤਾ ਦੇ ਉਦਰ ਤੋਂ ਅਤੇ ਦੂਜਾ ਧਰਮ ਦੇ ਸੰਸਕਾਰ ਤੋਂ। ਬ੍ਰਾਹਮਣਾਂ ਨੂੰ ਅੱਠਵੇਂ, ਖੱਤਰੀਆਂ ਨੂੰ ਗਿਆਰ੍ਹਵੇਂ ਅਤੇ ਵੈਸ਼ਾਂ ਨੂੰ ਬਾਰ੍ਹਵੇਂ ਵਰ੍ਹੇ ਜਨੇਊ ਪਹਿਨਾਇਆ ਜਾਂਦਾ ਸੀ। ਜਨੇਊ ਧਾਰਨ ਕਰ ਕੇ ਇਹ ਤਿੰਨੇ ਵਰਣ ਵੇਦ-ਅਭਿਆਸ ਕਰਦੇ ਸਨ ਜਦੋਂ ਕਿ ਸ਼ੂਦਰਾਂ ਨੂੰ ਜਨੇਊ ਪਹਿਨਣ ਜਾਂ ਵੇਦ-ਅਭਿਆਸ ਦਾ ਅਧਿਕਾਰ ਨਹੀਂ ਸੀ। ਪਰੰਤੂ ਗੁਰਮਤਿ ਵਿਚ ਵਰਣ-ਵਿਵਸਥਾ ਨੂੰ ਅਸਵੀਕਾਰ ਕਰ ਕੇ ਚਾਰੇ ਵਰਣਾਂ ਨੂੰ ਇਕ ਵਰਣ ਕਰ ਦਿੱਤਾ ਗਿਆ। ਗੁਰੂ ਰਾਮਦਾਸ ਜੀ ਇਕ ਸ਼ਬਦ ਵਿਚ ਜਾਤ-ਪਾਤ ਅਤੇ ਅਮੀਰੀ-ਗ਼ਰੀਬੀ ਦੀ ਵਜ੍ਹਾ ਨਾਲ ਭਾਰਤੀ ਸਮਾਜ ਵਿਚ ਪ੍ਰਚਲਿਤ ਊਚ-ਨੀਚ ਦੇ ਸੰਕਲਪ ਦਾ ਖੰਡਨ ਕਰਦੇ ਹੋਏ ਫ਼ੁਰਮਾਉਂਦੇ ਹਨ:

**ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ**
**ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ॥**
**ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ**
**ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ॥੨॥**
**ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ**
**ਜੋ ਹਰਿ ਧਿਆਵੈ ਸੋ ਪਰਧਾਨੁ॥**

ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ
ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥
ਓਹੁ ਸਭ ਤੇ ਊਚਾ ਸਭ ਤੇ ਸੂਚਾ
ਜਾ ਕੈ ਹਿਰਦੈ ਵਸਿਆ ਭਗਵਾਨੁ ॥
ਜਨ ਨਾਨਕੁ ਤਿਸ ਕੇ ਚਰਨ ਪਖਾਲੈ
ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥

*(ਗੋਂਡ ਮਹਲਾ ੪, ਪੰਨਾ ੮੬੧)*

(ਕੁਲਵੰਤ—ਖ਼ਾਨਦਾਨੀ ਵਿਅਕਤੀ। ਮਿਲਖਵੰਤ—ਜ਼ਮੀਨਾਂ ਜਾਇਦਾਦਾਂ ਵਾਲੇ, ਰਾਜੇ-ਰਜਵਾੜੇ। ਕਚਾਣੁ—ਕੱਚੇ ਰੰਗ ਵਾਲੇ, ਨਾਸ਼ਮਾਨ। ਹਿਰਡੁ—ਅਰਿੰਡ ਦਾ ਬੂਟਾ। ਪਤਿਤ—ਪਾਪੀ, ਅਪਰਾਧੀ। ਪਖਾਲੈ—ਧੋਂਦਾ ਹੈ। ਸੇਵਕਾਣੁ—ਨੀਚ ਜਾਤੀ ਦਾ ਅਰਥਾਤ ਸ਼ੂਦਰ ਹੈ।)

ਗੁਰੂ ਅਰਜਨ ਦੇਵ ਜੀ ਪਰਮਾਤਮਾ ਨੂੰ ਸਾਰੇ ਜੀਵਾਂ ਦਾ ਸੁਆਮੀ ਅਤੇ ਸਿਰਜਕ ਘੋਸ਼ਿਤ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਜਲ, ਥਲ ਅਤੇ ਸਰੀਰਾਂ ਵਿਚ ਵਿਦਮਾਨ ਰਹਿੰਦਾ ਹੈ। ਉਸ ਲਈ ਊਚ ਜਾਂ ਨੀਚ ਵਿਚ, ਹਾਥੀ ਜਾਂ ਕੀੜੇ ਵਿਚ ਕੋਈ ਅੰਤਰ ਨਹੀਂ ਹੈ। ਇਸ ਦੁਨੀਆਂ ਦੇ ਸਾਰੇ ਰਿਸ਼ਤਿਆਂ-ਨਾਤਿਆਂ, ਮਿੱਤਰ, ਪੁੱਤਰ, ਸੰਗੀ, ਸਾਥੀਆਂ ਅਤੇ ਭਾਈਆਂ ਨੂੰ ਉਸੇ ਨੇ ਹੀ ਉਤਪੰਨ ਕੀਤਾ ਹੈ। ਜਿਸ ਵਿਅਕਤੀ ਉਪਰ ਉਹ ਪਰਮਾਤਮਾ ਮਿਹਰਬਾਨ ਹੋ ਜਾਂਦਾ ਹੈ ਉਸੇ ਦਾ ਜਨਮ ਸਫਲ ਹੋ ਜਾਂਦਾ ਹੈ। ਪਰਮਾਤਮਾ ਕਿਰਪਾ ਕਰਨ ਸਮੇਂ ਜਨਮ ਜਾਂ ਜਾਤ ਦੇ ਵੇਰਵਿਆਂ ਨੂੰ ਨਹੀਂ ਘੋਖਦਾ। ਉਹ ਕੇਵਲ ਚੰਗੇ ਕਰਮਾਂ ਦਾ ਹਿਸਾਬ-ਕਿਤਾਬ ਕਰਦਾ ਹੈ:

ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ ॥
ਜਲਿ ਥਲਿ ਮਹੀਅਲਿ ਪੂਰਿਆ ਘਟਿ ਘਟਿ ਹਰਿ ਭਣਿਆ ॥
ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ ॥
ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ ॥
ਤੁਸਿ ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ ॥੭॥

*(ਵਾਰ ਗਉੜੀ ਮਹਲਾ ੫, ਪੰਨਾ ੩੧੯)*

ਇਸੇ ਪ੍ਰਕਾਰ ਆਪਣੇ ਇਕ ਹੋਰ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਕਥਿਤ ਊਚ ਜਾਂ ਨੀਚ ਜਾਤੀ ਨਾਲ ਸੰਬੰਧਿਤ ਲੋਕਾਂ ਨੂੰ ਇਕ ਸਮਾਨ ਸਮਝਣ ਦਾ ਉਪਦੇਸ਼ ਦਿੰਦੇ ਹਨ:

ਨ ਜਾਨੀ ਸੰਤਨ ਪ੍ਰਭ ਬਿਨੁ ਆਨ ॥
ਊਚ ਨੀਚ ਸਭ ਪੇਖਿ ਸਮਾਨੋ ਮੁਖਿ ਬਕਨੋ ਮਨਿ ਮਾਨ ॥੧॥

*(ਕਾਨੜਾ ਮਹਲਾ ੫, ਪੰਨਾ ੧੩੦੨)*

(ਆਨੁ—ਹੋਰ ਕੋਈ। ਪੇਖਿ ਸਮਾਨੋ—ਬਰਾਬਰ ਸਮਝੋ। ਮੁਖਿ...ਮਾਨ—ਮੂੰਹ ਦੁਆਰਾ ਵੀ

ਉਹਨਾਂ ਨੂੰ ਬਰਾਬਰ ਕਹੋ ਅਤੇ ਮਨ ਦੁਆਰਾ ਵੀ ਬਰਾਬਰ ਮੰਨੋ।)

ਊਚ ਅਤੇ ਨੀਚ ਨਾਲ ਬਰਾਬਰੀ ਦਾ ਸਲੂਕ ਕਰਨ ਬਾਰੇ ਗੁਰੂ ਅਰਜਨ ਦੇਵ ਜੀ ਇਕ ਦ੍ਰਿਸ਼ਟਾਂਤ ਦਾ ਸਹਾਰਾ ਲੈਂਦੇ ਹੋਏ ਫ਼ੁਰਮਾਉਂਦੇ ਹਨ ਕਿ ਜਿਵੇਂ ਸਾਰੀ ਬਨਸਪਤੀ ਵਿਚ ਅਗਨੀ ਛਿਪੀ ਰਹਿੰਦੀ ਹੈ ਅਤੇ ਹਰ ਪ੍ਰਕਾਰ ਦੇ ਦੁੱਧ ਵਿਚ ਘਿਉ ਸਮਾਇਆ ਹੁੰਦਾ ਹੈ, ਇਸੇ ਪ੍ਰਕਾਰ ਊਚ ਅਤੇ ਨੀਚ ਕਹੇ ਜਾਣ ਵਾਲੇ ਲੋਕਾਂ ਵਿਚ ਉਸੇ ਪਰਮਾਤਮਾ ਦੀ ਜੋਤਿ ਸਮਾਈ ਹੋਈ ਹੈ :

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥**

*(ਸੋਰਠਿ ਮਹਲਾ ੫, ਪੰਨਾ ੬੧੭)*

ਗੁਰੂ ਨਾਨਕ ਦੇਵ ਜੀ ਨੇ ਆਪਣੀ ਵਚਨਬੱਧਤਾ ਦਾ ਇਜ਼ਹਾਰ ਕਥਿਤ ਨੀਚ ਜਾਤੀ ਦੇ ਲੋਕਾਂ ਨਾਲ ਕੀਤਾ। ਉਹਨਾਂ ਫ਼ੁਰਮਾਇਆ ਕਿ ਮੈਨੂੰ ਨੀਚਾਂ ਵਿਚੋਂ ਵੀ ਨੀਚ ਜਾਣੋ। ਮੈਂ ਇਹਨਾਂ ਨੀਚਾਂ ਦੇ ਨਾਲ ਹੀ ਖੜੋਵਾਂਗਾ। ਮੇਰੀ ਵੱਡਿਆਂ ਨਾਲ ਕੀ ਰੀਸ ? ਕਿਉਂਕਿ ਜਿਥੇ ਨੀਚਾਂ ਨੂੰ ਪ੍ਰੇਮ-ਸਤਿਕਾਰ ਮਿਲਦਾ ਹੈ, ਪ੍ਰਭੂ ਦੀ ਮਿਹਰ-ਦ੍ਰਿਸ਼ਟੀ ਉਥੇ ਹੀ ਹੁੰਦੀ ਹੈ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥**

*(ਸਿਰੀਰਾਗੁ ਮਹਲਾ ੧, ੧੫)*

ਗੁਰੂ ਅਰਜਨ ਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਭਗਤ ਜਨਾਂ ਦੀ ਕਥਿਤ ਨੀਵੀਂ ਜਾਤ ਦੇ ਹਵਾਲੇ ਨਾਲ ਸਮਝਾਇਆ ਹੈ ਕਿ ਨਾਮਦੇਵ, ਕਬੀਰ, ਰਵਿਦਾਸ, ਜੈਦੇਵ, ਸੈਣ ਅਤੇ ਧੰਨਾ ਆਦਿ ਭਗਤ ਜਨਾਂ ਨੇ ਆਪਣੀ ਨਿਸ਼ਕਾਮ ਭਾਵਨਾ ਦੇ ਸਦਕੇ ਭਾਰਤ ਦੇ ਸਭਿਆਚਾਰਕ ਇਤਿਹਾਸ ਵਿਚ ਸ੍ਰੇਸ਼ਠਤਮ ਪਦਵੀ ਹਾਸਲ ਕਰ ਲਈ ਸੀ। ਨੀਵੀਂ ਜਾਤ ਕਿਧਰੇ ਵੀ ਉਹਨਾਂ ਦੀ ਅਧਿਆਤਮਕ ਸਾਧਨਾ ਦੇ ਰਸਤੇ ਵਿਚ ਰੁਕਾਵਟ ਨਹੀਂ ਬਣੀ। ਇਸ ਕਾਰਨ ਭਾਰਤੀ ਸਮਾਜ ਦੇ ਲੋਕਾਂ ਨੂੰ ਜਾਤ ਜਾਂ ਜਮਾਤ ਬਾਰੇ ਚਰਚਾ ਕਰਨ ਦੀ ਬਜਾਇ ਉੱਤਮ ਕਰਮਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਦੇਖੋ :

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥**
**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥**
**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥**
**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥**
**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥**

ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥

*(ਆਸਾ ਮਹਲਾ ੫, ੪੮੭-੮੮)*

(ਲੀਣਾ—ਲੀਨ ਹੋ ਗਿਆ। ਆਢ ਦਾਮ—ਦੋ ਦਮੜੀ ਦਾ ਛੀਂਬਾ। ਗੁਨੀਯ ਗਹੀਰਾ—ਗੁਣਾਂ ਦਾ ਭੰਡਾਰ। ਬੁਤਕਾਰੀਆ—ਬੁੱਤੀਆਂ (ਛੋਟੇ-ਛੋਟੇ ਕੰਮ) ਕਰਨ ਵਾਲਾ। ਜਾਟਰੋ—ਧੰਨਾ ਜੱਟ।)

ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਕਥਿਤ ਉੱਚ ਜਾਤੀਆਂ ਵੱਲੋਂ ਨੀਚ ਜਾਤੀਆਂ ਦੇ ਵਿਰੁੱਧ ਕੀਤੇ ਜਾਣ ਵਾਲੇ ਅਪਮਾਨਜਨਕ ਵਿਵਹਾਰ ਦੇ ਵਿਰੁੱਧ ਰੋਸ (ਪ੍ਰੋਟੈਸਟ) ਦੀ ਭਾਵਨਾ ਦ੍ਰਿਸ਼ਟੀਗੋਚਰ ਹੁੰਦੀ ਹੈ ਪਰੰਤੂ ਇਸ ਪ੍ਰਸੰਗ ਵਿਚ ਭਗਤ ਕਬੀਰ ਜੀ ਬੜੀ ਨਿਰਭੈਤਾ ਅਤੇ ਦ੍ਰਿੜ੍ਹਤਾ ਨਾਲ ਅਜਿਹੇ ਵਿਵਹਾਰ ਦੇ ਵਿਰੁੱਧ ਆਪਣੀ ਆਵਾਜ਼ ਬੁਲੰਦ ਕਰਦੇ ਹਨ। ਆਪਣੇ ਆਪ ਨੂੰ ਸ੍ਰੇਸ਼ਟ ਘੋਸ਼ਿਤ ਕਰਨ ਵਾਲੇ ਬ੍ਰਾਹਮਣ ਉਪਰ ਕਬੀਰ ਜੀ ਬਹੁਤ ਕਠਿਨ ਪ੍ਰਸ਼ਨਾਂ ਦੀ ਵਾਛੜ ਕਰਦੇ ਹਨ। ਦੇਖੋ:

ਗਰਭ ਵਾਸ ਮਹਿ ਕੁਲੁ ਨਹੀ ਜਾਤੀ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥
ਬਾਮਨ ਕਹਿ ਕਹਿ ਜਨਮੁ ਮਤ ਖੋਏ॥੧॥ ਰਹਾਉ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀ ਆਇਆ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥
ਹਮ ਕਤ ਲੋਹੂ ਤੁਮ ਕਤ ਦੂਧ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥

*(ਗਉੜੀ ਕਬੀਰ ਜੀ, ੩੨੪)*

(ਗਰਭ ਵਾਸ—ਕੁੱਖ ਵਿਚ। ਕੁਲ—ਜਾਤ ਬਰਾਦਰੀ। ਬ੍ਰਹਮ ਬਿੰਦੁ—ਪਰਮਾਤਮਾ ਦੇ ਬੀਜ ਤੋਂ। ਆਨ ਬਾਟ—ਹੋਰ ਕਿਸੇ ਢੰਗ ਨਾਲ ਕਿਉਂ ਨਹੀਂ ਜਨਮਿਆ। ਲੋਹੂ-ਲਹੂ। ਹਮਾਰੈ—ਸਾਡੇ ਭਗਤ ਲੋਕਾਂ ਵਿਚ।)

ਇਸ ਪ੍ਰਕਾਰ ਗੁਰਮਤਿ ਵਿਚ ਊਚ-ਨੀਚ ਜਾਂ ਜਾਤ-ਪਾਤ ਨੂੰ ਕਿਸੇ ਮਨੁੱਖ ਦਾ ਕੋਈ ਨਿੱਖੜਵਾਂ ਜਾਂ ਗੁਣਾਤਮਕ ਲੱਛਣ ਨਹੀਂ ਮੰਨਿਆ ਗਿਆ ਬਲਕਿ ਮਨੁੱਖ ਦੇ ਕਰਮਾਂ ਅਤੇ ਪ੍ਰਭੂ ਪ੍ਰਤਿ ਉਸ ਦੀ ਭਗਤੀ ਭਾਵਨਾ ਨੂੰ ਹੀ ਵਡਿਆਈ ਦਾ ਮੂਲ ਆਧਾਰ ਮਿਥਿਆ ਗਿਆ ਹੈ। ਗੁਰਬਾਣੀ ਵਿਚ ਊਚ-ਨੀਚ ਦਾ ਨਿਸ਼ੇਧ ਕਰ ਕੇ ਸਾਰੇ ਮਨੁੱਖਾਂ ਨੂੰ ਇਕ ਸਮਾਨ ਦਰਸਾਉਣਾ ਇਕ ਇਨਕਲਾਬੀ ਕਦਮ ਸੀ ਅਤੇ ਇਸੇ ਦੀ ਵਜ੍ਹਾ ਨਾਲ ਖ਼ਾਲਸਾ ਪੰਥ ਦੀ ਸਿਰਜਣਾ ਹੋਈ, ਜਿਸ ਵਿਚ ਹਰ ਜਾਤ, ਵਰਗ ਅਤੇ ਧਰਮ ਦੇ ਪ੍ਰਗਤੀਸ਼ੀਲ ਲੋਕ ਸ਼ਾਮਲ ਹੋ ਗਏ ਜਿਨ੍ਹਾਂ ਨੇ ਮਿਲ ਕੇ ਜ਼ਾਲਮ ਰਜਵਾੜਾਸ਼ਾਹੀ ਨੂੰ ਤਹਿਸ-ਨਹਿਸ ਕਰ ਦਿੱਤਾ।

## ਓਅੰਕਾਰ, ਦਖਣੀ

ਰਾਮਕਲੀ ਰਾਗ ਵਿਚ ਰਚੀ ਗਈ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀ ਇਕ ਪ੍ਰਮੁੱਖ ਰਚਨਾ ਹੈ। ਇਸ ਬਾਣੀ ਬਾਰੇ ਜਾਣਕਾਰੀ ਦਿੰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ ਕਿ ਮੱਧ ਭਾਰਤ ਦੇ ਨਿਮਾਰ ਜ਼ਿਲੇ ਵਿਚ ਮਾਨਧਾਤਾ ਦੀਪ (ਟਾਪੂ) ਅੰਦਰ ਓਅੰਕਾਰ ਦਾ ਪ੍ਰਸਿੱਧ ਮੰਦਰ ਹੈ। ਉਸ ਥਾਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਹਿਲੀ ਉਦਾਸੀ ਸਮੇਂ ਪੁਜਾਰੀਆਂ ਨੂੰ ਸੁਮੱਤ ਦੇਣ ਲਈ ਰਾਮਕਲੀ ਰਾਗ ਵਿਚ ਜੋ ਮਨੋਹਰ ਬਾਣੀ ਰਚੀ ਹੈ, ਉਸ ਦਾ ਨਾਮ ਓਅੰਕਾਰ ਹੈ। ਹਾਲਾਂ ਕਿ ਕੁਝ ਲੋਕ 'ਰਾਮਕਲੀ ਦਖਣੀ ਓਅੰਕਾਰ' ਦੇ ਆਧਾਰ ਉਪਰ ਇਸ ਨੂੰ 'ਦਖਣੀ ਓਅੰਕਾਰ' ਵੀ ਕਹਿ ਦਿੰਦੇ ਹਨ ਪਰੰਤੂ ਇਸ ਬਾਣੀ ਦਾ ਅਸਲ ਨਾਮ 'ਓਅੰਕਾਰ' ਹੀ ਹੈ। 'ਦਖਣੀ' ਸ਼ਬਦ ਰਾਮਕਲੀ ਰਾਗ ਨਾਲ ਲੱਗਾ ਹੋਇਆ ਹੈ। ਇਸ ਬਾਣੀ ਦੇ ਕੁਲ 54 ਬੰਦ (ਪਉੜੀਆਂ) ਹਨ। ਬੰਦਾਂ ਵਿਚ ਤੁਕਾਂ ਦੀ ਗਿਣਤੀ 4 ਤੋਂ 8 ਤਕ ਬਦਲਦੀ ਰਹੀ ਹੈ। 'ਰਹਾਉ' ਵਾਲੀਆਂ ਪੰਕਤੀਆਂ ਵਿਚ ਇਸ ਬਾਣੀ ਦਾ ਸਾਰ-ਤੱਤ ਪੇਸ਼ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥**
**ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥**

*(ਪੰਨਾ ੯੩੦)*

'ਪੁਰਾਤਨ ਜਨਮਸਾਖੀ' ਦੀ ਸਤਾਰ੍ਹਵੀਂ ਸਾਖੀ ਅਨੁਸਾਰ ਇਸ ਬਾਣੀ ਦਾ ਪ੍ਰਥਮ ਉਚਾਰਣ ਬਨਾਰਸ ਦੇ ਪੰਡਤ ਚਤੁਰਦਾਸ ਨੂੰ ਉਪਦੇਸ਼ ਦੇਣ ਸਮੇਂ ਹੋਇਆ ਸੀ। ਡਾ. ਰਤਨ ਸਿੰਘ ਜੱਗੀ ਅਨੁਸਾਰ ਇਹ ਬਾਣੀ ਇਕ ਪ੍ਰਕਾਰ ਦੀ ਵਰਣਮਾਲਾ ਹੈ। ਇਸ ਦੀ ਪੁਸ਼ਟੀ ਨਾ ਕੇਵਲ ਇਸ ਦੇ ਅੰਤ ਵਿਚ ਆਏ ਸ਼ਬਦ 'ਪਟੀ' ਦੁਆਰਾ ਹੋ ਜਾਂਦੀ ਹੈ ਬਲਕਿ 'ਪ੍ਰਾਣ ਸੰਗਲੀ' ਦੇ ਪੈਂਤੀਵੇਂ ਅਧਿਆਇ ਦੀ 'ਪੁਸ਼ਪਿਕਾ' ਤੋਂ ਵੀ ਹੋ ਜਾਂਦੀ ਹੈ। 'ਓਅੰਕਾਰ' ਬਾਣੀ ਦਾ ਅੰਤਿਮ ਬੰਦ ਇਸ ਪ੍ਰਕਾਰ ਹੈ :

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥**
**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥**
**ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥**
**ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥**

*(ਪੰਨਾ ੯੩੮)*

(ਚਾਟੜਿਆ—ਸ਼ਾਗਿਰਦਾਂ ਨੂੰ। ਸਮਾਲਹੁ—ਸਿਮਰੋ। ਸੰਗਰਹੁ—ਇਕੱਤਰ ਕਰੋ। ਸਚੁ ਮਨਿ—ਸੱਚੇ ਮਨ ਨਾਲ। ਸਾਰੁ—ਸ੍ਰੇਸ਼ਟ। ਬੀਨਾ—ਸਿਆਣਾ।)

ਇਸ ਬਾਣੀ ਵਿਚ ਪ੍ਰਭੂ ਦੀ ਰਚਨਾਤਮਕ ਮਹਿਮਾ, ਸਤਿਗੁਰੂ ਦੇ ਮਹੱਤਵ, ਨਾਮ ਦੀ ਵਡਿਆਈ ਅਤੇ ਗੁਰਮੁਖ ਵਿਅਕਤੀ ਦੀ ਸ਼ੋਭਾ ਕੀਤੀ ਗਈ ਹੈ। ਵਿਕਾਰਾਂ ਅਤੇ ਕਰਮ-ਕਾਂਡਾਂ ਨੂੰ ਅਰਥਹੀਣ ਘੋਸ਼ਿਤ ਕੀਤਾ ਗਿਆ ਹੈ। ਜਗਤ ਦੀ ਨਾਸ਼ਮਾਨਤਾ ਅਤੇ ਮਨ ਉਪਰ ਨਿਯੰਤਰਣ ਰੱਖਣ ਦੇ ਭਾਵ ਪ੍ਰਗਟ ਕੀਤੇ ਗਏ ਹਨ। ਸੱਚੇ ਗਿਆਨ ਨੂੰ

ਪਰਿਭਾਸ਼ਿਤ ਕਰਦੇ ਹੋਏ ਗੁਰੂ ਜੀ ਫ਼ੁਰਮਾਉਂਦੇ ਹਨ:

> ਗੁਣ ਵੀਚਾਰੇ ਗਿਆਨੀ ਸੋਇ॥ ਗੁਣ ਮਹਿ ਗਿਆਨੁ ਪਰਾਪਤਿ ਹੋਇ॥
> ਗੁਣਦਾਤਾ ਵਿਰਲਾ ਸੰਸਾਰਿ॥ ਸਾਚੀ ਕਰਣੀ ਗੁਰ ਵੀਚਾਰਿ॥
> ਅਗਮ ਅਗੋਚਰੁ ਕੀਮਤਿ ਨਹੀ ਪਾਇ॥ ਤਾ ਮਿਲੀਐ ਜਾ ਲਏ ਮਿਲਾਇ॥
> ਗੁਣਵੰਤੀ ਗੁਣ ਸਾਰੇ ਨੀਤ॥ ਨਾਨਕ ਗੁਰਮਤਿ ਮਿਲੀਐ ਮੀਤ॥੧੭॥
>
> *(ਪੰਨਾ ੯੩੧-੩੨)*

ਇਸ ਬਾਣੀ ਵਿਚ ਪ੍ਰਸਤੁਤ ਵਰਣਮਾਲਾ ਦਾ ਸਰੂਪ ਦੇਵਨਾਗਰੀ ਨਾਲ ਮਿਲਦਾ-ਜੁਲਦਾ ਹੈ। ਇਸ ਵਿਚ ਦੋ-ਚਾਰ ਥਾਵਾਂ ਨੂੰ ਛੱਡ ਕੇ ਅੱਖਰਾਂ ਦਾ ਉਚਾਰਣ ਨਹੀਂ ਦਿੱਤਾ ਗਿਆ। ਹਰ ਪਦੇ ਦੇ ਪਹਿਲੇ ਸ਼ਬਦ ਤੋਂ ਹੀ ਅੱਖਰ ਦਾ ਅਨੁਮਾਨ ਲੱਗਦਾ ਹੈ। ਦਸਵੇਂ ਅਤੇ ਗਿਆਰ੍ਹਵੇਂ ਪਦੇ ਵਿਚ ਦੋ /ਰੀ/ (ਸੰਸਕ੍ਰਿਤ ਦੇ ਦੋ ऋ, ॠ) ਅਤੇ ਬਾਰ੍ਹਵੇਂ-ਤੇਰ੍ਹਵੇਂ ਪਦੇ ਵਿਚ ਦੋ /ਲ੍ਰੀ/ (ऌ, ॡ) ਹਨ। ਇਸੇ ਤਰ੍ਹਾਂ ਗ ਅਤੇ ਸ (ज्ञ, ष) ਵੀ ਸੰਸਕ੍ਰਿਤ ਦੀਆਂ ਵਿਸ਼ੇਸ਼ ਧੁਨੀਆਂ ਨੂੰ ਪ੍ਰਗਟ ਕਰਦੇ ਹਨ। ਇਹ ਪਦੇ ਕਿਸੇ ਵਿਸ਼ੇਸ਼/ਨਿਸ਼ਚਿਤ ਛੰਦ ਵਿਚ ਨਹੀਂ ਰਚੇ ਗਏ। ਫਿਰ ਵੀ ਦੋਹਰਾ, ਚੌਪਈ, ਦਵੱਈਆ, ਨਿਸ਼ਾਨੀ, ਚੰਦ੍ਰਾਯਣ ਅਤੇ ਰਾਧਿਕਾ ਆਦਿਕ ਛੰਦਾਂ ਦੇ ਲੱਛਣ ਦ੍ਰਿਸ਼ਟੀਗੋਚਰ ਹੋ ਜਾਂਦੇ ਹਨ। ਭਾਸ਼ਾਈ ਦ੍ਰਿਸ਼ਟੀ ਤੋਂ ਇਸ ਬਾਣੀ ਦਾ ਸ਼ਬਦ-ਭੰਡਾਰ ਅਤਿਅੰਤ ਅਮੀਰ ਹੈ। ਪੰਜਾਬੀ ਦੀ ਟਕਸਾਲੀ ਸ਼ਬਦਾਵਲੀ ਤੋਂ ਬਿਨਾਂ ਸੰਸਕ੍ਰਿਤ ਮੂਲ ਦੀਆਂ ਅਤੇ ਮੱਧ ਭਾਰਤ ਦੀਆਂ ਭਾਸ਼ਾਵਾਂ ਦੀ ਕੁਝ ਸ਼ਬਦਾਵਲੀ ਵੀ ਇਸ ਰਚਨਾ ਵਿਚ ਆ ਗਈ ਹੈ।

## ਅਸ਼ਟਪਦੀ

ਉਹ ਕਾਵਿ-ਰਚਨਾ ਜਿਸ ਵਿਚ ਅੱਠ ਪਦੇ ਹੋਣ ਜਾਂ ਜਿਸ ਕਾਵਿ ਵਿਚ ਅੱਠ ਪਦ ਕਿਸੇ ਵਿਸ਼ੇਸ਼ ਪ੍ਰਬੰਧ ਵਿਚ ਲਿਖੇ ਹੋਣ, ਉਸ ਨੂੰ 'ਅਸ਼ਟਪਦੀ' ਕਿਹਾ ਜਾਂਦਾ ਹੈ। ਇਹ ਛੰਦ ਦੀ ਕੋਈ ਵਿਸ਼ੇਸ਼ ਵੰਨਗੀ (ਜਾਤ) ਨਹੀਂ ਹੈ ਬਲਕਿ ਕਿਸੇ ਵੀ ਛੰਦ ਵਿਚ ਲਿਖੀਆਂ ਗਈਆਂ ਅੱਠ ਪਦਿਆਂ ਦੀਆਂ ਰਚਨਾਵਾਂ ਨੂੰ ਅਸ਼ਟਪਦੀ ਕਿਹਾ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੇ ਛੰਦ ਅਸ਼ਟਪਦੀ ਦੇ ਨਾਮ ਹੇਠ ਆਏ ਹਨ। ਮਾਰੂ ਰਾਗ ਵਿਚ ਲਿਖੀ ਗਈ ਗੁਰੂ ਨਾਨਕ ਦੇਵ ਜੀ ਦੀ ਅਸ਼ਟਪਦੀ ਨਿਸ਼ਾਨੀ ਛੰਦ ਵਿਚ ਹੈ। ਮਲਾਰ ਰਾਗ ਵਿਚ ਲਿਖੀ ਗੁਰੂ ਨਾਨਕ ਦੇਵ ਜੀ ਦੀ ਇਕ ਹੋਰ ਅਸ਼ਟਪਦੀ ਸਾਰ ਛੰਦ ਵਿਚ ਹੈ। ਗਉੜੀ ਰਾਗ ਵਿਚ ਲਿਖੀ ਗੁਰੂ ਅਰਜਨ ਦੇਵ ਜੀ ਦੀ 24 ਅਸ਼ਟਪਦੀਆਂ ਵਾਲੀ ਪ੍ਰਸਿੱਧ ਰਚਨਾ 'ਸੁਖਮਨੀ' ਚੌਪਈ ਛੰਦ ਵਿਚ ਲਿਖੀ ਗਈ ਹੈ। ਅਸ਼ਟਪਦੀਆਂ ਦੇ ਵੱਖ-ਵੱਖ ਪਦਿਆਂ ਵਿਚ ਆਉਣ ਵਾਲੀਆਂ ਪੰਕਤੀਆਂ ਦੀ ਗਿਣਤੀ ਵੀ ਬਦਲਦੀ ਰਹੀ ਹੈ। ਸੁਖਮਨੀ ਦੀਆਂ ਅਸ਼ਟਪਦੀਆਂ ਦੇ ਹਰ ਪਦੇ ਵਿਚ 10 ਪੰਕਤੀਆਂ ਹਨ। ਹਰ ਅਸ਼ਟਪਦੀ ਦੇ ਆਰੰਭ ਵਿਚ ਇਕ-ਇਕ ਸਲੋਕ ਵੀ ਆਇਆ ਹੈ। ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਇਕ ਅਸ਼ਟਪਦੀ ਦਾ ਨਮੂਨਾ ਦੇਖੋ:

ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥
ਦੁਨੀਆ ਕੈਸਿ ਮੁਕਾਮੇ ॥
ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥
ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥
ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥
ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥
ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥
ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥
ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥
ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥

*(ਸਿਰੀਰਾਗੁ ਮਹਲਾ ੧, ਪੰਨਾ ੬੪)*

(ਮੁਕਾਮੁ—ਟਿਕਾਣਾ। ਨਿਹਚਲੁ—ਕਾਇਮ, ਪੱਕਾ। ਦੁਨੀਆ...ਮੁਕਾਮੇ—ਇਹ ਨਾਸ਼ਮਾਨ ਦੁਨੀਆਂ ਕਿਵੇਂ ਟਿਕਾਣਾ ਹੋ ਸਕਦੀ ਹੈ ? ਦੇਵ ਸਥਾਨਿ—ਮੰਦਰ ਵਿਚ। ਸੁਰ—ਦੇਵਤੇ। ਗਣ—ਸ਼ਿਵ ਭਗਤ। ਗੰਧਰਬ—ਗਵੱਈਏ। ਸਲਾਰ—ਸਰਦਾਰ। ਦਰਿ... ਗਏ—ਕੂਚ-ਦਰ-ਕੂਚ ਕਰ ਗਏ। ਅਵਰੇ—ਬਾਕੀ ਰਹਿੰਦੇ। ਉਮਰੇ—ਉਮਰਾਉ, ਅਮੀਰ ਲੋਕ। ਮੁਹਤਿ—ਮੁਹਲਤ। ਤੂ ਭਿ ਪਹੂਚੁ—ਤੂੰ ਵੀ ਕੂਚ ਕਰਨ ਵਾਲਾ ਹੈਂ। ਸਬਦਾਹ—ਗੁਰੂ ਦੇ ਸ਼ਬਦ ਦੁਆਰਾ। ਮਹੀਅਲਿ—ਧਰਤੀ ਤੇ ਆਕਾਸ਼। ਕਾਦਰੁ—ਕੁਦਰਤ ਦੀ ਰਚਨਾ ਕਰਨ ਵਾਲਾ ਪ੍ਰਭੂ। ਕਰੀਮੁ—ਬਖ਼ਸ਼ਿੰਦ। ਮੁਕਾਮੁ—ਪੱਕਾ ਟਿਕਾਣਾ ਤਾਂ ਇਕ ਰੱਬ ਦਾ ਹੀ ਹੈ। ਸਿਸਿ—ਸਿਰ ਉਪਰ। ਰਵਿ—ਸੂਰਜ। ਨਿਸਿ—ਰਾਤ। ਸਸਿ—ਚੰਦਰਮਾ। ਪਲੋਇ—ਲੋਪ ਹੋ ਜਾਂਦੇ ਹਨ। ਬੁਗੋਇ—ਆਖਦਾ ਹੈ।)

## ਅਕੱਥ/ਅਨਿਰਵਚਨੀਯ

ਗੁਰਬਾਣੀ ਵਿਚ ਪ੍ਰਭੂ ਦੇ ਅਕੱਥ ਅਤੇ ਅਨਿਰਵਚਨੀਯ ਰੂਪ ਦਾ ਗਾਇਨ ਕੀਤਾ ਗਿਆ ਹੈ। ਪ੍ਰਭੂ ਬੇਅੰਤ, ਅਪਰੰਪਾਰ, ਅਸੀਮ ਅਤੇ ਆਦਿ-ਅਨਾਦਿ ਹੈ। ਉਹ ਨਿਰਗੁਣ ਵੀ ਹੈ ਅਤੇ ਸਗੁਣ ਵੀ, ਇਸ ਕਾਰਨ ਉਸ ਦੇ ਸਰੂਪ ਦਾ ਸ਼ਬਦਾਂ ਵਿਚ ਵਰਣਨ ਨਹੀਂ ਕੀਤਾ ਜਾ ਸਕਦਾ। ਉਸ ਦੀ ਸਰਬ-ਵਿਆਪਕਤਾ, ਵੈਰਾਟਤਾ ਅਤੇ ਅਨੰਤਤਾ ਨੂੰ 'ਗੁੰਗੇ ਦੇ ਗੁੜ ਖਾਣ' ਦੀ ਮਨੋਸਥਿਤੀ ਵਾਂਗ ਕੇਵਲ ਅਨੁਭਵ ਕੀਤਾ ਜਾ ਸਕਦਾ ਹੈ, ਕਥਿਆ

ਨਹੀਂ ਜਾ ਸਕਦਾ ਅਤੇ ਜੇ ਕੋਈ ਜ਼ਿੱਦੀ ਆਦਮੀ ਅਜਿਹਾ ਪ੍ਰਯਾਸ ਕਰਨ ਦਾ ਦਾਅਵਾ ਕਰਦਾ ਹੈ ਤਾਂ ਉਸ ਨੂੰ ਮਹਾਂ-ਮੂਰਖ ਹੀ ਕਿਹਾ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੇ ਗੁਣਾਂ ਨੂੰ ਕਥਨਾ ਅਤਿਅੰਤ ਕਠਿਨ ਕਾਰਜ ਹੈ। ਉਸ ਦੀਆਂ ਦਾਤਾਂ ਅਕੱਥ ਹਨ, ਉਸ ਦਾ ਨਿਆਇ ਅਕੱਥ ਹੈ ਅਤੇ ਉਸ ਦੁਆਰਾ ਸਾਜੀ ਗਈ ਸ੍ਰਿਸ਼ਟੀ ਅਨੰਤ ਹੈ। ਵੇਦਾਂ, ਪੁਰਾਣਾਂ ਵਿਚ ਉਸ ਦੀ ਮਹਿਮਾ ਦਾ ਗਾਇਨ ਕੀਤਾ ਗਿਆ ਹੈ। ਦੇਵੀ, ਦੇਵਤੇ, ਸਿੱਧ, ਨਾਥ, ਪੀਰ, ਪੈਗੰਬਰ ਪਿਛਲੇ ਕਰੋੜਾਂ ਵਰ੍ਹਿਆਂ ਤੋਂ ਉਸ ਨੂੰ ਕਥਨ ਦਾ ਕਾਰਜ ਕਰਦੇ ਰਹੇ ਹਨ ਅਤੇ ਏਨੇ ਹੀ ਹੋਰ ਜੀਵ-ਜੰਤੂ ਆਉਣ ਵਾਲੇ ਕਰੋੜਾਂ ਵਰ੍ਹਿਆਂ ਵਿਚ ਇਹ ਕਾਰਜ ਕਰਦੇ ਰਹਿਣਗੇ ਪਰ ਤਾਂ ਵੀ ਮਨੁੱਖਤਾ ਕਦੇ ਇਹ ਦਾਅਵਾ ਨਹੀਂ ਕਰ ਸਕੇਗੀ ਕਿ ਉਸ ਨੇ ਪਰਮਾਤਮਾ ਦੀ ਗਤਿ-ਮਿਤਿ ਦਾ ਕੁਝ ਅਨੁਮਾਨ ਲਾ ਲਿਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥**
**ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥**
**ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥**
**ਜੇ ਕੋ ਆਖੈ ਬੋਲੁਵਿਗਾੜੁ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥੨੬॥**

*(ਜਪੁ, ਪੰਨਾ ੬)*

ਪ੍ਰਭੂ ਦੀ ਸਾਜੀ ਹੋਈ ਵਚਿੱਤਰ ਲੀਲ੍ਹਾ ਦੇ ਗੁਣਾਂ ਦਾ ਗਾਇਨ ਕਰਨ ਲਈ ਲੋਕ ਅਨੇਕ ਪ੍ਰਕਾਰ ਦੇ ਯਤਨ ਕਰਦੇ ਰਹੇ ਹਨ। ਕੋਈ ਉਸ ਦੀਆਂ ਦਾਤਾਂ ਲਈ ਧੰਨਵਾਦ ਕਰਦਾ ਹੈ, ਕੋਈ ਉਸ ਦੀਆਂ ਵਡਿਆਈਆਂ ਦੀ ਸਿਫ਼ਤ-ਸਾਲਾਹ ਕਰਦਾ ਹੈ, ਕੋਈ ਉਸ ਦੀ ਅਸੀਮ ਸਿਰਜਕ-ਵਿਨਾਸ਼ਕ ਸਮਰੱਥਾ ਉਪਰ ਅਚੰਭਿਤ ਹੈ, ਕੋਈ ਉਸ ਨੂੰ ਦੂਰ ਮੰਨਦਾ ਹੈ ਅਤੇ ਕੋਈ ਹਾਜ਼ਰਾ-ਹਜ਼ੂਰ ਮੰਨ ਕੇ ਉਸ ਦੇ ਸੋਹਿਲੇ ਗਾ ਰਿਹਾ ਹੈ। ਉਸ ਦੇ ਗੁਣਾਂ ਦਾ ਗਾਇਨ ਕਰਨ ਵਾਲੇ ਜੀਵਾਂ ਦੀ ਗਿਣਤੀ ਕਰੋੜਾਂ ਨੂੰ ਟੱਪ ਚੁੱਕੀ ਹੈ: **ਕਥਨਾ ਕਥੀ ਨਾ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥** (ਪੰਨਾ ੨) ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੀ ਮਹਿਮਾ ਦਾ ਅਨੁਮਾਨ ਲਾਉਣ ਦਾ ਮਿਥਿਆ ਪ੍ਰਯਾਸ ਕਰਨਾ ਹੀ ਨਹੀਂ ਚਾਹੀਦਾ ਬਲਕਿ ਏਨਾ ਯਾਦ ਰੱਖਣਾ ਹੀ ਕਾਫ਼ੀ ਹੈ ਕਿ ਸ੍ਰਿਸ਼ਟੀ ਵਿਚ ਪੈਦਾ ਹੋਣ ਵਾਲੇ ਬੇਅੰਤ ਜੀਵ-ਜੰਤੂਆਂ ਦਾ ਦਾਤਾ ਉਹੀ ਹੈ ਅਤੇ ਸਾਨੂੰ ਕਦੇ ਵੀ ਉਸ ਨੂੰ ਵਿਸਾਰਨਾ ਨਹੀਂ ਚਾਹੀਦਾ:

**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥**
**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੫॥**

*(ਉਕਤ, ਪੰਨਾ ੨)*

ਗੁਰੂ ਨਾਨਕ ਦੇਵ ਜੀ ਪਰਮਾਤਮਾ ਦੀ ਸਿਰਜਣਾਤਮਕ ਸ਼ਕਤੀ ਦੀ ਬੇਅੰਤਤਾ ਦਾ ਉਲੇਖ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਇਸ ਬ੍ਰਹਿਮੰਡ ਵਿਚ ਅਨੇਕ ਧਰਤੀਆਂ ਸਥਾਪਿਤ ਕਰ ਰੱਖੀਆਂ ਹਨ ਅਤੇ ਉਹਨਾਂ ਉਪਰ ਅਨੇਕ ਪ੍ਰਕਾਰ ਦੇ ਜੀਵ-ਜੰਤੂ

ਵੀ ਸਾਜ ਦਿੱਤੇ ਹਨ। ਏਨੀ ਸੰਖਿਆ ਵਿਚ ਸਾਜੇ-ਸੰਵਾਰੇ ਜੀਵ-ਜੰਤੂਆਂ ਦਾ ਹਿਸਾਬ ਰੱਖਣਾ ਕਿਸੇ ਮਨੁੱਖ ਲਈ ਸੰਭਵ ਨਹੀਂ ਹੈ। ਉਸ ਅਸੀਮ ਪ੍ਰਭੂ ਦੀ ਰਚੀ ਹੋਈ ਕੁਦਰਤ ਬਾਰੇ ਵਿਚਾਰ ਕਰਨਾ ਅਸੰਭਵ ਹੈ। ਅਸੀਂ ਤਾਂ ਉਸ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਆਪਣੇ ਕ੍ਰਿਤੱਗ ਭਾਵਾਂ ਨੂੰ ਹੀ ਪ੍ਰਗਟ ਕਰ ਸਕਦੇ ਹਾਂ : **ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰੁ॥** (ਪੰਨਾ ੩) ਪ੍ਰਭੂ ਦੀ ਮਹਿਮਾ ਨਾਲ ਸੰਬੰਧਿਤ ਕੁਝ ਪ੍ਰਣਾਲੀਆਂ ਵੱਲ ਸੰਕੇਤ ਕਰਦੇ ਹੋਏ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੀਆਂ ਅਧਿਆਤਮਕ ਸ਼ਕਤੀਆਂ ਦਾ ਜਾਪ ਅਤੇ ਸਿਮਰਨ ਕਰਨ ਵਾਲੇ ਸੰਤਾਂ, ਭਗਤਾਂ, ਗ੍ਰੰਥਾਂ, ਵੇਦਾਂ, ਜੋਗੀਆਂ, ਉਦਾਸੀਆਂ ਦੀ ਗਿਣਤੀ ਅਸੰਖਾਂ ਵਿਚ ਹੈ। ਕੋਈ ਵਿਅਕਤੀ ਕਿਸ-ਕਿਸ ਦਾ ਹਿਸਾਬ ਰੱਖੇ ? ਪਰਮਾਤਮਾ ਦੀ ਸਾਜੀ ਹੋਈ ਦੁਨੀਆਂ ਵਿਚ ਮਨਮੁਖ, ਨਿੰਦਕ, ਚੋਰ, ਹਤਿਆਰੇ, ਪਾਪੀ ਅਤੇ ਮਲੇਛ ਵੀ ਅਸੰਖਾਂ ਦੀ ਗਿਣਤੀ ਵਿਚ ਵਿਚਰਦੇ ਆ ਰਹੇ ਹਨ। ਜੇ ਕੋਈ ਚਾਹੇ ਤਾਂ ਵੀ ਇਹਨਾਂ ਦਾ ਹਿਸਾਬ-ਕਿਤਾਬ ਅੰਕਣਾ ਅਸੰਭਵ ਹੋਵੇਗਾ। ਇਸੇ ਪ੍ਰਕਾਰ ਪਰਮਾਤਮਾ ਦੀ ਸਾਜੀ ਹੋਈ ਕੁਦਰਤ ਦਾ ਵੇਰਵਾ ਅੰਕਿਤ ਕਰਨ ਵਾਲੇ ਲਿਖਾਰੀਆਂ ਦੀ ਗਿਣਤੀ ਵੀ ਅਸੰਖਾਂ ਤਕ ਪਹੁੰਚ ਗਈ ਹੈ ਪਰ ਉਹ ਵੀ ਆਪਣੇ ਕਾਰਜ ਵਿਚ ਸਫਲ ਨਹੀਂ ਹੋ ਸਕੇ। ਪਰਮਾਤਮਾ ਦੇ ਸਰੂਪ ਦਾ ਵਰਣਨ ਕਰਨਾ ਸੰਭਵ ਨਹੀਂ ਹੈ। ਉਸ ਨੇ ਲੱਖਾਂ ਪਾਤਾਲ ਅਤੇ ਲੱਖਾਂ ਆਕਾਸ਼ ਬਣਾ ਰੱਖੇ ਹਨ। ਕੋਈ ਵਿਅਕਤੀ ਕੀਹਦਾ-ਕੀਹਦਾ ਹਿਸਾਬ ਰੱਖ ਸਕਦਾ ਹੈ ? ਬੱਸ ਉਸ ਨੂੰ ਅਨੰਤ ਕਹਿ ਕੇ ਆਪਣੀ ਅਸਮਰੱਥਤਾ ਨੂੰ ਪ੍ਰਗਟ ਕੀਤਾ ਜਾ ਸਕਦਾ ਹੈ। ਇਸ ਪ੍ਰਥਾਇ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥**
**ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥**
**ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥**
**ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥੨੪॥**

*(ਉਕਤ, ਪੰਨਾ ੫)*

ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੀ ਬੇਅੰਤ ਲੀਲ੍ਹਾ ਦਾ ਵਰਣਨ ਕਰਨ ਲਈ 'ਕੇਤੇ' ਸ਼ਬਦ ਦਾ ਪ੍ਰਯੋਗ ਕੀਤਾ ਹੈ, ਜੋ ਅਨੇਕਤਾ ਦੇ ਅਰਥ ਦ੍ਰਿੜ੍ਹਾਉਂਦਾ ਹੈ। ਜਪੁਜੀ ਦੀਆਂ ਵਿਭਿੰਨ ਪਉੜੀਆਂ ਵਿਚ ਪਰਮਾਤਮਾ ਦੀਆਂ ਦਾਤਾਂ ਨੂੰ 'ਕੇਤੇ/ਕੇਤੀ' ਸ਼ਬਦਾਂ ਦੇ ਮਾਧਿਅਮ ਦੁਆਰਾ ਪ੍ਰਗਟ ਕੀਤਾ ਗਿਆ ਹੈ। ਇਕ ਸਥਾਨ ਉਪਰ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੇ ਕਿਸੇ ਵਿਅਕਤੀ ਪਾਸ ਕਈ (ਵੀਹ) ਲੱਖ ਜੀਭਾਂ ਹੋ ਜਾਣ ਅਤੇ ਉਹ ਇਹਨਾਂ ਸਾਰੀਆਂ ਜੀਭਾਂ ਨਾਲ ਹੀ ਆਪਣੀ ਪੂਰੀ ਉਮਰ ਪ੍ਰਭੂ ਦੇ ਗੁਣ ਗਾਇਨ ਕਰਦਾ ਰਹੇ ਤਾਂ ਵੀ ਉਹ ਆਪਣੇ ਪ੍ਰਯਾਸ ਵਿਚ ਸਫਲ ਨਹੀਂ ਹੋ ਸਕੇਗਾ। ਦੇਖੋ :

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥**

ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

*(ਉਕਤ, ਪੰਨਾ ੭)*

ਗੁਰੂ ਅਰਜਨ ਦੇਵ ਜੀ ਪ੍ਰਭੂ ਦੀ ਮਹਿਮਾ ਦਾ ਗਾਇਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਉਹ ਅਲਖ ਅਤੇ ਅਪਾਰ ਹੈ। ਉਸ ਦੇ ਦਰਸ਼ਨਾਂ ਨਾਲ ਮੇਰੇ ਸਾਰੇ ਦੁੱਖ-ਦਰਦ ਦੂਰ ਹੋ ਜਾਂਦੇ ਹਨ। ਮੈਂ ਆਪਣੇ ਸਾਈਂ ਤੋਂ ਕੁਰਬਾਨ ਜਾਂਦਾ ਹਾਂ। ਮੈਂ ਨਿਰਗੁਣ ਹਾਂ, ਫਿਰ ਵੀ ਉਸ ਨੇ ਮਿਹਰ ਕਰ ਕੇ ਮੈਨੂੰ ਆਪਣੇ ਲੜ ਲਾ ਲਿਆ ਹੈ। ਭਾਵੇਂ ਉਹ ਵੇਦ, ਕਤੇਬਾਂ ਅਤੇ ਸੰਸਾਰ ਤੋਂ ਪਰੇ ਹੈ ਪਰ ਮੈਨੂੰ ਉਹ ਆਪਣੇ ਸਨਮੁਖ ਜ਼ਾਹਰ ਤੌਰ 'ਤੇ ਨਜ਼ਰ ਆ ਰਿਹਾ ਹੈ :

ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥
ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥੧॥
ਹਉ ਵੰਞਾ ਕੁਰਬਾਣੁ ਸਾਈ ਆਪਣੇ ॥
ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥੧॥ ਰਹਾਉ ॥
ਬਿੰਦਕ ਗਾਲ੍ਹਿ ਸੁਣੀ ਸਚੇ ਤਿਸੁ ਧਣੀ ॥
ਸੂਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ ॥੨॥
ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ ॥
ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ ॥੩॥
ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥

*(ਆਸਾ ਮਹਲਾ ੫, ਪੰਨਾ ੩੯੭)*

(ਅਲਖੁ—ਅਦ੍ਰਿਸ਼ਟ। ਹਭੁ—ਸਾਡਾ। ਬਿੰਦਕ ਗਾਲਿ—ਥੋੜ੍ਹੀ ਜਿਹੀ ਗੱਲ। ਕੀਮ—ਕੀਮਤ। ਮੁਸਤਾਕ—ਮੋਹਿਤ ਹੋਣਾ। ਜਾਹਰਾ—ਪ੍ਰਤੱਖ।)

## ਅਕਾਲ ਉਸਤਤਿ

'ਅਕਾਲ ਉਸਤਤਿ' ਗੁਰੂ ਗੋਬਿੰਦ ਸਿੰਘ ਜੀ ਦੀ ਇਕ ਪ੍ਰਮੁੱਖ ਬਾਣੀ ਹੈ। ਇਸ ਬਾਣੀ ਦੇ ਕੁਲ 271 ਛੰਦ ਹਨ ਅਤੇ ਅੰਤ ਵਿਚ ਅੱਧਾ ਛੰਦ ਹੈ। ਬ੍ਰਜ-ਸਾਹਿਤ ਦੇ ਲਗਪਗ ਸਾਰੇ ਪ੍ਰਸਿੱਧ ਛੰਦਾਂ ਦਾ ਪ੍ਰਯੋਗ ਇਸ ਬਾਣੀ ਵਿਚ ਹੋਇਆ ਹੈ। ਇਸ ਬਾਣੀ ਵਿਚ 10 ਸਵੱਈਏ, 10 ਕਬਿੱਤ, 20 ਤੋਮਰ, 20 ਲਘੂ ਨਰਾਜ, 30 ਭੁਯੰਗ, 20 ਪਾਧੜੀ, 20 ਤੋਟਕ, 20 ਨਰਾਜ ਅਤੇ 20 ਰੁਆਲ ਛੰਦ ਵਰਤੇ ਗਏ ਹਨ। ਇਸ ਬਾਣੀ ਵਿਚ ਪੂਰਬੀ ਹਿੰਦੀ ਅਤੇ ਬ੍ਰਜ-ਭਾਸ਼ਾ ਦਾ ਅਧਿਕ ਪ੍ਰਯੋਗ ਹੋਇਆ ਹੈ। ਗੁਰੂ ਸਾਹਿਬ ਸਾਰੀਆਂ ਭਾਸ਼ਾਵਾਂ ਨੂੰ ਇਕ ਸਮਾਨ ਸਮਝਦੇ ਸਨ। ਆਪ ਇਸ ਬਾਣੀ ਦੇ ਇਕ ਬੰਦ ਵਿਚ ਫ਼ੁਰਮਾਉਂਦੇ ਹਨ :

ਕਹੂੰ ਆਰਬੀ ਤੋਰਕੀ ਪਾਰਸੀ ਹੋ॥
ਕਹੂੰ ਪਹਲਵੀ ਪੁਸਤਵੀ ਸੰਸਕ੍ਰਿਤੀ ਹੋ॥
ਕਹੂੰ ਦੇਸ ਭਾਖਿਆ ਕਹੂੰ ਦੇਵ ਬਾਨੀ॥
ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ॥੧੧੬॥

*(ਭੁਯੰਗ ਪ੍ਰਯਾਤ ਛੰਦ)*

'ਅਕਾਲ ਉਸਤਤਿ' ਦੇ ਆਰੰਭ ਵਿਚ ਅੰਕਿਤ ਮੰਗਲਾਚਰਣ ਨੂੰ ਗੁਰੂ ਸਾਹਿਬ ਨੇ ਆਪਣੇ ਮੁਬਾਰਕ ਹਸਤ ਕਮਲਾਂ ਨਾਲ ਲਿਖ ਕੇ ਇਸ ਦੇ ਅੰਤ ਵਿਚ ਹਸਤਾਖਰ ਵੀ ਕੀਤੇ ਹਨ, ਜਿਸ ਦਾ ਵੇਰਵਾ ਇਸ ਬਾਣੀ ਦੇ ਆਰੰਭ ਵਿਚ ਦਿੱਤੀ ਗਈ ਇਬਾਰਤ ਤੋਂ ਮਿਲ ਜਾਂਦਾ ਹੈ। ਦੇਖੋ:

ਉਤਾਰ ਖਾਸੇ ਦਸਖਤ ਕਾ॥ ਪਾਤਿਸਾਹੀ ੧੦॥
ਅਕਾਲ ਪੁਰਖ ਕੀ ਰਛਾ ਹਮਨੈ॥
ਸਰਬ ਲੋਹ ਦੀ ਰਛਿਆ ਹਮਨੈ॥
ਸਰਬ ਕਾਲ ਜੀ ਦੀ ਰਛਿਆ ਹਮਨੈ॥
ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ॥
ਆਗੈ ਲਿਖਾਰੀ ਕੇ ਦਸਖਤ॥

ਇਸ ਬਾਣੀ ਦੇ ਕਬਿੱਤਾਂ ਵਿਚ ਗੁਰੂ ਸਾਹਿਬ ਨੇ ਮਾਨਵੀ ਏਕਤਾ ਦੇ ਸੰਕਲਪ ਨੂੰ ਇਕ ਸਭਿਆਚਾਰ ਵਿਗਿਆਨੀ ਵਾਂਗ ਪੇਸ਼ ਕੀਤਾ ਹੈ:

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ॥
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥੧੫॥ *(ਕਬਿੱਤ)*

ਆਪ ਪ੍ਰਭੂ ਦੀ ਏਕਤਾ ਬਾਰੇ ਵੀ ਪੂਰਨ ਤੌਰ 'ਤੇ ਸੁਨਿਸ਼ਚਿਤ ਦਿਖਾਈ ਦਿੰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਮੰਦਰਾਂ ਅਤੇ ਮਸੀਤਾਂ ਵਿਚ ਉਹੀ ਇਕ ਪਰਮਾਤਮਾ ਨਿਵਾਸ ਕਰਦਾ ਹੈ। ਹਿੰਦੂਆਂ ਦਾ ਪ੍ਰਭੂ ਅਤੇ ਮੁਸਲਮਾਨਾਂ ਦਾ ਖ਼ੁਦਾ ਇਕ ਹੀ ਹੈ। ਦੇਖੋ:

ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਭੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ

ਖਾਕ ਬਾਦ ਆਤਸ ਔ ਆਬ ਕੌ ਰਲਾਉ ਹੈ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥ *(ਕਬਿੱਤ)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਨਮ-ਪ੍ਰਕਿਰਿਆ ਦੁਆਰਾ ਪਰਮਾਤਮਾ ਮਨੁੱਖ ਨੂੰ ਆਪਣੇ ਨਾਲੋਂ ਨਿਖੇੜ ਕੇ ਦੁਨੀਆਂ ਵਿਚ ਭੇਜ ਦਿੰਦਾ ਹੈ ਅਤੇ ਮੌਤ ਦੁਆਰਾ ਉਸ ਨੂੰ ਫੇਰ ਆਪਣੇ ਨਾਲ ਮਿਲਾ ਲੈਂਦਾ ਹੈ। ਵਿਜੋਗ ਅਤੇ ਸੰਜੋਗ ਦੀ ਖੇਡ ਪ੍ਰਭੂ ਨੇ ਆਪ ਹੀ ਰਚੀ ਹੈ। ਪ੍ਰਾਣੀ ਮਾਤਰ ਪ੍ਰਭੂ ਤੋਂ ਉਪਜ ਕੇ ਵੱਖ ਹੋ ਜਾਂਦੇ ਹਨ ਅਤੇ ਅੰਤ ਉਸੇ ਵਿਚ ਫੇਰ ਸਮਾ ਜਾਂਦੇ ਹਨ:

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ
ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿਗੇ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ॥
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ
ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਿਗੇ॥
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜ ਸਭੈ ਤਾਹੀ ਮੈ ਸਮਾਹਿਗੇ॥੧੭॥ *(ਕਬਿੱਤ)*

ਅਕਾਲ ਪੁਰਖ ਦੀ ਉਸਤਤਿ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਉਹ ਅਨੰਤ, ਅਸੀਮ ਅਤੇ ਅਮਿਤ ਹੈ। ਉਸ ਦਾ ਕੋਈ ਆਦਿ, ਮੱਧ ਜਾਂ ਅੰਤ ਨਹੀਂ ਹੈ। ਉਹ ਸਤਿਜੁਗ, ਦੁਆਪਰ, ਤ੍ਰੇਤੇ ਅਤੇ ਕਲਿਜੁਗ ਵਿਚ ਪ੍ਰਧਾਨ ਰਿਹਾ ਹੈ। ਕੋਈ ਰਿਸ਼ੀ-ਮੁਨੀ ਜਾਂ ਕਵੀ-ਕਵੀਸ਼ਰ ਉਸ ਦਾ ਅੰਤ ਨਹੀਂ ਪਾ ਸਕਿਆ। ਪ੍ਰਭੂ ਦੇ ਅਕੱਥ ਰੂਪ ਦਾ ਗਾਇਨ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

ਆਦਿ ਅੰਤਿ ਨ ਮਧ ਜਾ ਕੋ ਭੂਤ ਭਬ ਭਵਾਨ॥
ਸਤ ਦੁਆਪਰ ਤ੍ਰਿਤੀਆ ਕਲਜੁਗ ਚਤ੍ਰ ਕਾਲ ਪ੍ਰਧਾਨ॥
ਧਿਆਇ ਧਿਆਇ ਥਕੇ ਮਹਾ ਮੁਨ ਗਾਇ ਗੰਧ੍ਰਬ ਅਪਾਰ॥
ਹਾਰ ਹਾਰ ਥਕੇ ਸਭੈ ਨਹੀ ਪਾਈਐ ਤਿਹ ਪਾਰ॥੧੯੯॥

ਨਾਰਦ ਆਦਿਕ ਬੇਦ ਬਿਆਸਕ ਮੁਨਿ ਮਹਾਨ ਅਨੰਤ॥
ਧਿਆਇ ਧਿਆਇ ਥਕੇ ਸਭੈ ਕਰ ਕੋਟ ਕਸਟ ਦੁਰੰਤ॥
ਗਾਇ ਗਾਇ ਥਕੇ ਗੰਧ੍ਰਬ ਨਾਚ ਅਪਛ੍ਰ ਅਪਾਰ॥
ਸੋਧ ਸੋਧ ਥਕੇ ਮਹਾ ਸੁਰ ਪਾਇਓ ਨਹਿ ਪਾਰ॥੨੦੦॥

*(ਤ੍ਵ ਪ੍ਰਸਾਦਿ॥ ਰੂਆਲ ਛੰਦ॥)*

## ਅਖਾੜਾ

ਇਸ ਸ਼ਬਦ ਦੀ ਵਿਉੱਤਪਤੀ 'ਆਕਸ਼ਾਰ' ਤੋਂ ਹੋਈ ਹੈ ਜਿਸ ਦੇ ਅਰਥ ਹਨ: ਰੰਗਭੂਮੀ, ਜਿਥੇ ਨਾਟਕ ਅਤੇ ਹੋਰ ਖੇਡ-ਤਮਾਸ਼ੇ ਆਯੋਜਿਤ ਕੀਤੇ ਜਾਂਦੇ ਹਨ। ਦੇਖੋ: **ਸਭ ਤੇਰਾ ਖੇਲ ਅਖਾੜਾ ਜੀਉ॥** (ਮਾਝ ਮਹਲਾ ੫) 'ਅਖਾੜਾ' ਸ਼ਬਦ ਦੇ ਹੋਰ ਅਰਥ ਪਹਿਲਵਾਨਾਂ ਦੇ ਘੁਲਣ ਦੀ ਭੂਮੀ ਅਤੇ ਯੁੱਧ ਖੇਤਰ ਵੀ ਹਨ। ਦੇਖੋ: **ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਇ ਨਿਵਾਏ॥** (ਵਾਰ ਗਉੜੀ ੧, ਮਹਲਾ ੪) ਇਹ ਸ਼ਬਦ ਸੰਤਾਂ ਦੀ ਮੰਡਲੀ, ਉਦਾਸੀ ਅਤੇ ਨਿਰਮਲੇ ਸਾਧੂਆਂ ਦੇ ਨਿਯਮਾਂ ਵਿਚ ਆਏ ਧਰਮ ਪ੍ਰਚਾਰਕਾਂ ਲਈ ਵੀ ਵਰਤਿਆ ਜਾਂਦਾ ਹੈ। ਉਦਾਸੀ(ਨ) ਮਤਿ ਦੇ ਸੰਚਾਲਕ ਮਹਾਤਮਾ ਪ੍ਰੀਤਮ ਦਾਸ ਨੇ ਵਿਚਾਰ ਕੀਤਾ ਕਿ ਗੁਰਮਤਿ ਦਾ ਪ੍ਰਚਾਰ ਕਰਨ ਵਾਲੇ ਇਹਨਾਂ ਸਾਧੂਆਂ ਨੂੰ ਤੀਰਥਾਂ ਉਪਰ ਲੱਗਣ ਵਾਲੇ ਮੇਲਿਆਂ ਸਮੇਂ ਰਹਿਣ ਅਤੇ ਭੋਜਨ ਦੀ ਕਾਫ਼ੀ ਤਕਲੀਫ਼ ਹੁੰਦੀ ਹੈ। ਇਸ ਮੰਤਵ ਲਈ ਉਸ ਨੇ ਨਜ਼ਾਮ ਹੈਦਰਾਬਾਦ ਦੇ ਵਜ਼ੀਰ ਚੰਦੂ ਲਾਲ ਦੇ ਚਾਚੇ ਨਾਨਕ ਚੰਦ ਨੂੰ ਪ੍ਰੇਰਿਆ। ਉਸ ਨੇ ਸੱਤ ਲੱਖ ਰੁਪਏ ਪ੍ਰੀਤਮ ਦਾਸ ਨੂੰ ਭੇਟ ਕੀਤੇ। ਇਸ ਰਕਮ ਨਾਲ ਬਹੁਤ ਸਾਰੇ ਅਖਾੜਿਆਂ ਦਾ ਨਿਰਮਾਣ ਕੀਤਾ ਗਿਆ।

ਸਭ ਤੋਂ ਪਹਿਲਾਂ 1779 ਈ. ਵਿਚ ਪੰਚਾਇਤੀ ਅਖਾੜੇ ਦੀ ਰਚਨਾ ਹੋਈ। ਇਸ ਅਖਾੜੇ ਦੇ ਪ੍ਰਧਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਉਹਨਾਂ ਦੀ ਤਾਬਿਆ ਚਾਰ ਮਹੰਤ ਗੰਗਾ ਰਾਮ, ਕੂਟਸਥ ਬ੍ਰਹਮ, ਅਰੂਪ ਬ੍ਰਹਮ ਅਤੇ ਅਟੱਲ ਬ੍ਰਹਮ ਥਾਪੇ ਗਏ। ਇਸ ਅਖਾੜੇ ਦਾ ਸਦਰ ਮੁਕਾਮ ਪ੍ਰਯਾਗ ਹੈ ਪਰ ਕਨਖਲ ਅਤੇ ਕਾਸ਼ੀ ਆਦਿ ਸਥਾਨਾਂ ਉਪਰ ਵੀ ਇਸ ਦੀਆਂ ਕਈ ਸ਼ਾਖ਼ਾਵਾਂ ਹਨ। ਪ੍ਰਯਾਗ ਦੇ ਅਖਾੜੇ ਵਿਚ ਤੰਬੂ, ਚਾਨਣੀਆਂ, ਦਰੀਆਂ, ਗ਼ਲੀਚੇ, ਘੋੜੇ, ਊਠ, ਗੱਡੇ, ਲੰਗਰ ਦੇ ਬਰਤਨ, ਵਾਜੇ, ਆਸੇ, ਛਤਰ ਆਦਿ ਸਭ ਸਾਮਾਨ ਬਣਾਇਆ ਗਿਆ ਤਾਂ ਜੋ ਪ੍ਰਬੰਧ ਵਿਚ ਕੋਈ ਵਿਘਨ ਨਾ ਪਵੇ। 1839 ਈ. ਵਿਚ ਕਿਸੇ ਗੱਲੋਂ ਸੰਗਤ ਸਾਹਿਬ ਦੀ ਸੰਪਰਦਾਇ ਦੇ ਸਾਧੂ ਸੰਤੋਖ ਦਾਸ ਅਤੇ ਹਰਿਨਾਰਾਯਣ ਦਾਸ ਦਾ ਵਿਗਾੜ ਪੈ ਗਿਆ ਜਿਸ ਕਾਰਨ ਇਹਨਾਂ ਨੇ 'ਸ੍ਰੀ ਗੁਰੂ ਨਯਾ ਅਖਾੜਾ ਉਦਾਸੀਨ' ਬਣਾ ਲਿਆ। ਇਸ ਦਾ ਸਦਰ ਮੁਕਾਮ ਕਨਖਲ ਵਿਖੇ ਹੈ ਅਤੇ ਹੋਰ ਤੀਰਥਾਂ ਉਪਰ ਵੀ ਸੁੰਦਰ ਟਿਕਾਣੇ ਬਣੇ ਹੋਏ ਹਨ। ਪ੍ਰਬੰਧ ਪੰਚਾਇਤੀ ਅਖਾੜੇ ਵਾਂਗ ਹੀ ਬਹੁਤ ਚੰਗਾ ਹੈ।

ਉਦਾਸੀਆਂ ਵਾਂਗ ਨਿਰਮਲੇ ਸੰਤਾਂ ਨੇ ਵੀ ਆਪਣੇ ਵੱਖਰੇ ਅਖਾੜੇ ਬਣਾਉਣ ਦਾ ਫ਼ੈਸਲਾ ਕਰ ਲਿਆ। ਭਾਈ ਤੋਤਾ ਸਿੰਘ, ਰਾਮ ਸਿੰਘ, ਮਹਿਤਾਬ ਸਿੰਘ ਆਦਿਕ ਗੁਰਮੁਖਾਂ ਦੀ ਪ੍ਰੇਰਨਾ ਨਾਲ 1861 ਈ. ਵਿਚ ਪਟਿਆਲਾ ਨਰੇਸ਼ ਮਹਾਰਾਜ ਨਰਿੰਦਰ ਸਿੰਘ, ਮਹਾਰਾਜਾ ਭਰਪੂਰ ਸਿੰਘ ਨਾਭਾ ਅਤੇ ਮਹਾਰਾਜਾ ਸਰੂਪ ਸਿੰਘ ਜੀਂਦ ਨੇ ਨਿਰਮਲੇ ਸੰਤਾਂ ਦਾ ਅਖਾੜਾ ਕਾਇਮ ਕੀਤਾ, ਜਿਸ ਦਾ ਨਾਮ 'ਧਰਮ ਧੁਜਾ' ਅਖਾੜਾ ਰੱਖਿਆ ਗਿਆ। ਇਸ ਦੇ ਪਹਿਲੇ ਸ੍ਰੀ ਮਹੰਤ ਭਾਈ ਮਹਿਤਾਬ ਸਿੰਘ ਨੂੰ ਥਾਪਿਆ ਗਿਆ। ਰਿਆਸਤ ਪਟਿਆਲਾ ਵੱਲੋਂ 80,000 ਰੁਪਏ ਨਕਦ ਅਤੇ 4000 ਰੁਪਏ ਦੀ ਸਾਲਾਨਾ ਜਾਗੀਰ,

ਨਾਭਾ ਵੱਲੋਂ 16,000 ਰੁਪਏ ਨਕਦ ਅਤੇ 575 ਰੁਪਏ ਦੀ ਸਾਲਾਨਾ ਜਾਗੀਰ, ਜੀਂਦ ਵੱਲੋਂ 20,000 ਰੁਪਏ ਨਕਦ ਅਤੇ 1300 ਰੁਪਏ ਦੀ ਸਾਲਾਨਾ ਜਾਗੀਰ ਦਿੱਤੀ ਗਈ। ਤਿੰਨਾਂ ਰਿਆਸਤਾਂ ਵੱਲੋਂ ਇਕ ਸਾਂਝਾ ਦਸਤੂਰ-ਅਮਲ ਲਿਖਿਆ ਗਿਆ ਜਿਸ ਅਨੁਸਾਰ ਇਕ ਸ੍ਰੀ ਮਹੰਤ ਦੇ ਨਾਲ ਚਾਰ ਹੋਰ ਮਹੰਤ ਥਾਪਣ ਦਾ ਫ਼ੈਸਲਾ ਕੀਤਾ ਗਿਆ। ਇਹਨਾਂ ਸਾਰੇ ਮਹੰਤਾਂ ਦਾ ਗੁਰਸਿੱਖੀ ਦੀ ਰਹਿਤ-ਬਹਿਤ ਵਿਚ ਪਰਿਪੱਕ ਹੋਣਾ ਜ਼ਰੂਰੀ ਦਰਸਾਇਆ ਗਿਆ। ਆਮਦਨੀ ਅਤੇ ਖ਼ਰਚੇ ਦਾ ਪੂਰਾ-ਪੂਰਾ ਹਿਸਾਬ ਰੱਖਣ ਲਈ ਕਿਹਾ ਗਿਆ। ਸ੍ਰੀ ਮਹੰਤ ਦੀ ਆਗਿਆ ਤੋਂ ਬਿਨਾਂ ਕੀਤੇ ਜਾਣ ਵਾਲੇ ਖ਼ਰਚਿਆਂ ਉਪਰ ਪਾਬੰਦੀ ਲਾ ਦਿੱਤੀ ਗਈ। ਮਹੰਤਾਂ ਨੂੰ ਸਿੱਖ ਰਾਜਿਆਂ ਅਤੇ ਸਿੱਖ ਸਰਦਾਰਾਂ ਦਾ ਸਤਿਕਾਰ ਕਰਨ ਲਈ ਸੁਝਾਉ ਦਿੱਤਾ ਗਿਆ। ਅਖਾੜੇ ਦੇ ਮਹੰਤਾਂ ਨੂੰ ਸਾਰੇ ਸਿੱਖ ਗੁਰਦੁਆਰਿਆਂ ਵਿਚ ਨਤ-ਮਸਤਕ ਹੋਣ ਅਤੇ ਸ਼ਰਧਾ ਅਨੁਸਾਰ ਦਰਸ਼ਨ-ਭੇਟ ਅਦਾ ਕਰਨ ਦਾ ਸੰਕੇਤ ਦਿੱਤਾ ਗਿਆ। ਸੰਗਤ ਵਿਚ ਬੈਠਣ ਦਾ ਕਾਇਦਾ ਇਹ ਬਣਾਇਆ ਕਿ ਵਿਚਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ, ਸੱਜੇ ਪਾਸੇ ਸ੍ਰੀ ਮਹੰਤ ਅਤੇ ਉਸ ਤੋਂ ਪਿੱਛੇ ਹੋਰ ਮਹੰਤ, ਖੱਬੇ ਪਾਸੇ ਗਿਆਨੀ ਸਿੱਖ ਅਰਥ ਕਰਨ ਵਾਲੇ ਅਤੇ ਉਹਨਾਂ ਦੇ ਪਿੱਛੇ ਹੋਰ ਵਿਦਵਾਨ ਬੈਠਣ। ਜੇਕਰ ਦੂਜੇ ਪੰਥ ਦਾ ਕੋਈ ਮਹੰਤ ਆ ਜਾਵੇ ਤਾਂ ਉਸ ਨੂੰ ਗਿਆਨੀ ਸਿੱਖ ਦੇ ਖੱਬੇ ਪਾਸੇ ਬਿਠਾਇਆ ਜਾਵੇ। ਰਹਿਤ ਦਾ ਖ਼ਿਆਲ ਰੱਖਿਆ ਜਾਵੇ। ਰਹਿਤ ਵਾਲੇ ਸਿੱਖਾਂ ਦੀ ਪੰਗਤ ਵਰਗੀ ਹੋਵੇ। ਇਸਤਰੀਆਂ ਨੂੰ ਅਖਾੜੇ ਵਿਚ ਨਾ ਵੜਨ ਦਿੱਤਾ ਜਾਵੇ। ਅਖਾੜੇ ਦੇ ਸਿੱਖਾਂ ਲਈ ਜ਼ਰੂਰੀ ਹੋਵੇਗਾ ਕਿ ਉਹ ਇਕ ਬਸਤਰ ਸ਼ਿੰਗਰਫ਼ੀ ਰੱਖਣ, ਬਾਕੀ ਸਭ ਸਫ਼ੈਦ। ਤੂੰਬੀ, ਚਿੱਪੀ ਦੀ ਥਾਂ ਲੋਹ-ਗੜਵਾ ਰੱਖਣ।

## ਅਧਿਆਤਮਕ ਵਾਰਾਂ

ਵਾਰ ਮੱਧਕਾਲੀਨ ਪੰਜਾਬੀ ਸਾਹਿਤ ਦਾ ਇਕ ਅਤਿਅੰਤ ਲੋਕਪ੍ਰਿਯ ਕਾਵਿ-ਰੂਪ ਰਿਹਾ ਹੈ। ਪੰਜਾਬ ਭਾਰਤ ਦੇ ਉਤਰ-ਪੱਛਮੀ ਖਿੱਤੇ ਵਿਚ ਇਕ ਅਜਿਹੀ ਥਾਂ ਉਪਰ ਸਥਿਤ ਹੈ, ਜੋ ਖ਼ੁਸ਼ਕੀ ਦੇ ਰਸਤੇ ਏਸ਼ੀਆ ਅਤੇ ਹੋਰ ਮਹਾਂਦੀਪਾਂ ਨਾਲ ਜੁੜਿਆ ਹੋਇਆ ਹੈ। ਭਾਰਤ ਦੀ ਭੂਮੀ ਜ਼ਰਖ਼ੇਜ਼ ਹੋਣ ਕਾਰਨ ਅਤੇ ਪੌਣ-ਪਾਣੀ ਦੀ ਅਨੁਕੂਲਤਾ ਕਰਕੇ ਇਥੇ ਅੰਨ-ਧਨ ਦੀ ਬਹੁਲਤਾ ਰਹੀ ਹੈ ਜਿਸ ਕਾਰਨ ਪਿਛਲੇ ਹਜ਼ਾਰਾਂ ਵਰ੍ਹਿਆਂ ਤੋਂ ਭੁੱਖ-ਦੁੱਖ ਦੀਆਂ ਸਤਾਈਆਂ ਕੌਮਾਂ ਇਥੇ ਪਲਾਇਣ ਲੱਭਦੀਆਂ ਰਹੀਆਂ ਹਨ। ਇਹਨਾਂ ਕੌਮਾਂ ਦੇ ਨਾਲ-ਨਾਲ ਵਿਦੇਸ਼ੀ ਲੁਟੇਰੇ, ਅੰਨ-ਧਨ ਅਤੇ ਹੋਰ ਮਨੁੱਖੀ ਸੰਸਾਧਨ ਲੁੱਟਣ ਦੇ ਇਰਾਦੇ ਨਾਲ ਵੀ ਪੰਜਾਬ ਦੀ ਧਰਤੀ ਨੂੰ ਰੌਂਦਦੇ ਰਹੇ ਹਨ। ਇਉਂ ਇਤਿਹਾਸ ਦੇ ਇਕ ਲੰਬੇ ਦੌਰ ਤੋਂ ਪੰਜਾਬੀਆਂ ਨੂੰ ਅਜਨਬੀ ਅਤੇ ਸ਼ੱਤਰੂ ਕੌਮਾਂ ਦੇ ਰੂਬਰੂ ਹੁੰਦੇ ਰਹਿਣਾ ਪਿਆ ਹੈ। ਇਹਨਾਂ ਇਤਿਹਾਸਕ ਘਟਨਾਵਾਂ ਦੇ ਕਾਰਨ ਪੰਜਾਬੀ ਸਭਿਆਚਾਰ ਦਾ ਰੂਪਾਂਤਰਣ (transformation) ਹੁੰਦਾ ਰਿਹਾ ਹੈ। ਵਰਨਾ ਯੂਨਾਨ ਅਤੇ ਰੋਮ ਆਦਿਕ ਸਭਿਆਚਾਰਾਂ ਵਾਂਗ ਪੰਜਾਬੀ ਸਭਿਆਚਾਰ ਵੀ ਕਦੋਂ ਦਾ ਮਿਟ-ਮਿਟਾ ਗਿਆ ਹੁੰਦਾ। ਹਜ਼ਰਤ ਇਕਬਾਲ ਨੇ ਪੰਜਾਬੀ ਸਭਿਆਚਾਰ ਦੇ ਇਸ ਚਰਿੱਤਰ ਦਾ ਉਲੇਖ ਕਰਦਿਆਂ ਹੋਇਆਂ ਹੀ ਲਿਖਿਆ ਸੀ :

ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,
ਸਦੀਓਂ ਰਹਾ ਹੈ ਦੁਸ਼ਮਨ ਦੌਰੇ-ਜ਼ਮਾਂ ਹਮਾਰਾ।

ਸਦੀਆਂ ਤੋਂ ਵਿਦੇਸ਼ੀ ਹਮਲਿਆਂ ਦਾ ਸੰਤਾਪ ਝੇਲ ਰਹੇ ਪੰਜਾਬੀਆਂ ਦੀ ਭਾਸ਼ਾ ਅਤੇ ਸਾਹਿਤ ਵਿਚ ਚੜ੍ਹਦੀ ਕਲਾ ਵਿਚ ਰਹਿਣ ਦੀਆਂ ਧੁਨੀਆਂ ਰਚ-ਬਸ ਗਈਆਂ ਹਨ ਅਤੇ ਇਹਨਾਂ ਧੁਨੀਆਂ ਦੀ ਸਭ ਤੋਂ ਸਪੱਸ਼ਟ ਅਤੇ ਸੁਦ੍ਰਿੜ ਆਵਾਜ਼ ਪੰਜਾਬੀ ਦੇ ਵਾਰ ਸਾਹਿਤ ਵਿਚੋਂ ਸੁਣੀ ਜਾ ਸਕਦੀ ਹੈ। 'ਵਾਰ' ਸ਼ਬਦ ਦੀ ਵਿਉਤਪਤੀ 'ਵ੍ਰਿ' ਧਾਤੂ ਵਿਚੋਂ ਹੋਈ ਹੈ, ਜਿਸ ਦੇ ਅਰਥ ਹਨ : ਹਮਲਾ ਕਰਨਾ, ਸੱਟ ਮਾਰਨਾ, ਵਾਰ ਕਰਨਾ, ਬਦਲਾ ਲੈਣਾ, ਘੇਰਾ ਪਾਉਣਾ, ਕੁਰਬਾਨ ਜਾਣਾ, ਬਲਾਵਾਂ ਲੈਣਾ ਇਤਿਆਦਿ। 'ਵਾਰ' ਤੋਂ ਪੰਜਾਬੀ ਵਿਚ ਕਈ ਸ਼ਬਦ ਬਣੇ ਹਨ ਜਿਵੇਂ : ਵਾਰੀ, ਵੈਰ, ਵੈਰੀ, ਵਾਹਰ, ਵਾਹਰੂ, ਵਾਰਤਾ ਆਦਿਕ। ਰਾਜਸਥਾਨ ਵਿਚ 'ਬਾਰਹਠ' ਨਾਮ ਦੀ ਇਕ ਜਾਤੀ ਹੈ ਜੋ ਆਪਣੇ ਸੁਆਮੀਆਂ (ਰਾਜਿਆਂ, ਰਜਵਾੜਿਆਂ, ਸਰਦਾਰਾਂ, ਜਾਗੀਰਦਾਰਾਂ ਆਦਿ) ਦੇ ਦਰਾਂ (ਬਾਰਾਂ=ਬੂਹਿਆਂ) ਅੱਗੇ ਖੜੇ ਹੋ ਕੇ ਉਹਨਾਂ ਦੀ ਵੀਰਤਾ ਵਿਚ ਲਿਖੇ ਪ੍ਰਸ਼ੰਸਾ ਦੇ ਗੀਤ ਗਾਉਂਦੀ ਹੈ। ਉਹਨਾਂ ਦੀ ਇਸ ਗਾਇਕੀ ਤੋਂ ਪ੍ਰਸੰਨ ਹੋ ਕੇ ਲੋਕ ਉਹਨਾਂ ਨੂੰ ਇਨਾਮ/ਸਨਮਾਨ ਆਦਿਕ ਦੇ ਕੇ ਨਿਵਾਜਦੇ ਹਨ। ਪੰਜਾਬ ਦੇ ਮੱਧਕਾਲ ਵਿਚ ਛੇ ਲੋਕ-ਵਾਰਾਂ ਦੀ ਸਿਰਜਣਾ ਕੀਤੀ ਗਈ ਸੀ: 1. ਰਾਣੇ ਕਮਾਲਦੀਨ ਮੌਜਦੀਨ ਦੀ ਵਾਰ, 2. ਟੁੰਡੇ ਅਸਰਾਜੇ ਦੀ ਵਾਰ, 3. ਸਿਕੰਦਰ ਇਬਰਾਹੀਮ ਦੀ ਵਾਰ, 4. ਲਲਾ ਬਹਿਲੀਮਾ ਦੀ ਵਾਰ, 5. ਹਸਨੇ ਮਹਿਮੇ ਦੀ ਵਾਰ, ਅਤੇ 6. ਮੂਸੇ ਦੀ ਵਾਰ। ਇਹਨਾਂ ਵਾਰਾਂ ਤੋਂ ਪਿੱਛੋਂ ਪਿਛਲੇ ਮੱਧਕਾਲ ਵਿਚ ਤਿੰਨ ਹੋਰ ਲੋਕ-ਵਾਰਾਂ ਸੰਬੰਧੀ ਵੀ ਸੰਕੇਤ ਪ੍ਰਾਪਤ ਹੁੰਦੇ ਹਨ। ਇਹਨਾਂ ਵਾਰਾਂ ਦੀ ਪੂਰੀ ਟੈਕਸਟ ਤਾਂ ਉਪਲਬਧ ਨਹੀਂ ਹੈ, ਕੁਝ ਟੁਕੜੀਆਂ ਹੀ ਮਿਲਦੀਆਂ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 22 ਅਧਿਆਤਮਕ ਵਾਰਾਂ ਦੇ ਆਰੰਭ ਵਿਚ ਇਹਨਾਂ ਵਾਰਾਂ ਦੀਆਂ ਧੁਨੀਆਂ ਦਾ ਜ਼ਰੂਰ ਉਲੇਖ ਹੋਇਆ ਹੈ। ਇਥੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਵਾਰਾਂ ਨਿਸ਼ਚਿਤ ਅਤੇ ਨਿੱਖੜਵੀਆਂ ਧੁਨੀਆਂ ਵਿਚ ਗਾਈਆਂ ਜਾਂਦੀਆਂ ਹੋਣਗੀਆਂ। ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 22 ਵਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ :

(ੳ) ਗੁਰੂ ਨਾਨਕ ਦੇਵ ਜੀ : ਤਿੰਨ ਵਾਰਾਂ (ਰਾਗ ਮਾਝ, ਆਸਾ ਅਤੇ ਮਲਾਰ)

(ਅ) ਗੁਰੂ ਅਮਰਦਾਸ ਜੀ : ਚਾਰ ਵਾਰਾਂ (ਰਾਗ ਗੂਜਰੀ, ਸੂਹੀ, ਰਾਮਕਲੀ ਅਤੇ ਮਾਰੂ)

(ੲ) ਗੁਰੂ ਰਾਮਦਾਸ ਜੀ : ਅੱਠ ਵਾਰਾਂ (ਸਿਰੀਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਅਤੇ ਕਾਨੜਾ)

(ਸ) ਗੁਰੂ ਅਰਜਨ ਦੇਵ ਜੀ : ਛੇ ਵਾਰਾਂ (ਰਾਗ ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ, ਬਸੰਤ)

(ਹ) ਸਤਾ ਬਲਵੰਡ : ਇਕ ਵਾਰ (ਰਾਗ ਰਾਮਕਲੀ)

ਰਾਗਾਂ ਅਨੁਸਾਰ ਇਹਨਾਂ 22 ਵਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ:

ਰਾਗ ਗਉੜੀ : ਦੋ ਵਾਰਾਂ

ਰਾਗ ਗੂਜਰੀ : ਦੋ ਵਾਰਾਂ

ਰਾਗ ਰਾਮਕਲੀ : ਤਿੰਨ ਵਾਰਾਂ

ਰਾਗ ਮਾਰੂ : ਦੋ ਵਾਰਾਂ

ਸਿਰੀਰਾਗ, ਮਾਝ, ਆਸਾ, ਬਿਹਾਗੜਾ, ਵਡਹੰਸ, ਸੋਰਠਿ, ਜੈਤਸਰੀ, ਸੂਹੀ, ਬਿਲਾਵਲ, ਬਸੰਤ, ਸਾਰੰਗ, ਮਲਾਰ ਅਤੇ ਕਾਨੜਾ ਵਿਚ ਇਕ-ਇਕ ਵਾਰ।

ਗੁਰੂ ਨਾਨਕ ਦੇਵ ਜੀ

ਗੁਰੂ ਨਾਨਕ ਦੇਵ ਜੀ ਨੇ ਅਧਿਆਤਮਕ ਵਾਰ ਪਰੰਪਰਾ ਦਾ ਆਰੰਭ ਕੀਤਾ। ਆਪ ਵਾਰ ਦੇ ਪ੍ਰਬਲ ਪ੍ਰਭਾਵ ਦੁਆਰਾ ਪੰਜਾਬ ਦੇ ਲੋਕਾਂ ਵਿਚ ਚੜ੍ਹਦੀ ਕਲਾ ਦਾ ਸੰਦੇਸ਼ ਦਿੰਦੇ ਹਨ ਅਤੇ ਪ੍ਰਤੀਗਾਮੀ ਅਥਵਾ ਜ਼ਾਲਮ ਸ਼ਕਤੀਆਂ ਦੇ ਵਿਰੁੱਧ ਪ੍ਰਤੀਰੋਧ (resistance) ਅਤੇ ਵਿਦਰੋਹ (rebellion) ਦੀ ਭਾਵਨਾ ਨੂੰ ਸੁਦ੍ਰਿੜ ਕਰਵਾਉਂਦੇ ਹਨ। ਗੁਰੂ ਸਾਹਿਬ ਦੀਆਂ ਤਿੰਨ ਵਾਰਾਂ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ:

**ਵਾਰ ਮਾਝ ਕੀ ਮਹਲਾ ੧**

ਇਹ ਵਾਰ 'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ' ਦੀ ਧੁਨੀ ਉਪਰ ਗਾਉਣ ਦਾ ਆਦੇਸ਼ ਦਿੱਤਾ ਗਿਆ ਹੈ। ਮਲਕ ਮੁਰੀਦ ਅਤੇ ਚੰਦ੍ਰਹੜਾ ਸੋਹੀਆ ਦੋ ਰਾਜਪੂਤ ਸਰਦਾਰ ਸਨ ਅਤੇ ਬਾਦਸ਼ਾਹ ਅਕਬਰ ਦੇ ਜਾਗੀਰਦਾਰ ਸਨ। ਦੋਹਾਂ ਦੀ ਆਪਸ ਵਿਚ ਕਾਫ਼ੀ ਈਰਖਾ ਸੀ ਅਤੇ ਇਸੇ ਕਾਰਨ ਦੋਹਾਂ ਵਿਚ ਯੁੱਧ ਹੋਇਆ ਸੀ। ਇਸ ਯੁੱਧ ਵਿਚ ਦੋਵੇਂ ਮਾਰੇ ਗਏ ਸਨ। ਇਹ ਵਾਰ ਇਸ ਪ੍ਰਕਾਰ ਆਰੰਭ ਹੁੰਦੀ ਹੈ: **ਕਾਬਲ ਵਿਚ ਮੁਰੀਦ ਖਾਂ ਫੜਿਆ ਵਡ ਜੋਰ। ਚੰਦ੍ਰਹੜਾ ਲੈ ਫੌਜ ਕੋ ਚੜਿਆ ਬਡ ਤੌਰ।** ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 'ਮਾਝ ਕੀ ਵਾਰ' ਦੀਆਂ ਕੁਲ 27 ਪਉੜੀਆਂ ਹਨ ਅਤੇ ਹਰ ਪਉੜੀ ਵਿਚ ਅੱਠ-ਅੱਠ ਪੰਕਤੀਆਂ ਹਨ। ਸਿੱਖ ਵਿਦਵਾਨਾਂ ਦਾ ਵਿਚਾਰ ਹੈ ਕਿ ਗੁਰੂ ਸਾਹਿਬ ਨੇ ਆਪਣੀ ਪਹਿਲੀ ਉਦਾਸੀ ਦੌਰਾਨ ਨਾਸਿਕ ਤੋਂ ਔਰੰਗਾਬਾਦ-ਕਾਠੀਆਵਾੜ ਜਾਣ ਸਮੇਂ ਜੈਨੀਆਂ ਦੇ ਪ੍ਰਸਿੱਧ ਤੀਰਥ ਪਾਲੀਟਾਣਾ ਦੇ ਸਥਾਨ ਉਪਰ ਇਸ ਵਾਰ ਦਾ ਉਚਾਰਨ ਕੀਤਾ ਸੀ। ਇਸ ਵਾਰ ਵਿਚ ਆਏ ਕੁਝ ਇਕ ਪ੍ਰਸਿੱਧ ਵਿਚਾਰਧਾਰਕ ਸੂਤਰ ਇਸ ਪ੍ਰਕਾਰ ਹਨ:

(i) **ਪਰਾਏ ਹੱਕ ਸੰਬੰਧੀ:**

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥** *(ਪੰਨਾ ੧੪੧)*

(ii) **ਰਾਜਿਆਂ ਦੇ ਅੱਤਿਆਚਾਰ ਸੰਬੰਧੀ:**

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**

ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥

*(ਪੰਨਾ ੧੪੫)*

(iii) **ਜ਼ਾਲਮ ਅਤੇ ਭ੍ਰਸ਼ਟ ਅਧਿਕਾਰੀਆਂ ਬਾਰੇ :**

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥

*(ਪੰਨਾ ੧੪੦)*

(iv) **ਮੂਰਖ ਅਤੇ ਅਯੋਗ ਨੇਤਾਵਾਂ ਬਾਰੇ :**

ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ॥

*(ਪੰਨਾ ੧੪੦)*

(v) **ਸ੍ਵੈਮਾਨ ਸੰਬੰਧੀ :**

ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥

*(ਪੰਨਾ ੧੪੨)*

(vi) **ਜ਼ਾਤ-ਪਾਤ ਦੇ ਮਿਥਿਆ ਅਭਿਮਾਨ ਬਾਰੇ :**

**ਜਾਤੀ ਦੈ ਕਿਆ ਹਥਿ ਸਚੁ ਪਰਖੀਐ॥ ਮਹੁਰਾ ਹੋਵੈ ਹਥਿ ਮਰੀਐ ਚਖੀਐ॥**

*(ਪੰਨਾ ੧੪੨)*

ਇਸ ਵਾਰ ਦੇ ਅੰਤ ਵਿਚ ਗੁਰੂ ਸਾਹਿਬ ਆਪਣੇ ਆਪ ਨੂੰ ਪ੍ਰਭੂ-ਦਰ ਦਾ 'ਢਾਡੀ' ਘੋਸ਼ਿਤ ਕਰਦੇ ਹਨ : **ਹਉ ਢਾਢੀ ਵੇਕਾਰੁ ਕਾਰੈ ਲਾਇਆ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥** (ਪੰਨਾ ੧੫੦)

## 2. ਵਾਰ ਆਸਾ ਮਹਲਾ ੧

ਇਹ ਵਾਰ 'ਟੁੰਡੇ ਅਸਰਾਜੇ ਦੀ ਧੁਨੀ' ਉਪਰ ਰਚੀ ਗਈ ਹੈ। ਇਸ ਵਾਰ ਦੀਆਂ 24 ਪਉੜੀਆਂ ਹਨ ਅਤੇ ਇਸ ਨਾਲ 59 ਸਲੋਕ ਵੀ ਸੰਕਲਿਤ ਹਨ। ਇਹ ਸਿੱਖ ਧਰਮ ਦੀ ਕੇਂਦਰੀ ਬਾਣੀ ਹੈ ਅਤੇ ਇਸ ਵਿਚ ਗੁਰਮਤਿ ਸੰਕਲਪਾਂ ਦਾ ਬੜਾ ਸਟੀਕ ਵਰਣਨ ਹੋਇਆ ਹੈ। ਇਸ ਵਾਰ ਦਾ ਸਵੇਰੇ ਅੰਮ੍ਰਿਤ ਵੇਲੇ ਗਾਇਨ ਕੀਤਾ ਜਾਂਦਾ ਹੈ। ਇਸ ਵਾਰ ਵਿਚ ਪੇਸ਼ ਹੋਏ ਕੁਝ ਇਕ ਪ੍ਰਮੁੱਖ ਸੰਕਲਪ ਇਸ ਪ੍ਰਕਾਰ ਹਨ :

(i) **ਸਭਿਆਚਾਰਕ ਭ੍ਰਸ਼ਟਾਚਾਰ**

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥

*(ਪੰਨਾ ੪੬੯)*

### (ii) ਧਾਰਮਿਕ ਪਾਖੰਡਵਾਦ ਅਤੇ ਖ਼ੁਸ਼ਾਮਦੀ ਸਭਿਆਚਾਰ

ਗੁਰੂ ਨਾਨਕ ਦੇਵ ਜੀ ਨੇ ਅਨੁਭਵ ਕਰ ਲਿਆ ਸੀ ਕਿ ਭਾਰਤੀ ਲੋਕ ਧਾਰਮਿਕ ਪਾਖੰਡਵਾਦ ਅਤੇ ਖ਼ੁਸ਼ਾਮਦੀ ਸਭਿਆਚਾਰ ਵਿਚ ਫਸ ਕੇ ਦਿਸ਼ਾਵਿਹੀਣ ਅਤੇ ਕਾਇਰ ਹੁੰਦੇ ਜਾ ਰਹੇ ਹਨ। ਬ੍ਰਾਹਮਣ ਲੋਕਾਂ ਨੇ ਭਾਰਤੀ ਲੋਕਾਂ ਨੂੰ ਪਾਖੰਡੀ ਬਣਾ ਦਿੱਤਾ ਹੈ। ਉਹਨਾਂ ਲਈ ਧਰਮ ਕੁਝ ਪਾਖੰਡਾਂ ਅਤੇ ਕਰਮ-ਕਾਂਡਾਂ ਦੀ ਕਵਾਇਦ ਬਣ ਕੇ ਰਹਿ ਗਿਆ ਸੀ। ਪਾਖੰਡੀ ਲੋਕ ਕਦੇ ਵੀ ਨਿਰਭੈ ਅਤੇ ਸਵਾਭਿਮਾਨੀ ਨਹੀਂ ਹੋ ਸਕਦੇ। ਉਹਨਾਂ ਨੂੰ ਰਾਜਿਆਂ ਅਤੇ ਰਾਜ-ਅਧਿਕਾਰੀਆਂ ਦੀ ਜੀ-ਹਜ਼ੂਰੀ ਕਰ ਕੇ, ਉਹਨਾਂ ਦੀ ਹਾਂ ਵਿਚ ਹਾਂ ਮਿਲਾ ਕੇ ਅਤੇ ਆਪਣੇ ਹਮਵਤਨਾਂ ਨਾਲ ਗ਼ਦਾਰੀ ਕਰ ਕੇ ਜਿਊਣਾ ਪੈਂਦਾ ਹੈ। ਅਜਿਹੀ ਅਪ੍ਰਮਾਣਿਕ ਜੀਵਨ-ਸ਼ੈਲੀ ਦਾ ਖੰਡਨ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥**<br>
**ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥**<br>
**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥**<br>
**ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥**<br>
**ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥**<br>
**ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥**<br>
**ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥**<br>
**ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥**

*(ਪੰਨਾ ੪੭੨)*

### (iii) ਪਦਾਰਥਕ ਜੀਵਨ ਦੀ ਅਸਥਿਰਤਾ

ਜੀਵਨ ਦੇ ਮੂਲ ਆਦਰਸ਼ਾਂ ਤੋਂ ਟੁੱਟ ਜਾਣ ਦੇ ਕਾਰਨ ਭਾਰਤੀ ਲੋਕ ਧਨ-ਦੌਲਤ ਅਤੇ ਜ਼ਮੀਨ-ਜਾਇਦਾਦ ਨੂੰ ਹੀ ਮਨੁੱਖੀ ਜੀਵਨ ਦੀਆਂ ਵਿਸ਼ੇਸ਼ ਉਪਲਬਧੀਆਂ ਮੰਨਣ ਲੱਗ ਪਏ ਸਨ। ਭਾਰਤ ਦੀ ਗ਼ੁਲਾਮੀ ਅਤੇ ਨਿਰਬਲਤਾ ਦਾ ਵੱਡਾ ਕਾਰਨ ਇਥੇ ਰਹਿਣ ਵਾਲੇ ਲੋਕਾਂ ਦਾ ਸਵਾਰਥੀ ਅਤੇ ਆਤਮ-ਕੇਂਦਰਿਤ ਸੁਭਾਉ ਹੀ ਸੀ। ਕਿਸੇ ਵਿਅਕਤੀ ਨੂੰ ਵੀ ਆਪਣੇ ਸ਼ਹਿਰ, ਰਾਜ, ਸਮਾਜ ਜਾਂ ਦੇਸ਼ ਦਾ ਫ਼ਿਕਰ ਨਹੀਂ ਸੀ। ਹਰ ਕੋਈ ਆਪਣੇ ਮੁਫ਼ਾਦ ਲਈ ਪ੍ਰਯਤਨਸ਼ੀਲ ਸੀ। ਜਦੋਂ ਕੋਈ ਸਮਾਜ ਸਾਮੂਹਿਕ ਹਿਤਾਂ ਬਾਰੇ ਸੋਚਦਾ ਹੀ ਨਾ ਹੋਵੇ ਤਾਂ ਉਹ ਆਜ਼ਾਦ ਅਤੇ ਕਲਿਆਣਕਾਰੀ ਕਿਵੇਂ ਹੋ ਸਕਦਾ ਹੈ ? ਭਾਰਤੀ ਸਮਾਜ ਵਿਚ ਰਹਿਣ ਵਾਲੇ ਸਾਰੇ ਰਾਜੇ, ਰਜਵਾੜਿਆਂ, ਜਾਗੀਰਦਾਰਾਂ ਅਤੇ ਸਰਦਾਰਾਂ ਨੂੰ ਆਪਣੇ-ਆਪਣੇ ਸਵਾਰਥਾਂ ਦੀ ਪਈ ਹੋਈ ਸੀ। ਇਸ ਪ੍ਰਕਾਰ ਦਾ ਸਮਾਜ ਅਨੇਕਤਾ ਵਿਚ ਵਿਭਾਜਿਤ ਹੋ ਜਾਂਦਾ ਹੈ ਅਤੇ ਫਿਰ ਉਸ ਦੇ ਪਤਨ ਨੂੰ ਕੋਈ ਨਹੀਂ ਰੋਕ ਸਕਦਾ। ਗੁਰੂ ਸਾਹਿਬ ਨੇ ਲੋਕਾਂ ਨੂੰ ਪਦਾਰਥਕ ਜੀਵਨ ਦੀ ਅਸਤਯਤਾ ਦਾ ਬੋਧ ਕਰਵਾਇਆ ਅਤੇ ਉੱਚੇ ਆਦਰਸ਼ਾਂ ਨਾਲ, ਸੱਚੇ ਜੀਵਨ-ਮੁੱਲਾਂ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਅਤੇ ਇਹ ਦਰਸਾਇਆ ਕਿ ਧਨ-ਦੌਲਤ ਅਤੇ ਮਹਿਲ-ਮਾੜੀਆਂ ਆਦਿ ਸਭ ਕੁਝ ਨਾਸ਼ਮਾਨ ਹੈ। ਦੇਖੋ :

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥

*(ਪੰਨਾ ੪੬੮)*

### 3. ਵਾਰ ਮਲਾਰ ਮਹਲਾ ੧

ਇਸ ਵਾਰ ਨੂੰ 'ਰਾਣਾ ਕੈਲਾਸ ਤਥਾ ਮਾਲਦੇ ਦੀ ਧੁਨੀ' ਉਪਰ ਗਾਉਣ ਦਾ ਆਦੇਸ਼ ਹੈ। ਇਸ ਵਾਰ ਦੀਆਂ ਕੁਲ 28 ਪਉੜੀਆਂ ਹਨ ਪਰ ਇਹਨਾਂ ਵਿਚੋਂ ਇਕ ਪਉੜੀ (ਸਤਾਈਵੀਂ) ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ। ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਦੁਆਰਾ ਲਿਖੀਆਂ ਪਉੜੀਆਂ ਦੀ ਸੰਖਿਆ 27 ਬਣਦੀ ਹੈ। ਇਹਨਾਂ ਪਉੜੀਆਂ ਨਾਲ 58 ਸਲੋਕ ਸੰਕਲਿਤ ਕੀਤੇ ਗਏ ਹਨ ਜੋ ਪਉੜੀਆਂ ਵਿਚ ਬਿਆਨ ਮਜ਼ਮੂਨ ਦੇ ਭਾਵ ਨੂੰ ਵਿਸਤਾਰਦੇ-ਨਿਖਾਰਦੇ ਹਨ। ਮਲਾਰ ਰਾਗ ਬਰਸਾਤ ਦੇ ਮੌਸਮ ਵਿਚ ਗਾਇਆ ਜਾਂਦਾ ਹੈ। ਇਸ ਰਾਗ ਦੀ ਪ੍ਰਕਿਰਤੀ ਦੇ ਅਨੁਸਾਰ ਗੁਰੂ ਸਾਹਿਬ ਨੇ ਸਾਵਣ ਮਹੀਨੇ ਵਿਚ ਹੋਣ ਵਾਲੀ ਘਨਘੋਰ ਬਾਰਿਸ਼ ਦੀ ਪ੍ਰਿਸ਼ਟਭੂਮੀ ਵਿਚੋਂ ਆਪਣੇ ਪ੍ਰਵਚਨ ਨੂੰ ਉਭਾਰਿਆ ਹੈ। ਵਾਰ ਦੀ ਚੌਥੀ ਪਉੜੀ ਵਿਚ ਗੁਰਮੁਖ ਅਤੇ ਮਨਮੁਖ ਦੇ ਦਰਮਿਆਨ ਹੋਣ ਵਾਲੇ ਮੱਲ-ਯੁੱਧ ਦਾ ਚਿੱਤਰ ਪੇਸ਼ ਹੋਇਆ ਹੈ। ਇਸ ਰਚਨਾ ਵਿਚ ਪੇਸ਼ ਹੋਣ ਵਾਲੇ ਕੁਝ ਪ੍ਰਮੁੱਖ ਵਿਚਾਰਧਾਰਕ ਸੂਤਰ ਇਸ ਪ੍ਰਕਾਰ ਹਨ:

(i) **ਬਿਰਹਾ ਦੀ ਦੁਖਦਾਈ ਅਵਸਥਾ ਦਾ ਵਰਣਨ**

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥ *(ਪੰਨਾ ੧੨੭੯)*

(ii) **ਪਾਖੰਡੀ ਗੁਰੂ ਅਗਿਆਨੀ ਸ਼ਿਸ਼**

ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥
ਚੂਹਾ ਖਡ ਨ ਮਾਵਈ ਤਿਕਲਿ ਬੰਨੈ੍ ਛਜ ॥ *(ਪੰਨਾ ੧੨੮੬)*

(vi) **ਭ੍ਰਸ਼ਟ ਅਤੇ ਜ਼ਾਲਮ ਰਾਜ-ਪ੍ਰਬੰਧ**

ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥
ਜਿਥੈ ਜੀਆਂ ਹੋਸੀ ਸਾਰ ॥ ਨਕੀਂ ਵਢੀਂ ਲਾਇਤਬਾਰ ॥੨॥

*(ਪੰਨਾ ੧੨੮੮)*

(vi) **ਲੇਖਕ ਦਾ ਕਰਤੱਵ**

ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥੧॥ *(ਪੰਨਾ ੧੨੯੧)*

## ਗੁਰੂ ਅਮਰਦਾਸ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਦੀਆਂ ਚਾਰ ਵਾਰਾਂ (ਗੂਜਰੀ, ਸੂਹੀ, ਰਾਮਕਲੀ ਅਤੇ ਮਾਰੂ ਰਾਗ) ਵਿਚ ਸੰਕਲਿਤ ਹਨ। ਗੁਰੂ ਅਮਰਦਾਸ ਜੀ ਨੇ ਵਾਰ-ਕਾਵਿ ਦੇ ਮਾਧਿਅਮ ਦੁਆਰਾ ਗੁਰਮਤਿ ਵਿਚਾਰਧਾਰਾ ਦਾ ਪ੍ਰਚਾਰ ਅਤੇ ਪ੍ਰਸਾਰ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਗੁਰੂ ਅਮਰਦਾਸ ਜੀ ਰਚਿਤ ਅਧਿਆਤਮਕ ਵਾਰਾਂ ਦੀ ਰੂਪ-ਰੇਖਾ ਇਸ ਪ੍ਰਕਾਰ ਹੈ:

### 1. ਗੂਜਰੀ ਕੀ ਵਾਰ ਮਹਲਾ ੩

ਇਸ ਵਾਰ ਦੀਆਂ ਕੁਲ 22 ਪਉੜੀਆਂ ਹਨ। ਹਰ ਪਉੜੀ ਦੇ ਨਾਲ ਦੋ-ਦੋ ਸਲੋਕ ਸੰਕਲਿਤ ਕੀਤੇ ਗਏ ਹਨ। ਚੌਥੀ ਪਉੜੀ ਨਾਲ ਲੱਗਾ ਪਹਿਲਾ ਸਲੋਕ ਭਗਤ ਕਬੀਰ ਜੀ ਦਾ ਹੈ, ਬਾਕੀ ਸਾਰੇ ਸਲੋਕ ਗੁਰੂ ਅਮਰਦਾਸ ਜੀ ਦੇ ਹਨ। ਇਸ ਵਾਰ ਨੂੰ 'ਸਿਕੰਦਰ ਇਬਰਾਹੀਮ ਦੀ ਵਾਰ ਦੀ ਧੁਨੀ' ਉਪਰ ਗਾਉਣ ਦਾ ਆਦੇਸ਼ ਹੋਇਆ ਹੈ। ਇਸ ਵਾਰ ਵਿਚ ਸਤਿਗੁਰੂ ਦੀ ਮਹਿਮਾ ਦਾ ਗਾਇਨ ਹੋਇਆ ਹੈ। ਕੁਝ ਹੋਰ ਵਿਚਾਰਧਾਰਕ ਸੂਤਰ ਇਸ ਪ੍ਰਕਾਰ ਹਨ:

(i) **ਸ੍ਰਿਸ਼ਟੀ ਰਚਨਾ**

ਵਾਰ ਦਾ ਆਰੰਭ ਸ੍ਰਿਸ਼ਟੀ ਰਚਨਾ ਦੇ ਹਵਾਲੇ ਨਾਲ ਹੋਇਆ ਹੈ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਆਰੰਭ ਵਿਚ ਕੇਵਲ ਪਰਮਾਤਮਾ ਸੀ, ਹੋਰ ਕੁਝ ਨਹੀਂ ਸੀ। ਕੋਈ ਜੀਵ-ਜੰਤੂ ਜਾਂ ਰੁੱਖ-ਬੂਟੇ ਨਹੀਂ ਸਨ। ਧਰਤੀ, ਆਕਾਸ਼ ਤੇ ਪਾਤਾਲ ਵੀ ਨਹੀਂ ਸਨ ਬਣੇ। ਇਸ ਤੋਂ ਬਾਅਦ ਸੰਜੋਗ-ਵਿਜੋਗ ਦੀ ਪ੍ਰਕਿਰਿਆ ਦੁਆਰਾ ਸ੍ਰਿਸ਼ਟੀ ਰਚਨਾ ਦਾ ਮੁੱਢ ਬੰਨ੍ਹਿਆ ਗਿਆ; ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਬਣਾਏ ਅਤੇ ਉਹਨਾਂ ਨੂੰ ਜਨਮ, ਪਾਲਣ ਅਤੇ ਮੌਤ ਦੀ ਜ਼ਿੰਮੇਵਾਰੀ ਸੌਂਪੀ ਗਈ। ਮਾਇਆ ਦੀ ਰਚਨਾ ਕੀਤੀ ਅਤੇ ਇਉਂ ਸ੍ਰਿਸ਼ਟੀ ਦਾ ਦਸਤੂਰ ਚੱਲ ਪਿਆ। ਮਾਇਆ ਦੇ ਮੋਹ ਵਿਚ ਫਸ ਕੇ ਮਨੁੱਖ ਵਿਕਾਰਗ੍ਰਸਤ ਹੋ ਜਾਂਦਾ ਹੈ। ਗੁਰੂ ਦਾ ਸ਼ਬਦ ਸੁਣ ਕੇ ਵਿਕਾਰਾਂ ਦੀ ਮੈਲ ਉਤਰਦੀ ਹੈ ਅਤੇ ਮੁਕਤੀ ਮਿਲ ਜਾਂਦੀ ਹੈ।

(ii) **ਮਾਇਆ**

ਗੁਰੂ ਅਮਰਦਾਸ ਜੀ ਮਾਇਆ ਨੂੰ ਇਕ ਨਾਗਨੀ ਦੇ ਰੂਪਕ ਦੁਆਰਾ ਸਮਝਾਉਂਦੇ ਹਨ। ਇਹ ਜਿਸ ਨੂੰ ਮਿਲ ਜਾਂਦੀ ਹੈ, ਉਸੇ ਨੂੰ ਲਿਪਟ ਕੇ ਖਾ ਜਾਂਦੀ ਹੈ। ਕੋਈ ਗੁਰਮੁਖ ਵਿਅਕਤੀ ਹੀ ਇਸ ਮਾਇਆ ਦੀ ਵਿਸ਼ ਨੂੰ ਉਤਾਰ ਸਕਦਾ ਹੈ। ਮਾਇਆ ਦੇ ਆਕ੍ਰਸ਼ਣ ਵਿਚ ਬੱਝਾ ਹੋਇਆ ਵਿਅਕਤੀ ਆਵਾਗਵਣ ਦੇ ਚੱਕਰ ਵਿਚ ਫਸ ਜਾਂਦਾ ਹੈ:

**ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥**
**ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥**
**ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥**
**ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ॥** *(ਪੰਨਾ ੫੧੦)*

(ਗਾਰੜੂ—ਸੱਪਾਂ ਦੀ ਵਿਸ਼ ਨੂੰ ਉਤਾਰਨ ਵਾਲਾ, ਮਾਂਦਰੀ। ਲਾਈ ਪਾਇ—ਚਰਨੀਂ ਲਾ ਲਈ ਹੈ।)

### (iii) ਮਨਮੁਖ ਤੇ ਗੁਰਮੁਖ

ਇਸ ਵਾਰ ਵਿਚ ਮਨਮੁਖ ਤੇ ਗੁਰਮੁਖ ਵਿਅਕਤੀ ਵਿਚਲੇ ਦਵੰਦ ਨੂੰ ਪੇਸ਼ ਕੀਤਾ ਗਿਆ ਹੈ। ਮਨਮੁਖ ਵਿਅਕਤੀ ਮੂਧੇ ਕੰਵਲ ਫੁੱਲ ਵਾਂਗ ਹੈ, ਉਹ ਮਾਇਆ ਦੇ ਚਿੱਕੜ ਵਿਚ ਡੁੱਬਾ ਰਹਿੰਦਾ ਹੈ। ਉਸ ਦੇ ਮਨ ਵਿਚ ਗੁਰੂ ਦਾ ਸ਼ਬਦ ਪ੍ਰਵੇਸ਼ ਨਹੀਂ ਕਰ ਸਕਦਾ। ਉਹ ਝੂਠ ਵਿਚ ਫਸ ਕੇ ਮਰ ਜਾਂਦਾ ਹੈ ਜਦੋਂ ਕਿ ਇਕ ਗੁਰਮੁਖ ਵਿਅਕਤੀ ਪ੍ਰਭੂ ਦਾ ਨਾਮ ਜਪ ਕੇ ਸੰਸਾਰ ਸਮੁੰਦਰ ਨੂੰ ਪਾਰ ਕਰ ਜਾਂਦਾ ਹੈ: **ਮਨਮੁਖ ਕੂੜੁ ਬੋਲਿ ਬੋਲਿ ਡੁਬੇ ਗੁਰਮੁਖਿ ਤਰੇ ਜਪਿ ਹਰਿ ਨਾਉ ॥** (ਪੰਨਾ ੫੧੧) ਮਨਮੁਖਾਂ ਨੂੰ ਜਮਦੂਤ ਪਕੜ ਕੇ ਲੈ ਜਾਂਦੇ ਹਨ ਅਤੇ ਗੁਰਮੁਖਾਂ ਨੂੰ ਮੁਕਤੀ ਮਿਲ ਜਾਂਦੀ ਹੈ:

**ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥**
**ਏਹ ਜਮ ਕੀ ਸਿਰਕਾਰ ਹੈ ਏਨ੍ਹਾ ਉਪਰਿ ਜਮ ਕਾ ਡੰਡੁ ਕਰਾਰਾ ॥**
**ਮਨਮੁਖ ਜਮ ਮਗਿ ਪਾਈਅਨ੍ਹਿ ਜਿਨ੍ਹ ਦੂਜਾ ਭਾਉ ਪਿਆਰਾ ॥**
**ਜਮ ਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ ॥**
**ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ ॥੧੨॥**
*(ਪੰਨਾ ੫੧੩)*

(ਸਿਰਕਾਰ—ਸਿਰ ਉਪਰ ਜਮਾਂ ਦਾ ਹੁਕਮ ਚੱਲਦਾ ਹੈ। ਡੰਡ ਕਰਾਰਾ—ਸਖ਼ਤ ਡੰਡਾ। ਮਗਿ—ਮਾਰਗ, ਰਸਤਾ।)

### (iv) 'ਵਾਹੁ ਵਾਹ' ਦਾ ਸੰਕਲਪ

'ਵਾਹੁ' ਵਿਸਮਾਦ ਸੂਚਕ ਸ਼ਬਦ ਹੈ। ਪ੍ਰਭੂ ਦੀ ਬੇਅੰਤ ਲੀਲ੍ਹਾ ਅਤੇ ਪ੍ਰਕਿਰਤੀ ਦੇ ਵੈਰਾਟ ਵਰਤਾਰੇ ਨੂੰ ਦੇਖ ਕੇ ਗੁਰਮੁਖ ਵਿਅਕਤੀਆਂ ਦਾ ਮਨ ਵਿਸਮਾਦ ਵਿਚ ਆ ਜਾਂਦਾ ਹੈ। ਵਿਸਮਾਦ, ਮਨੁੱਖ ਨੂੰ ਮਾਇਆ ਨਾਲੋਂ ਤੋੜ ਕੇ ਪ੍ਰਭੂ-ਭਗਤੀ ਦੇ ਮਾਰਗ ਉਪਰ ਤੋਰ ਦਿੰਦਾ ਹੈ। ਵਿਸਮਾਦ ਦੁਆਰਾ ਸੱਚ ਅਤੇ ਕੂੜ ਦੀ ਤਮੀਜ਼ ਹੋ ਜਾਂਦੀ ਹੈ ਅਤੇ ਮਨੁੱਖ ਪ੍ਰਭੂ-ਚਰਨਾਂ ਨਾਲ ਜੁੜ ਜਾਂਦਾ ਹੈ:

**ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ ॥**
**ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥**
**ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ॥**

ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥੧॥

*(ਪੰਨਾ ੫੧੪)*

### (v) ਪ੍ਰਭੂ-ਦਰ ਦਾ ਢਾਢੀ

ਗੁਰੂ ਅਮਰਦਾਸ ਜੀ ਗੁਰਮੁਖ ਵਿਅਕਤੀ ਨੂੰ ਪ੍ਰਭੂ ਦੇ ਦਰ ਦਾ ਢਾਢੀ ਘੋਸ਼ਿਤ ਕਰਦੇ ਹਨ। ਇਹ ਢਾਢੀ ਉਸ ਦੇ ਦਰ ਉਪਰ ਖੜਾ ਹੋ ਕੇ ਗੁਰਸ਼ਬਦ ਦੀ ਵਿਚਾਰ ਕਰਨ ਵਿਚ ਲੀਨ ਰਹਿੰਦਾ ਹੈ :

ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ ॥
ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥
ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰ ਧਾਰਿ ॥
ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥
ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ॥

*(ਪੰਨਾ ੫੧੬)*

### (vi) ਆਪੇ ਗੁਰ ਚੇਲਾ

ਗੁਰੂ ਅਮਰਦਾਸ ਜੀ ਪ੍ਰਭੂ ਨੂੰ ਜੀਵਨ ਦੇ ਹਰ ਵਿਰੋਧ-ਜੁੱਟ ਵਿਚ ਵਿਦਮਾਨ ਦੇਖਦੇ ਹਨ। ਉਹ ਆਪ ਹੀ ਸ਼ਾਹੂਕਾਰ ਹੈ, ਆਪ ਜੀ ਵਣਜਾਰਾ ਹੈ, ਆਪੇ ਸਾਗਰ, ਜਹਾਜ਼ ਅਤੇ ਮਲਾਹ ਹੈ ਅਤੇ ਆਪੇ ਗੁਰ-ਚੇਲਾ ਹੈ :

ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ ॥
ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ ॥
ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ ॥
ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ ॥
ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟੁ ॥੨੨॥

*(ਪੰਨਾ ੫੧੭)*

(ਥਾਟੁ—ਠਾਠ-ਬਾਠ। ਹਾਟੁ—ਹੱਟੀ, ਦੁਕਾਨ। ਬੋਹਿਥਾ—ਬੇੜਾ, ਜਹਾਜ਼। ਖੇਵਟੁ— ਮਲਾਹ। ਘਾਟੁ—ਟਿਕਾਣਾ, ਮੰਜ਼ਿਲ। ਕਿਲਵਿਖ—ਪਾਪ, ਦੁੱਖ।)

## 2. ਸੂਹੀ ਕੀ ਵਾਰ ਮਹਲਾ ੩

ਇਸ ਵਾਰ ਦੀਆਂ ਕੁਲ 20 ਪਉੜੀਆਂ ਹਨ ਅਤੇ ਇਹਨਾਂ ਨਾਲ 46 ਸਲੋਕ ਅੰਕਿਤ ਕੀਤੇ ਗਏ ਹਨ। ਵਾਰ ਦੇ ਆਰੰਭ ਵਿਚ ਕਿਸੇ ਧੁਨੀ ਵਿਸ਼ੇਸ਼ ਦੁਆਰਾ ਗਾਇਨ ਕਰਨ ਦੀ ਕੋਈ ਸੂਚਨਾ ਨਹੀਂ ਮਿਲਦੀ। ਇਸ ਵਾਰ ਵਿਚ ਗੁਰੂ ਸਾਹਿਬ ਨੇ ਸੁਹਾਗਣ/ ਦੋਹਾਗਣ ਦੇ ਜੁੱਟ-ਵਿਰੋਧ ਨੂੰ ਪ੍ਰਕਾਸ਼ਮਾਨ ਕੀਤਾ ਹੈ। ਆਪ ਅਨੁਸਾਰ ਅਜਿਹੀ ਇਸਤਰੀ ਸੁਹਾਗਣ ਹੋਣ ਦੇ ਬਾਵਜੂਦ ਛੁੱਟੜ ਹੈ ਜੋ ਆਪਣੇ ਪਤੀ (ਪਰਮਾਤਮਾ) ਨੂੰ ਛੱਡ ਕੇ ਕਿਸੇ ਹੋਰ (ਇਸ਼ਟ) ਨੂੰ ਮਿਲਣ (ਹੰਢਾਉਣ) ਦਾ ਪ੍ਰਯਾਸ ਕਰਦੀ ਹੈ। ਸੱਚੀ ਸੁਹਾਗਣ ਉਹੀ ਹੈ ਜੋ ਆਪਣੇ ਪ੍ਰਭੂ ਨੂੰ ਛੱਡ ਕੇ ਹੋਰ ਕਿਸੇ ਦੀ ਕਾਮਨਾ ਨਹੀਂ ਕਰਦੀ। ਦੇਖੋ :

ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ॥
ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ॥
ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ॥
ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ॥
ਗੁਰਮੁਖਿ ਹੋਵੈ ਸੁ ਪਲਟਿਆ ਹਰਿ ਰਾਤੀ ਸਾਜਿ ਸੀਗਾਰਿ॥
ਸਹਜਿ ਸਚੁ ਪਿਰੁ ਰਾਵਿਆ ਹਰਿ ਨਾਮਾ ਉਰ ਧਾਰਿ॥
ਆਗਿਆਕਾਰੀ ਸਦਾ ਸੋੁਹਾਗਣਿ ਆਪਿ ਮੇਲੀ ਕਰਤਾਰਿ॥
ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋੁਹਾਗਣਿ ਨਾਰਿ॥੧॥

*(ਪੰਨਾ ੭੮੫)*

(ਸੂਹੈ ਵੇਸਿ—ਸੂਹੇ (ਲਾਲ) ਲਿਬਾਸ ਵਿਚ। ਪਰ ਪਿਰੁ ਰਾਵਣ—ਦੂਜੇ ਦੇ ਪਤੀ ਨੂੰ ਹੰਢਾਉਣ (ਭੋਗਣ) ਲਈ ਜਾਂਦੀ ਹੈ। ਦੂਜੈ ਭਾਇ—ਦੂਸਰੇ (ਮਾਇਆ) ਦੇ ਪ੍ਰੇਮ ਵਿਚ। ਬਹੁ ਸਾਦਹੁ—ਵੱਖ-ਵੱਖ ਤਰ੍ਹਾਂ ਦੇ ਸੁਆਦਾਂ ਨੂੰ ਮਾਣਨ ਦੀ ਇੱਛਾ ਨਾਲ। ਭਤਾਰ—ਪਤੀ। ਪਲਟਿਆ—ਮਾਇਆ ਦੇ ਮੋਹ ਤੋਂ ਪਰਤਣਾ। ਰਾਤੀ—ਪ੍ਰੇਮ ਵਿਚ ਰੰਗੀ ਹੋਈ। ਉਰ ਧਾਰਿ—ਦਿਲ ਵਿਚ ਵਸਾ ਕੇ।)

### (i) ਭੇਖਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ

ਗੁਰੂ ਸਾਹਿਬ ਸਮਝਾਉਂਦੇ ਹਨ ਕਿ ਕਿਸੇ ਪ੍ਰਕਾਰ ਦਾ ਭੇਖ ਪ੍ਰਭੂ ਦੀ ਪ੍ਰਾਪਤੀ ਦਾ ਜ਼ਾਮਨ ਨਹੀਂ ਹੈ। ਬਹੁਤੇ ਲੋਕ ਸਾਧੂ-ਸੰਤਾਂ ਵਾਲਾ ਭੇਖ ਬਣਾ ਤਾਂ ਲੈਂਦੇ ਹਨ ਪਰ ਮਨ ਚਿੱਤ ਵੱਲੋਂ ਸੱਚੇ ਨਾ ਹੋਣ ਕਾਰਨ ਉਹ ਪ੍ਰਭੂ ਦੀ ਪ੍ਰਾਪਤੀ ਨਹੀਂ ਕਰ ਪਾਉਂਦੇ। ਭਗਵੇ ਜਾਂ ਕਿਸੇ ਹੋਰ ਰੰਗ ਦੇ ਵਸਤਰ ਧਾਰਨ ਕਰ ਲੈਣ ਨਾਲ ਕੁਝ ਨਹੀਂ ਮਿਲਦਾ ਬਲਕਿ ਇਸ ਨਾਲ ਕੇਵਲ ਵਿਕਾਰ ਹੀ ਵਧਦੇ ਹਨ। ਦੇਖੋ:

ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ॥
ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ॥
ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ॥
ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ॥
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ॥੨॥

*(ਪੰਨਾ ੭੮੬)*

(ਵਿਕਾਰੁ—ਬੇਕਾਰ, ਵਿਅਰਥ। ਬਿਲਮ—ਵਿਲੰਭ, ਦੇਰ। ਰੰਡ—ਰੰਡੀ, ਛੁੱਟੜ। ਦੂਜੈ ਭਾਇ—ਦੂਸਰੇ ਨਾਲ ਪ੍ਰੇਮ ਕਰ ਕੇ। ਮੁੰਧ—ਇਸਤਰੀ। ਦੁੰਮਣੀ—ਦੁਬਿਧਾ ਵਿਚ ਫਸ ਕੇ, ਦੋ ਚੀਜ਼ਾਂ ਨਾਲ ਪ੍ਰੇਮ ਕਰਨ ਵਾਲੀ। ਭਾਇ—ਮਰਜ਼ੀ ਵਿਚ।)

### (ii) ਸਤੀ ਦਾ ਸੰਕਲਪ

ਭਾਰਤੀ ਸਭਿਆਚਾਰ ਵਿਚ ਉਸ ਇਸਤਰੀ ਨੂੰ ਸਤੀ (ਸੱਚੀ) ਮੰਨਿਆ ਜਾਂਦਾ ਸੀ, ਜੋ ਆਪਣੇ ਪਤੀ ਦੀ ਮੌਤ ਉਪਰੰਤ ਉਸ ਦੇ ਨਾਲ ਹੀ ਚਿਖਾ ਵਿਚ ਸੜ ਕੇ ਆਪਣੇ

'ਸਤੀ' ਹੋਣ ਦਾ ਸਬੂਤ ਪੇਸ਼ ਕਰਦੀ ਸੀ। ਗੁਰੂ ਸਾਹਿਬ ਨੇ ਇਸ ਧਾਰਨਾ ਨੂੰ ਰੱਦ ਕੀਤਾ ਹੈ। ਦੇਖੋ :

> **ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ ॥**
> **ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥੧॥**
> **ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ ॥**
> **ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ ॥੨॥** *(ਪੰਨਾ ੭੮੭)*

### (iii) ਪਤੀ-ਪਤਨੀ : ਪਰਮਾਤਮਾ-ਭਗਤ

ਗੁਰੂ ਅਮਰਦਾਸ ਜੀ ਪਰਮਾਤਮਾ ਅਤੇ ਭਗਤ ਦੇ ਪਰਸਪਰ ਰਿਸ਼ਤੇ ਨੂੰ ਪਤੀ-ਪਤਨੀ ਦੇ ਰਿਸ਼ਤੇ ਦੁਆਰਾ ਸਮਝਾਉਂਦੇ ਹਨ। ਜਿਵੇਂ ਇਕ-ਦੂਜੇ ਦੇ ਨਾਲ ਇਕੱਠੇ ਹੋ ਕੇ ਬਹਿ ਰਹਿਣਾ ਹੀ ਪਤੀ-ਪਤਨੀ ਦੇ ਵਾਸਤਵਿਕ ਰਿਸ਼ਤੇ ਲਈ ਕਾਫ਼ੀ ਨਹੀਂ ਹੈ ਬਲਕਿ ਉਹ ਜਿਤਨੀ ਦੇਰ ਆਪਸ ਵਿਚ ਪਰੀ ਤਰ੍ਹਾਂ ਨਾਲ ਅਭੇਦ ਨਹੀਂ ਹੋ ਜਾਂਦੇ, ਉਹਨਾਂ ਨੂੰ ਆਦਰਸ਼ਕ ਪਤੀ-ਪਤਨੀ ਨਹੀਂ ਮੰਨਿਆ ਜਾ ਸਕਦਾ, ਇਹੀ ਗੱਲ ਪਰਮਾਤਮਾ ਅਤੇ ਭਗਤ ਉਪਰ ਵੀ ਲਾਗੂ ਹੁੰਦੀ ਹੈ। ਕੇਵਲ ਦਿਖਾਵੇ ਦੇ ਸੰਬੰਧਾਂ ਨੂੰ ਵਾਸਤਵਿਕ ਰਿਸ਼ਤਾ ਨਹੀਂ ਮੰਨਿਆ ਜਾ ਸਕਦਾ :

> **ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥**
> **ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥੩॥**

*(ਪੰਨਾ ੭੮੮)*

## 3. ਰਾਮਕਲੀ ਕੀ ਵਾਰ ਮਹਲਾ ੩

ਇਸ ਵਾਰ ਦੀਆਂ ਕੁਲ 21 ਪਉੜੀਆਂ ਹਨ ਅਤੇ ਇਹਨਾਂ ਨਾਲ 52 ਸਲੋਕ ਸੰਕਲਿਤ ਕੀਤੇ ਗਏ ਹਨ। ਇਹ ਵਾਰ 'ਜੋਧੈ ਵੀਰੈ ਪੂਰਬਾਣੀ ਕੀ ਧੁਨੀ' ਉਪਰ ਗਾਉਣ ਦਾ ਆਦੇਸ਼ ਹੋਇਆ ਹੈ। ਵਾਰ ਦੀ ਪਹਿਲੀ ਪਉੜੀ ਨਾਲ ਇਕ 'ਰਹਾਉ' ਵੀ ਆਇਆ ਹੈ ਜੋ ਇਸ ਵਾਰ ਦੇ ਸਮੁੱਚੇ ਭਾਵ ਦਾ ਪਰਿਚਾਇਕ ਹੈ। ਦੇਖੋ :

> **ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ ॥**
> **ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ ॥**
> **ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ ॥**
> **ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥**
> **ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ ॥੧॥**
> **ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥੧॥ ਰਹਾਉ ॥**

*(ਪੰਨਾ ੯੪੭)*

ਇਸ ਵਾਰ ਵਿਚ ਗੁਰੂ ਸਾਹਿਬ ਨੇ 'ਜੀਵਨ ਮੁਕਤਿ' ਦਾ ਸੰਕਲਪ ਵੀ ਪੇਸ਼ ਕੀਤਾ ਹੈ। ਇਸ ਪ੍ਰਥਾਇ ਇਕ ਸਲੋਕ ਕਬੀਰ ਜੀ ਦਾ ਵੀ ਜੋੜਿਆ ਗਿਆ ਹੈ ਜੋ ਫ਼ੁਰਮਾਉਂਦੇ ਹਨ ਕਿ ਜਿਹੜਾ ਵਿਅਕਤੀ ਆਪਣੀਆਂ ਸੰਸਾਰਕ ਇੱਛਾਵਾਂ ਨੂੰ ਮਾਰ

ਲੈਂਦਾ ਹੈ ਉਹ ਜੀਵਨ-ਮੁਕਤ ਜਾਂ ਮਰਜੀਵੜਾ ਹੋ ਜਾਂਦਾ ਹੈ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੀ ਆਗਿਆ ਵਿਚ ਰਹਿਣ ਵਾਲਾ ਅਤੇ ਉਸ ਨਾਲ ਪ੍ਰੇਮ ਕਰਨ ਵਾਲਾ ਵਿਅਕਤੀ ਜੀਵਨ-ਮੁਕਤ ਹੋ ਜਾਂਦਾ ਹੈ। ਦੇਖੋ :

**ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥**
**ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥੧॥... ...**
**ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ ॥**
**ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥**
**ਅਨਦਿਨੁ ਗੁਣ ਗਾਵੈ ਸੁਖ ਸਹਜੇ ਬਿਖੁ ਭਵਜਲੁ ਨਾਮਿ ਤਰੇਇ ॥**
**ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੩॥**

*(ਪੰਨਾ ੯੪੮)*

ਗੁਰੂ ਅਮਰਦਾਸ ਜੀ ਆਪਣੀ ਇਸ ਰਚਨਾ ਵਿਚ ਅਭਿਆਗਤ (ਸਾਧੂ/ਫ਼ਕੀਰ) ਦੇ ਸੰਕਲਪ ਦੀ ਪੇਸ਼ਕਾਰੀ ਵੀ ਕਰਦੇ ਹਨ। ਅਭਿਆਗਤ ਉਹ ਵਿਅਕਤੀ ਨਹੀਂ ਹੁੰਦਾ ਜੋ ਦੂਸਰੇ ਘਰਾਂ ਤੋਂ ਭੋਜਨ ਮੰਗ ਕੇ ਖਾਂਦਾ ਹੈ ਬਲਕਿ ਉਹ ਹੁੰਦਾ ਹੈ ਜੋ ਆਤਮ-ਮੰਥਨ, ਆਤਮ-ਵਿਸ਼ਲੇਸ਼ਣ ਕਰਦਾ ਰਹਿੰਦਾ ਹੈ। ਦੇਖੋ :

**ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥**
**ਉਦਰੈ ਕਾਰਣਿ ਆਪਣੇ ਬਹਲੇ ਭੇਖਿ ਕਰੇਨਿ ॥**
**ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥**
**ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥੨॥**

*(ਪੰਨਾ ੯੪੯)*

ਇਸ ਵਾਰ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਵੱਡੇ-ਵਡੇਰਿਆਂ ਦੀਆਂ ਕਹਾਣੀਆਂ ਨੌਜਵਾਨਾਂ ਨੂੰ ਚੰਗੇ ਇਨਸਾਨ ਬਣਾ ਦਿੰਦੀਆਂ ਹਨ: **ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥** ਆਪ ਸਮਝਾਉਂਦੇ ਹਨ ਕਿ ਹਰ ਵਿਅਕਤੀ ਨੂੰ ਪੂਰੀ ਸੂਝ-ਬੂਝ ਨਾਲ ਆਪਣੇ ਗੁਰੂ ਦੀ ਚੋਣ ਕਰਨੀ ਚਾਹੀਦੀ ਹੈ ਕਿਉਂਕਿ ਜੇ ਗੁਰੂ ਹੀ ਅਗਿਆਨੀ ਹੋਵੇਗਾ ਤਾਂ ਉਹਨਾਂ ਦੇ ਸਿੱਖ ਵੀ ਭਰਮ-ਭੁਲੇਖਿਆਂ ਵਿਚ ਠੇਡੇ ਖਾਂਦੇ ਰਹਿਣਗੇ :

**ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥**
**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥**
**ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ ॥**
**ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ ॥**
**ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ ॥੨॥**

*(ਪੰਨਾ ੧੪੧੫)*

### 4. ਮਾਰੂ ਕੀ ਵਾਰ ਮਹਲਾ ੩

ਇਸ ਵਾਰ ਦੀਆਂ ਕੁਲ 22 ਪਉੜੀਆਂ ਹਨ, ਜਿਨ੍ਹਾਂ ਨਾਲ 47 ਸਲੋਕ ਅੰਕਿਤ ਹਨ। ਇਸ ਵਾਰ ਦੇ ਆਰੰਭ ਵਿਚ ਗਾਇਨ ਲਈ ਕਿਸੇ ਵਿਸ਼ੇਸ਼ ਧੁਨੀ ਬਾਰੇ ਆਦੇਸ਼ ਨਹੀਂ ਦਿੱਤਾ ਗਿਆ। ਵਾਰ ਵਿਚ ਗੁਰਮੁਖ ਅਤੇ ਮਨਮੁਖ ਵਿਅਕਤੀ ਦੇ ਕਿਰਦਾਰ ਉੱਤੇ ਪ੍ਰਕਾਸ਼ ਪਾਇਆ ਗਿਆ ਹੈ। ਗੁਰਮੁਖ ਵਿਅਕਤੀ ਨਿਹਕਟੰਕ (ਸਰਬ ਸੁਖਦਾਈ) ਰਾਜ-ਭਾਗ ਮਾਣਦਾ ਹੈ ਜਦੋਂ ਕਿ ਮਨਮੁਖ ਮਾਇਆ ਨੂੰ ਵੇਖ ਕੇ ਡੋਲ ਜਾਂਦਾ ਹੈ ਅਤੇ ਅੰਤ ਜਮਦੂਤਾਂ ਦੇ ਵੱਸ ਪੈ ਜਾਂਦਾ ਹੈ। ਗੁਰੂ ਅਮਰਦਾਸ ਜੀ ਇਕ ਚੰਗੇ ਰਾਜੇ ਦੇ ਗੁਣਾਂ-ਲੱਛਣਾਂ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ:

ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥
ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥
ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ॥
ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ॥੬॥

*(ਪੰਨਾ ੧੦੮੮)*

(ਭੂਪਤਿ—ਦੇਸ਼ਾਂ, ਰਾਜਾਂ ਦੇ ਮਾਲਕ। ਦੂਜੈ ਭਾਇ—ਪਰਮਾਤਮਾ ਦੀ ਬਜਾਇ ਹੋਰ ਚੀਜ਼ਾਂ ਨੂੰ ਪ੍ਰੇਮ ਕਰਨ ਵਾਲੇ। ਬਿਲਮ—ਦੇਰ। ਨਿਹਚਲੁ—ਸਥਿਰ, ਪੱਕੇ ਟਿਕਾਣੇ ਵਾਲਾ।)

ਗੁਰੂ ਸਾਹਿਬ ਗਿਆਨੀ ਵਿਅਕਤੀ ਦੀ ਵਡਿਆਈ ਬਾਰੇ ਦੱਸਦੇ ਹਨ ਕਿ ਇਹ ਲੋਕ ਸਦਾ ਆਪਣੇ ਮਨ ਨੂੰ ਕਾਬੂ ਰੱਖਦੇ ਹਨ, ਇਹ ਸਦਾ ਆਤਮ-ਚਿੰਤਨ ਵਿਚ ਲੀਨ ਰਹਿੰਦੇ ਹਨ। ਮਨ ਨੂੰ ਜਿੱਤਣ ਦੁਆਰਾ ਇਹ ਪੂਰੇ ਸੰਸਾਰ ਨੂੰ ਜਿੱਤ ਲੈਂਦੇ ਹਨ। ਦੇਖੋ:

ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥
ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ॥
ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ॥
ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ॥
ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ॥੮॥

*(ਪੰਨਾ ੧੦੮੯)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਸ ਦੁਨੀਆਂ ਵਿਚ ਸਤਿਗੁਰੂ ਦੀ ਪ੍ਰਾਪਤੀ ਸਭ ਤੋਂ ਵੱਡੀ ਦੌਲਤ ਹੈ ਪਰ ਮਨਮੁਖ ਵਿਅਕਤੀਆਂ ਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ। ਉਹ ਦੁਨਿਆਵੀ ਧਨ ਦੇ ਪਿੱਛੇ ਖੱਜਲ-ਖ਼ੁਆਰ ਹੁੰਦੇ ਰਹਿੰਦੇ ਹਨ। ਉਹਨਾਂ ਦੀ ਕਦੇ ਤ੍ਰਿਪਤੀ ਨਹੀਂ ਹੁੰਦੀ। ਉਹਨਾਂ ਨੂੰ ਨਾ ਤਾਂ ਸੁਖ ਮਿਲਦਾ ਹੈ, ਨਾ ਸ਼ਾਂਤੀ। ਸਤਿਗੁਰੂ ਤੋਂ ਬਿਨਾਂ ਇਹ ਚੀਜ਼ਾਂ ਹਾਸਲ ਨਹੀਂ ਹੋ ਸਕਦੀਆਂ:

ਇਸੁ ਜਗ ਮਹਿ ਸੰਤੀ ਧਨੁ ਖਟਿਆ ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ॥
ਸਤਿਗੁਰਿ ਸਚੁ ਦ੍ਰਿੜਾਇਆ ਇਸੁ ਧਨ ਕੀ ਕੀਮਤਿ ਕਹੀ ਨ ਜਾਇ॥

ਇਤੁ ਧਨਿ ਪਾਇਐ ਭੁਖ ਲਥੀ ਸੁਖੁ ਵਸਿਆ ਮਨਿ ਆਇ ॥
ਜਿੰਨ੍ਹਾ ਕਉ ਧੁਰਿ ਲਿਖਿਆ ਤਿਨੀ ਪਾਇਆ ਆਇ ॥
ਮਨਮੁਖੁ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ ॥
ਅਨਦਿਨੁ ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ ॥
ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ ॥
ਸਦਾ ਚਿੰਤ ਚਿਤਵਦਾ ਰਹੈ ਸਹਸਾ ਕਦੇ ਨ ਜਾਇ ॥
ਨਾਨਕ ਵਿਣੁ ਸਤਿਗੁਰ ਮਤਿ ਭਵੀ ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ ॥

*(ਪੰਨਾ ੧੦੯੨)*

## ਗੁਰੂ ਰਾਮਦਾਸ ਜੀ

ਗੁਰੂ ਰਾਮਦਾਸ ਜੀ ਨੇ ਗਿਣਤੀ ਵਿਚ ਸਭ ਤੋਂ ਵੱਧ, ਅੱਠ ਵਾਰਾਂ ਦੀ ਰਚਨਾ ਕੀਤੀ ਹੈ। ਇਹ ਵਾਰਾਂ ਸਿਰੀਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਅਤੇ ਕਾਨੜਾ ਰਾਗਾਂ ਵਿਚ ਰਚੀਆਂ ਗਈਆਂ ਹਨ। ਇਹਨਾਂ ਵਾਰਾਂ ਦਾ ਸੰਖੇਪ ਪਰਿਚਯ ਇਸ ਪ੍ਰਕਾਰ ਹੈ :

### 1. ਸਿਰੀਰਾਗ ਕੀ ਵਾਰ ਮਹਲਾ ੪

ਇਸ ਵਾਰ ਦੀਆਂ ਕੁਲ 21 ਪਉੜੀਆਂ ਹਨ ਅਤੇ ਇਹਨਾਂ ਪਉੜੀਆਂ ਦੇ ਨਾਲ 43 ਸਲੋਕ ਅੰਕਿਤ ਹੋਏ ਹਨ। ਇਹ ਸਲੋਕ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਅਤੇ ਗੁਰੂ ਅਰਜਨ ਦੇਵ ਜੀ ਦੀ ਰਚਨਾ ਹਨ। ਗੁਰੂ ਰਾਮਦਾਸ ਜੀ ਦਾ ਆਪਣਾ ਲਿਖਿਆ ਸਲੋਕ ਕੋਈ ਨਹੀਂ ਹੈ। ਮੁੱਢਲੀਆਂ ਪਉੜੀਆਂ ਵਿਚ ਗੁਰੂ ਸਾਹਿਬ ਨੇ ਪ੍ਰਭੂ ਦੇ ਜੱਸ ਦਾ ਗਾਇਨ ਕੀਤਾ ਹੈ ਅਤੇ ਦਰਸਾਇਆ ਹੈ ਕਿ ਸਾਰੀ ਕਾਇਨਾਤ ਵਿਚ ਉਸੇ ਪ੍ਰਭੂ ਦਾ ਹੁਕਮ ਚੱਲਦਾ ਹੈ ਅਤੇ ਕੋਈ ਵੀ ਵਿਅਕਤੀ, ਜੀਵ-ਜੰਤੂ ਜਾਂ ਵਣ-ਤ੍ਰਿਣ ਉਸ ਦੇ ਹੁਕਮ ਤੋਂ ਬਾਹਰ ਨਹੀਂ ਹੈ। ਸਾਰੀ ਸ੍ਰਿਸ਼ਟੀ ਦਾ ਸਿਰਜਕ ਅਤੇ ਸੰਚਾਲਕ ਵੀ ਉਹ ਪਰਮਾਤਮਾ ਹੈ। ਸਿਰਜਕ ਤੇ ਸੰਚਾਲਕ ਹੋਣ ਦੇ ਨਾਲ-ਨਾਲ ਉਹ ਸਭ ਵਿਚ ਸਮਾਇਆ ਹੋਇਆ ਹੈ। ਉਹ ਘਟ-ਘਟ ਦੀਆਂ ਜਾਣਨਹਾਰ ਹੈ। ਇਸੇ ਕਾਰਨ ਪਾਪੀ ਉਸ ਤੋਂ ਡਰਦੇ ਹਨ ਅਤੇ ਧਰਮੀ ਉਸ ਨੂੰ ਵੇਖ-ਵੇਖ ਵਿਗਸਦੇ ਰਹਿੰਦੇ ਹਨ :

ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥
ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥
ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥
ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥
ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥

*(ਪੰਨਾ ੮੪)*

(ਵਿਗਸੇਤੁ—ਖੁਸ਼ ਹੁੰਦਾ ਹੈ। ਕੇਤੁ—ਕਿਉਂ, ਕਿਸ ਲਈ ? ਰਲੇਤੁ—ਰਲ ਜਾਂਦੇ ਹਨ, ਅਭੇਦ ਹੋ ਜਾਂਦੇ ਹਨ।)

ਇਸ ਵਾਰ ਵਿਚ ਗੁਰੂ ਸਾਹਿਬ ਸਿੱਖਾਂ-ਸੇਵਕਾਂ ਨੂੰ ਪ੍ਰਭੂ ਦਾ ਨਾਮ ਸਿਮਰਨ ਦਾ ਉਪਦੇਸ਼ ਦਿੰਦੇ ਹਨ। ਨਾਮ ਜਪਣ ਨਾਲ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ, ਦੁੱਖਾਂ ਅਤੇ ਪਾਪਾਂ ਦਾ ਵਿਨਾਸ਼ ਹੋ ਜਾਂਦਾ ਹੈ। ਪ੍ਰਭੂ ਦਾ ਨਾਮ ਜਪਣ ਵਾਲੇ ਨੂੰ ਜਮਦੂਤਾਂ ਦਾ ਕੋਈ ਡਰ ਨਹੀਂ ਰਹਿੰਦਾ। ਉਹ ਇਸ ਲੋਕ ਤੇ ਪਰਲੋਕ ਵਿਚ ਉੱਜਲ ਮੁੱਖ ਹੋ ਕੇ ਵਿਚਰਦਾ ਹੈ। ਦੇਖੋ :

> ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ॥
> ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ॥
> ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ॥
> ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ॥
> ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ॥੧੪॥

*(ਪੰਨਾ ੮੮-੮੯)*

(ਕੜਿ ਨ ਸਵਾਹੀ—ਕੜ੍ਹ-ਕੜ੍ਹ ਕੇ ਸੁਆਹ ਨਹੀਂ ਹੁੰਦੇ। ਅਘਾਹੀ—ਰੱਜੇ ਰਹਿੰਦੇ ਹਨ। ਐਥੈ ਓਥੈ—ਲੋਕ ਪਰਲੋਕ ਵਿਚ।)

ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਭਗਤ-ਜਨ ਪ੍ਰਭੂ ਦੀ ਮਰਜ਼ੀ ਅਨੁਸਾਰ, ਉਸ ਦੇ ਹੁਕਮ ਦੁਆਰਾ ਕਰਦੇ ਹਨ। ਉਹ ਸੰਤਜਨਾਂ ਨਾਲ ਮਿਲ ਕੇ ਪ੍ਰਭੂ ਦਾ ਨਾਮ ਰੂਪੀ ਅੰਮ੍ਰਿਤ ਚਖਦੇ ਹਨ। ਪ੍ਰਭੂ ਉਹਨਾਂ ਦੇ ਨਿਸਚੇ ਦੀ ਲਾਜ ਰੱਖਦਾ ਹੈ। ਇਸ ਲਈ ਸਭ ਨੂੰ ਉਸ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਨਾ ਚਾਹੀਦਾ ਹੈ:

> ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥
> ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥
> ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥
> ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥
> ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥੨੦॥

*(ਪੰਨਾ ੯੧)*

## 2. ਗਉੜੀ ਕੀ ਵਾਰ ਮਹਲਾ ੪

ਇਸ ਵਾਰ ਦੀਆਂ ਕੁਲ 33 ਪਉੜੀਆਂ ਹਨ। ਇਹਨਾਂ ਵਿਚੋਂ 3 ਪਉੜੀਆਂ ਗੁਰੂ ਅਰਜਨ ਦੇਵ ਜੀ ਦੀਆਂ ਰਚੀਆਂ ਹੋਈਆਂ ਹਨ। ਪਉੜੀਆਂ ਦੇ ਨਾਲ ਆਏ ਸਲੋਕਾਂ ਦੀ ਗਿਣਤੀ 68 ਹੈ। ਗੁਰੂ ਸਾਹਿਬ ਨੇ ਇਸ ਵਾਰ ਵਿਚ ਨਿੰਦਕਾਂ, ਮਨਮੁਖਾਂ ਅਤੇ ਅਕ੍ਰਿਤਘਣਾਂ ਦੇ ਕਿਰਦਾਰ ਦੀ ਬੜੀ ਸਖ਼ਤ ਆਲੋਚਨਾ ਕੀਤੀ ਹੈ। ਇਸ ਰਚਨਾ ਦੇ ਆਰੰਭ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਗੁਰਮੁਖ ਲੋਕ ਪ੍ਰਭੂ ਦੀ ਸਿਫ਼ਤ-ਸ਼ਲਾਘਾ ਵਿਚ ਲੀਨ ਰਹਿੰਦੇ ਹਨ ਅਤੇ ਇਸ ਕਾਰਨ ਉਹਨਾਂ ਦੀ ਜੀਵਨ-ਯਾਤਰਾ ਸਫਲ ਹੋ ਜਾਂਦੀ ਹੈ। ਉਹਨਾਂ ਦੇ ਸਾਰੇ ਦੁੱਖ-ਦਰਦ ਕੱਟੇ ਜਾਂਦੇ ਹਨ। ਭਾਵੇਂ ਮਨਮੁਖ ਲੋਕ ਆਪਣੀ ਹਉਮੈ ਦੇ ਵੱਸ ਹੋ ਕੇ ਭਰਮ-ਭੁਲੇਖਿਆਂ ਵਿਚ ਫਸੇ ਰਹਿੰਦੇ ਹਨ ਪਰੰਤੂ ਸਤਿਗੁਰੂ ਨੂੰ ਮਿਲਣ

ਦੁਆਰਾ ਉਹਨਾਂ ਦਾ ਵੀ ਉੱਧਾਰ ਹੋ ਜਾਂਦਾ ਹੈ। ਦੇਖੋ:

ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ॥੧॥

(ਪੰਨਾ ੩੦੧)

ਇਸ ਵਾਰ ਵਿਚ ਮਨਮੁਖਾਂ ਅਤੇ ਨਿੰਦਕਾਂ ਲਈ ਬਹੁਤ ਸਖ਼ਤ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਸਿੱਖ ਇਤਿਹਾਸਕਾਰਾਂ ਦਾ ਮਤਿ ਹੈ ਕਿ ਗੁਰੂ ਸਾਹਿਬ ਦੇ ਯੁਗ ਵਿਚ ਸਿੱਖ ਧਰਮ ਨੂੰ ਅੰਦਰੋਂ-ਬਾਹਰੋਂ ਬਹੁਤ ਸਾਰੀਆਂ ਚੁਣੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਬਾਬਾ ਪ੍ਰਿਥੀ ਚੰਦ ਵਰਗਾ ਗੁਰੂ ਰਾਮਦਾਸ ਜੀ ਦਾ ਪੁੱਤਰ ਵੀ ਗੁਰੂ-ਘਰ ਦਾ ਵਿਰੋਧੀ ਬਣ ਚੁੱਕਾ ਸੀ। ਅਜਿਹੇ ਕਪਟੀ ਅਤੇ ਸਵਾਰਥੀ ਮਨੁੱਖਾਂ ਨੂੰ ਗੁਰੂ ਸਾਹਿਬ ਬਾਰ-ਬਾਰ ਪ੍ਰਤਾੜਨਾ ਕਰਦੇ ਹਨ। ਦੇਖੋ:

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ॥
ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ॥
ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ॥
ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ ਜਾ ਹਰਿ ਹਰਿ ਨਾਮੁ ਧਿਆਵੈ॥

(ਪੰਨਾ ੩੦੩)

(ਮਾਰ ਦਿਵਾਵੈ—ਸਜ਼ਾ ਦਿੰਦਾ ਹੈ। ਤਸਕਰੁ—ਚੋਰ। ਉਬਰੈ—ਬਚ ਸਕਦਾ ਹੈ।)

ਇਸੇ ਪ੍ਰਕਾਰ ਗੁਰੂ ਸਾਹਿਬ ਇਕ ਮਨਮੁਖ ਵਿਅਕਤੀ ਦੀ ਜੀਵਨ-ਸ਼ੈਲੀ ਦਾ ਵੀ ਅਤਿਅੰਤ ਵਿਅੰਗਾਤਮਕ ਚਿੱਤਰ ਖਿੱਚਦੇ ਹਨ। ਦੇਖੋ:

ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ॥
ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ॥

(ਪੰਨਾ ੩੦੪)

(ਅਟਿਆ—ਭਰਿਆ ਹੋਇਆ। ਹੋਰੇ ਗਲਾ—ਤੁੱਛ ਗੱਲਾਂ ਵਿਚ। ਊਘੈ—ਨੀਂਦ ਦੀ ਬੇਹੋਸ਼ੀ। ਨਵੇ ਸੋਤ—ਨੌਂ ਗਿਆਨ ਇੰਦਰੀਆਂ। ਜੋਰਾ ਅਮਰੁ—ਪਤਨੀ ਦਾ ਹੁਕਮ। ਅਮੇਧ—ਗੰਦੇ। ਖਲਾ—ਦੁਸ਼ਟ, ਮੂਰਖ। ਪੁਛਿ ਚਲਾ—ਇਸਤਰੀ ਤੋਂ ਪੁੱਛ ਕੇ ਚੱਲਦੇ ਹਨ। ਜੋਰਾ ਪੁਰਖ—ਇਸਤਰੀ-ਪੁਰਖ।)

ਇਸ ਵਾਰ ਦੇ ਇਕ ਸਲੋਕ ਵਿਚ ਗੁਰੂ ਰਾਮਦਾਸ ਜੀ ਨੇ ਇਕ ਪ੍ਰਮਾਣਿਕ ਅਤੇ ਆਦਰਸ਼ਕ ਗੁਰਸਿੱਖ ਦੇ ਲੱਛਣ ਵੀ ਬਿਆਨ ਕੀਤੇ ਹਨ। ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ

ਦਾ ਨਾਮ ਜਪਣਾ, ਇਸ਼ਨਾਨ ਕਰਨਾ, ਗੁਰਬਾਣੀ ਦਾ ਕੀਰਤਨ ਕਰਨਾ, ਗੁਰੂ ਦਾ ਉਪਦੇਸ਼ ਸੁਣਨਾ ਅਤੇ ਉੱਦਮ ਕਰਨਾ ਆਦਿਕ ਗੁਣਾਂ ਵਾਲਾ ਵਿਅਕਤੀ ਹੀ ਗੁਰੂ ਦਾ ਸਿੱਖ ਅਖਵਾ ਸਕਦਾ ਹੈ, ਪਰ ਇਹੋ ਜਿਹੇ ਗੁਰਸਿੱਖਾਂ ਦੀ ਗਿਣਤੀ ਬਹੁਤ ਥੋੜ੍ਹੀ ਹੁੰਦੀ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥ *(ਪੰਨਾ ੩੦੫-੦੬)*

### 3. ਬਿਹਾਗੜੇ ਕੀ ਵਾਰ ਮਹਲਾ ੪

ਇਸ ਵਾਰ ਦੀਆਂ ਕੁਲ 21 ਪਉੜੀਆਂ ਹਨ ਅਤੇ ਇਹਨਾਂ ਨਾਲ 43 ਸਲੋਕ ਸੰਕਲਿਤ ਹੋਏ ਹਨ। ਇਹਨਾਂ ਵਿਚ ਇਕ ਸਲੋਕ ਭਗਤ ਕਬੀਰ ਜੀ ਦਾ ਹੈ। ਇਸ ਵਾਰ ਵਿਚ ਮਨੁੱਖ ਦੇ ਕਰਤੱਵ, ਪਰਮਾਤਮਾ ਦੀ ਕਿਰਪਾ, ਸਿਮਰਨ, ਰਜ਼ਾ, ਸਤਿਗੁਰੂ ਆਦਿਕ ਗੁਰਮਤਿ ਸੰਕਲਪਾਂ ਦਾ ਨਿਰੂਪਣ ਹੋਇਆ ਹੈ। ਵਾਰ ਦੇ ਅੰਤ ਵਿਚ ਨਿਸ਼ਕਰਸ਼ ਕੱਢਦੇ ਹੋਏ ਆਪ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੀ ਵੈਰਾਟਤਾ ਅਤੇ ਮਹਿਮਾ ਬਾਰੇ ਆਮ ਆਦਮੀ ਅਨੁਮਾਨ ਵੀ ਨਹੀਂ ਲਗਾ ਸਕਦਾ। ਇਸ ਕਾਰਨ ਮਨੁੱਖ ਨੂੰ ਸਿਆਣਪਾਂ-ਚਤੁਰਾਈਆਂ ਵਿਚ ਨਾ ਪੈਂਦਿਆਂ ਹੋਇਆਂ ਆਪਣਾ ਚਿੱਤ ਪ੍ਰਭੂ-ਸਿਮਰਨ ਨਾਲ ਹੀ ਜੋੜੀ ਰੱਖਣਾ ਚਾਹੀਦਾ ਹੈ। ਜਿਸ ਦੇ ਚਿੱਤ ਵਿਚ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ, ਉਸ ਨੂੰ ਕੋਈ ਫ਼ਿਕਰ ਜਾਂ ਅੰਦੇਸ਼ਾ ਨਹੀਂ ਰਹਿੰਦਾ:

ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ
ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ॥
ਹਰਿ ਸੁਖਦਾਤਾ ਸਭਨਾ ਗਲਾ ਕਾ ਤਿਸ ਨੋ ਧਿਆਇਦਿਆ
ਕਿਵ ਨਿਮਖ ਘੜੀ ਮੁਹੁ ਮੋੜੀਐ॥
ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ

ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ ॥
ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ
ਸਭਿ ਜਨ ਕੇ ਬੰਧਨ ਤੋੜੀਐ ॥
ਹਰਿ ਕਿਰਪਾ ਤੇ ਹੋਆ ਹਰਿ ਭਗਤੁ
ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ ॥੪॥

*(ਪੰਨਾ ੫੫੦)*

(ਅੰਦੇਸਾ—ਫ਼ਿਕਰ, ਚਿੰਤਾ। ਨਿਮਖ—ਇਕ ਪਲ। ਮੁਹੁ ਮੋੜੀਐ—ਸਨਮੁਖ ਹੋ ਕੇ ਬੈਠਣਾ। ਮੁਹਿ ਡਿਠੈ—ਦਰਸ਼ਨ ਕਰਨ ਨਾਲ।)

ਇਸ ਵਾਰ ਦੀ ਇਕ ਪਉੜੀ ਵਿਚ ਗੁਰੂ ਸਾਹਿਬ ਪਰਮਾਤਮਾ ਦੀ ਵਚਿੱਤਰ ਲੀਲ੍ਹਾ ਦਾ ਬਖਾਣ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਇਸ ਸ੍ਰਿਸ਼ਟੀ ਦਾ ਸਾਰਾ ਪਰਪੰਚ ਪ੍ਰਭੂ ਨੇ ਆਪ ਰਚਾਇਆ ਹੈ। ਹਰ ਦਿਸ਼ਾ ਵਿਚ ਉਸੇ ਪਰਮਾਤਮਾ ਦੀ ਲੀਲ੍ਹਾ ਵਰਤ ਰਹੀ ਹੈ; ਉਹੀ ਸੁਖਾਂ-ਦੁੱਖਾਂ ਦਾ ਦਾਤਾ ਹੈ :

ਆਪੇ ਵੇਦ ਪੁਰਾਣ ਸਭਿ ਸਾਸਤ ਆਪਿ ਕਥੈ ਆਪਿ ਭੀਜੈ ॥
ਆਪੇ ਹੀ ਬਹਿ ਪੂਜੇ ਕਰਤਾ ਆਪਿ ਪਰਪੰਚੁ ਕਰੀਜੈ ॥
ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ ॥
ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ ਵਰਤੀਜੈ ॥
ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ॥੮॥

*(ਪੰਨਾ ੫੫੫)*

## 4. ਰਾਗੁ ਸੋਰਠਿ ਕੀ ਵਾਰ ਮਹਲੇ ੪ ਕੀ

ਇਸ ਵਾਰ ਦੀਆਂ ਕੁਲ 29 ਪਉੜੀਆਂ ਹਨ, ਜਿਨ੍ਹਾਂ ਨਾਲ 58 ਸਲੋਕ ਵੀ ਦਰਜ ਹਨ। ਇਸ ਵਾਰ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸਮੁੱਚੀ ਸ੍ਰਿਸ਼ਟੀ ਪਰਮਾਤਮਾ ਦੀ ਸਾਜੀ ਹੋਈ ਹੈ ਅਤੇ ਹਰ ਥਾਂ ਉਹ ਆਪ ਵਿਦਮਾਨ ਹੈ ਪਰੰਤੂ ਇਸ ਕੌਤਕ ਦੀ ਸਮਝ ਗੁਰੂ ਦੀ ਸਿੱਖਿਆ ਦੁਆਰਾ ਹੀ ਪੈਂਦੀ ਹੈ। ਆਮ ਆਦਮੀ ਮਾਇਆ ਦੇ ਮੋਹ ਵਿਚ ਫਸ ਕੇ ਪ੍ਰਭੂ ਵੱਲੋਂ ਮੁੱਖ ਮੋੜ ਲੈਂਦਾ ਹੈ, ਬੇਮੁਖ ਹੋ ਜਾਦਾ ਹੈ; ਜਿਸ ਕਾਰਨ ਉਹ ਆਪਣੇ ਮਨੁੱਖੀ ਲਕਸ਼ ਤੋਂ ਭਟਕ ਜਾਂਦਾ ਹੈ ਪਰੰਤੂ ਸਿਮਰਨ ਕਰਨ ਵਾਲਾ ਮਨੁੱਖ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਅਤੇ ਇਸ ਕਾਰਨ ਆਪਣੇ ਜੀਵਨ-ਉਦੇਸ਼ ਵਿਚ ਸਫਲ ਹੋ ਜਾਂਦਾ ਹੈ। ਸ੍ਰਿਸ਼ਟੀ ਦੇ ਦਸਤੂਰ ਨੂੰ ਸਮਝਾਉਂਦੇ ਹੋਏ ਗੁਰੂ ਸਾਹਿਬ ਬਖ਼ਸ਼ਿਸ਼ ਕਰਦੇ ਹਨ :

ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥
ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥
ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ ॥
ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ ॥
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ ॥੩॥

*(ਪੰਨਾ ੬੪੩)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਮਾਇਆ ਅਤੇ ਇਸ ਦਾ ਸਗਲ ਪਸਾਰਾ ਨਾਸ਼ਮਾਨ ਹੈ। ਜਦੋਂ ਮਨੁੱਖ ਮਰ ਜਾਂਦਾ ਹੈ ਤਾਂ ਮਾਇਆ ਨਾਲ ਨਹੀਂ ਜਾ ਸਕਦੀ ਬਲਕਿ ਮਾਇਆ ਦੇ ਪ੍ਰਭਾਵ ਅਧੀਨ ਕੀਤੇ ਪਾਪਾਂ ਦਾ ਬੋਝ ਹੀ ਨਾਲ ਜਾਂਦਾ ਹੈ। ਇਸੇ ਕਾਰਨ ਮਨੁੱਖ ਮੌਤ ਤੋਂ ਭੈਭੀਤ ਰਹਿੰਦਾ ਹੈ। ਪਰ ਜਿਹੜਾ ਮਨੁੱਖ ਮਾਇਆ ਦੀ ਹਕੀਕਤ ਨੂੰ ਸਮਝ ਲੈਂਦਾ ਹੈ, ਉਸ ਨੂੰ ਮੌਤ ਦਾ ਕੋਈ ਡਰ ਨਹੀਂ ਰਹਿੰਦਾ। ਦੇਖੋ:

**ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥**
**ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥**
**ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥**
**ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥**
**ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥੬॥** *(ਪੰਨਾ ੬੪੫)*

ਇਸ ਵਾਰ ਦੀ ਇਕ ਪਉੜੀ ਵਿਚ ਗੁਰੂ ਸਾਹਿਬ ਮਨੁੱਖਾ ਦੇਹੀ ਨੂੰ ਇਕ ਵੱਡਮੁੱਲੀ ਦਾਤ ਦਾ ਨਾਮ ਦਿੰਦੇ ਹਨ। ਇਸ ਦੇਹੀ ਦੀ ਮਹਿਮਾ ਨੂੰ ਕੋਈ ਗਿਆਨੀ ਪੁਰਸ਼ ਹੀ ਸਮਝ ਸਕਦਾ ਹੈ। ਦੇਖੋ:

**ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ॥**
**ਹਰਿ ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ॥**
**ਕੋਈ ਬੂਝੈ ਬੂਝਣਹਾਰਾ ਅੰਤਰਿ ਬਿਬੇਕੁ ਕਰਿ॥**
**ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ॥**
**ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ॥੧੧॥**

*(ਪੰਨਾ ੬੪੬-੪੭)*

(ਪਾਟੁ—ਰੇਸ਼ਮ। ਬਹੁ ਬਹੁ ਬਿਧਿ—ਕਈ ਵੰਨਗੀਆਂ ਦਾ।)

ਗੁਰੂ ਸਾਹਿਬ ਆਪਣੇ ਆਪ ਨੂੰ ਪ੍ਰਭੂ ਦੇ ਦਰ ਦਾ ਢਾਢੀ ਘੋਸ਼ਿਤ ਕਰਦੇ ਹਨ। ਪਰਮਾਤਮਾ ਸਭ ਦਾ ਦਾਤਾ ਹੈ ਅਤੇ ਇਸ ਦੁਨੀਆਂ ਵਿਚ ਰਹਿਣ ਵਾਲੇ ਸਾਰੇ ਪ੍ਰਾਣੀ ਉਸ ਦੇ ਭਿਖਾਰੀ ਹਨ। ਪਰਮਾਤਮਾ ਕਿਰਪਾ ਕਰ ਕੇ ਸਭ ਜੀਵ-ਜੰਤੂਆਂ ਨੂੰ ਦਾਨ ਦਿੰਦਾ ਰਹਿੰਦਾ ਹੈ:

**ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ॥**
**ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ॥**
**ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ॥**
**ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕ੍ਰਿਮ ਜੰਤਾ॥**
**ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ॥੨੦॥**

*(ਪੰਨਾ ੬੫੦)*

ਪਰਮਾਤਮਾ ਦੇ ਦਾਤਾਰ ਰੂਪ ਦਾ ਜੱਸ ਗਾਉਂਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸਾਰੇ ਜੀਵ-ਜੰਤੂ ਉਸੇ ਦਾ ਸ਼ੁਕਰ ਕਰਦੇ ਹਨ ਅਤੇ ਉਹੀ ਪਰਮਾਤਮਾ ਸਭ ਦੇ ਪਾਪਾਂ ਦਾ ਵਿਨਾਸ਼ ਕਰਨ ਵਾਲਾ ਹੈ:

ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ॥
ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥
ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥
ਭਗਤ ਜਨਾ ਕੈ ਸੰਗਿ ਪਾਪ ਗਵਾਵਣਾ॥
ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ॥੨੫॥

*(ਪੰਨਾ ੬੫੨)*

## 5. ਵਡਹੰਸ ਕੀ ਵਾਰ ਮਹਲਾ ੪

ਇਸ ਵਾਰ ਦੀਆਂ ਕੁਲ 21 ਪਉੜੀਆਂ ਹਨ ਅਤੇ ਇਹਨਾਂ ਨਾਲ 43 ਸਲੋਕ ਅੰਕਿਤ ਹਨ। ਇਸ ਵਾਰ ਵਿਚ ਪ੍ਰਭੂ ਅਤੇ ਸਤਿਗੁਰੂ ਦੀ ਮਹਿਮਾ ਦਾ ਉਲੇਖ ਹੋਇਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪ੍ਰਭੂ ਹਰ ਮਨੁੱਖ ਦੀ ਆਤਮਾ ਵਿਚ ਨਿਵਾਸ ਕਰਦਾ ਹੈ ਪਰ ਉਸ ਦੀ ਪ੍ਰਤੀਤ ਸਤਿਗੁਰੂ ਦੇ ਉਪਦੇਸ਼ ਦੁਆਰਾ ਹੀ ਹੁੰਦੀ ਹੈ। ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੋ ਕੇ ਨਾਮ ਜਪਦਾ ਹੈ, ਉਸ ਦੀਆਂ ਸਭ ਚਿੰਤਾਵਾਂ ਅਤੇ ਫ਼ਿਕਰ ਦੂਰ ਹੋ ਜਾਂਦੇ ਹਨ। ਗੁਰੂ ਰਾਮਦਾਸ ਜੀ ਨੇ ਇਸ ਵਾਰ ਨੂੰ 'ਲਲਾ ਬਹਿਲੀਮਾ ਕੀ ਧੁਨੀ' ਉਪਰ ਗਾਉਣ ਦਾ ਆਦੇਸ਼ ਦਿੱਤਾ ਹੈ। ਇਸ ਵਾਰ ਦੀ ਪਹਿਲੀ ਪਉੜੀ ਵਿਚ ਪਰਮਾਤਮਾ ਅਤੇ ਸਤਿਗੁਰੂ ਦਾ ਗੁਣਗਾਨ ਕੀਤਾ ਗਿਆ ਹੈ:

**ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ॥**
**ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ॥**
**ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ॥**
**ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ॥**
**ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ॥੧॥**

*(ਪੰਨਾ ੫੮੫)*

ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਪ੍ਰਹਿਲਾਦ ਭਗਤ, ਰਾਜਾ ਜਨਕ ਅਤੇ ਰਿਸ਼ੀ ਵਸ਼ਿਸ਼ਟ ਵਰਗੇ ਮਹਾਂਪੁਰਸ਼ਾਂ ਨੇ ਆਪਣੇ ਗੁਰੂਜਨਾਂ ਦੀ ਸਿੱਖਿਆ ਉਪਰ ਚੱਲ ਕੇ ਹੀ ਪਰਮਾਤਮਾ ਦੀ ਪ੍ਰਾਪਤੀ ਕੀਤੀ ਸੀ। ਗੁਰੂ ਦੀ ਅਗਵਾਈ ਤੋਂ ਬਿਨਾਂ ਪਰਮਾਤਮਾ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ:

**ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ॥**
**ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ॥**
**ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ॥**
**ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ॥**
**ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ॥੧੩॥** *(ਪੰਨਾ ੫੯੧)*

ਪ੍ਰਭੂ ਦੀ ਮਹਿਮਾ ਦਾ ਉਲੇਖ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਸ ਘਰ (ਦਿਲ) ਵਿਚ ਪਰਮਾਤਮਾ ਦੀ ਕਚਹਿਰੀ ਲੱਗਦੀ ਹੋਵੇ, ਉਸ ਦੀ ਮੁੱਠੀ ਵਿਚ ਸਮਝੋ ਸਾਰਾ ਜਹਾਨ ਆ ਜਾਂਦਾ ਹੈ। ਉਸ ਨੂੰ ਕਿਸੇ ਦਾ ਮੁਹਤਾਜ ਨਹੀਂ ਹੋਣਾ ਪੈਂਦਾ। ਮਨੁੱਖਾਂ

ਦੀ ਕਚਹਿਰੀ ਵਿਚੋਂ ਤਾਂ ਕੋਈ ਨੱਠ ਵੀ ਸਕਦਾ ਹੈ ਪਰ ਪਰਮਾਤਮਾ ਦੀ ਕਚਹਿਰੀ ਵਿਚੋਂ ਕੋਈ ਕਿਵੇਂ ਨੱਠ ਸਕਦਾ ਹੈ ? ਬੇਸ਼ੱਕ ਪਰਮਾਤਮਾ ਦੇ ਨਾਮ ਦੀ ਵਡਿਆਈ ਚੰਗੇ ਕਰਮਾਂ ਅਤੇ ਪਰਮਾਤਮਾ ਦੀ ਮਿਹਰ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ। ਦੇਖੋ :

ਜਿਸ ਕੈ ਘਰਿ ਦੀਬਾਨੁ ਹਰਿ ਹੋਵੈ
ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ॥
ਤਿਸ ਕਉ ਤਲਕੀ ਕਿਸੈ ਦੀ ਨਾਹੀ
ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥
ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ
ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥
ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ
ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ ॥
ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ
ਗੁਰਮੁਖਿ ਵਿਰਲੈ ਕਿਨੈ ਧਿਆਇਆ ॥੧੪॥ *(ਪੰਨਾ ੫੯੧)*

(ਘਰਿ—ਦਿਲ ਵਿਚ। ਦੀਬਾਨੁ—ਕਚਹਿਰੀ, ਹਜ਼ੂਰੀ। ਤਲਕੀ—ਅਧੀਨਗੀ, ਗ਼ੁਲਾਮੀ। ਮਾਣਸਾ ਕਿਅਹੁ—ਮਨੁੱਖਾਂ ਦੀਆਂ। ਰਹਦੇ ਖੁਹਦੇ—ਬਾਕੀ ਬਚਦੇ ਲੋਕ। ਕਰਮਿ—ਕਿਰਪਾ ਦੁਆਰਾ।)

### 6. ਬਿਲਾਵਲ ਕੀ ਵਾਰ ਮਹਲਾ ੪

ਇਸ ਵਾਰ ਦੀਆਂ ਕੁਲ 13 ਪਉੜੀਆਂ ਹਨ ਅਤੇ ਇਹਨਾਂ ਦੇ ਨਾਲ 27 ਸਲੋਕ ਸੰਯੁਕਤ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸਾਰਾ ਜਗਤ ਪਰਮਾਤਮਾ ਦਾ ਸਾਜਿਆ ਹੋਇਆ ਹੈ। ਉਸ ਦਾ ਸਿਮਰਨ ਗੁਰੂ ਦੀ ਸਿੱਖਿਆ ਦੁਆਰਾ ਕੀਤਾ ਜਾ ਸਕਦਾ ਹੈ। ਦੁਨੀਆਂ ਦੇ ਰਾਜੇ-ਰਾਣੇ ਵੀ ਪਰਮਾਤਮਾ ਨੇ ਪੈਦਾ ਕੀਤੇ ਹਨ ਅਤੇ ਪੀਰ-ਫ਼ਕੀਰ ਵੀ। ਉਹੀ ਮਨੁੱਖ ਵੱਡਾ ਸ਼ਾਹੂਕਾਰ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ-ਧਨ ਮੌਜੂਦ ਹੈ। ਨਾਮ-ਧਨ ਵਾਲੇ ਮਨੁੱਖ ਨੂੰ ਆਤਮਿਕ ਆਨੰਦ ਪ੍ਰਾਪਤ ਹੋ ਜਾਂਦਾ ਹੈ ਅਤੇ ਉਸ ਦੇ ਸਾਰੇ ਦੁੱਖ ਅਤੇ ਫ਼ਿਕਰ ਖ਼ਤਮ ਹੋ ਜਾਂਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਸ ਦੁਨੀਆਂ ਵਿਚ ਜਿਤਨੇ ਵੀ ਰਾਜੇ-ਰਜਵਾੜੇ ਹਨ, ਉਹ ਸਭ ਪਰਮਾਤਮਾ ਨੇ ਹੀ ਪੈਦਾ ਕੀਤੇ ਹਨ ਅਤੇ ਉਹ ਉਸ ਦੇ ਦਰ-ਘਰ ਦੇ ਮੰਗਤੇ ਹਨ। ਦੇਖੋ :

ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ
ਤਿਤਨੇ ਸਭਿ ਹਰਿ ਕੇ ਕੀਏ ॥
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ ॥
ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ
ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥
ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ
ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ ॥

ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ
ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ ॥੬॥

(ਪੰਨਾ ੮੫੧)

ਗੁਰੂ ਜੀ ਫ਼ੁਰਮਾਉਂਦੇ ਹਨ ਕਿ ਮਨੁੱਖੀ ਜੀਵਨ ਦਾ ਪ੍ਰਯੋਜਨ ਹਰਿ ਨਾਮ ਰੂਪੀ ਧਨ ਖੱਟਣਾ ਹੈ। ਜਿਹੜਾ ਵਿਅਕਤੀ ਇਸ ਪ੍ਰਯੋਜਨ ਵਿਚ ਅਸਫਲ ਰਹਿੰਦਾ ਹੈ, ਉਹ ਦੀਵਾਲੀਆ ਹੋ ਜਾਂਦਾ ਹੈ। ਉਹ ਭਿਖਾਰੀਆਂ ਦੇ ਵਾਂਗ ਇਧਰੋਂ-ਉਧਰੋਂ ਧਨ ਇਕੱਤਰ ਕਰਨ ਦੀ ਕੋਸ਼ਿਸ਼ ਤਾਂ ਕਰਦਾ ਹੈ ਪਰ ਉਸ ਨੂੰ ਕਿਧਰੋਂ ਵੀ ਖ਼ੈਰ ਨਹੀਂ ਮਿਲਦੀ। ਉਸ ਉਪਰ ਕੋਈ ਵਿਸ਼ਵਾਸ ਨਹੀਂ ਕਰਦਾ। ਇਹ ਧਨ ਸੇਵਕ-ਭਾਵਨਾ ਨਾਲ ਗੁਰੂ ਦੀ ਸ਼ਰਨ ਵਿਚ ਪੈ ਕੇ ਹੀ ਪ੍ਰਾਪਤ ਹੋ ਸਕਦਾ ਹੈ। ਹੋਰ ਕਿਧਰੋਂ ਨਹੀਂ ਲੱਭਦਾ, ਭਾਵੇਂ ਕੋਈ ਦੇਸ਼-ਦੇਸ਼ਾਂਤਰਾਂ ਵਿਚ ਭਟਕਦਾ ਫਿਰੇ। ਦੇਖੋ :

ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ
ਸੇ ਦੇਵਾਲੀਏ ਜੁਗ ਮਾਹਿ ॥
ਓਇ ਮੰਗਦੇ ਫਿਰਹਿ ਸਭ ਜਗਤ ਮਹਿ
ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥
ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ
ਸਗਵਾ ਭੀ ਆਪੁ ਲਖਾਹਿ ॥
ਜਿਸੁ ਧਨ ਕਾਰਣਿ ਚੁਗਲੀ ਕਰਹਿ
ਸੋ ਧਨੁ ਚੁਗਲੀ ਹਥਿ ਨ ਆਵੈ ਓਇ ਭਾਵੈ ਤਿਥੈ ਜਾਹਿ ॥
ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ
ਤਿਥਹੁ ਕਰਮਹੀਣ ਲੈ ਨ ਸਕਹਿ ਹੋਰ ਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ ॥੮॥

(ਪੰਨਾ ੮੫੨-੫੩)

(ਦੇਵਾਲੀਏ—ਹਾਰੇ ਹੋਏ, ਜਿਨ੍ਹਾਂ ਦਾ ਦੀਵਾਲਾ ਨਿਕਲ ਗਿਆ ਹੋਵੇ। ਮੁਹਿ ਥੁਕ...ਪਾਹਿ—ਕੋਈ ਉਹਨਾਂ ਦੇ ਮੂੰਹ ਉਪਰ ਥੁੱਕਦਾ ਵੀ ਨਹੀਂ। ਬਖੀਲੀ—ਨਿੰਦਾ-ਚੁਗ਼ਲੀ। ਸਗਵਾ—ਸਗੋਂ। ਲਖਾਹਿ—ਨਸ਼ਰ ਕਰ ਲੈਂਦੇ ਹਨ। ਸੇਵਕ ਭਾਇ—ਸੇਵਕ ਭਾਵਨਾ ਨਾਲ। ਕਰਮਹੀਣ—ਅਭਾਗੇ। ਦਿਸੰਤਰਿ—ਹੋਰ ਦੇਸ਼ਾਂ ਵਿਚ।)

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜੇ ਕੋਈ ਨਿੰਦਕ ਵਿਅਕਤੀ ਵੀ ਗੁਰੂ ਦੀ ਸ਼ਰਨ ਵਿਚ ਆ ਜਾਵੇ ਤਾਂ ਗੁਰੂ ਉਸ ਦੇ ਪਿਛਲੇ ਔਗੁਣਾਂ ਨੂੰ ਖ਼ਿਮਾ ਕਰ ਕੇ ਉਸ ਨੂੰ ਸਾਧਸੰਗਤ ਵਿਚ ਸ਼ਾਮਲ ਕਰ ਲੈਂਦਾ ਹੈ। ਜਿਵੇਂ ਮੀਂਹ ਪੈਣ ਤੋਂ ਬਾਅਦ ਗਲੀਆਂ-ਨਾਲੀਆਂ ਦਾ ਪਾਣੀ ਗੰਗਾ ਵਿਚ ਪੈ ਕੇ ਪਵਿੱਤਰ ਹੋ ਜਾਂਦਾ ਹੈ, ਇਸੇ ਪ੍ਰਕਾਰ ਨਿੰਦਕ ਲੋਕ ਵੀ ਸਾਧਸੰਗਤ ਵਿਚ ਸ਼ਾਮਲ ਹੋਣ ਪਿੱਛੋਂ ਗੁਰਮੁਖ ਵਿਅਕਤੀ ਬਣ ਜਾਂਦੇ ਹਨ ਅਤੇ ਉਹਨਾਂ ਦੇ ਹਿਰਦੇ ਸ਼ਾਂਤ ਹੋ ਜਾਂਦੇ ਹਨ। ਸਤਿਗੁਰੂ ਉਪਰ ਸ਼ਰਧਾ ਰੱਖਣ ਵਾਲੇ ਹਰ ਵਿਅਕਤੀ ਦਾ ਪਾਰ-ਉਤਾਰਾ ਹੋ ਜਾਂਦਾ ਹੈ।

## 7. ਸਾਰੰਗ ਕੀ ਵਾਰ ਮਹਲਾ ੪

ਇਸ ਵਾਰ ਦੀਆਂ ਕੁਲ 36 ਪਉੜੀਆਂ ਹਨ ਅਤੇ ਇਹਨਾਂ ਨਾਲ ਲੱਗੇ ਸਲੋਕਾਂ ਦੀ ਗਿਣਤੀ 74 ਹੈ। ਗੁਰੂ ਸਾਹਿਬ ਨੇ ਇਸ ਵਾਰ ਨੂੰ 'ਰਾਇ ਮਹਮੇ ਹਸਨੇ ਕੀ ਧੁਨਿ' ਉਪਰ ਗਾਉਣ ਦਾ ਆਦੇਸ਼ ਦਿੱਤਾ ਹੈ। 36 ਪਉੜੀਆਂ ਵਿਚੋਂ ਇਕ ਪਉੜੀ (ਪੈਂਤੀਵੀਂ) ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ। ਇਸ ਵਾਰ ਦੇ ਮਾਧਿਅਮ ਦੁਆਰਾ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਇਸ ਜਗਤ ਦੀ ਖੇਡ ਪਰਮਾਤਮਾ ਨੇ ਬਣਾਈ ਹੈ। ਤ੍ਰੈਗੁਣੀ ਮਾਇਆ ਦਾ ਮੋਹ ਵੀ ਉਸ ਨੇ ਆਪ ਹੀ ਰਚਿਆ ਹੈ। ਗੁਰੂ ਦੇ ਸਨਮੁਖ ਹੋ ਕੇ ਵਿਚਰਣ ਨਾਲ ਮਨੁੱਖ ਮਾਇਆ ਦੇ ਮੋਹ ਤੋਂ ਬਚ ਜਾਂਦਾ ਹੈ, ਉਸ ਦੀ ਰੁਚੀ ਵਿਕਾਰਾਂ ਵੱਲੋਂ ਹਟ ਜਾਂਦੀ ਹੈ ਅਤੇ ਉਹ ਆਪਣੀ ਜੀਵਨ-ਯਾਤਰਾ ਨੂੰ ਸਫ਼ਲ ਬਣਾ ਲੈਂਦਾ ਹੈ। ਪਰ ਬਹੁਤੇ ਲੋਕ ਮਾਇਆ ਦੇ ਆਕ੍ਰਸ਼ਣ ਵਿਚ ਹੀ ਬੱਝੇ ਰਹਿੰਦੇ ਹਨ, ਉਹਨਾਂ ਨੂੰ ਆਤਮਿਕ ਸੁਖ ਨਹੀਂ ਮਿਲਦਾ। ਉਹ ਆਪਣਾ ਅਨਮੋਲ ਜੀਵਨ ਨਸ਼ਟ ਕਰ ਬੈਠਦੇ ਹਨ। ਮਨਮੁਖ ਲੋਕ ਕੂੜ-ਕਪਟ ਕਰਦੇ ਹਨ, ਕੂੜਾ ਜੀਵਨ ਜਿਉਂਦੇ ਹਨ। ਦੇਖੋ:

**ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ॥**
**ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ॥**
**ਪੁਤ੍ਰ ਕਲਤ੍ਰ ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ॥**
**ਜਮ ਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ॥**
**ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ॥੩॥**

*(ਪੰਨਾ ੧੨੩੮)*

(ਦੂਜਾ—ਪਰਮਾਤਮਾ ਨੂੰ ਛੱਡ ਕੇ ਦੂਜੀਆਂ ਵਸਤਾਂ ਦਾ ਲੋਭ। ਆਲਾਇਆ—ਬੋਲਦੇ ਹਨ। ਕਲਤ੍ਰ—ਇਸਤਰੀ।)

ਗੁਰਮੁਖ ਵਿਅਕਤੀ ਨੂੰ ਜੀਵਨ ਦੀ ਸਹੀ ਸੋਝੀ ਹੋ ਜਾਂਦੀ ਹੈ। ਉਹ ਮਨ ਰੂਪੀ ਪੰਛੀ ਨੂੰ ਆਪਣੇ ਵੱਸ ਵਿਚ ਰੱਖਦਾ ਹੈ, ਉੱਠਦਿਆਂ-ਬਹਿੰਦਿਆਂ ਆਪਣੀ ਸੁਰਤਿ ਪ੍ਰਭੂ ਦੇ ਨਾਮ ਵਿਚ ਜੋੜੀ ਰੱਖਦਾ ਹੈ। ਇਸ ਵਿਧੀ ਦੁਆਰਾ ਉਸ ਦੇ ਅੰਦਰ ਸਹਿਜ ਅਤੇ ਸ਼ਾਂਤੀ ਉਪਜਦੀ ਹੈ। ਉਸ ਨੂੰ ਦੁਨਿਆਵੀ ਪਦਾਰਥਾਂ ਦੀ ਕੋਈ ਲਾਲਸਾ ਨਹੀਂ ਰਹਿੰਦੀ। ਮਾਇਆ ਉਸ ਦੀ ਦਾਸੀ ਬਣ ਜਾਂਦੀ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ॥**
**ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ॥**
**ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ॥**
**ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ॥**
**ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ॥੬॥**

*(ਪੰਨਾ ੧੨੪੦)*

ਮਨਮੁਖ ਅਤੇ ਗੁਰਮੁਖ ਵਿਅਕਤੀ ਦੀਆਂ ਜੀਵਨ-ਸ਼ੈਲੀਆਂ ਵਿਚ ਤੁਲਨਾ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਮਨਮੁਖ ਵਿਅਕਤੀ ਆਸਾਂ ਦੇ ਅੰਬਾਰ ਲਾਈ

ਰੱਖਦਾ ਹੈ ਪਰ ਜਦੋਂ ਉਸ ਦੀਆਂ ਆਸਾਂ ਪੂਰੀਆਂ ਨਹੀਂ ਹੁੰਦੀਆਂ ਤਾਂ ਉਹ ਬਹੁਤ ਦੁਖੀ ਹੁੰਦਾ ਹੈ। ਪਰ ਉਸ ਦੇ ਵਿਪਰੀਤ ਗੁਰਮੁਖ ਜੀਵਨ ਤੋਂ ਉਦਾਸ ਭਾਵ ਨਾਲ ਵਿਚਰਦਾ ਹੈ। ਇਸ ਕਾਰਨ ਉਹ ਪਰਮ ਸੁਖੀ ਰਹਿੰਦਾ ਹੈ। ਵਿਅਕਤੀ ਨੂੰ ਘਰ-ਬਾਰ ਤੋਂ ਨਿਰਲੇਪ/ਉਦਾਸ ਰਹਿਣਾ ਚਾਹੀਦਾ ਹੈ। ਜੇ ਉਹ ਪ੍ਰਭੂ ਦੇ ਭਾਣੇ ਵਿਚ ਰਹੇਗਾ ਤਾਂ ਉਸ ਨੂੰ ਸੋਗ ਜਾਂ ਵਿਜੋਗ ਕੁਝ ਨਹੀਂ ਕਹਿ ਸਕਦਾ। ਉਹ ਪ੍ਰਭੂ ਦੀ ਹਸਤੀ ਨਾਲ ਜੁੜਿਆ ਰਹਿੰਦਾ ਹੈ। ਦੇਖੋ :

**ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥**
**ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ॥**
**ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ॥**
**ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ॥**
**ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ॥੩੧॥**

*(ਪੰਨਾ ੧੨੪੯)*

## 8. ਕਾਨੜੇ ਕੀ ਵਾਰ ਮਹਲਾ ੪

ਇਸ ਵਾਰ ਦੀਆਂ ਕੁਲ 15 ਪਉੜੀਆਂ ਹਨ ਅਤੇ 80 ਸਲੋਕ ਹਨ। ਇਹ ਸਾਰੇ ਸਲੋਕ ਗੁਰੂ ਰਾਮਦਾਸ ਜੀ ਦੀ ਰਚਨਾ ਹਨ। ਗੁਰੂ ਸਾਹਿਬ ਨੇ ਇਸ ਵਾਰ ਨੂੰ 'ਮੂਸੇ ਦੀ ਧੁਨੀ' ਉਪਰ ਗਾਉਣ ਦਾ ਆਦੇਸ਼ ਦਿੱਤਾ ਹੈ। ਇਸ ਵਾਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਰੰਗਾ-ਰੰਗ ਦੀ ਸਾਰੀ ਸ੍ਰਿਸ਼ਟੀ ਪਰਮਾਤਮਾ ਨੇ ਆਪ ਸਾਜੀ ਹੈ ਅਤੇ ਉਹ ਇਸ ਵਿਚ ਨਿਵਾਸ ਵੀ ਕਰਦਾ ਹੈ। ਪਰ ਹਰ ਥਾਂ ਵਿਆਪਕ ਹੁੰਦਿਆਂ ਹੋਇਆਂ ਵੀ ਉਹ ਨਿਰਲੇਪ ਰਹਿੰਦਾ ਹੈ। ਜਿਹੜਾ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਕੇ ਪ੍ਰਭੂ ਦਾ ਨਾਮ ਜਪਦਾ ਹੈ, ਉਹ ਮਾਇਆ ਦੇ ਆਕ੍ਰਸ਼ਣ ਵਿਚ ਨਹੀਂ ਫਸਦਾ। ਉਸੇ ਵਿਅਕਤੀ ਦਾ ਜੀਵਨ ਸਫਲ ਹੈ ਜੋ ਗੁਰੂ ਦੇ ਸਨਮੁਖ ਰਹਿ ਕੇ ਪਰਮਾਤਮਾ ਦੀ ਸਿਫ਼ਤ-ਸਲਾਹ ਵਿਚ ਆਪਣਾ ਜੀਵਨ ਬਤੀਤ ਕਰਦਾ ਹੈ। ਉਸ ਦੀ ਜਨਮਾਂ-ਜਨਮਾਂਤਰਾਂ ਦੀ ਮੈਲ ਲਹਿ ਜਾਂਦੀ ਹੈ। ਪਰਮਾਤਮਾ ਦੀ ਵਡਿਆਈ ਦਾ ਬਖਾਣ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ॥**
**ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ ਹੋਨਾ॥**
**ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ ਕਟੋਨਾ॥**
**ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ॥**
**ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ**
**ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ॥੫॥**

*(ਪੰਨਾ ੧੩੧੫)*

(ਵਡੌਨਾ—ਵੱਡੇ। ਹਰੇ ਤੇ ਹੋਨਾ—ਉਹ ਹਰੀ ਰੂਪ ਹੋ ਜਾਂਦੇ ਹਨ। ਕਟੋਨਾ—ਕਰੋੜਾਂ। ਆਦਿ ਸਤੇ—ਆਰੰਭ ਵਿਚ ਸੱਚ ਸੀ। ਦਾਸੁ ਦਸੋਨਾ—ਦਾਸਾਂ ਦਾ ਦਾਸ।)

ਇਸ ਵਾਰ ਦਾ ਇਕ ਹੋਰ ਪ੍ਰਮੁੱਖ ਸੂਤਰ ਸਤਿਗੁਰੂ ਦੀ ਮਹਿਮਾ ਨੂੰ ਬਿਆਨ ਕਰਨਾ ਹੈ। ਗੁਰੂ ਸਾਹਿਬ ਆਪਣੇ ਸਿੱਖਾਂ-ਸੇਵਕਾਂ ਨੂੰ ਸਤਿਗੁਰੂ ਤੋਂ ਬਲਿਹਾਰ ਜਾਣ ਦਾ

ਸੰਦੇਸ਼ ਦਿੰਦੇ ਹਨ। ਸਤਿਗੁਰੂ ਆਪਣੇ ਸਿੱਖਾਂ ਦੀ ਜੀਵਨ-ਸ਼ੈਲੀ ਨੂੰ ਬਦਲ ਦਿੰਦਾ ਹੈ। ਮਾਇਆ ਦੇ ਆਕ੍ਰਸ਼ਣ ਵਿਚ ਬੱਝੇ ਲੋਕਾਂ ਨੂੰ ਜੀਵਨ ਦੀ ਨਵੀਂ ਜਾਚ ਸਿੱਖਣ ਲਈ ਇਕ ਮਾਡਲ ਚਾਹੀਦਾ ਹੁੰਦਾ ਹੈ। ਸਤਿਗੁਰੂ ਦੇ ਰੂਪ ਵਿਚ ਉਹਨਾਂ ਨੂੰ ਅਜਿਹਾ ਮਾਡਲ ਮਿਲ ਜਾਂਦਾ ਹੈ ਜਿਸ ਕਾਰਨ ਉਹਨਾਂ ਦੇ ਸਿੱਖ ਵੀ ਨਵੀਂ ਜੀਵਨ-ਸ਼ੈਲੀ ਅਪਣਾਉਣ ਦਾ ਸਾਹਸ ਕਰ ਲੈਂਦੇ ਹਨ। ਸਤਿਗੁਰੂ ਦੀ ਮਹਿਮਾ ਨੂੰ ਸਥਾਪਿਤ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

> ਹਉ ਵਾਰਿਆ ਤਿਨ ਕਉ ਸਦਾ ਸਦਾ
> ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ॥
> ਤਿਨ ਕਉ ਮਿਲਿਆ ਮੇਰਾ ਸਤਿਗੁਰੂ
> ਜਿਨ ਕਉ ਧੁਰਿ ਮਸਤਕਿ ਲੇਖਿਆ॥
> ਹਰਿ ਅਗਮੁ ਧਿਆਇਆ ਗੁਰਮਤੀ
> ਤਿਸੁ ਰੂਪੁ ਨਹੀ ਪ੍ਰਭ ਰੇਖਿਆ॥
> ਗੁਰ ਬਚਨਿ ਧਿਆਇਆ ਜਿਨਾ ਅਗਮੁ
> ਹਰਿ ਤੇ ਠਾਕੁਰ ਸੇਵਕ ਰਲਿ ਏਕਿਆ॥
> ਸਭਿ ਕਹਹੁ ਮੁਖਹੁ ਨਰ ਨਰਹਰੇ ਨਰ ਨਰਹਰੇ ਨਰ ਨਰਹਰੇ
> ਹਰਿ ਲਾਹਾ ਹਰਿ ਭਗਤਿ ਵਿਸੇਖਿਆ॥੯॥

*(ਪੰਨਾ ੧੩੧੬)*

(ਰੂਪੁ...ਰੇਖਿਆ—ਜਿਸ ਦਾ ਕੋਈ ਰੰਗ-ਰੂਪ ਨਹੀਂ। ਏਕਿਆ—ਅਭੇਦ ਹੋ ਗਏ। ਕਰਹਰੇ—ਜੀਵਾਂ ਦਾ ਮਾਲਕ। ਲਾਹਾ—ਲਾਭ, ਖੱਟੀ। ਵਿਸੇਖਿਆ—ਵਿਸ਼ੇਸ਼, ਉਚੇਚਾ।)

ਇਸ ਵਾਰ ਦੇ ਅੰਤ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰਨ ਵਾਲੇ ਵਿਅਕਤੀ ਦੇ ਮਨ ਉਪਰ ਜੰਮੀ ਹੋਈ ਵਿਕਾਰਾਂ ਦੀ ਮੈਲ ਉਤਰ ਜਾਂਦੀ ਹੈ। ਉਸ ਦੀ ਕੋਈ ਇੱਛਾ, ਅਕਾਂਖਿਆ ਨਹੀਂ ਰਹਿੰਦੀ। ਨਾ ਕੇਵਲ ਉਸ ਦਾ ਆਪਣਾ ਪਾਰ-ਉਤਾਰਾ ਹੋ ਜਾਂਦਾ ਹੈ ਬਲਕਿ ਉਸ ਦੀ ਸੰਗਤ ਵਿਚ ਰਹਿਣ ਵਾਲੇ ਹੋਰ ਲੋਕ ਵੀ ਆਵਾਗਵਣ ਦੇ ਬੰਧਨ ਤੋਂ ਮੁਕਤ ਹੋ ਜਾਂਦੇ ਹਨ:

> ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ॥
> ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ॥
> ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ॥
> ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ॥
> ਜਨੁ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿ ਪ੍ਰਭ ਭਾਵੈ॥੧੫॥

*(ਪੰਨਾ ੧੩੧੮)*

## ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੀਆਂ ਛੇ ਵਾਰਾਂ ਸੰਕਲਿਤ ਹਨ। ਇਹ ਵਾਰਾਂ ਰਾਗ ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਅਤੇ ਬਸੰਤ ਵਿਚ

ਉਚਾਰੀਆਂ ਗਈਆਂ ਹਨ। ਪ੍ਰੋ. ਸਾਹਿਬ ਸਿੰਘ ਦਾ ਵਿਚਾਰ ਹੈ ਕਿ ਆਰੰਭ ਵਿਚ ਵਾਰਾਂ ਕੇਵਲ ਪਉੜੀਆਂ ਵਿਚ ਹੀ ਰਚੀਆਂ ਗਈਆਂ ਸਨ, ਜੋ ਵਾਰ-ਲੇਖਣ ਦਾ ਮੂਲ ਵਿਧਾਨ ਹੈ ਪਰੰਤੂ ਆਸ਼ੇ ਨੂੰ ਸਪੱਸ਼ਟ ਕਰਨ ਅਤੇ ਮੂਲ ਸਰੋਕਾਰ ਦੀ ਵਿਆਖਿਆ ਹਿਤ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਪਉੜੀਆਂ ਦੇ ਨਾਲ ਵੱਖ-ਵੱਖ ਗੁਰੂ ਸਾਹਿਬਾਨ ਵੱਲੋਂ ਰਚੇ ਗਏ ਸਲੋਕ ਵੀ ਜੋੜ ਦਿੱਤੇ। ਇਹਨਾਂ ਸਲੋਕਾਂ ਨਾਲ ਵਾਰਾਂ ਦਾ ਅਭਿਵਿਅਕਤੀ ਪੱਖ ਵੀ ਕਾਫ਼ੀ ਸੁੰਦਰ ਹੋ ਗਿਆ ਹੈ। ਗੁਰੂ ਅਰਜਨ ਸਾਹਿਬ ਦੁਆਰਾ ਰਚਿਤ ਵਾਰਾਂ ਦਾ ਸੰਖੇਪ ਪਰਿਚਯ ਇਸ ਪ੍ਰਕਾਰ ਹੈ:

### 1. ਗਉੜੀ ਕੀ ਵਾਰ ਮਹਲਾ ੫

ਇਸ ਵਾਰ ਦੀਆਂ ਕੁਲ 21 ਪਉੜੀਆਂ ਹਨ ਅਤੇ ਹਰ ਪਉੜੀ ਨਾਲ ਦੋ-ਦੋ ਸਲੋਕ ਅੰਕਿਤ ਕੀਤੇ ਗਏ ਹਨ। ਇਸ ਪ੍ਰਕਾਰ ਸਲੋਕਾਂ ਦੀ ਕੁਲ ਸੰਖਿਆ 42 ਬਣ ਗਈ ਹੈ। ਹਰ ਪਉੜੀ ਦੀਆਂ ਪੰਜ-ਪੰਜ ਪੰਕਤੀਆਂ ਹਨ। ਵਾਰ ਨੂੰ 'ਰਾਇ ਕਮਾਲ ਮੌਜਦੀ ਕੀ ਵਾਰ ਦੀ ਧੁਨੀ' ਉਪਰ ਗਾਉਣ ਦਾ ਆਦੇਸ਼ ਦਿੱਤਾ ਗਿਆ ਹੈ। ਇਸ ਵਾਰ ਦੇ ਮਾਧਿਅਮ ਦੁਆਰਾ ਗੁਰੂ ਸਾਹਿਬ ਦਰਸਾਉਂਦੇ ਹਨ ਕਿ ਪਰਮਾਤਮਾ ਹਰ ਵਿਅਕਤੀ ਦੀ ਆਤਮਾ ਵਿਚ ਮੌਜੂਦ ਹੈ ਪਰ ਉਸੇ ਵਿਅਕਤੀ ਦੇ ਜੀਵਨ ਨੂੰ ਸਫਲ ਕਿਹਾ ਜਾ ਸਕਦਾ ਹੈ ਜੋ ਗੁਰੂ ਦੇ ਦੱਸੇ ਮਾਰਗ ਉਪਰ ਚੱਲਦਾ ਹੈ ਅਤੇ ਪਰਮਾਤਮਾ ਦਾ ਸਿਮਰਨ ਕਰਦਾ ਹੈ। ਮਾਇਆ ਦੇ ਪਿੱਛੇ ਲੱਗਣ ਵਾਲਾ ਮਨੁੱਖ ਆਪਣਾ ਲੋਕ ਤੇ ਪਰਲੋਕ ਦੋਵੇਂ ਨਸ਼ਟ ਕਰ ਬੈਠਦਾ ਹੈ। ਦੇਖੋ:

**ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ॥**
**ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ॥**
**ਮਨ ਤਨ ਭੀਤਰਿ ਮਉਲਿਆ ਹਰਿ ਰੰਗਿ ਜਨੁ ਰਾਤਾ॥**
**ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ॥**
**ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ॥੬॥**

*(ਪੰਨਾ ੩੧੯)*

(ਰਾਸਿ—ਪੂੰਜੀ। ਭਾਇਰਹੁ—ਭਰਾਵੋ। ਬਿਧਾਤਾ—ਸਿਰਜਣਹਾਰ ਪਰਮਾਤਮਾ। ਮਉਲਿਆ—ਵਿਗਸਿਆ, ਖਿੜਿਆ। ਖਾਤਾ—ਦੋਸ਼ਾਂ-ਵਿਕਾਰਾਂ ਨੂੰ ਨਸ਼ਟ ਕਰ ਦਿੱਤਾ ਹੈ।)

ਇਸ ਵਾਰ ਵਿਚ ਗੁਰੂ ਸਾਹਿਬ ਇਕ ਸੱਚੇ ਸਾਧੂ ਦੇ ਗੁਣ-ਲੱਛਣ ਬਿਆਨ ਕਰਦੇ ਹਨ। ਆਪ ਅਨੁਸਾਰ ਉਸੇ ਵਿਅਕਤੀ ਨੂੰ ਸਾਧੂ ਮੰਨਿਆ ਜਾ ਸਕਦਾ ਹੈ, ਜਿਸ ਨੂੰ ਮਿਲਣ ਨਾਲ ਸਿੱਖ ਦਾ ਪਾਰ-ਉਤਾਰਾ ਹੋ ਜਾਵੇ, ਆਵਾਗਉਣ ਤੋਂ ਛੁਟਕਾਰਾ ਹੋ ਜਾਏ ਅਤੇ ਮੌਤ ਦਾ ਡਰ ਨਾ ਰਹੇ। ਆਪਣੇ ਸਿੱਖਾਂ ਨੂੰ ਭਵਸਾਗਰ ਤੋਂ ਪਾਰ ਉਤਾਰਨ ਵਾਲੇ ਵਿਅਕਤੀ ਨੂੰ ਹੀ ਸਾਧੂ ਦਾ ਦਰਜਾ ਦਿੱਤਾ ਜਾ ਸਕਦਾ ਹੈ। ਦੇਖੋ:

**ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ॥**
**ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ॥**

ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ ॥
ਹਰਿ ਗੁਣ ਗੁੰਫਹੁ ਮਨਿ ਮਾਲ ਹਰਿ ਸਭ ਮਲੁ ਪਰਹਰੀਐ ॥
ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ ॥੧੧॥

*(ਪੰਨਾ ੩੨੦)*

(ਨੀਸਾਣੀ—ਨਿਸ਼ਾਨੀ। ਭੇਟਤ—ਮਿਲਣ ਨਾਲ। ਜਮਕੰਕਰੁ—ਜਮਾਂ ਦਾ ਦਾਸ। ਬਹੁੜਿ—ਦੋਬਾਰਾ। ਬਿਖੁ—ਜ਼ਹਿਰ। ਗੁੰਫਹੋ—ਗੁੰਦੋ। ਪਰਹਰੀਐ—ਦੂਰ ਹੋ ਜਾਂਦੀ ਹੈ। ਨਰਹਰੀਐ—ਨਰਾਂ ਦਾ ਸੁਆਮੀ, ਪਰਮਾਤਮਾ।)

'ਵਾਰ' ਦੀ ਇਕ ਪਉੜੀ ਵਿਚ ਗੁਰੂ ਸਾਹਿਬ ਸਫਲ ਜੀਵਨ ਦੀ ਕੁੰਜੀ ਪੇਸ਼ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਜੇ ਵਿਅਕਤੀ ਸੁਖੀ ਰਹਿਣਾ ਚਾਹੁੰਦਾ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਸੱਚ ਦੀ ਕਿਰਤ-ਵਿਰਤ ਕਰੇ, ਸੱਚ ਉਪਰ ਪਹਿਰਾ ਦੇਵੇ। ਉਹ ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਸਮਝ ਕੇ ਉਸ ਦੇ ਨਾਮ ਦਾ ਸਿਮਰਨ ਕਰਦਾ ਰਹੇ। ਨਿਮਰਤਾ ਧਾਰਨ ਕਰੇ ਅਤੇ ਆਪਣੇ ਆਪ ਨੂੰ ਸਭ ਦੇ ਪੈਰਾਂ ਦੀ ਧੂੜ ਸਮਝੇ। ਉਹ ਕਿਸੇ ਨੂੰ ਦੁੱਖ ਨਾ ਦੇਵੇ, ਅਜਿਹੀ ਜੀਵਨ-ਸ਼ੈਲੀ ਨੂੰ ਅਪਨਾਉਣ ਦੁਆਰਾ ਉਹ ਪੂਰੇ ਮਾਨ-ਸਨਮਾਨ ਨਾਲ ਪ੍ਰਭੂ ਦੇ ਘਰ ਜਾ ਸਕਦਾ ਹੈ।

ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥
ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥
ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ ॥੧੭॥

*(ਪੰਨਾ ੩੨੨)*

## 2. ਰਾਗ ਗੂਜਰੀ ਵਾਰ ਮਹਲਾ ੫

ਇਸ ਵਾਰ ਦੀਆਂ ਕੁਲ 21 ਪਉੜੀਆਂ ਹਨ, ਹਰ ਪਉੜੀ ਨਾਲ ਦੋ-ਦੋ ਸਲੋਕ ਹਨ; ਇਸ ਪ੍ਰਕਾਰ ਸਲੋਕਾਂ ਦੀ ਕੁਲ ਗਿਣਤੀ 42 ਹੈ। ਇਹ ਸਾਰੇ ਸਲੋਕ ਗੁਰੂ ਅਰਜਨ ਦੇਵ ਜੀ ਦੇ ਰਚੇ ਹੋਏ ਹਨ। ਹਰ ਪਉੜੀ ਵਿਚ ਪੰਕਤੀਆਂ ਦੀ ਗਿਣਤੀ 8 ਹੈ, ਕੇਵਲ ਵੀਹਵੀਂ ਪਉੜੀ ਦੀਆਂ 5 ਤੁਕਾਂ ਹਨ। ਇਸ ਵਾਰ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਹ ਸਾਰਾ ਜਗਤ ਪ੍ਰਭੂ ਨੇ ਆਪ ਰਚਿਆ ਹੈ, ਵਿਕਾਰਾਂ ਦੀ ਹੋਂਦ ਵੀ ਉਸੇ ਦੀ ਰਜ਼ਾ ਦੇ ਅਨੁਸਾਰ ਹੈ। ਪਰ ਇਹਨਾਂ ਵਿਕਾਰਾਂ ਤੋਂ ਮਨੁੱਖ ਆਪਣੀ ਚਤੁਰਾਈ ਨਾਲ ਨਹੀਂ ਬਚ ਸਕਦਾ। ਜਿਸ ਮਨੁੱਖ ਉਪਰ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ, ਉਸ ਨੂੰ ਸਤਿਗੁਰੂ ਪ੍ਰਾਪਤ ਹੋ ਜਾਂਦਾ ਹੈ ਅਤੇ ਉਸ ਦੀ ਸਿੱਖਿਆ ਦੁਆਰਾ ਮਨੁੱਖ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ। ਗੁਰੂ ਸਾਹਿਬ ਮਨੁੱਖ ਨੂੰ ਉਪਦੇਸ਼ ਦਿੰਦੇ ਹਨ ਕਿ ਜੇ ਉਸ ਨੂੰ ਕੋਈ ਤਕਲੀਫ਼ ਹੈ ਤਾਂ ਉਹ ਸਤਿਗੁਰੂ ਦੇ ਸਨਮੁਖ ਅਰਦਾਸ ਕਰੇ। ਸਤਿਗੁਰੂ ਉਸ ਦੇ ਸਾਰੇ ਦੁੱਖਾਂ ਦਾ ਨਿਵਾਰਨ ਕਰ ਦੇਵੇਗਾ। ਦੇਖੋ:

ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥
ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ ॥
ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ ॥
ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ ॥
ਖਿਨ ਮਹਿ ਕਰੇ ਨਿਹਾਲੁ ਊਣੇ ਸੁਭਰ ਭਰਿ ॥
ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ ॥
ਸੋ ਲਗਾ ਸਤਿਗੁਰ ਸੇਵ ਜਾ ਕਉ ਕਰਮੁ ਧੁਰਿ ॥੬॥

*(ਪੰਨਾ ੫੧੯)*

ਇਸ ਵਾਰ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਮੁਕਤੀ ਦੀ ਪ੍ਰਾਪਤੀ ਲਈ ਘਰ-ਬਾਰ ਤਿਆਗਣ, ਕਰਮ-ਕਾਂਡ ਕਰਨ, ਮੌਨ ਧਾਰਨ ਜਾਂ ਭੁੱਖਾ-ਪਿਆਸਾ ਰਹਿਣ ਦੀ ਕੋਈ ਜ਼ਰੂਰਤ ਨਹੀਂ ਹੈ ਬਲਕਿ ਸੰਸਾਰ ਵਿਚ ਸਹਿਜ-ਭਾਵ ਨਾਲ ਵਿਚਰਦਾ ਹੋਇਆ ਵੀ ਮਨੁੱਖ ਮੁਕਤ ਹੋ ਸਕਦਾ ਹੈ। ਪਰ ਇਸ ਮੰਤਵ ਲਈ ਪੂਰੇ ਸਤਿਗੁਰੂ ਦੀ ਅਗਵਾਈ ਹੋਣੀ ਚਾਹੀਦੀ ਹੈ : **ਨਾਨਕ ਸਤਿਗੁਰ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥** ਇਸੇ ਤਰ੍ਹਾਂ ਆਪ ਮਨੁੱਖ ਨੂੰ ਉੱਦਮ ਅਤੇ ਕਮਾਈ ਕਰਨ ਦਾ ਉਪਦੇਸ਼ ਵੀ ਦਿੰਦੇ ਹਨ : **ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥** ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸ੍ਰਿਸ਼ਟੀ ਦਾ ਸਾਰਾ ਦਸਤੂਰ ਪ੍ਰਭੂ ਦੇ ਹੁਕਮ ਅਧੀਨ ਚੱਲ ਰਿਹਾ ਹੈ; ਜਿਥੇ ਉਹ ਕਿਸੇ ਵਿਅਕਤੀ ਨੂੰ ਰੱਖਣਾ ਚਾਹੁੰਦਾ ਹੈ, ਉਹ ਉਥੇ ਹੀ ਰਹਿੰਦਾ ਹੈ। ਜਿਹੜੇ ਮਨੁੱਖਾਂ ਨੂੰ ਇਸ ਗੱਲ ਦੀ ਸੋਝੀ ਹੋ ਜਾਂਦੀ ਹੈ, ਉਹਨਾਂ ਨੂੰ ਕੋਈ ਦੁੱਖ ਨਹੀਂ ਪੋਹ ਸਕਦਾ। ਦੇਖੋ :

ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥
ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥
ਨਾਮ ਤੇਰੈ ਕੈ ਰੰਗਿ ਦੁਰਮਤਿ ਧੋਵਣਾ ॥
ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ ॥
ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥
ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥
ਜਿਨ੍ਹੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ ॥
ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥੧੮॥

*(ਪੰਨਾ ੫੨੩)*

### 3. ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ

ਇਸ ਵਾਰ ਦੀਆਂ ਕੁਲ 20 ਪਉੜੀਆਂ ਹਨ। ਹਰ ਪਉੜੀ ਨਾਲ ਦੋ-ਦੋ ਸਲੋਕ ਅੰਕਿਤ ਹਨ, ਜੋ ਗੁਰੂ ਅਰਜਨ ਦੇਵ ਜੀ ਦੀ ਰਚਨਾ ਹਨ। ਹਰ ਪਉੜੀ ਵਿਚ ਪੰਕਤੀਆਂ

ਦੀ ਗਿਣਤੀ ਪੰਜ-ਪੰਜ ਹੈ। ਗੁਰੂ ਸਾਹਿਬ ਨੇ ਇਸ ਬਾਣੀ ਵਿਚ ਦਰਸਾਇਆ ਹੈ ਕਿ ਹਰ ਮਨੁੱਖ ਦੇ ਹਿਰਦੇ ਵਿਚ ਉਸ ਪਰਮਾਤਮਾ ਦਾ ਨਿਵਾਸ ਹੈ। ਉਹ ਜੋ ਚਾਹੁੰਦਾ ਹੈ ਸ੍ਰਿਸ਼ਟੀ ਵਿਚ ਉਸੇ ਤਰ੍ਹਾਂ ਨਾਲ ਹੁੰਦਾ ਹੈ। ਉਹ ਇਕ ਛਿਣ ਵਿਚ ਕੁਝ ਦਾ ਕੁਝ ਬਣਾ ਦਿੰਦਾ ਹੈ ਪਰ ਜੇ ਉਹ ਚਾਹੇ ਤਾਂ ਅਗਲੇ ਛਿਣ ਉਸ ਨੂੰ ਮਿਟਾ ਵੀ ਸਕਦਾ ਹੈ। ਪਰ ਉਸ ਦੇ ਇਸ ਰਹੱਸ ਦੀ ਕਿਸੇ ਨਿਰਮਲ ਵਿਅਕਤੀ ਨੂੰ ਹੀ ਸੋਝੀ ਆ ਸਕਦੀ ਹੈ। ਦੇਖੋ:

ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥
ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥
ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥
ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥
ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥੧॥

*(ਪੰਨਾ ੭੦੬)*

ਇਸ ਵਾਰ ਦੇ ਮਾਧਿਅਮ ਦੁਆਰਾ ਗੁਰੂ ਸਾਹਿਬ ਸਪੱਸ਼ਟ ਕਰਦੇ ਹਨ ਕਿ ਸਫਲ ਜੀਵਨ ਦੀ ਕਸੌਟੀ ਐਸ਼-ਆਰਾਮ ਨਹੀਂ ਹੈ। ਜੇ ਕੋਈ ਸੋਚੇ ਕਿ ਜੀਵਨ ਦੀਆਂ ਸਾਰੀਆਂ ਸੁਖ-ਸਹੂਲਤਾਂ ਮਿਲ ਜਾਣ ਨਾਲ ਉਹ ਸੁਖੀ ਹੋ ਜਾਵੇਗਾ ਤਾਂ ਇਹ ਉਸ ਦੀ ਭੁੱਲ ਹੈ। ਰਾਜਿਆਂ-ਮਹਾਰਾਜਿਆਂ ਪਾਸ ਸਭ ਕੁਝ ਹੁੰਦਾ ਹੈ ਪਰ ਇਸ ਦੇ ਬਾਵਜੂਦ ਉਹਨਾਂ ਨੂੰ ਸੁਖੀ ਨਹੀਂ ਮੰਨਿਆ ਜਾ ਸਕਦਾ। ਦੇਖੋ:

ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥
ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥
ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥
ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥੬॥

*(ਪੰਨਾ ੭੦੭)*

(ਸੁੰਦਰ ਸੇਜ—ਸੁੰਦਰ ਨਾਰੀਆਂ ਦਾ ਸਾਥ। ਗ੍ਰਿਹ ਸੋਇਨ—ਸੋਨੇ ਦੇ ਘਰ। ਵਿਸੂਰੇ—ਚਿੰਤਾ, ਘਾਟ। ਵਿਸਟਾ ਕੇ ਕੀਰੇ—ਗੰਦਗੀ ਵਿਚ ਰੀਂਗਣ ਵਾਲੇ ਕੀੜੇ। ਧੀਰੇ—ਧੀਰਜ, ਸ਼ਾਂਤੀ।)

ਦੂਜੇ ਪਾਸੇ ਇਕ ਅਤਿਅੰਤ ਗ਼ਰੀਬ ਅਤੇ ਮਾਮੂਲੀ ਵਿਅਕਤੀ ਦਾ ਚਿੱਤਰ ਉਲੀਕਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਭਾਵੇਂ ਕੋਈ ਵਿਅਕਤੀ ਟੁੱਟੀ ਹੋਈ ਝੁੱਗੀ ਵਿਚ ਰਹਿੰਦਾ ਹੋਵੇ, ਉਸ ਪਾਸ ਨਾ ਰੂਪ ਹੋਵੇ, ਨਾ ਧਨ। ਕੋਈ ਸੰਗੀ-ਸਾਥੀ ਵੀ ਨਾ ਹੋਵੇ ਪਰੰਤੂ ਜੇ ਉਸ ਦਾ ਮਨ ਪ੍ਰਭੂ ਦੇ ਨਾਮ ਵਿਚ ਭਿੱਜਾ ਹੋਇਆ ਹੈ ਤਾਂ ਉਸ ਨੂੰ ਸਾਰੀ ਸ੍ਰਿਸ਼ਟੀ ਦਾ ਸ਼ਹਿਨਸ਼ਾਹ ਸਮਝੋ। ਉਸ ਪੁਰਸ਼ ਦੇ ਚਰਨਾਂ ਦੀ ਧੂੜ ਨਾਲ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ:

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥

ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥੭॥

*(ਪੰਨਾ ੭੦੭)*

(ਬਸਤਾ—ਰਹਿੰਦਾ ਹੋਵੇ। ਝੁੰਪੜੀ—ਝੁੱਗੀ। ਚੀਰ—ਕੱਪੜੇ। ਛਿੰਨਾ—ਫਟੇ ਹੋਏ। ਪਤਿ—ਇੱਜ਼ਤ। ਉਦਿਆਨ—ਜੰਗਲ। ਭ੍ਰਮਿੰਨਾ—ਭਟਕਦਾ ਹੋਵੇ। ਇਠ—ਪਿਆਰਾ ਮਿੱਤਰ। ਸਿੰਨਾ—ਸਾਕ ਸੈਣ। ਉਧਰੈ—ਬਚ ਜਾਂਦਾ ਹੈ।)

## 4. ਰਾਮਕਲੀ ਕੀ ਵਾਰ ਮਹਲਾ ੫

ਇਸ ਵਾਰ ਵਿਚ ਪਉੜੀਆਂ ਦੀ ਗਿਣਤੀ 22 ਹੈ ਅਤੇ ਹਰ ਪਉੜੀ ਵਿਚ ਅੱਠ-ਅੱਠ ਪੰਕਤੀਆਂ ਹਨ। ਵਾਰ ਨਾਲ ਲੱਗੇ ਸਲੋਕ ਵੀ ਗੁਰੂ ਅਰਜਨ ਸਾਹਿਬ ਦੀ ਰਚਨਾ ਹਨ। ਹਰ ਪਉੜੀ ਦੇ ਆਰੰਭ ਵਿਚ 2-2 ਸਲੋਕ ਆਏ ਹਨ। ਗੁਰੂ ਸਾਹਿਬ ਨੇ ਵਾਰ ਦੀਆਂ ਮੁੱਢਲੀਆਂ ਪਉੜੀਆਂ ਵਿਚ ਪਰਮਾਤਮਾ ਦੀ ਸਿਫ਼ਤ-ਸਲਾਹ ਕੀਤੀ ਹੈ। ਪਹਿਲੀ ਪਉੜੀ ਦਾ ਤੁਕਾਂਤ-ਪ੍ਰਬੰਧ ਆਪਣੀ ਅਦਭੁੱਤ ਰਚਨਾਤਮਕ ਸ਼ਕਤੀ ਦਾ ਪ੍ਰਮਾਣ ਹੈ। ਦੇਖੋ :

ਥਟਣਹਾਰੈ ਥਾਟੁ ਆਪੇ ਹੀ ਥਟਿਆ॥
ਆਪੇ ਪੂਰਾ ਸਾਹੁ ਆਪੇ ਹੀ ਖਟਿਆ॥
ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ॥
ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ॥
ਅਗਮ ਅਥਾਹ ਬੇਅੰਤ ਪਰੈ ਪਰਟਿਆ॥
ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ॥
ਕੋਇ ਨ ਜਾਣੈ ਕੀਮ ਕੇਵਡੁ ਮਟਿਆ॥
ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ॥੧॥

*(ਪੰਨਾ ੯੪੭)*

(ਥਟਣਹਾਰੈ—ਬਣਾਉਣ ਵਾਲੇ ਪਰਮਾਤਮਾ ਨੇ। ਥਾਟੁ—ਠਾਠ-ਬਾਠ। ਪਾਸਾਰੁ—ਸ੍ਰਿਸ਼ਟੀ ਰਚਨਾ। ਰਟਿਆ—ਰਚਿਆ ਹੋਇਆ। ਕੀਮ—ਕੀਮਤ। ਪਰੈ ਪਰਟਿਆ—ਪਰੇ ਤੋਂ ਪਰੇ। ਬ੍ਰਹਮਟਿਆ—ਬ੍ਰਹਮ, ਪਰਮਾਤਮਾ। ਵਜੀਰਟਿਆ—ਵਜ਼ੀਰ। ਮਟਿਆ—ਮੱਠ, ਟਿਕਾਣਾ।)

ਪ੍ਰਭੂ ਰਿਜ਼ਕ-ਦਾਤਾ ਹੈ, ਉਹ ਸਭ ਨੂੰ ਰੋਜ਼ਗਾਰ ਮੁਹੱਈਆ ਕਰਦਾ ਹੈ। ਨਿੱਕੇ-ਨਿੱਕੇ ਬਾਲਕ ਜਾਣ ਕੇ ਸਭ ਜੀਵਾਂ ਨੂੰ ਆਪਣੇ ਹੱਥਾਂ ਵਿਚ ਖਿਡਾਉਂਦਾ ਹੈ। ਇਸ ਲਈ ਇਹੋ ਜਿਹੇ ਦਾਤਾਰ ਨੂੰ ਕਦੇ ਵੀ ਭੁਲਾਉਣਾ ਨਹੀਂ ਚਾਹੀਦਾ। ਉਸ ਦੀ ਕਿਰਪਾ ਤੋਂ ਬਗ਼ੈਰ ਇਕ ਪਲ ਵੀ ਨਹੀਂ ਸਰਦਾ। ਜਿਸ ਉਪਰ ਉਹ ਮਿਹਰਵਾਨ ਹੋ ਜਾਂਦਾ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ। ਭਗਤ, ਗਿਆਨੀ ਅਤੇ ਤਪੀਸਰ ਉਸੇ ਦੀ ਕਿਰਪਾ ਦੁਆਰਾ ਬਣੇ ਹਨ। ਇਸ ਲਈ ਮਨੁੱਖਾਂ ਨੂੰ ਉਸੇ ਉਪਰ ਟੇਕ ਰੱਖਣੀ ਚਾਹੀਦੀ ਹੈ।

ਪਰ ਮਨਮੁਖ ਕਿਸਮ ਦੇ ਲੋਕ ਪਰਮਾਤਮਾ ਦੀ ਬਜਾਇ ਮਾਇਆ ਨਾਲ ਪ੍ਰੀਤ ਪਾਈ

ਰੱਖਦੇ ਹਨ। ਇਸ ਪ੍ਰਕਾਰ ਉਹ ਆਪਣਾ ਜੀਵਨ ਨਸ਼ਟ ਕਰ ਬੈਠਦੇ ਹਨ। ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ ਕਿ ਮਨਮੁਖਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਉਹਨਾਂ ਨਾਲ ਕਿਸੇ ਪ੍ਰਕਾਰ ਦਾ ਸੰਬੰਧ ਨਹੀਂ ਜੋੜਨਾ ਚਾਹੀਦਾ। ਇਹੋ ਜਿਹੇ ਲੋਕ ਮਤਲਬੀ ਅਤੇ ਹਉਮੈ-ਪ੍ਰਸਤ ਹੁੰਦੇ ਹਨ। ਆਪ ਫ਼ੁਰਮਾਉਂਦੇ ਹਨ :

ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥
ਜਿਚਰੁ ਪੈਨਨਿ ਖਾਵਨੑੇ ਤਿਚਰੁ ਰਖਨਿ ਗੰਢੁ ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ ॥
ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ ॥
ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ ॥
ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ ॥੨॥

*(ਪੰਨਾ ੭੫੯)*

(ਕੇਰੀ—ਦੀ। ਸਨਬੰਧੁ—ਰਿਸ਼ਤਾ। ਬੰਧੁ—ਪੱਕਾ ਰਿਸ਼ਤਾ। ਪੈਨਨਿ—ਪਹਿਰਾਵਾ। ਗੰਢੁ—ਰਿਸ਼ਤਾ। ਗੰਧੁ—ਗਾਲ੍ਹੀ-ਗਲੋਚ। ਫਕੜੁ ਧੰਧੁ—ਫ਼ਜ਼ੂਲ ਦੇ ਕੰਮ। ਬਿਹੰਧੁ—ਬੀਤਦੀ ਹੈ। ਕਰਮੁ—ਮਿਹਰ, ਕਿਰਪਾ।)

ਅੰਤ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦਾ ਮਰਤਬਾ ਬਹੁਤ ਵੱਡਾ ਹੈ। ਉਹ ਅਨੇਕ ਕੌਤਕ ਕਰਦਾ ਰਹਿੰਦਾ ਹੈ। ਉਹ ਸਭ ਜੀਵਾਂ ਦੀਆਂ ਲੋੜਾਂ ਨੂੰ ਜਾਣਦਾ ਹੈ। ਉਸ ਦਾ ਦਰ-ਘਰ ਬਹੁਤ ਸੁੰਦਰ ਹੈ। ਉਸ ਦੇ ਦਿਲ ਵਿਚ ਸਦਾ ਆਨੰਦ ਅਤੇ ਖੇੜਾ ਸਮਾਇਆ ਰਹਿੰਦਾ ਹੈ। ਉਹ ਆਪਣੀ ਅਨੰਤ ਵਡਿਆਈ ਅਤੇ ਮਰਤਬੇ ਨੂੰ ਬੜੇ ਸਹਿਜ ਭਾਵ ਨਾਲ ਝੇਲਦਾ ਹੈ। ਉਹ ਸਭ ਥਾਂ ਭਰਪੂਰ ਹੈ। ਸਾਨੂੰ ਉਸੇ ਪਰਮਾਤਮਾ ਦੇ ਸਨਮੁਖ ਬੇਨਤੀ ਕਰਨੀ ਚਾਹੀਦੀ ਹੈ :

ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥
ਰੰਗ ਪਰੰਗ ਅਨੇਕ ਨ ਜਾਪਨੑਿ ਕਰਤਬਾ ॥
ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥
ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ ॥
ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ ॥
ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ ॥
ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥
ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥੧੮॥ *(ਪੰਨਾ ੯੬੫)*

## 5. ਮਾਰੂ ਵਾਰ ਮਹਲਾ ੫ ਡੱਖਣੇ ਮ: ੫

ਇਸ ਵਾਰ ਵਿਚ 23 ਪਉੜੀਆਂ ਹਨ। ਹਰ ਪਉੜੀ ਦੀਆਂ ਅੱਠ-ਅੱਠ ਤੁਕਾਂ ਹਨ। ਪਉੜੀਆਂ ਨਾਲ ਤਿੰਨ-ਤਿੰਨ ਸਲੋਕ (ਡਖਣੇ) ਅੰਕਿਤ ਹੋਏ ਹਨ। ਇਹ ਸਲੋਕ ਲਹਿੰਦੀ ਉਪਭਾਸ਼ਾ ਵਿਚ ਰਚੇ ਗਏ ਹਨ। ਪੰਜਾਬ ਦੇ ਦੱਖਣ ਵਿਚ ਵਰਤੀ ਜਾਂਦੀ ਇਸ ਬੋਲੀ ਨੂੰ 'ਦੱਖਣੀ' ਜਾਂ 'ਡੱਖਣੀ' ਕਿਹਾ ਜਾਂਦਾ ਸੀ। ਇਸ ਬੋਲੀ ਵਿਚ ਰਚੇ ਜਾਣ ਵਾਲੇ ਸਲੋਕ 'ਡਖਣੇ' ਦੇ ਨਾਮ ਨਾਲ ਜਾਣੇ ਜਾਂਦੇ ਹਨ। ਇਸ ਵਾਰ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਸ ਜਗਤ ਦੀ ਰਚਨਾ ਪਰਮਾਤਮਾ ਨੇ ਆਪ ਕੀਤੀ ਹੈ। ਉਹ ਸਾਰੇ ਜਗਤ ਵਿਚ ਵਿਆਪਕ ਵੀ ਹੈ। ਮਾਇਆ ਦੇ ਪ੍ਰਭਾਵ ਕਾਰਨ ਆਮ ਮਨੁੱਖ ਪਰਮਾਤਮਾ ਨੂੰ ਭੁਲਾਈ ਰੱਖਦੇ ਹਨ। ਪਰ ਜਿਹੜਾ ਗੁਰੂ ਦੀ ਸ਼ਰਨ ਵਿਚ ਪੈ ਕੇ ਉਸ ਦਾ ਨਾਮ ਜਪਣ ਲੱਗਦਾ ਹੈ, ਉਹ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ। ਉਹ ਆਵਾਗਵਣ ਦੇ ਬੰਧਨਾਂ ਤੋਂ ਵੀ ਬਚ ਜਾਂਦਾ ਹੈ:

**ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥**
**ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ॥**
**ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋੁਭਾਈਆ॥**
**ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥**
**ਹਾਠਾ ਦੋਵੈ ਕੀਤੀਓਿ ਸਿਵ ਸਕਤਿ ਵਰਤਾਈਆ॥**
**ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ॥**
**ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ॥**
**ਜਲ ਵਿਚਹੁ ਬਿੰਬੁ ਉਠਾਲਿਓਿ ਜਲ ਮਾਹਿ ਸਮਾਈਆ॥੬॥**

*(ਪੰਨਾ ੧੦੯੬)*

(ਪੰਚ ਚੋਰ—ਪੰਜ ਵਿਕਾਰ। ਦਸ ਨਾਰੀ—ਦਸ ਇੰਦਰੀਆਂ। ਇਕੁ ਪੁਰਖੁ—ਮਨ। ਹਾਠਾ—ਪਾਸੇ, ਤਰਫ਼। ਸਿਵ—ਆਤਮਾ। ਸਕਤਿ—ਮਾਇਆ। ਭਾਈਆ—ਚੰਗੀ ਲੱਗਣਾ। ਬਿੰਬੁ—ਬੁਲਬੁਲਾ।)

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਹ ਜਗਤ ਇਕ ਅਖਾੜਾ ਹੈ। ਇਸ ਵਿਚ ਵਿਕਾਰ ਰੂਪੀ ਠੱਗ ਮਨੁੱਖ ਨੂੰ ਠੱਗੀ ਜਾਂਦੇ ਹਨ, ਜਿਸ ਕਾਰਨ ਮਨੁੱਖ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ। ਪਰੰਤੂ ਜਿਸ ਮਨੁੱਖ ਉਪਰ ਪਰਮਾਤਮਾ ਦੀ ਮਿਹਰ ਹੋ ਜਾਂਦੀ ਹੈ, ਉਹ ਇਹਨਾਂ ਠੱਗਾਂ ਤੋਂ ਬਚ ਜਾਂਦਾ ਹੈ। ਧਾਰਮਿਕ ਭੇਖ, ਕਰਮ-ਕਾਂਡ, ਤੀਰਥ-ਇਸ਼ਨਾਨ ਆਦਿਕ ਮਨੁੱਖ ਨੂੰ ਨਹੀਂ ਬਚਾ ਸਕਦੇ। ਜਿਹੜਾ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ, ਉਸੇ ਦਾ ਪਾਰ-ਉਤਾਰਾ ਹੁੰਦਾ ਹੈ। ਗੁਰੂ ਦੀ ਸ਼ਰਨ ਵਿਚ ਜਾਣ ਵਾਲੇ ਵਿਅਕਤੀ ਨੂੰ ਕਿਸੇ ਪ੍ਰਕਾਰ ਦਾ ਕੋਈ ਭੈ ਜਾਂ ਮੁਹਤਾਜਗੀ ਨਹੀਂ ਰਹਿੰਦੀ। ਦੇਖੋ:

**ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥**
**ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥**
**ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥**
**ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥**
**ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥**

ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥
ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥੭॥

(ਪੰਨਾ ੧੦੯੬)

ਇਹ ਜਗਤ ਨਾਸ਼ਮਾਨ ਹੈ। ਇਥੇ ਉਸੇ ਵਿਅਕਤੀ ਦਾ ਜੀਵਨ ਸਫਲ ਸਿੱਧ ਹੁੰਦਾ ਹੈ, ਜੋ ਗੁਰੂ ਦੀ ਸ਼ਰਨ ਵਿਚ ਆ ਕੇ ਪ੍ਰਭੂ ਦਾ ਨਾਮ ਜਪਦਾ ਹੈ। ਪਰ ਇਹ ਗੱਲ ਮਨੁੱਖ ਦੇ ਆਪਣੇ ਵੱਸ ਨਹੀਂ ਹੈ। ਜਿਸ ਵਿਅਕਤੀ ਉਪਰ ਪ੍ਰਭੂ ਦੀ ਮਿਹਰ ਹੁੰਦੀ ਹੈ, ਉਹੀ ਮਾਇਆ ਦਾ ਲਾਲਚ ਛੱਡ ਕੇ ਪ੍ਰਭੂ ਦੇ ਨਾਮ ਨਾਲ ਲਿਵ ਜੋੜ ਸਕਦਾ ਹੈ। ਉਸ ਦੇ ਘਰ ਸਦਾ ਆਨੰਦ ਰਹਿੰਦਾ ਹੈ :

ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ ॥
ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ ॥
ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥
ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ ॥
ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ ॥
ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ ॥
ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥੧੯॥

(ਪੰਨਾ ੧੧੦੦)

(ਸੰਚਿਆ—ਇਕੱਠਾ ਕਰ ਲਿਆ। ਸਮ ਕੀਤਿਆ—ਬਰਾਬਰ ਸਮਝੇ। ਸੁਭਾਈ—ਸ਼ੁਭ ਭਾਵਨਾ। ਅਲੁ—ਸੰਪੂਰਨ।)

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਗੁਰਮੁਖ ਪ੍ਰਵਿਰਤੀ ਦੇ ਲੋਕ ਪਰਮਾਤਮਾ ਉਪਰ ਪੂਰਨ ਨਿਸਚਾ ਰੱਖਦੇ ਹਨ। ਉਹ ਇਧਰ-ਉਧਰ ਦੀ ਝਾਕ ਨਹੀਂ ਰੱਖਦੇ ਕਿਉਂਕਿ ਉਹਨਾਂ ਨੂੰ ਵਿਸ਼ਵਾਸ ਹੁੰਦਾ ਹੈ ਕਿ ਪਰਮਾਤਮਾ ਸਦਾ ਉਹਨਾਂ ਦੇ ਅੰਗ-ਸੰਗ ਹੁੰਦਾ ਹੈ, ਕਦੇ ਨਹੀਂ ਵਿੱਛੜਦਾ—ਨਿੱਖੜਦਾ। ਦੇਖੋ :

ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥
ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥
ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥
ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥
ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥
ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥
ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ ॥੨੧॥

(ਪੰਨਾ ੧੧੦੧-੦੨)

(ਸਾਰ ਕਰੇ—ਖ਼ਬਰ-ਸਾਰ ਰੱਖਦਾ ਹੈ। ਅਲਕ—ਆਲਸ। ਗਲ ਸੇਤਿ—ਗਲ ਨਾਲ ਲਾਈ ਰੱਖਦਾ ਹੈ। ਸਉਦੇ ਲਾਇਕ—ਨਾਮ ਧਨ ਸੰਭਾਲਣ ਦੇ ਯੋਗ ਬਣਾਇਆ ਹੈ। ਸਾਝੀ—ਭਾਈਵਾਲ। ਲਾਇਕ—ਸਮਰੱਥ, ਯੋਗ।)

## 6. ਬਸੰਤ ਕੀ ਵਾਰ ਮਹਲੁ ੫

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸਾਰੀਆਂ ਵਾਰਾਂ ਵਿਚੋਂ ਇਹ ਸਭ ਤੋਂ ਛੋਟੀ ਵਾਰ ਹੈ। ਇਸ ਦੀਆਂ ਕੇਵਲ ਤਿੰਨ ਪਉੜੀਆਂ ਹਨ ਅਤੇ ਇਹਨਾਂ ਪਉੜੀਆਂ ਨਾਲ ਕੋਈ ਸਲੋਕ ਨਹੀਂ ਹੈ। ਇਸ ਵਾਰ ਵਿਚ ਗੁਰੂ ਸਾਹਿਬ ਬਸੰਤ ਰੁੱਤ ਦੇ ਹਵਾਲੇ ਨਾਲ ਫ਼ੁਰਮਾਨ ਕਰਦੇ ਹਨ ਕਿ ਜਿਸ ਪ੍ਰਕਾਰ ਇਸ ਰੁੱਤ ਵਿਚ ਸਾਰੀ ਬਨਸਪਤੀ ਮੌਲ (ਖਿੜ) ਜਾਂਦੀ ਹੈ, ਇਸੇ ਪ੍ਰਕਾਰ ਮਨੁੱਖ ਵੀ ਪ੍ਰਭੂ ਦਾ ਨਾਮ ਜਪ ਕੇ ਹਰਾ-ਭਰਾ ਹੋ ਸਕਦਾ ਹੈ:

**ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ॥**
**ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ॥**
**ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ॥**
**ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ॥**
**ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ॥੧॥**

*(ਪੰਨਾ ੧੧੯੩)*

ਜਿਹੜਾ ਮਨੁੱਖ ਪ੍ਰਭੂ ਦਾ ਸਿਮਰਨ ਕਰਦਾ ਹੈ, ਉਸ ਦੇ ਪੰਜੇ ਵਿਕਾਰ ਨਸ਼ਟ ਹੋ ਜਾਂਦੇ ਹਨ। ਉਸ ਦੇ ਸਾਰੇ ਰੋਗਾਂ, ਸੋਗਾਂ ਅਤੇ ਸ਼ੰਕਿਆਂ ਦਾ ਨਿਵਾਰਨ ਹੋ ਜਾਂਦਾ ਹੈ। ਉਸ ਦਾ ਆਵਾਗਵਣ ਤੋਂ ਛੁਟਕਾਰਾ ਹੋ ਜਾਂਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸ੍ਰਿਸ਼ਟੀ ਵਿਚ ਨਿਵਾਸ ਕਰਨ ਵਾਲੇ ਸਾਰੇ ਜੀਵ-ਜੰਤੂ ਉਸ ਪਰਮਾਤਮਾ ਦੇ ਬਣਾਏ ਹੋਏ ਹਨ ਪਰ ਉਸ ਪਰਮਾਤਮਾ ਦੀ ਕੀਮਤ ਨਹੀਂ ਪਾਈ ਜਾ ਸਕਦੀ। ਸਤਿਗੁਰੂ ਦੇ ਉਪਦੇਸ਼ ਦੁਆਰਾ ਉਸ ਪਰਮਾਤਮਾ ਤਕ ਪਹੁੰਚ ਹੋ ਸਕਦੀ ਹੈ।

## 1. ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ

ਇਸ ਵਾਰ ਦੀਆਂ ਕੁਲ ਅੱਠ ਪਉੜੀਆਂ ਹਨ। ਪਹਿਲੀਆਂ ਤਿੰਨ ਪਉੜੀਆਂ ਦਾ ਕਰਤਾ ਬਲਵੰਡਿ ਹੈ ਅਤੇ ਪਿਛਲੀਆਂ ਪੰਜ ਪਉੜੀਆਂ ਸਤੈ ਡੂਮ ਦੀ ਰਚਨਾ ਹਨ। ਭਾਈ ਸੰਤੋਖ ਸਿੰਘ ਅਨੁਸਾਰ ਸੱਤਾ ਤੇ ਬਲਵੰਡਿ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ। ਇਕ ਵਾਰ ਉਹ ਗੁਰੂ ਘਰ ਨਾਲ ਨਾਰਾਜ਼ ਹੋ ਗਏ ਅਤੇ ਕੀਰਤਨ ਕਰਨ ਤੋਂ ਇਨਕਾਰ ਕਰ ਦਿੱਤਾ। ਜਦੋਂ ਭੁੱਖੇ ਮਰਨ ਲੱਗੇ ਤਾਂ ਲਾਹੌਰ ਦੇ ਭਾਈ ਲੱਧਾ ਜੀ ਨੇ ਉਹਨਾਂ ਨੂੰ ਗੁਰੂ-ਘਰ ਵਿਚ ਲਿਜਾ ਕੇ ਮੁਆਫ਼ੀ ਦਿਵਾਈ। ਇਸ ਅਵਸਰ 'ਤੇ ਉਹਨਾਂ ਨੇ ਇਸ 'ਵਾਰ' ਦਾ ਉਚਾਰਨ ਕੀਤਾ। ਕਈ ਇਤਿਹਾਸਕਾਰ ਇਸ ਘਟਨਾ ਦਾ ਸੰਬੰਧ ਗੁਰੂ ਅੰਗਦ ਦੇਵ ਜੀ ਨਾਲ ਜੋੜਦੇ ਹਨ। ਪ੍ਰੋ. ਸਾਹਿਬ ਸਿੰਘ ਦਾ ਵਿਚਾਰ ਹੈ ਕਿ ਇਹ ਘਟਨਾ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਵਾਪਰੀ। (**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ**, ਪੋਥੀ ਬੱਤੀਵੀਂ, ਪੰਨੇ 215-22) ਇਸ ਵਾਰ ਦੀ ਪਹਿਲੀ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਕੀਤੀ ਗਈ ਹੈ। ਦੂਜੀ ਪਉੜੀ ਵਿਚ ਬਾਬਾ ਲਹਿਣਾ

ਜੀ ਦੀ ਵਡਿਆਈ ਹੈ। ਤੀਜੀ ਪਉੜੀ ਵਿਚ ਗੁਰੂ ਅੰਗਦ ਦੇਵ ਜੀ ਦਾ ਜ਼ਿਕਰ ਹੈ। ਦੇਖੋ :

**ਸਤਿਗੁਰੂ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥**
**ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ॥**

(ਦਰਹਾਲੀ—ਤੁਰਤ, ਉਸੇ ਸਮੇਂ। ਦੋਹੀ ਫਿਰੀ—ਧੁੰਮ ਪੈ ਗਈ। ਬੰਧਿ ਬਹਾਲੀ—ਬੰਨ੍ਹ ਕੇ ਸਥਾਪਿਤ ਕਰ ਦਿੱਤੀ।)

ਭਾਈ ਸੱਤਾ ਇਸ ਵਾਰ ਦੇ ਪ੍ਰਬੰਧ ਨੂੰ ਅੱਗੇ ਵਧਾਉਂਦਾ ਹੋਇਆ ਲਿਖਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਮਹਿਲ (ਪਤਨੀ) ਮਾਤਾ ਖੀਵੀ ਜੀ ਨੇ ਗੁਰੂ ਅੰਗਦ ਸਾਹਿਬ ਨਾਲ ਮਿਲ ਕੇ ਗੁਰਸਿੱਖੀ ਦੇ ਪ੍ਰਚਾਰ ਲਈ ਬਹੁਤ ਸ਼ਾਨਦਾਰ ਕਾਰਜ ਕੀਤਾ। ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਸਾਹਿਬ ਤੋਂ ਪਿੱਛੋਂ ਗੁਰਸਿੱਖੀ ਨੂੰ ਸੰਭਾਲਿਆ ਅਤੇ ਖਡੂਰ ਸਾਹਿਬ ਵਿਖੇ ਬੈਠ ਕੇ ਸਿੱਖਾਂ ਦੀ ਸਰਵਪੱਖੀ ਅਗਵਾਈ ਕੀਤੀ। ਭਾਈ ਸੱਤਾ ਜੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਕਰਦੇ ਹੋਏ ਬਚਨ ਕਰਦੇ ਹਨ ਕਿ ਜਿਹੜਾ ਵਿਅਕਤੀ ਗੁਰੂ ਅੰਗਦ ਸਾਹਿਬ ਦੀ ਨਿੰਦਾ ਕਰੇਗਾ, ਉਹ ਆਪਣੀ ਆਤਮਿਕ ਮੌਤ ਸਹੇੜ ਲਵੇਗਾ। ਗੁਰੂ ਅੰਗਦ ਸਾਹਿਬ ਵਾਂਗ ਗੁਰੂ ਅਮਰਦਾਸ ਜੀ ਉੱਚੀ ਸੁਰਤਿ ਅਤੇ ਉੱਤਮ ਆਤਮਿਕ ਬਲ ਦੇ ਧਾਰਨੀ ਸਨ। ਉਹਨਾਂ ਨੇ ਗੁਰਸ਼ਬਦ ਰੂਪੀ ਸਮੁੰਦਰ ਨੂੰ ਰਿੜਕਿਆ ਅਤੇ ਇਸ ਵਿਚੋਂ ਗੁਰਮਤਿ ਦੇ ਚੌਦਾਂ ਰਤਨ ਕੱਢ ਕੇ ਸਾਰੀ ਦੁਨੀਆਂ ਵਿਚ ਰੌਸ਼ਨੀ ਪੈਦਾ ਕਰ ਦਿੱਤਾ। ਦੇਖੋ :

**ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥**
**ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ॥**

*(ਪੰਨਾ ੯੬੮)*

ਗੁਰੂ ਅਮਰਦਾਸ ਜੀ ਨੇ ਸਹਿਜ-ਅਵਸਥਾ ਦਾ ਘੋੜਾ ਬਣਾਇਆ, ਵਿਕਾਰਾਂ ਵੱਲੋਂ ਇੰਦਰੀਆਂ ਨੂੰ ਰੋਕ ਰੱਖਣ ਦੀ ਸ਼ਕਤੀ ਨੂੰ ਕਾਠੀ ਬਣਾਇਆ, ਸੁੱਚੇ ਆਚਰਣ ਦੀ ਕਮਾਨ ਕੱਸੀ ਅਤੇ ਪਰਮਾਤਮਾ ਦੀ ਸਿਫ਼ਤ-ਸਲਾਹ ਦਾ ਤੀਰ ਪਕੜ ਕੇ ਚਲਾ ਦਿੱਤਾ। ਸੰਸਾਰ ਵਿਚ ਵਿਕਾਰਾਂ ਦਾ ਘੁੱਪ ਅੰਨ੍ਹੇਰਾ ਸੀ। ਗੁਰੂ ਸਾਹਿਬ ਦੇ ਆਗਮਨ ਨਾਲ ਤੇਜ਼ ਕਿਰਨਾਂ ਛੱਡਣ ਵਾਲਾ ਇਕ ਨਵਾਂ ਸੂਰਜ ਚੜ੍ਹ ਪਿਆ। ਗੁਰੂ ਸਾਹਿਬ ਨੇ ਸੰਗਤ ਅਤੇ ਪੰਗਤ ਦੀ ਪ੍ਰਥਾ ਨੂੰ ਮਜ਼ਬੂਤ ਕੀਤਾ। ਗੁਰੂ ਅਮਰਦਾਸ ਜੀ ਦੇ ਸੀਸ ਉਪਰ ਗੁਰੂ ਨਾਨਕ ਵਾਲਾ ਛਤਰ ਦੇਖ ਕੇ ਸੰਗਤ ਵਿਸਮਾਦ ਵਿਚ ਆ ਗਈ ਹੈ। ਪੋਤਰੇ ਗੁਰੂ ਅਮਰਦਾਸ ਜੀ ਦੇ ਮੁਖ-ਮੰਡਲ ਉਪਰ ਗੁਰੂ ਨਾਨਕ ਅਤੇ ਗੁਰੂ ਅੰਗਦ ਵਾਲਾ ਨੂਰ ਡਲ੍ਹਕਾਂ ਮਾਰ ਰਿਹਾ ਹੈ। ਗੁਰੂ ਅਮਰਦਾਸ ਜੀ ਤੋਂ ਪਿੱਛੋਂ ਗੁਰਸਿੱਖੀ ਦੀ ਸੰਸਥਾ ਨੂੰ ਗੁਰੂ ਰਾਮਦਾਸ ਜੀ ਨੇ ਸੰਭਾਲਿਆ। ਗੁਰੂ ਰਾਮਦਾਸ ਜੀ ਧੰਨ ਹਨ। ਅਕਾਲ ਪੁਰਖ ਨੇ ਆਪ ਉਹਨਾਂ ਨੂੰ ਸਿਰਜਿਆ ਅਤੇ ਸੰਭਾਲਿਆ ਹੈ :

**ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥**
**ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥**
**ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥**

*(ਪੰਨਾ ੯੬੮)*

ਚਾਰੇ ਗੁਰੂ ਆਪਣੇ-ਆਪਣੇ ਸਮੇਂ ਵਿਚ ਰੌਸ਼ਨ ਹੋਏ। ਅਕਾਲ ਪੁਰਖ ਆਪ ਉਹਨਾਂ ਵਿਚ ਪ੍ਰਗਟ ਹੋਇਆ। ਪਰਮਾਤਮਾ ਆਪ ਹੀ ਪੱਟੀ ਹੈ, ਆਪ ਹੀ ਕਲਮ ਹੈ ਅਤੇ ਆਪ ਹੀ ਪੂਰਨੇ ਪਾਉਣ ਵਾਲਾ ਹੈ। ਉਹ ਸਦਾ ਨਵਾਂ-ਨਰੋਆ ਅਤੇ ਨਿਰਲੇਪ ਹੈ। ਉਸੇ ਪ੍ਰਭੂ ਦੁਆਰਾ ਬਖ਼ਸ਼ੇ ਤਖ਼ਤ ਉਪਰ ਹੁਣ ਗੁਰੂ ਅਰਜਨ ਦੇਵ ਜੀ ਸੁਭਾਇਮਾਨ ਹਨ। ਆਪਣੇ ਮਨ ਪਿੱਛੇ ਲੱਗਣ ਵਾਲੇ ਜਿਨ੍ਹਾਂ ਮਨਮੁਖਾਂ ਨੇ ਗੁਰੂ ਸਾਹਿਬ ਦਾ ਹੁਕਮ ਨਾ ਮੰਨਿਆ, ਉਹ ਆਪਣੀ ਮੌਤੇ ਆਪ ਮਰ ਗਏ ਪਰ ਗੁਰੂ ਸਾਹਿਬ ਦਾ ਜੱਸ ਅਤੇ ਕੀਰਤ ਦੁਗਣੀ-ਚੌਗੁਣੀ ਹੋ ਕੇ ਵਧ-ਫੁੱਲ ਰਹੀ ਹੈ:

**ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥**
**ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ॥**
**ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ॥**
**ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥੮॥੧॥**

*(ਪੰਨਾ ੯੬੮)*

(ਖਿਵੈ—ਚਮਕਦਾ ਹੈ। ਉਗਵਣਹੁ...ਆਥਵਣਹੁ—ਸੂਰਜ ਚੜ੍ਹਨ ਤੋਂ ਡੁੱਬਣ ਤਕ। ਚਹੁ ਚਕੀ—ਚਾਰੇ ਦਿਸ਼ਾਵਾਂ ਵਿਚ। ਕੀਅਨੁ—ਕੀਤਾ ਹੈ। ਲੋਆ—ਪ੍ਰਕਾਸ਼। ਮੋਆ—ਮੌਤ। ਚਉਣੀ—ਚਾਰ ਗੁਣਾ।)

## ਅਨਹਤ

'ਅਨਹਤ ਸ਼ਬਦ' ਉਹਨਾਂ ਧੁਨੀਆਂ ਨੂੰ ਕਿਹਾ ਜਾਂਦਾ ਹੈ, ਜੋ ਕਿਸੇ ਪ੍ਰਕਾਰ ਦੇ ਆਘਾਤ/ਪ੍ਰਹਾਰ ਤੋਂ ਪੈਦਾ ਨਹੀਂ ਹੁੰਦੀਆਂ। ਜੋਗਮਤ ਅਨੁਸਾਰ ਉਹ ਸ਼ਬਦ ਜੋ ਜੋਗੀ ਲੋਕ ਦਸਮ-ਦੁਆਰ ਵਿਚ ਸੁਣਦੇ ਹਨ, ਉਹਨਾਂ ਨੂੰ 'ਅਨਹਤ ਸ਼ਬਦ' ਕਿਹਾ ਜਾਂਦਾ ਹੈ। ਗੁਰਮਤਿ ਅਨੁਸਾਰ ਅਨਹਤ ਸ਼ਬਦ ਆਤਮ-ਮੰਡਲ ਦਾ ਸੰਗੀਤ ਹੈ, ਜੋ ਕੰਨਾਂ ਦਾ ਮੁਹਤਾਜ ਨਹੀਂ ਹੈ। ਇਸ ਨੂੰ ਅੰਤਰਾਤਮਾ ਦੁਆਰਾ ਸੁਣਿਆ ਜਾ ਸਕਦਾ ਹੈ। (ਦੇਖੋ **ਯੇ ਜੋ ਗਹਰੀ ਖ਼ਾਮੋਸ਼ੀ ਹੈ, ਇਸ ਕਾ ਨਾਮ ਆਵਾਜ਼ ਹੈ**) ਨਾਮ ਅਭਿਆਸੀ ਨੂੰ ਚਿੱਤ ਦੀ ਇਕਾਗਰਤਾ ਦੁਆਰਾ ਇਸ ਦਾ ਅਨੁਭਵ ਹੋ ਜਾਂਦਾ ਹੈ। 'ਅਨਹਤ' ਸ਼ਬਦ ਦਾ ਪ੍ਰਯੋਗ ਇਲਹਾਮ ਲਈ ਵੀ ਕੀਤਾ ਜਾਂਦਾ ਹੈ; ਸ਼ੁੱਧ ਚਿੱਤ ਵਾਲੇ ਵਿਅਕਤੀ ਨੂੰ ਪ੍ਰਾਪਤ ਹੋਣ ਵਾਲਾ ਇਲਾਹੀ ਹੁਕਮ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

**ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ॥**
**ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ॥੧॥**

*(ਜੈਤਸਰੀ ਮਹਲਾ ੪, ਪੰਨਾ ੬੯੮)*

(ਚਲਤੌ ਭਇਓ—ਮਨ ਆਪਣੀ ਚੰਚਲਤਾ ਨੂੰ ਛੱਡ ਕੇ ਸਥਿਰ/ਸ਼ਾਂਤ ਹੋ ਗਿਆ। ਰਸਿ ਲੀੜਾ—ਰਸ ਲੈਣ ਲੱਗ ਪਏ।)

ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ ਕਿ ਮਨੁੱਖੀ ਮਨ ਸ਼ੀਸ਼ੇ ਵਾਂਗ ਸਾਫ਼ ਅਤੇ

ਸਵੱਛ ਹੁੰਦਾ ਹੈ। ਇਸ ਨੂੰ ਜ਼ੰਗ (ਜ਼ੰਗਾਲ) ਉਸ ਸਮੇਂ ਲੱਗਦਾ ਹੈ ਜਦੋਂ ਮਨੁੱਖ ਅੰਦਰ ਹਉਮੈ ਪੈਦਾ ਹੋ ਜਾਂਦੀ ਹੈ। ਅਨਹਤ ਬਾਣੀ ਮਨੁੱਖੀ ਮਨ ਉਪਰੋਂ ਹਉਮੈ ਦੀ ਮੈਲ ਉਤਾਰ ਕੇ ਮਨੁੱਖ ਨੂੰ ਪ੍ਰਭੂ ਨਾਲ ਮਿਲਾ ਦਿੰਦੀ ਹੈ, ਉਸ ਦੇ ਦਰਸ਼ਨ ਕਰਵਾ ਦਿੰਦੀ ਹੈ। ਦੇਖੋ :

**ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥**
**ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥**
**ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥੪॥**

*(ਮਾਝ ਮਹਲਾ ੩, ਪੰਨਾ ੧੧੫)*

(ਆਰਸੀ—ਸ਼ੀਸ਼ਾ, ਦਰਪਣ। ਮੋਰਚਾ—ਜ਼ੰਗ ਨਹੀਂ ਲੱਗਦਾ। ਹਉਮੈ ਸੋਖੈ—ਜੇ ਵਿਅਕਤੀ ਆਪਣੀ ਹਉਮੈ ਨੂੰ ਸੁਕਾ (ਮਾਰ) ਲਵੇ। ਗੁਰ ਸਬਦੀ—ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਵਿਚ ਅਭੇਦ ਹੋ ਜਾਦਾ ਹੈ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਅਨਹਤ ਸ਼ਬਦ ਬਹੁਤ ਸੁੰਦਰ ਅਤੇ ਮੰਗਲਕਾਰੀ ਹੁੰਦਾ ਹੈ। ਇਸ ਸ਼ਬਦ ਦੁਆਰਾ ਪ੍ਰਭੂ ਦਾ ਜੱਸ ਗਾਇਆ ਜਾਂਦਾ ਹੈ। ਪ੍ਰਭੂ-ਜਸ ਗਾਉਣ ਵਾਲੇ ਵਿਅਕਤੀ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ਅਤੇ ਮਨ ਵਿਚ ਅਤਿਅੰਤ ਖ਼ੁਸ਼ੀ ਪੈਦਾ ਹੋ ਜਾਂਦੀ ਹੈ। ਦੇਖੋ :

**ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥**
**ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥**

*(ਰਾਗ ਸੂਹੀ ਛੰਤ ਮਹਲਾ ੫, ਪੰਨਾ ੭੭੮)*

(ਸੁਹਾਵਾ—ਸੁੰਦਰ, ਖ਼ੁਸ਼ੀ ਦਾ ਗੀਤ। ਰਹਸੁ—ਖ਼ੁਸ਼ੀ ਪੈਦਾ ਹੋਈ। ਘਣਾ—ਬਹੁਤ, ਅਤਿਅੰਤ।)

## ਅਨਹਦ

'ਅਨਹਦ' ਦਾ ਅਰਥ ਹੈ, ਜਿਸ ਦੀ ਕੋਈ ਹੱਦ ਨਾ ਹੋਵੇ, ਅਸੀਮ, ਬੇਅੰਤ ਇਤਿਆਦਿ। ਗੁਰਬਾਣੀ ਵਿਚ ਅਨਹਦ ਸ਼ਬਦ ਕਈ ਵਾਰ ਅਨਹਤ ਦੇ ਅਰਥਾਂ ਵਿਚ ਵੀ ਆਇਆ ਹੈ। ਗੁਰੂ ਨਾਨਕ ਦੇਵ ਜੀ ਇਸ ਸ਼ਬਦ ਦੀ ਵਿਆਖਿਆ ਕਰਦੇ ਹੋਏ ਫ਼ੁਰਮਾਉਂਦੇ ਹਨ :

**ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥**
**ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥**
**ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥**
**ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥**

*(ਸਿਰੀਰਾਗੁ ਮਹਲਾ ੧, ਪੰਨਾ ੨੧)*

(ਜੀਵਦਿਆ—ਜਿਉਂਦੇ-ਜੀ ਆਪਣੀਆਂ ਵਾਸਨਾਵਾਂ ਨੂੰ ਮਾਰ ਕੇ ਪਹੁੰਚ ਜਾਵੋ। ਬਿਨਾਸੁ—ਨਾਸ਼। ਸਦ ਕੁਰਬਾਣੈ—ਸਦਾ ਕੁਰਬਾਨ ਜਾਂਦਾ ਹਾਂ। ਤਾਸੁ—ਉਸ ਸਤਿਗੁਰੂ ਤੋਂ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਦੀ ਕ੍ਰਿਪਾ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ, ਮਨੁੱਖ ਦੀ ਬੇਚੈਨੀ ਅਤੇ ਪੀੜਾ ਮੁੱਕ ਜਾਂਦੀ ਹੈ ਅਤੇ ਉਸ ਦੇ ਮਨ ਅੰਦਰ ਵਿਸਮਾਦ ਭਾਵ ਪੈਦਾ ਹੋ ਜਾਂਦੇ ਹਨ। ਦੇਖੋ :

**ਤਪਤਿ ਬੁਝੀ ਪੂਰਨ ਸਭ ਆਸਾ॥ ਮਿਟੇ ਅੰਧੇਰ ਭਏ ਪਰਗਾਸਾ॥**
**ਅਨਹਦ ਸਬਦ ਅਚਰਜ ਬਿਸਮਾਦ॥ ਗੁਰੁ ਪੂਰਾ ਪੂਰਾ ਪਰਸਾਦ॥**

*(ਭੈਰਉ ਮਹਲਾ ੫, ਪੰਨਾ ੧੧੪੨)*

(ਤਪਤਿ—ਬੇਚੈਨੀ, ਅਸ਼ਾਂਤੀ। ਬਿਸਮਾਦ—ਹੈਰਾਨੀ ਦੇ ਭਾਵ। ਪਰਸਾਦ—ਕਿਰਪਾ, ਮਿਹਰ।)

ਗੁਰੂ ਅਮਰਦਾਸ ਜੀ 'ਅਨਹਦ' ਸ਼ਬਦ ਨੂੰ 'ਆਨੰਦ' ਨਾਲ ਜੋੜ ਕੇ ਬਿਆਨ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਦੀ ਕਿਰਪਾ ਨਾਲ ਵਿਅਕਤੀ ਨੂੰ 'ਅਨੰਦ' ਪ੍ਰਾਪਤ ਹੋ ਜਾਂਦਾ ਹੈ। ਉਸ ਦੀ ਅੰਤਰਾਤਮਾ ਵਿਚ ਅਨਹਦ ਸੰਗੀਤ ਵੱਜਣ ਲੱਗਦਾ ਹੈ ਅਤੇ ਉਸ ਦੀਆਂ ਸਾਰੀਆਂ ਆਸ਼ਾਵਾਂ-ਅਭਿਲਾਸ਼ਾਵਾਂ ਪੂਰੀਆਂ ਹੋ ਜਾਂਦੀਆਂ ਹਨ। ਦੇਖੋ :

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥**
**ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥**
**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥**
**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥**
**ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥**
**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥੪੦॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ ੯੨੨)*

(ਅਨਦੁ—ਆਨੰਦ ਸਾਹਿਬ ਦੀ ਬਾਣੀ। ਵਿਸੂਰੇ—ਝੋਰੇ, ਦੁੱਖ-ਸੰਤਾਪ। ਭਏ ਸਰਸੇ—ਪ੍ਰਸੰਨ ਹੋ ਗਏ, ਖਿੜ ਗਏ। ਸੁਣਤੇ ਪੁਨੀਤ...—ਸੱਚੀ ਬਾਣੀ ਨੂੰ ਕਹਿਣ-ਸੁਣਨ ਵਾਲੇ ਸਾਰੇ ਪਵਿੱਤਰ ਹੋ ਗਏ। ਬਿਨਵੰਤਿ—ਬੇਨਤੀ ਕਰਦਾ ਹਾਂ। ਵਾਜੇ ਅਨਹਦ ਤੂਰੇ—ਅਨਹਦ ਵਾਜੇ ਵੱਜਣ ਲੱਗ ਪਏ।)

## ਅਨਦਿਨੁ

'ਅਨਦਿਨੁ' ਦਾ ਸ਼ਾਬਦਿਕ ਅਰਥ ਹੈ : ਹਰ ਰੋਜ਼, ਨਿੱਤ, ਸਦਾ। ਇਸ ਸ਼ਬਦ ਨੂੰ ਨਿਰੰਤਰ ਅਤੇ ਲਗਾਤਾਰ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਰਿਹਾ ਹੈ। ਇਹ ਸ਼ਬਦ ਗੁਰਬਾਣੀ ਵਿਚ ਅਨੇਕ ਵਾਰ ਆਇਆ ਹੈ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਅਨਦਿਨੁ ਪ੍ਰਭੂ ਦਾ ਨਾਮ ਜਪਣ ਨਾਲ ਸੁਖ ਅਤੇ ਆਨੰਦ ਪ੍ਰਾਪਤ ਹੋ ਜਾਂਦੇ ਹਨ। ਦੇਖੋ :

**ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ॥**
**ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ॥੨॥**
**ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ॥**
**ਅਨਦਿਨੁ ਅਨਦੁ ਭਇਆ ਵਡਭਾਗੀ ਸਭ ਆਸ ਪੁਜੀ ਜਨ ਕੇਰੀ॥੩॥**

*(ਗਉੜੀ ਪੂਰਬੀ ਮਹਲਾ ੫, ਪੰਨਾ ੧੭੦)*

(ਬਿਧਿ—ਹਾਲਤ, ਸਥਿਤੀ। ਪੰਥੁ ਬਤਾਇਆ—ਰਾਹ ਦੱਸਿਆ। ਆਸ ਪੁਜੀ—ਆਸ਼ਾ ਪੂਰੀ ਹੋ ਗਈ। ਕੇਰੀ—ਦਾਸ ਦੀ।)

ਗੁਰੂ ਅਰਜਨ ਦੇਵ ਜੀ ਇਕ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਸਾਧਸੰਗਤ ਵਿਚ ਬੈਠ ਕੇ ਪ੍ਰਭੂ ਦਾ ਜੱਸ ਗਾਉਣ ਨਾਲ ਪਰਮਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਹੜੇ ਲੋਕ ਪ੍ਰਭੂ ਦੇ ਨਾਮ ਰਸ ਨਾਲ ਜੁੜ ਜਾਂਦੇ ਹਨ, ਉਹਨਾਂ ਨੂੰ ਜੀਵਨ ਦੀਆਂ ਸਾਰੀਆਂ ਸਿੱਧੀਆਂ (ਉਪਲੱਬਧੀਆਂ) ਹਾਸਲ ਹੋ ਜਾਂਦੀਆਂ ਹਨ। ਪਰੰਤੂ ਇਸ ਮੰਤਵ ਲਈ ਲਗਾਤਾਰ ਜਾਗ੍ਰਿਤ ਅਵਸਥਾ ਵਿਚ ਰਹਿਣਾ ਪੈਂਦਾ ਹੈ। ਗ਼ਾਫ਼ਲ ਵਿਅਕਤੀ ਨੂੰ ਪਰਮਪਦ ਦੀ ਪ੍ਰਾਪਤੀ ਨਹੀਂ ਹੋ ਸਕਦੀ। ਦੇਖੋ :

**ਮਿਲਿ ਹਰਿ ਜਸੁ ਗਾਈਐ ਹਾਂ ॥ ਪਰਮ ਪਦੁ ਪਾਈਐ ਹਾਂ ॥**
**ਉਆ ਰਸ ਜੋ ਬਿਧੇ ਹਾਂ ॥ ਤਾ ਕਉ ਸਗਲ ਸਿਧੇ ਹਾਂ ॥**
**ਅਨਦਿਨੁ ਜਾਗਿਆ ਹਾਂ ॥ ਨਾਨਕ ਬਡਭਾਗਿਆ ਮੇਰੇ ਮਨਾ ॥੧॥ ਰਹਾਉ ॥**

*(ਆਸਾਵਰੀ ਮਹਲਾ ੫, ਪੰਨਾ ੪੧੦)*

(ਪਰਮ ਪਦੁ—ਸਭ ਤੋਂ ਉੱਚੀ ਆਤਮਿਕ ਪਦਵੀ, ਮੁਕਤੀ। ਉਆ ਰਸ—ਉਸ ਪ੍ਰਭੂ ਦੇ ਪ੍ਰੇਮ ਰਸ ਵਿਚ ਰੰਗੇ ਗਏ ਹਾਂ। ਸਗਲ ਸਿਧੇ—ਸਾਰੀਆਂ ਪ੍ਰਾਪਤੀਆਂ ਹੋ ਗਈਆਂ ਹਨ। ਅਨਦਿਨੁ—ਨਿਰੰਤਰ। ਜਾਗਿਆ—ਹੋਸ਼ਮੰਦ, ਸਾਵਧਾਨ।)

ਗੁਰੂ ਅਮਰਦਾਸ ਜੀ 'ਅਨਦਿਨੁ' ਸ਼ਬਦ ਦਾ ਪ੍ਰਯੋਗ ਇਕ ਵੱਖਰੇ ਸੰਦਰਭ ਵਿਚ ਵਰਦੇ ਹਨ। ਆਪ ਵਿਅਕਤੀ ਨੂੰ ਸੁਚੇਤ ਕਰਦੇ ਹਨ ਕਿ ਹਰ ਰੋਜ਼ ਉਸ ਦੀ ਉਮਰ ਘਟਦੀ ਜਾ ਰਹੀ ਹੈ, ਦਿਨ ਅਤੇ ਰਾਤ ਦੋਵੇਂ ਇਸ ਗੱਲ ਦੇ ਗਵਾਹ ਹਨ ਪਰੰਤੂ ਮਨਮੁਖ ਕਿਸਮ ਦੇ ਲੋਕ ਫੇਰ ਵੀ ਸਾਵਧਾਨ ਨਹੀਂ ਹੁੰਦੇ। ਉਹ ਆਪਣੇ ਮਿਥਿਆ ਕਰਮਾਂ ਵਿਚ ਰੁੱਝੇ ਰਹਿੰਦੇ ਹਨ। ਦੇਖੋ :

**ਅਨਦਿਨੁ ਆਰਜਾ ਛਿਜਦੀ ਜਾਏ ॥ ਰੈਣਿ ਦਿਨਸੁ ਦੁਇ ਸਾਖੀ ਆਏ ॥**
**ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ ॥੭॥**

*(ਮਾਰੂ ਮਹਲਾ ੩, ਪੰਨਾ ੧੦੬੧)*

(ਆਰਜਾ—ਉਮਰ। ਛਿਜਦੀ—ਘਟਦੀ ਜਾ ਰਹੀ ਹੈ। ਸਾਖੀ—ਗਵਾਹ ਹਨ। ਕਾਲੁ ਰੂਆਇਦਾ—ਮੌਤ ਮੰਡਰਾ ਰਹੀ ਹੈ।)

ਇਕ ਮਨਮੁਖ ਵਿਅਕਤੀ ਦੀ ਜੀਵਨ-ਸ਼ੈਲੀ ਦਾ ਨਿਰੂਪਣ ਕਰਦੇ ਹੋਏ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਉਹ ਮਾਇਆ ਦੇ ਮੋਹ ਵਿਚ ਫਸ ਕੇ ਨਿਰੰਤਰ ਅਸ਼ਾਂਤ ਅਤੇ ਬੇਚੈਨ ਰਹਿੰਦਾ ਹੈ। ਉਸ ਨੂੰ ਕਦੇ ਵੀ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਉਹ ਆਵਾਗਵਣ ਵਿਚ ਭਟਕਦਾ ਰਹਿੰਦਾ ਹੈ ਪਰ ਜੇ ਉਹ ਸਤਿਗੁਰੂ ਦੀ ਸ਼ਰਨ ਵਿਚ ਚਲਾ ਜਾਵੇ ਤਾਂ ਉਸ ਦਾ ਵੀ ਪਾਰ-ਉਤਾਰਾ ਹੋ ਸਕਦਾ ਹੈ। ਦੇਖੋ :

**ਮਨਮੁਖ ਮਾਇਆ ਮੋਹਿ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ ॥**
**ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ ॥**

ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ॥
ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ॥
ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ॥੨॥

*(ਮਹਲਾ ੪, ਪੰਨਾ ੬੫੨)*

(ਵਿਆਪੈ—ਫਸੇ ਰਹਿੰਦੇ ਹਨ। ਮਨੂਆ—ਮਨ ਸ਼ਾਂਤ ਨਹੀਂ ਹੁੰਦਾ। ਖਪਹਿ ਖਪਾਹਿ—ਮਰਦੇ ਮਾਰਦੇ ਰਹਿੰਦੇ ਹਨ। ਕਬਹੂ—ਕਦੇ ਵੀ।)

## ਅਮਰਦਾਸ ਜੀ, ਸਤਿਗੁਰੂ

ਸਤਿਗੁਰੂ ਅਮਰਦਾਸ ਜੀ ਦਾ ਜਨਮ 5 ਮਈ 1479 ਨੂੰ ਪਿੰਡ ਬਾਸਰਕੇ (ਜ਼ਿਲਾ ਅੰਮ੍ਰਿਤਸਰ) ਵਿਚ ਸ੍ਰੀ ਤੇਜਭਾਨ ਅਤੇ ਮਾਤਾ ਸੁਲੱਖਣੀ ਜੀ ਦੇ ਗ੍ਰਹਿ ਵਿਖੇ ਹੋਇਆ। ਜਵਾਨੀ ਵਿਚ ਆਪ ਵੈਸ਼ਨੋ ਦੇਵੀ ਦੇ ਭਗਤ ਬਣ ਗਏ ਅਤੇ ਹਰ ਵਰ੍ਹੇ ਗੰਗਾ ਇਸ਼ਨਾਨ ਲਈ ਜਾਣ ਲੱਗੇ। ਇਹਨਾਂ ਦਿਨਾਂ ਵਿਚ ਆਪ ਸਾਧੂ-ਸੰਤਾਂ ਦੀ ਸੰਗਤ ਵਿਚ ਸਮਾਂ ਬਿਤਾ ਕੇ ਬਹੁਤ ਖ਼ੁਸ਼ ਹੁੰਦੇ ਸਨ। ਇਕ ਵਾਰ ਗੰਗਾ ਇਸ਼ਨਾਨ ਤੋਂ ਵਾਪਸ ਪਰਤਦੇ ਹੋਏ ਆਪ ਦੀ ਮੁਲਾਕਾਤ ਇਕ ਸੰਨਿਆਸੀ ਨਾਲ ਹੋ ਗਈ। ਦੋਹਾਂ ਨੇ ਇਕੱਠਿਆਂ ਭੋਜਨ ਤਿਆਰ ਕੀਤਾ ਅਤੇ ਛਕ ਲਿਆ। ਭੋਜਨ ਉਪਰੰਤ ਉਸ ਸਾਧੂ ਨੇ ਪੁੱਛਿਆ ਕਿ ਤੁਹਾਡਾ ਗੁਰੂ ਕੌਣ ਹੈ ਤਾਂ ਅਮਰਦਾਸ ਜੀ ਨੇ ਕਿਹਾ ਕਿ ਮੈਂ ਤਾਂ ਅਜੇ ਤਕ ਕੋਈ ਗੁਰੂ ਧਾਰਨ ਹੀ ਨਹੀਂ ਕੀਤਾ। ਇਹ ਸੁਣ ਕੇ ਉਸ ਸਾਧੂ ਨੇ ਬਹੁਤ ਬੁਰਾ ਮਨਾਇਆ ਕਿ ਉਸ ਨੇ ਇਕ ਨਿਗੁਰੇ ਵਿਅਕਤੀ ਦੇ ਹੱਥੋਂ ਭੋਜਨ ਛਕ ਕੇ ਆਪਣਾ ਜੀਵਨ ਅਪਵਿੱਤਰ ਕਰ ਲਿਆ ਹੈ। ਉਸ ਸੰਨਿਆਸੀ ਦੇ ਇਹ ਸ਼ਬਦ ਸੁਣ ਕੇ ਆਪ ਦੇ ਮਨ ਵਿਚ ਕੋਈ ਗੁਰੂ ਧਾਰਨ ਕਰਨ ਦੀ ਇੱਛਾ ਬਹੁਤ ਤੀਬਰ ਹੋ ਗਈ। ਆਪ ਦੀ ਇਹ ਇੱਛਾ ਛੇਤੀ ਹੀ ਪੂਰੀ ਵੀ ਹੋ ਗਈ। ਇਕ ਦਿਨ ਆਪ ਨੇ ਆਪਣੀ ਭਤੀਜ-ਨੂੰਹ ਬੀਬੀ ਅਮਰੋ ਨੂੰ ਇਹ ਸ਼ਬਦ ਗਾਇਨ ਕਰਦਿਆਂ ਹੋਇਆਂ ਸੁਣਿਆ: **ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥** ਇਹ ਸ਼ਬਦ ਸੁਣਦਿਆਂ ਹੀ ਅਮਰਦਾਸ ਜੀ ਦੇ ਤਪਦੇ ਹਿਰਦੇ ਨੂੰ ਠੰਢ ਪੈ ਗਈ ਅਤੇ ਆਪ ਬੀਬੀ ਜੀ ਨੂੰ ਨਾਲ ਲੈ ਕੇ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਖਡੂਰ ਸਾਹਿਬ ਪਹੁੰਚ ਗਏ। ਇਥੇ ਆ ਕੇ ਆਪ ਗੁਰੂ ਘਰ ਦੀ ਸੇਵਾ ਵਿਚ ਪੂਰੀ ਤਰ੍ਹਾਂ ਨਾਲ ਸਮਰਪਿਤ ਹੋ ਗਏ। ਆਪ ਦੀ ਗੁਰੂ ਘਰ ਪ੍ਰਤੀ ਸੇਵਾ ਅਤੇ ਗੁਰਮਤਿ ਭਾਵਨਾ ਨੂੰ ਵੇਖ ਕੇ ਗੁਰੂ ਅੰਗਦ ਦੇਵ ਜੀ ਨੇ ਆਪ ਨੂੰ 1552 ਈ. ਵਿਚ ਗੁਰਤਾ-ਗੱਦੀ ਬਖ਼ਸ਼ ਦਿੱਤੀ। ਗੁਰਗੱਦੀ ਪ੍ਰਾਪਤ ਕਰਨ ਉਪਰੰਤ ਆਪ ਨੇ ਗੋਇੰਦਵਾਲ ਸਾਹਿਬ ਵਿਖੇ ਜਾ ਕੇ ਗੁਰਸਿੱਖੀ ਦਾ ਪ੍ਰਚਾਰ ਅਤੇ ਪ੍ਰਸਾਰ ਆਰੰਭ ਦਿੱਤਾ। ਆਪ ਨੇ 22 ਮੰਜੀਆਂ ਦੀ ਸਥਾਪਨਾ ਕੀਤੀ। ਆਪ ਦੇ ਜੀਵਨ-ਕਾਲ ਦੌਰਾਨ ਗੁਰਸਿੱਖੀ ਹੋਰ ਵੀ ਵਧਣ-ਫੁੱਲਣ ਲੱਗ ਪਈ ਸੀ।

ਗੁਰੂ ਅਮਰਦਾਸ ਜੀ ਨੇ ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ ਅਤੇ ਪ੍ਰਭਾਤੀ (18 ਰਾਗ) ਵਿਚ ਬਾਣੀ ਰਚਨਾ ਕੀਤੀ। ਆਪ ਨੇ ਕੁਲ 171

ਪਦਿਆਂ, 91 ਬਹੁਪਦਿਆਂ, 20 ਛੰਤਾਂ, 410 ਸਲੋਕਾਂ ਅਤੇ 85 ਪਉੜੀਆਂ ਦੀ ਰਚਨਾ ਕੀਤੀ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਦੀ ਬਾਣੀ ਦੇ ਕੁਲ 869 ਪਦੇ ਹਨ। ਡਾ. ਸੁਰਿੰਦਰ ਸਿੰਘ ਕੋਹਲੀ ਅਤੇ ਡਾ. ਤਾਰਨ ਸਿੰਘ ਅਨੁਸਾਰ ਇਹ ਸੰਖਿਆ ਕ੍ਰਮਵਾਰ 907 ਅਤੇ 894 ਹੈ। ਗੁਰੂ ਅਮਰਦਾਸ ਜੀ ਨੇ ਲੰਬੇ ਆਕਾਰ ਵਾਲੀਆਂ ਕੁਝ ਪ੍ਰਬੰਧਾਤਮਕ ਬਾਣੀਆਂ ਅਤੇ ਅਧਿਆਤਮਕ ਵਾਰਾਂ ਦੀ ਰਚਨਾ ਵੀ ਕੀਤੀ ਹੈ, ਜਿਨ੍ਹਾਂ ਵਿਚੋਂ ਕੁਝ ਇਕ ਪ੍ਰਮੁੱਖ ਬਾਣੀਆਂ ਇਹ ਹਨ : ਅਨੰਦੁ, ਸੂਹੀ ਕੀ ਵਾਰ, ਰਾਮਕਲੀ ਕੀ ਵਾਰ, ਮਾਰੂ ਕੀ ਵਾਰ, ਪਟੀ, ਅਲਾਹਣੀਆ, ਸਲੋਕ ਵਾਰਾਂ ਤੇ ਵਧੀਕ ਆਦਿ। ਆਪ ਨੇ ਛੰਤ, ਸਲੋਕ, ਕਾਫੀ, ਸਤਵਾਰਾ, ਥਿਤੀ, ਪਟੀ ਅਤੇ ਅਲਾਹਣੀਆਂ ਆਦਿਕ ਲੋਕਪ੍ਰਿਯ ਕਾਵਿ-ਰੂਪਾਂ ਦੀ ਸਿਰਜਣਾ ਵੀ ਕੀਤੀ ਹੈ। ਆਪ ਦੀਆਂ ਬਾਣੀਆਂ ਵਿਚ ਗੁਰਮਤਿ ਦੇ ਸੰਕਲਪਾਂ ਦਾ ਬੜਾ ਸਟੀਕ ਨਿਰੂਪਣ ਹੋਇਆ ਹੈ। ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋਣ ਦਾ ਉਪਾਅ ਸਮਝਾਉਂਦੇ ਹੋਏ ਆਪ ਫ਼ੁਰਮਾਉਂਦੇ ਹਨ :

**ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥**
**ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥**
**ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥**
**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥**
**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥**
**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ**
**ਤਿਨੀ ਵਿਚੇ ਮਾਇਆ ਪਾਇਆ ॥੨੯॥**

*(ਪੰਨਾ ੯੨੧)*

## ਅੰਮ੍ਰਿਤ

ਗੁਰੂ ਗ੍ਰੰਥ ਸਾਹਿਬ ਵਿਚ 'ਅੰਮ੍ਰਿਤ' ਸ਼ਬਦ ਅਨੇਕ ਵਾਰ ਆਇਆ ਹੈ। ਇਸ ਸ਼ਬਦ ਦੇ ਕਈ ਅਰਥ ਹਨ। ਜਿਵੇਂ : 1. ਇਕ ਪੀਣ ਯੋਗ ਪਦਾਰਥ ਜਿਸ ਦੇ ਅਸਰ ਨਾਲ ਮੌਤ ਨਹੀਂ ਹੁੰਦੀ, 2. ਗੁਰੂ ਗੋਬਿੰਦ ਸਿੰਘ ਦੁਆਰਾ ਬਖ਼ਸ਼ਿਆ ਅੰਮ੍ਰਿਤ ਜਲ ਜੋ ਸਿੰਘ ਸਜਣ ਸਮੇਂ ਛਕਿਆ ਜਾਦਾ ਹੈ, 3. ਜਲ, 4. ਘਿਉ, 5. ਦੁੱਧ, 6. ਧਨ, 7. ਮੁਕਤੀ, 8. ਸੁਆਦਦਾਇਕ ਰਸ : **ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥** (ਸੁਖਮਨੀ), 9. ਅਨਾਜ, 10. ਰਸਦਾਇਕ ਭੋਜਨ, 11. ਰੋਗਨਾਸ਼ਕ ਦਵਾ, 12. ਜ਼ਿੰਦਾ, ਜੋ ਮਰਿਆ ਨਹੀਂ, 13. ਸੁੰਦਰ, ਪਿਆਰਾ ਆਦਿਕ। ਸਿੱਖ ਧਰਮ ਵਿਚ 'ਅੰਮ੍ਰਿਤ' ਦੇ ਅਰਥ ਗੁਰੂ ਗੋਬਿੰਦ ਸਿੰਘ ਦੁਆਰਾ ਛਕਾਏ ਅੰਮ੍ਰਿਤ ਜਲ ਤੋਂ ਹੈ, ਜੋ ਗੁਰੂ ਸਾਹਿਬ ਨੇ ਪਹਿਲੀ ਵਾਰ ਆਨੰਦਪੁਰ ਸਾਹਿਬ ਵਿਖੇ ਵਿਸਾਖੀ ਦੇ ਅਵਸਰ ਉੱਤੇ 1699 ਈ. ਵਿਚ ਆਪਣੇ ਸਿੰਘਾਂ ਨੂੰ ਛਕਾ ਕੇ ਨਿਰਭੈ, ਜੁਝਾਰੂ ਅਤੇ ਸ੍ਵਾਭਿਮਾਨੀ ਬਣਾਇਆ ਸੀ। ਅੰਮ੍ਰਿਤ ਸੰਸਕਾਰ ਦੀ ਵਿਧੀ ਇਸ ਪ੍ਰਕਾਰ ਹੈ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਪੰਜ ਅੰਮ੍ਰਿਤਧਾਰੀ

ਸਿੰਘ ਸਰਬਲੋਹ ਦੇ ਬਾਟੇ ਵਿਚ ਜਲ ਅਤੇ ਪਤਾਸੇ ਮਿਲਾ ਕੇ ਯਥਾਕ੍ਰਮ ਵੀਰਾਸਣ ਲਗਾ ਕੇ ਜਲ ਵਿਚ ਖੰਡਾ ਫ਼ੇਰਦੇ ਹੋਏ ਪੰਜ ਬਾਣੀਆਂ ਜਪੁ, ਜਾਪੁ, ਸਵੱਈਏ, ਚੌਪਈ ਅਤੇ ਅਨੰਦੁ ਸਾਹਿਬ ਦਾ ਪਾਠ ਕਰਦੇ ਹਨ। ਇਸ ਉਪਰੰਤ ਅਰਦਾਸ ਕਰ ਕੇ ਅੰਮ੍ਰਿਤ ਦੇ ਅਭਿਲਾਖੀ ਤਿਆਰ-ਬਰ-ਤਿਆਰ ਸਿੱਖਾਂ ਨੂੰ ਇਹ ਅੰਮ੍ਰਿਤ ਛਕਾਇਆ ਜਾਂਦਾ ਹੈ।

ਅੰਮ੍ਰਿਤ ਛਕਣ ਵਾਲਾ ਸਿੱਖ ਕੇਸੀਂ ਇਸ਼ਨਾਨ ਕਰ ਕੇ ਨਿਰਮਲ ਵਸਤਰ ਪਹਿਨੇ। ਮਨ-ਚਿੱਤ ਨੂੰ ਇਕਾਗਰ ਕਰੇ ਅਤੇ ਵਾਹਿਗੁਰੂ ਦਾ ਜਾਪ ਕਰਦਾ ਰਹੇ। ਅੰਮ੍ਰਿਤ ਛਕਾਉਣ ਵਾਲੇ ਸਿੰਘ ਉਸ ਨੂੰ ਅੰਮ੍ਰਿਤ ਦੇ ਪੰਜ ਚੁਲੇ ਛਕਾਉਂਦੇ ਹਨ, ਪੰਜ-ਪੰਜ ਛਿੱਟੇ ਨੇਤਰਾਂ ਅਤੇ ਕੇਸਾਂ ਉਪਰ ਛਿੜਕੇ ਜਾਂਦੇ ਹਨ। ਹਰ ਇਕ ਚੁਲੇ ਨਾਲ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਉਚਾਰਿਆ ਜਾਂਦਾ ਹੈ। ਅੰਮ੍ਰਿਤ ਛਕਣ ਵਾਲੇ ਸਿੰਘ ਦਾ ਨਾਮ ਜੇ ਪਹਿਲਾਂ ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲੈ ਕੇ ਨਹੀਂ ਰੱਖਿਆ ਗਿਆ ਤਾਂ ਵਾਕ ਲੈ ਕੇ ਉਸ ਦਾ ਨਵਾਂ ਨਾਮ ਰੱਖਿਆ ਜਾਂਦਾ ਹੈ। ਇਸ ਉਪਰੰਤ ਖ਼ਾਲਸੇ ਦੀ ਰਹਿਤ ਦਾ ਉਪਦੇਸ਼ ਦਿੱਤਾ ਜਾਂਦਾ ਹੈ। ਬਾਅਦ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ ਅਤੇ ਨਵੇਂ ਅੰਮ੍ਰਿਤਧਾਰੀ ਸਿੰਘਾਂ ਨੂੰ ਇਕ ਹੀ ਬਾਟੇ ਵਿਚ ਲੰਗਰ ਛਕਾਇਆ ਜਾਂਦਾ ਹੈ। ਇਸ ਰੀਤ ਦੁਆਰਾ ਉਹਨਾਂ ਨੂੰ ਜ਼ਾਤ-ਪਾਤ ਤੋਂ ਉਪਰ ਉੱਠ ਆਪਣਾ ਜੀਵਨ ਬਤੀਤ ਕਰਨ ਦਾ ਪਾਠ ਦ੍ਰਿੜ੍ਹਾਇਆ ਜਾਂਦਾ ਹੈ। ਅੰਮ੍ਰਿਤ-ਅਭਿਲਾਖੀ ਸਿੰਘਣੀਆਂ ਲਈ ਵੀ ਇਹੀ ਰੀਤ ਹੈ। ਉਹਨਾਂ ਨਾਲ ਕਿਸੇ ਪ੍ਰਕਾਰ ਦਾ ਵਿਤਕਰਾ ਨਹੀਂ ਕੀਤਾ ਜਾਂਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਨਾਮ ਲਈ ਅੰਮ੍ਰਿਤ ਦਾ ਪ੍ਰਯੋਗ ਕੀਤਾ ਗਿਆ ਹੈ ਕਿਉਂਕਿ ਇਸ ਨਾਮ ਦੀ ਤਾਸੀਰ ਅਤੇ ਪ੍ਰਭਾਵ ਅੰਮ੍ਰਿਤ ਵਾਲਾ ਹੈ, ਜੋ ਪੀਣ ਵਾਲੇ ਨੂੰ ਅਮਰ ਬਣਾ ਦਿੰਦਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

> **ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
> **ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**
> **ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥**
> **ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥**
> **ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥**

*(ਮੁੰਦਾਵਣੀ ਮਹਲਾ ੫, ਪੰਨਾ ੧੪੨੯)*

(ਥਾਲ—ਗੁਰੂ ਗ੍ਰੰਥ ਸਾਹਿਬ ਰੂਪੀ ਥਾਲ। ਅਧਾਰੋ—ਆਸਰਾ। ਭੁੰਚੈ—ਭੋਗਣਾ, ਸਵਾਦ ਲੈਣਾ। ਉਰਿ ਧਾਰੋ—ਦਿਲ ਵਿਚ ਧਾਰਨ ਕਰ ਲਵੋ, ਪੱਕੀ ਤਰ੍ਹਾਂ ਵਸਾ ਲਵੋ। ਤਮ ਸੰਸਾਰ—ਦੁਨੀਆਂ ਦੇ ਅੰਨ੍ਹੇਰੇ ਤੋਂ। ਸਭੁ—ਸਭ ਥਾਵਾਂ ਉੱਤੇ।)

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੇ ਨਾਮ ਰੂਪੀ ਅੰਮ੍ਰਿਤ ਦੀ ਮਹਿਮਾ ਨੂੰ ਹਰ ਕੋਈ ਨਹੀਂ ਪਹਿਚਾਣ ਸਕਦਾ। ਜਿਨ੍ਹਾਂ ਗੁਰਮੁਖਾਂ ਉਪਰ ਸਤਿਗੁਰੂ ਦੀ ਕਿਰਪਾ ਹੋ ਜਾਂਦੀ ਹੈ, ਕੇਵਲ ਉਹਨਾਂ ਨੂੰ ਇਸ ਦੀ ਮਹਿਮਾ ਬਾਰੇ ਬੋਧ ਹੋ ਸਕਦਾ ਹੈ। ਦੇਖੋ :

ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ॥
ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ॥

*(ਸੂਹੀ ਮਹਲਾ ੧, ਪੰਨਾ ੭੨੯)*

ਇਕ ਹੋਰ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਅੰਮ੍ਰਿਤ ਦੀ ਮਹਿਮਾ ਨੂੰ ਅੰਮ੍ਰਿਤ ਦੇ ਵਪਾਰੀ ਲੋਕ ਹੀ ਜਾਣ-ਸਮਝ ਸਕਦੇ ਹਨ। ਅੰਮ੍ਰਿਤ-ਨਾਮ ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ:

ਜਿਸ ਨੋ ਸਾਚਾ ਸਿਫਤੀ ਲਾਏ॥ ਗੁਰਮੁਖਿ ਵਿਰਲੇ ਕਿਸੈ ਬੁਝਾਏ॥
ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ॥੧॥ ਰਹਾਉ॥...
ਨਾ ਹਉ ਕਰਤਾ ਨਾ ਮੈ ਕੀਆ॥ ਅੰਮ੍ਰਿਤੁ ਨਾਮੁ ਸਤਿਗੁਰਿ ਦੀਆ॥
ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ਨਾਨਕ ਸਰਣਿ ਤੁਮਾਰੀ ਜੀਉ॥੬॥

*(ਰਾਗੁ ਮਾਰੂ ਮਹਲਾ ੧, ਪੰਨਾ ੯੯੩)*

ਗੁਰੂ ਅਰਜਨ ਦੇਵ ਜੀ ਮਨਮੁਖ ਵਿਅਕਤੀਆਂ ਦੀ ਜੀਵਨ-ਸ਼ੈਲੀ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਇਹ ਲੋਕ ਪ੍ਰਭੂ ਦੇ ਨਾਮ ਰੂਪੀ ਅੰਮ੍ਰਿਤ ਨੂੰ ਛੱਡ ਕੇ ਵਿਸ਼ੈ-ਵਿਕਾਰਾਂ ਦੀ ਜ਼ਹਿਰ ਫੱਕਦੇ ਰਹਿੰਦੇ ਹਨ। ਇਹ ਲੋਕ ਕੂੜ, ਕਪਟ ਅਤੇ ਹੰਕਾਰ ਵਿਚ ਲਿਪਟੇ ਰਹਿੰਦੇ ਹਨ; ਪ੍ਰਭੂ ਦਾ ਨਾਮ ਸੁਣਦਿਆਂ ਹੀ ਇਹਨਾਂ ਨੂੰ ਮਾਨੋ ਬਿੱਛੂ ਡੰਗਣ ਲੱਗਦੇ ਹਨ। ਅਜਿਹੇ ਵਿਅਕਤੀਆਂ ਦਾ ਪਾਰ-ਉਤਾਰਾ ਕਿਵੇਂ ਹੋ ਸਕਦਾ ਹੈ:

ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥
ਕੂੜਿ ਕਪਟਿ ਅਹੰਕਾਰਿ ਰੀਝਾਨਾ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ॥੨॥
ਮਾਇਆ ਕਾਰਣਿ ਸਦ ਹੀ ਝੂਰੈ॥ ਮਨਿ ਮੁਖਿ ਕਬਹਿ ਨ ਉਸਤਤਿ ਕਰੈ॥
ਨਿਰਭਉ ਨਿਰੰਕਾਰ ਦਾਤਾਰੁ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ॥੩॥

*(ਰਾਮਕਲੀ ਮਹਲਾ ੫, ਪੰਨਾ ੮੯੨-੯੩)*

(ਕਉਰਾ—ਕੌੜਾ। ਬਿਖਿਆ—ਵਿਸ਼ੈ ਵਿਕਾਰਾਂ ਦੀ ਵਿਸ਼। ਸਾਕਤ—ਮਨਮੁਖ, ਮਾਇਆਧਾਰੀ। ਨੈਨਹੁ ਡੀਠੀ—ਆਪਣੀਆਂ ਅੱਖਾਂ ਨਾਲ ਦੇਖਿਆ ਹੈ। ਮਨਿ ਮੁਖਿ—ਮਨ ਅਤੇ ਮੁਖ ਨਾਲ ਕਦੇ ਵੀ ਕਿਸੇ ਦੀ ਪ੍ਰਸ਼ੰਸਾ ਨਹੀਂ ਕਰਦਾ, ਸਦਾ ਨਿੰਦਾ ਵਿਚ ਖਚਿਤ ਰਹਿੰਦਾ ਹੈ। ਗਵਾਰੁ—ਮੂਰਖ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਅੰਮ੍ਰਿਤ-ਰਸ ਪਰਮਾਤਮਾ ਦੇ ਕੀਰਤਨ ਵਿਚ ਸਮਾਇਆ ਹੁੰਦਾ ਹੈ ਪਰ ਇਸ ਰਸ ਨੂੰ ਕੋਈ ਵਿਰਲਾ ਗੁਰਮੁਖ ਜਨ ਹੀ ਪੀਂਦਾ ਹੈ। ਦੇਖੋ:

ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ॥
ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ॥੪॥

*(ਆਸਾ ਮਹਲਾ ੫, ਪੰਨਾ ੪੦੦)*

(ਵਜਹੁ—ਤਨਖ਼ਾਹ, ਉਜਰਤ। ਰਿਦ ਜਪਿ ਜਪਿ—ਹਿਰਦੈ ਵਿਚ ਜਪ-ਜਪ ਕੇ।)

## ਅਰਜਨ ਦੇਵ ਜੀ, ਸਤਿਗੁਰੂ

ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਦਾ ਜਨਮ 15 ਅਪਰੈਲ 1563 ਈ. ਨੂੰ ਗੋਇੰਦਵਾਲ ਸਾਹਿਬ ਵਿਖੇ ਹੋਇਆ। ਆਪ ਚੌਥੇ ਸਤਿਗੁਰੂ ਰਾਮਦਾਸ ਜੀ ਅਤੇ ਮਾਤਾ ਭਾਨੀ ਜੀ ਦੇ ਤੀਜੇ ਅਤੇ ਸਭ ਤੋਂ ਛੋਟੇ ਸਪੁੱਤਰ ਸਨ। ਤੀਜੇ ਸਤਿਗੁਰੂ ਅਮਰਦਾਸ ਜੀ ਆਪ ਦੇ ਨਾਨਾ ਸਨ। ਆਪ ਬਚਪਨ ਤੋਂ ਹੀ ਗੁਰ ਮਰਯਾਦਾ ਅਤੇ ਗੁਰਸਿੱਖੀ ਨਾਲ ਜੁੜੇ ਹੋਏ ਸਨ। ਆਪ ਦੀ ਆਸਾਧਾਰਣ ਪ੍ਰਤਿਭਾ ਨੂੰ ਦੇਖ ਕੇ ਹੀ ਗੁਰੂ ਅਮਰਦਾਸ ਜੀ ਨੇ ਇਹ ਬਚਨ ਕੀਤਾ ਸੀ : **ਦੋਹਿਤਾ ਬਾਣੀ ਕਾ ਬੋਹਿਥਾ।** ਇਕ ਵਾਰ ਆਪ ਲਾਹੌਰ ਵਿਖੇ ਕਿਸੇ ਪਰਿਵਾਰਕ ਸ਼ਾਦੀ ਦੇ ਸਿਲਸਿਲੇ ਵਿਚ ਗਏ ਤਾਂ ਗੁਰੂ ਰਾਮਦਾਸ ਜੀ ਨੇ ਆਪ ਨੂੰ ਕਈ ਦਿਨਾਂ ਤਕ ਵਾਪਸ ਨਾ ਬੁਲਾਇਆ। ਉਥੋਂ ਆਪ ਨੇ ਗੁਰੂ ਰਾਮਦਾਸ ਜੀ ਨੂੰ ਤਿੰਨ ਪੱਤਰ ਲਿਖੇ, ਜੋ ਕਾਵਿ-ਕਲਾ ਦਾ ਬੜਾ ਉੱਤਮ ਨਮੂਨਾ ਸਨ। ਇਹਨਾਂ ਵਿਚੋਂ ਪਹਿਲੇ ਦੋ ਤਾਂ ਆਪ ਦੇ ਵੱਡੇ ਭਰਾ ਪ੍ਰਿਥੀ ਚੰਦ ਨੇ ਛਿਪਾ ਲਏ ਪਰ ਤੀਜਾ ਪੱਤਰ ਗੁਰੂ ਜੀ ਪਾਸ ਪਹੁੰਚ ਗਿਆ। ਇਸ ਪੱਤਰ ਦੀ ਵਸਤੂ-ਸਾਮੱਗਰੀ ਅਤੇ ਸ਼ੈਲੀ ਨੂੰ ਦੇਖ ਕੇ ਗੁਰੂ ਸਾਹਿਬ ਨੇ ਅਰਜਨ ਦੇਵ ਜੀ ਨੂੰ ਗੁਰਤਾ-ਗੱਦੀ ਦੇਣ ਦਾ ਫ਼ੈਸਲਾ ਕਰ ਲਿਆ ਅਤੇ 2 ਸਤੰਬਰ 1581 ਈ. ਨੂੰ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਸੌਂਪ ਦਿੱਤੀ। ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਸਰੋਵਰ ਦੇ ਵਿਚਕਾਰ ਹਰਿਮੰਦਰ ਸਾਹਿਬ ਦਾ ਨਿਰਮਾਣ ਕਰਵਾਇਆ। ਤਰਨ ਤਾਰਨ, ਕਰਤਾਰਪੁਰ ਅਤੇ ਹਰਿਗੋਬਿੰਦਪੁਰ ਆਦਿਕ ਨਵੇਂ ਨਗਰ ਵਸਾਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ ਅਤੇ 'ਆਦਿ ਬੀੜ' ਤਿਆਰ ਕਰਵਾਈ। ਇਹ ਮਹਾਨ ਕਾਰਜ 1601 ਈ. ਤੋਂ ਚਲਿਆ ਅਤੇ 1604 ਈ. ਵਿਚ ਸੰਪੰਨ ਹੋਇਆ। ਗੁਰੂ ਸਾਹਿਬ ਨੂੰ 1606 ਈ. ਵਿਚ ਜਹਾਂਗੀਰ ਦੇ ਹੁਕਮ ਦੁਆਰਾ ਸ਼ਹੀਦ ਕਰ ਦਿੱਤਾ ਗਿਆ।

ਗੁਰੂ ਅਰਜਨ ਦੇਵ ਜੀ ਨੇ ਆਕਾਰ ਅਤੇ ਸੰਖਿਆ ਵਿਚ ਹੋਰ ਸਭ ਗੁਰੂ ਸਾਹਿਬਾਨ ਤੋਂ ਵੱਧ ਬਾਣੀ ਰਚਨਾ ਕੀਤੀ। ਇਸ ਪਾਵਨ ਗ੍ਰੰਥ ਵਿਚ ਆਪ ਦੇ ਕੁਲ 2218 ਸ਼ਬਦ ਸੰਗ੍ਰਹਿਤ ਹਨ। ਆਪ ਨੇ ਕੁਲ 30 ਰਾਗਾਂ ਵਿਚ ਬਾਣੀ ਰਚੀ। ਆਪ ਦੀਆਂ ਕੁਝ ਪ੍ਰਮੁੱਖ ਬਾਣੀਆਂ ਦੀ ਸੂਚੀ ਇਸ ਪ੍ਰਕਾਰ ਹੈ : ਸੁਖਮਨੀ, ਬਾਵਨ ਅਖਰੀ, ਬਾਰਹਮਾਹਾ ਮਾਝ, ਥਿਤੀ ਗਉੜੀ ਮਹਲਾ ਪੰਜਵਾਂ, ਗਉੜੀ ਕੀ ਵਾਰ, ਗੂਜਰੀ ਕੀ ਵਾਰ, ਜੈਤਸਰੀ ਕੀ ਵਾਰ, ਰਾਮਕਲੀ ਕੀ ਵਾਰ, ਮਾਰੂ ਵਾਰ ਮਹਲਾ ਪੰਜਵਾਂ, ਬਸੰਤ ਕੀ ਵਾਰ, ਮੁੰਦਾਵਣੀ ਇਤਿਆਦਿ। ਇਹਨਾਂ ਪ੍ਰਬੰਧਾਤਮਕ ਬਾਣੀਆਂ ਤੋਂ ਬਿਨਾਂ ਆਪ ਦੀਆਂ ਹੋਰ ਵੀ ਕਈ ਰਚਨਾਵਾਂ ਜਿਵੇਂ ਸ਼ਬਦ, ਅਸਟਪਦੀਆਂ, ਛੰਦ, ਬਿਰਹੜੇ, ਗਾਥਾ, ਫੁਨਹੇ, ਚਉਬੋਲੇ, ਸਲੋਕ ਸਹਸਕ੍ਰਿਤੀ ਅਤੇ ਸਵੱਈਏ ਆਦਿਕ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ। ਇਹਨਾਂ ਵਿਚੋਂ ਹਰ ਬਾਣੀ ਆਪ ਦੀ ਕਾਵਿ-ਕੀਰਤੀ ਦਾ ਇਕ ਉਤਕ੍ਰਿਸ਼ਟ ਚਮਤਕਾਰ ਪੇਸ਼ ਕਰਦੀ ਹੈ। ਆਪ ਦੀ ਬਾਣੀ ਵਿਚ ਪੇਸ਼ ਹੋਏ ਕੁਝ ਕੇਂਦਰੀ ਸੰਕਲਪ ਇਹ ਹਨ ; ਪਰਮਾਤਮਾ ਦੀ ਵਿਆਪਕਤਾ, ਗੁਰੂ ਦੀ ਮਹਿਮਾ, ਵਿਕਾਰਾਂ ਤੋਂ ਨਿਰਲੇਪਤਾ, ਸਿਮਰਨ,

ਬ੍ਰਹਮ ਗਿਆਨੀ, ਸਾਧੂ-ਸੰਤ, ਗੁਰਮੁਖ, ਮਨਮੁਖ ਅਤੇ ਅਕ੍ਰਿਤਘਣ ਆਦਿਕ। 'ਸੁਖਮਨੀ' ਵਿਚ ਸੁਖੀ ਜੀਵਨ ਦਾ ਰਹੱਸ ਪ੍ਰਗਟ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ ਕਿ ਜਿਸ ਵਿਅਕਤੀ ਨੂੰ ਆਪਣੇ ਰਾਜ-ਭਾਗ, ਪਦ-ਪਦਵੀ, ਧਨ-ਦੌਲਤ, ਗਿਆਨ-ਧਿਆਨ ਜਾਂ ਜਪ-ਤਪ ਆਦਿ ਦਾ ਅਭਿਮਾਨ ਹੋ ਜਾਂਦਾ ਹੈ, ਉਹ ਕਦੇ ਵੀ ਸੁਖੀ ਨਹੀਂ ਰਹਿ ਸਕਦਾ। ਇਸੇ ਤਰ੍ਹਾਂ ਕਈ ਵਾਰ ਲੋਕਾਂ ਨੂੰ ਆਪਣੇ ਕਰਤਾ ਹੋਣ ਦਾ ਹੰਕਾਰ ਹੋ ਜਾਂਦਾ ਹੈ ਕਿ ਮੈਂ ਅਹਿ ਕੰਮ ਕਰਦਾ ਹਾਂ, ਔਹ ਕੰਮ ਕਰਦਾ ਹਾਂ ਅਤੇ ਮੇਰੇ ਬਿਨਾਂ ਅਜਿਹੇ ਕੰਮ ਹੋ ਹੀ ਨਹੀਂ ਸਕਦੇ। ਅਜਿਹੇ ਲੋਕ ਆਵਾਗਵਣ ਵਿਚ ਭਟਕਦੇ ਰਹਿੰਦੇ ਹਨ। ਵੈਰੀ ਜਾਂ ਮਿੱਤਰ ਬਣਾਉਣ ਵਾਲੇ ਲੋਕ ਵੀ ਕਦੇ ਸ਼ਾਂਤੀ ਨਾਲ ਨਹੀਂ ਬੈਠ ਸਕਦੇ। ਹਜ਼ਾਰਾਂ ਖੱਟ ਕੇ ਲੱਖਾਂ ਮਗਰ ਨੱਠਣ ਵਾਲੇ ਵਿਅਕਤੀ ਸਦਾ ਅਤ੍ਰਿਪਤ ਅਤੇ ਅਸ਼ਾਂਤ ਰਹਿੰਦੇ ਹਨ। ਸੰਤੋਖ ਤੋਂ ਬਿਨਾਂ ਕਦੇ ਕਿਸੇ ਨੂੰ ਰੱਜ ਨਹੀਂ ਆਉਂਦਾ। ਸੁਖੀ ਉਹੀ ਹੈ ਜੋ ਗ਼ਰੀਬ ਅਤੇ ਨਿਮਰ ਹੈ, ਜਿਸ ਨੇ ਆਪਣੀ ਹਉਮੈ ਨੂੰ ਮਾਰ ਲਿਆ ਹੈ। ਵੱਡੇ-ਵੱਡੇ ਹੰਕਾਰੀ ਲੋਕ ਤਾਂ ਆਪਣੇ ਅਭਿਮਾਨ ਨਾਲ ਹੀ ਗਲ-ਸੜ ਜਾਂਦੇ ਹਨ। ਉਹ ਕਦੋਂ ਅਤੇ ਕਿਵੇਂ ਸੁਖੀ ਰਹਿ ਸਕਦੇ ਹਨ? ਆਪ ਫ਼ੁਰਮਾਉਂਦੇ ਹਨ:

**ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥**
**ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥**

*(ਗਉੜੀ ਸੁਖਮਨੀ, ਪੰਨਾ ੨੭੮)*

## ਅਰਦਾਸ

'ਅਰਦਾਸ' ਸ਼ਬਦ ਦੀ ਉਤਪਤੀ ਅਰਜ਼ਦਾਸ਼ਤ (ਫ਼ਾਰਸੀ) ਵਿਚੋਂ ਹੋਈ ਹੈ, ਜਿਸ ਦਾ ਅਰਥ ਹੈ: ਬੇਨਤੀ, ਪ੍ਰਾਰਥਨਾ। ਸੰਸਕ੍ਰਿਤ ਵਿਚ ਇਸ ਦਾ ਮੂਲ 'ਅਰਦ' ਹੈ, ਜਿਸ ਦੇ ਅਰਥ ਹਨ: ਮੰਗਣਾ, ਆਸ਼ਾ ਕਰਨਾ ਜਾਂ ਮੁਰਾਦ ਮੰਗਣਾ। ਗੁਰਮਤਿ ਵਿਚ ਅਰਦਾਸ ਦਾ ਬਹੁਤ ਮਹੱਤਵ ਹੈ। ਕੋਈ ਵੀ ਕੰਮ ਆਰੰਭ ਕਰਨ ਤੋਂ ਪਹਿਲਾਂ ਪਰਮਾਤਮਾ ਦੇ ਸਨਮੁਖ ਅਰਦਾਸ ਕੀਤੀ ਜਾਂਦੀ ਹੈ। ਅਰਦਾਸ ਦੀਆਂ ਮੁੱਢਲੀਆਂ ਪੰਕਤੀਆਂ ਗੁਰੂ ਗੋਬਿੰਦ ਸਿੰਘ ਰਚਿਤ 'ਚੰਡੀ ਦੀ ਵਾਰ' (ਵਾਰ ਸ੍ਰੀ ਭਗਉਤੀ ਜੀ ਕੀ) ਵਿਚੋਂ ਲਈਆਂ ਗਈਆਂ ਹਨ, ਜੋ ਇਸ ਪ੍ਰਕਾਰ ਹਨ:

**ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥**
**ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥**
**ਅਰਜਨ ਹਰਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥**
**ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੈ ਸਭਿ ਦੁਖਿ ਜਾਇ॥**
**ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥**
**ਸਭ ਥਾਈਂ ਹੋਇ ਸਹਾਇ॥੧॥**

ਇਸ ਤੋਂ ਬਾਅਦ ਦਾ ਹਿੱਸਾ ਸਮੇਂ-ਸਮੇਂ ਸਿੱਖ ਜਥੇਬੰਦੀਆਂ ਵੱਲੋਂ ਜੋੜਿਆ ਜਾਂਦਾ ਰਿਹਾ ਹੈ। ਹੁਣ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 'ਅਰਦਾਸ' ਦੀ ਟੈਕਸਟ ਨੂੰ

ਪ੍ਰਵਾਨ ਕਰ ਕੇ ਇਸ ਨੂੰ ਅੰਤਿਮ ਸਰੂਪ ਪ੍ਰਦਾਨ ਕਰ ਦਿੱਤਾ ਹੈ। ਅਰਦਾਸ ਦੇ ਬਾਕੀ ਹਿੱਸੇ ਵਿਚ ਸਿੱਖ ਇਤਿਹਾਸ ਦੀਆਂ ਕੁਝ ਮਹੱਤਵਪੂਰਨ ਝਲਕੀਆਂ ਨੂੰ ਬਿਆਨ ਕਰ ਕੇ ਪਰਮਾਤਮਾ ਦੇ ਨਾਮ ਦੀ ਉਦਘੋਸ਼ਣਾ ਕੀਤੀ ਗਈ ਹੈ। ਅੰਤ ਵਿਚ ਸਰਬੱਤ ਦੇ ਭਲੇ ਦੀ ਕਾਮਨਾ ਕੀਤੀ ਗਈ ਹੈ:

**ਨਾਨਕ ਨਾਮ ਚੜ੍ਹਦੀ ਕਲਾ॥**
**ਤੇਰੇ ਭਾਣੇ ਸਰਬੱਤ ਦਾ ਭਲਾ॥**

ਗੁਰੂ ਨਾਨਕ ਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ 'ਅਰਦਾਸ' ਸ਼ਬਦ ਦਾ ਪ੍ਰਯੋਗ ਇਸ ਪ੍ਰਕਾਰ ਕੀਤਾ ਹੈ:

**ਜੀਅ ਜੰਤ ਸਭਿ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ॥**
**ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ॥**

*(ਬਿਲਾਵਲੁ ਮਹਲਾ ੧, ਪੰਨਾ ੭੯੫)*

'ਅਰਦਾਸ' ਸ਼ਬਦ ਦਾ ਪ੍ਰਯੋਗ ਗੁਰੂ ਅੰਗਦ ਦੇਵ ਜੀ ਨੇ ਵੀ ਆਪਣੇ ਇਕ 'ਸਲੋਕ' ਵਿਚ ਕੀਤਾ ਹੈ। ਆਪ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਸਾਰੀ ਸ੍ਰਿਸ਼ਟੀ ਦੇ ਕਾਰ-ਵਿਹਾਰ ਦਾ ਸੰਚਾਲਨ ਆਪ ਕਰਦਾ ਹੈ। ਉਹ ਵਿਗੜੇ ਕੰਮਾਂ ਨੂੰ ਸੰਵਾਰਨ-ਸੁਧਾਰਨ ਵਾਲਾ ਹੈ। ਇਸ ਲਈ ਮਨੁੱਖ ਨੂੰ ਆਪਣੇ ਕੰਮ ਰਾਸ ਕਰਨ ਲਈ ਉਸੇ ਪਰਮਾਤਮਾ ਦੇ ਸਨਮੁਖ ਖੜੇ ਹੋ ਕੇ ਅਰਦਾਸ ਕਰਨੀ ਚਾਹੀਦੀ ਹੈ:

**ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥੧॥**

*(ਵਾਰ ਮਾਰੂ, ਪੰਨਾ ੧੦੯੩)*

ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ 'ਅਰਦਾਸ' ਸ਼ਬਦ ਦਾ ਪ੍ਰਯੋਗ ਕਈ ਵਾਰ ਹੋਇਆ ਹੈ। ਇਕ ਸ਼ਬਦ ਵਿਚ ਆਪ ਫ਼ੁਰਮਾਉਂਦੇ ਹਨ ਕਿ ਜੇ ਪਰਮਾਤਮਾ ਦੀ ਮਿਹਰ ਹੋ ਜਾਏ ਤਾਂ ਮਨੁੱਖ ਦੇ ਸਾਰੇ ਕਾਰਜ ਰਾਸ ਹੋ ਜਾਂਦੇ ਹਨ। ਪਰਮਾਤਮਾ ਦੀ ਕਿਰਪਾ-ਦ੍ਰਿਸ਼ਟੀ ਨੂੰ ਹਾਸਲ ਕਰਨ ਲਈ ਮਨੁੱਖ ਨੂੰ ਉਸ ਦੇ ਸਨਮੁਖ ਅਰਦਾਸ ਕਰਨੀ ਚਾਹੀਦੀ ਹੈ:

**ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥**
**ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥੩॥**

*(ਸ੍ਰੀਰਾਗੁ ਮਹਲਾ ੫, ਪੰਨਾ ੪੪)*

ਗੁਰੂ ਅਮਰਦਾਸ ਜੀ ਆਪਣੇ ਇਕ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਸਾਰਾ ਜਗਤ ਮਾਇਆ ਦੇ ਦੁਸ਼ਪ੍ਰਭਾਵ ਕਾਰਨ ਵਿਸ਼ੇ-ਵਿਕਾਰਾਂ ਦੀ ਅਗਨੀ ਵਿਚ ਜਲ ਰਿਹਾ ਹੈ। ਇਸ ਅਗਨੀ ਤੋਂ ਬਚਣ ਵਾਸਤੇ ਗੁਰਮੁਖ ਲੋਕ ਪ੍ਰਭੂ ਦੇ ਸਨਮੁਖ ਅਰਦਾਸ ਕਰਦੇ ਹਨ। ਦੇਖੋ:

**ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ॥**

ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ॥

*(ਵਡਹੰਸੁ ਮਹਲਾ ੩, ਪੰਨਾ ੫੭੧)*

ਇਸੇ ਪ੍ਰਕਾਰ ਦੇ ਭਾਵ ਗੁਰੂ ਅਰਜਨ ਦੇਵ ਜੀ ਆਪਣੇ ਇਕ ਸ਼ਬਦ ਵਿਚ ਪ੍ਰਗਟ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਸਭ ਦਾਤਾਂ ਦੇਣ ਵਾਲਾ ਪਰਮਾਤਮਾ ਆਪਣੇ ਜੀਵਾਂ ਦੀ ਅਰਦਾਸ ਸੁਣ ਕੇ ਪਾਪਾਂ ਅਤੇ ਵਿਕਾਰਾਂ ਦੀ ਅਗਨੀ ਵਿਚ ਜਲਦੀ ਹੋਈ ਦੁਨੀਆਂ ਨੂੰ ਸ਼ਾਂਤ ਅਤੇ ਸੀਤਲ ਕਰ ਦਿੰਦਾ ਹੈ। ਉਹ ਮਨੁੱਖਾਂ ਦੀਆਂ ਸਾਰੀਆਂ ਮੁਸੀਬਤਾਂ ਨੂੰ ਦੂਰ ਕਰ ਦਿੰਦਾ ਹੈ। ਪ੍ਰਭੂ ਫਲਦਾਤਾ ਹੈ:

ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥
ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥
ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ॥
ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ॥
ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ॥੧॥

*(ਸਲੋਕ ਮਹਲਾ ੫, ਪੰਨਾ ੧੨੫੧)*

ਅਰਦਾਸ ਦੀ ਮਾਅਰਫ਼ਤ ਮਨੁੱਖ ਸਚੇਤ-ਅਚੇਤ ਰੂਪ ਵਿਚ ਕੀਤੇ ਆਪਣੇ ਅਪਰਾਧਾਂ ਦੀ ਖਿਮਾ ਮੰਗਦਾ ਹੈ। ਅਰਦਾਸ ਨੂੰ ਸੁਣ ਕੇ ਪਰਮਾਤਮਾ ਕਿਰਪਾ ਕਰਦਾ ਹੈ ਅਤੇ ਵਿਅਕਤੀ ਦੇ ਸਾਰੇ ਦੁੱਖ ਤੇ ਕਸ਼ਟ ਦੂਰ ਕਰ ਦਿੰਦਾ ਹੈ। ਅਰਦਾਸ ਦੁਆਰਾ ਵਿਅਕਤੀ ਆਪਣੇ ਆਪ ਨੂੰ ਪੂਰੀ ਤਰ੍ਹਾਂ ਨਾਲ ਪ੍ਰਭੂ ਦੇ ਸਨਮੁਖ ਸਮਰਪਿਤ ਕਰ ਦਿੰਦਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ॥
ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥
ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ॥
ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ॥
ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ॥
ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ॥੧॥

*(ਬਿਹਾਗੜਾ ਮਹਲਾ ੫, ਪੰਨਾ ੫੪੭)*

(ਚੇਰੇ—ਚੇਲੇ, ਸ਼ਿਸ਼, ਦਾਸ। ਕਲਿ ਕਲੇਸਹ—ਦੁੱਖਾਂ ਤੇ ਕਲੇਸ਼ਾਂ ਦਾ ਵਿਨਾਸ਼ ਕਰਨ ਵਾਲਾ ਪਰਮਾਤਮਾ। ਸਰਬ ਮੈ—ਸਰਵ ਰੂਪਾਂ ਵਾਲਾ ਪਰਮਾਤਮਾ। ਸੁਨਤ ਪੇਖਤ—ਸੁਣਦਾ ਦੇਖਦਾ। ਨੇਰਹੂ ਤੇ ਨੇਰੇ—ਨੇੜੇ ਤੋਂ ਨੇੜੇ, ਅਤਿ ਨੇੜੇ।)

ਅਰਦਾਸ ਦਾ ਇਕ ਅਤਿਅੰਤ ਮੁਕੰਮਲ ਅਤੇ ਸੰਪੂਰਨ ਰੂਪ ਸੁਖਮਨੀ ਸਾਹਿਬ ਦੀ ਇਕ ਅਸ਼ਟਪਦੀ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਅਸ਼ਟਪਦੀ ਵਿਚ ਗੁਰੂ ਸਾਹਿਬ ਪਰਮਾਤਮਾ ਦੇ ਸਨਮੁਖ ਵਿਅਕਤੀ ਦੇ ਸਮਰਪਣ, ਆਸਥਾ ਅਤੇ ਭਗਤੀ ਦੀ ਬੜੀ ਪ੍ਰਮਾਣਿਕ ਝਲਕ ਪੇਸ਼ ਕਰਦੇ ਹਨ। ਦੇਖੋ:

ਤੂ ਠਾਕੁਰੁ ਤੁਮ ਪਹਿ ਅਰਦਾਸਿ॥
ਜੀਉ ਪਿੰਡੁ ਸਭੁ ਤੇਰੀ ਰਾਸਿ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥
ਕੋਇ ਨ ਜਾਨੈ ਤੁਮਰਾ ਅੰਤੁ॥
ਊਚੇ ਤੇ ਊਚਾ ਭਗਵੰਤ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥
ਤੁਮ ਤੇ ਹੋਇ ਸੁ ਆਗਿਆਕਾਰੀ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥
ਨਾਨਕ ਦਾਸ ਸਦਾ ਕੁਰਬਾਨੀ॥੮॥੪॥

*(ਸੁਖਮਨੀ ਮਹਲਾ ੫, ਪੰਨਾ ੨੬੮)*

## ਅਲਾਹਣੀਆ ਰਾਗੁ ਵਡਹੰਸੁ ਮਹਲਾ ੧

'ਅਲਾਹਣੀਆ' ਸ਼ੀਰਸ਼ਕ ਅਧੀਨ ਗੁਰੂ ਗ੍ਰੰਥ ਸਾਹਿਬ ਵਿਚ ਪੰਜ ਅਲਾਹਣੀਆਂ ਸੰਕਲਿਤ ਹਨ। ਪਹਿਲੀ ਅਲਾਹਣੀ ਦੀਆਂ ਚਾਰ ਪਉੜੀਆਂ ਹਨ, ਦੂਜੀ ਵਿਚ ਵੀ ਚਾਰ ਪਉੜੀਆਂ ਹਨ, ਤੀਜੀ ਵਿਚ ਅੱਠ, ਚੌਥੀ ਵਿਚ ਚਾਰ ਅਤੇ ਪੰਜਵੀਂ ਵਿਚ ਵੀ ਚਾਰ ਪਉੜੀਆਂ ਹਨ। ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਦੀਆਂ ਅਲਾਹਣੀਆਂ ਵਿਚ ਕੁਲ 24 ਪਉੜੀਆਂ ਹਨ। ਪਹਿਲੀ ਅਲਾਹਣੀ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਸਾਰੀ ਦੁਨੀਆਂ ਨੂੰ ਸਾਜ ਕੇ ਆਪਣੇ-ਆਪਣੇ ਧੰਦੇ ਉਪਰ ਲਾ ਰੱਖਿਆ ਹੈ। ਹਰ ਇਕ ਵਿਅਕਤੀ ਨੂੰ ਜੀਵਨ ਦੀ ਇਕ ਨਿਸ਼ਚਿਤ ਅਵਧੀ ਦਿੱਤੀ ਗਈ ਹੈ ਤਾਂ ਜੋ ਉਹ ਚੰਗੇ ਕਰਮ ਕਰ ਕੇ ਆਪਣੇ ਆਪ ਨੂੰ ਆਵਾਗਵਣ ਦੇ ਚੱਕਰ ਵਿਚੋਂ ਕੱਢ ਲਵੇ। ਜਦੋਂ ਇਹ ਅਵਧੀ ਖ਼ਤਮ ਹੋ ਜਾਂਦੀ ਹੈ ਤਾਂ ਵਿਅਕਤੀ ਨੂੰ ਇਸ ਜਹਾਨ ਵਿਚੋਂ ਰੁਖ਼ਸਤ ਹੋਣਾ ਪੈਂਦਾ ਹੈ। ਉਸ ਦੀ ਵਿਦਾਇਗੀ ਸਮੇਂ ਸਾਕ-ਸੰਬੰਧੀ ਰੋਣ ਲੱਗਦੇ ਹਨ। ਮਨੁੱਖ ਨੇ ਇਸ ਜਹਾਨ ਵਿਚ ਜਿਹੋ ਜਿਹੇ ਕਰਮ ਕੀਤੇ ਹੁੰਦੇ ਹਨ, ਅੱਗੇ ਜਾ ਕੇ ਉਸ ਨੂੰ ਉਹੋ ਜਿਹਾ ਫਲ ਭੋਗਣਾ ਪੈਂਦਾ ਹੈ। ਜਿਹੜਾ ਵੀ ਵਿਅਕਤੀ ਜਨਮਿਆ ਹੈ, ਉਸ ਨੇ ਹਰ ਹਾਲ ਮਰ ਜਾਣਾ ਹੁੰਦਾ ਹੈ, ਇਸ ਕਾਰਨ ਕਿਸੇ ਵੀ ਵਿਅਕਤੀ ਦੀ ਮੌਤ ਉਪਰ ਰੋਣਾ-ਕੁਰਲਾਉਣਾ ਠੀਕ ਨਹੀਂ ਹੈ। ਇਸ ਸੰਸਾਰ ਵਿਚ ਉਸੇ ਵਿਅਕਤੀ ਦੇ ਜੀਵਨ ਨੂੰ ਸਫ਼ਲ ਕਿਹਾ ਜਾ ਸਕਦਾ ਹੈ, ਜੋ ਪ੍ਰਭੂ ਦਾ ਸਿਮਰਨ ਕਰਦਾ ਹੈ। ਬਹੁਤੇ ਲੋਕ ਆਪਣੇ ਸਾਕ-ਸੰਬੰਧੀ ਦੀ ਮ੍ਰਿਤੂ ਉਪਰ ਇਸ ਕਾਰਨ ਰੋਂਦੇ ਹਨ ਕਿਉਂਕਿ ਉਹ ਉਸ ਪਾਸੋਂ ਪਦਾਰਥਕ ਲਾਭ ਉਠਾਉਂਦੇ ਹੁੰਦੇ ਹਨ। ਗੁਰੂ ਸਾਹਿਬ ਇਸ ਪ੍ਰਕਾਰ ਦੇ ਰੋਣ-ਧੋਣ ਨੂੰ ਪਸੰਦ ਨਹੀਂ ਕਰਦੇ। ਆਪ ਫ਼ੁਰਮਾਉਂਦੇ ਹਨ :

ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ॥

*(ਪੰਨਾ ੫੭੯)*

(ਰੁੰਨਾ ਬਾਬਾ ਜਾਣੀਐ—ਉਹੀ ਰੋਣਾ ਸਹੀ ਹੈ। ਵਾਲੇਵੇ ਕਾਰਣਿ—ਗ਼ਰਜ਼ ਦੀ ਖ਼ਾਤਰ। ਬਿਕਾਰੋ—ਬੇਕਾਰ ਹੈ।)

ਦੂਜੀ ਅਲਾਹਣੀ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਵਿਅਕਤੀ ਨੂੰ ਚਾਹੀਦਾ ਹੈ ਕਿ ਉਹ ਪ੍ਰਭੂ ਤੋਂ ਵਿਛੋੜੇ ਦੇ ਭਾਵ ਉਪਰ ਦੁੱਖ ਪ੍ਰਗਟ ਕਰੇ। ਹਰ ਇਕ ਵਿਅਕਤੀ ਨੂੰ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ ਅਤੇ ਉਸ ਰਸਤੇ ਉਪਰ ਅੱਖਾਂ ਵਿਛਾਈ ਰੱਖਣੀਆਂ ਚਾਹੀਦੀਆਂ ਹਨ, ਜਿਸ ਉਪਰ ਚੱਲ ਕੇ ਪ੍ਰਭੂ ਦੇ ਪਾਸ ਪਹੁੰਚਣਾ ਹੈ। ਜੇ ਲੋਕਾਂ ਨੂੰ ਇਹ ਪਤਾ ਚੱਲ ਜਾਵੇ ਕਿ ਮ੍ਰਿਤੂ ਉਪਰੰਤ ਪ੍ਰਭੂ ਨਾਲ ਮਿਲਾਪ ਹੋ ਜਾਣਾ ਹੈ ਤਾਂ ਕੋਈ ਵੀ ਮੌਤ ਨੂੰ ਬੁਰਾ ਨਾ ਕਹੇ। ਸੂਰਬੀਰਾਂ ਅਤੇ ਮਰਦਾਂ ਲਈ ਮੌਤ ਫ਼ਖ਼ਰ ਵਾਲੀ ਗੱਲ ਹੈ ਕਿਉਂਕਿ ਉਹ ਆਪਣੇ ਆਦਰਸ਼ਾਂ ਦੀ ਖ਼ਾਤਰ ਮੌਤ ਨੂੰ ਪ੍ਰਵਾਨ ਕਰਦੇ ਹਨ, ਅੱਗੇ ਵਧ ਕੇ ਇਸ ਨੂੰ ਗਲੇ ਲਗਾਉਂਦੇ ਹਨ। ਅਜਿਹੇ ਵਿਅਕਤੀਆਂ ਨੂੰ ਪ੍ਰਭੂ ਦੀ ਦਰਗਾਹ ਵਿਚ ਮਾਨ-ਸਨਮਾਨ ਹਾਸਲ ਹੁੰਦਾ ਹੈ। ਉਹ ਪੂਰੀ ਇੱਜ਼ਤ ਨਾਲ ਪ੍ਰਭੂ ਦੀ ਦਰਗਾਹ ਵਿਚ ਪ੍ਰਵੇਸ਼ ਕਰਦੇ ਹਨ:

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥**

*(ਪੰਨਾ ੫੭੯)*

(ਮੁਣਸਾ ਸੂਰਿਆ—ਮਰਦਾਂ ਅਤੇ ਸੂਰਬੀਰਾਂ। ਸਾਚੀ ਮਾਣੋ—ਇੱਜ਼ਤ-ਮਾਨ।)

ਤੀਜੀ ਅਲਾਹਣੀ ਵਿਚ ਗੁਰੂ ਸਾਹਿਬ ਜੀਵਨ ਦੇ ਦਸਤੂਰ ਨੂੰ ਸਮਝਾਉਂਦੇ ਹਨ। ਪਰਮਾਤਮਾ ਨੇ ਇਸ ਜਗਤ ਵਿਚ ਆਵਾਗਵਣ ਦੀ ਇਕ ਖੇਡ ਰਚੀ ਹੋਈ ਹੈ। ਲੋਕ ਆਉਂਦੇ ਹਨ ਅਤੇ ਇਸ ਜਗਤ ਵਿਚ ਕੁਝ ਸਮਾਂ ਬਿਤਾ ਕੇ ਚੱਲਦੇ ਬਣਦੇ ਹਨ। ਬੁਰੇ ਆਦਮੀ ਵਿਕਾਰਾਂ ਵਿਚ ਫਸ ਕੇ ਆਪਣੇ ਜੀਵਨ ਨੂੰ ਬਰਬਾਦ ਕਰ ਲੈਂਦੇ ਹਨ। ਪਰ ਜਿਹੜੇ ਗੁਰਮੁਖ ਪ੍ਰਕਿਰਤੀ ਦੇ ਲੋਕ ਪ੍ਰਭੂ ਦੇ ਹੁਕਮ ਵਿਚ ਜੀਵਨ ਬਿਤਾਉਂਦੇ ਹਨ, ਉਹ ਪਰਮਾਤਮਾ ਦੇ ਸੱਦੇ ਉਪਰ ਖ਼ੁਸ਼ੀ-ਖ਼ੁਸ਼ੀ ਜਾਂਦੇ ਹਨ। ਕਿਸੇ ਵੀ ਵਿਅਕਤੀ ਦੀ ਮ੍ਰਿਤੂ ਉਪਰ ਸਾਕ-ਸੰਬੰਧੀ ਝੂਠੀ-ਮੂਠੀ ਰੋਵਣ ਦਾ ਦਿਖਾਵਾ ਜ਼ਰੂਰ ਕਰਦੇ ਹਨ ਪਰ ਉਹਨਾਂ ਦਾ ਰੋਣਾ ਵਿਅਕਤੀ ਦੇ ਗੁਣਾਂ ਕਾਰਨ ਨਹੀਂ ਹੁੰਦਾ ਬਲਕਿ ਆਪਣੇ ਹਿਤਾਂ ਨਾਲ ਜੁੜਿਆ ਹੁੰਦਾ ਹੈ।

ਚੌਥੀ ਅਲਾਹਣੀ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਹੜਾ ਜੀਵ ਇਸ ਧਰਤੀ ਉਪਰ ਆਇਆ ਹੈ, ਉਸ ਨੇ ਉੱਠ ਜਾਣਾ ਹੈ। ਇਹ ਜਗਤ ਮਨੁੱਖ ਦੀ ਮੰਜ਼ਿਲ ਨਹੀਂ ਬਲਕਿ ਇਕ ਪੜਾਉ ਹੈ। ਪਰਮਾਤਮਾ ਨੇ ਹਰ ਮਨੁੱਖ ਦੇ ਕਰਮਾਂ ਵਿਚ ਸੁਖ ਅਤੇ ਦੁੱਖ ਦੋਵੇਂ ਲਿਖ ਰੱਖੇ ਹਨ। ਹਰ ਮਨੁੱਖ ਨੂੰ ਇਹ ਹੰਢਾਉਣੇ ਹੀ ਪੈਂਦੇ ਹਨ। ਅੱਜ-ਕਲ੍ਹ ਕਰਦਿਆਂ ਮੌਤ ਦਾ ਦਿਨ ਆ ਢੁਕਦਾ ਹੈ ਅਤੇ ਮਨੁੱਖ ਪ੍ਰਭੂ ਦਾ ਸਿਮਰਨ ਕਰ ਹੀ ਨਹੀਂ ਪਾਉਂਦਾ। ਜਮਦੂਤਾਂ ਦੇ ਨਾਲ ਮਨੁੱਖ ਨੂੰ ਘੁੱਪ-ਹਨੇਰੇ ਵਿਚੋਂ ਗੁਜ਼ਰਨਾ ਪੈਂਦਾ ਹੈ। ਮਨਮੁਖ ਵਿਅਕਤੀ ਨੂੰ ਅੱਗੇ ਜਾ ਕੇ ਕੋਈ ਨਹੀਂ ਪੁੱਛਦਾ। ਉਸ ਦੇ ਗਲ ਵਿਚ ਸੰਗਲ ਪਾ ਕੇ ਕਠੋਰ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ। ਫਿਰ ਮਨੁੱਖ ਬਹੁਤ ਪਛਤਾਉਂਦਾ ਹੈ ਪਰ ਇਹ

ਪਛਤਾਵਾ ਕਿਸੇ ਕੰਮ ਨਹੀਂ ਆਉਂਦਾ। ਜਿਹੜੇ ਵਿਅਕਤੀ ਨਾਮ ਵਿਚ ਰੱਤੇ ਹੁੰਦੇ ਹਨ, ਉਹਨਾਂ ਨੂੰ ਗੁਰੂ ਜਮਦੂਤਾਂ ਤੋਂ ਬਚਾ ਲੈਂਦਾ ਹੈ।

ਪੰਜਵੀਂ ਅਲਾਹਣੀ ਵਿਚ ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ ਕਿ ਇਸ ਜਗਤ ਵਿਚ ਆਉਣ ਵਾਲੇ ਹਰ ਵਿਅਕਤੀ ਨੇ ਉੱਠ ਚੱਲਣਾ ਹੈ। ਹਰ ਵਿਅਕਤੀ ਇਸ ਜਗਤ ਵਿਚ ਨੰਗਾ ਆਉਂਦਾ ਹੈ ਅਤੇ ਨੰਗਾ ਹੀ ਉੱਠ ਜਾਂਦਾ ਹੈ। ਪ੍ਰਭੂ ਦਾ ਲਿਖਿਆ ਹੋਇਆ ਵਕਤ ਟਲ ਨਹੀਂ ਸਕਦਾ। ਮਿਥੀ ਤਾਰੀਖ਼ ਉਪਰ ਹਰ ਵਿਅਕਤੀ ਨੂੰ ਵਿਦਾ ਹੋਣਾ ਹੀ ਪੈਂਦਾ ਹੈ। ਪ੍ਰਭੂ ਦੇ ਲਿਖੇ ਹੋਏ ਲੇਖਾਂ ਮੁਤਾਬਿਕ ਅੰਮ੍ਰਿਤ ਜਾਂ ਵਿਸ਼ ਚੱਖਣੀ ਹੀ ਪੈਂਦੀ ਹੈ। ਦੇਖੋ :

**ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ ॥**
**ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ ॥**
**ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ॥**
**ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ ॥**
**ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ॥**
**ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ॥੩॥**

*(ਪੰਨਾ ੫੮੨)*

(ਨਾਂਗੜਾ—ਨੰਗਾ। ਲਿਖਿਅੜਾ ਸਾਹਾ—ਮ੍ਰਿਤੂ ਦਾ ਦਿਨ। ਕਾਮਣਿਆਰੀ—ਮਾਇਆ ਰੂਪੀ ਜਾਦੂਗਰਨੀ। ਹੋਛੀ ਮਤਿ—ਖੋਟੀ ਬੁੱਧੀ ਵਾਲਾ। ਗੁੜੁ ਸਾ ਮਖੀ—ਮੱਖੀ ਸਮੇਤ ਗੁੜ ਖਾ ਗਿਆ। ਨਾਮਰਜਾਦੁ—ਮਰਯਾਦਾ ਹੀਣ। ਕਲਿ ਭੀਤਰਿ—ਕਲਜੁਗ ਵਿਚ। ਨਾਂਗੋ ਬੰਧਿ-ਨੰਗੇ ਨੂੰ ਬੰਨ੍ਹ ਕੇ ਲੈ ਗਏ।)

'ਅਲਾਹਣੀਆਂ' ਪੰਜਾਬੀ ਸਭਿਆਚਾਰ ਦਾ ਇਕ ਪ੍ਰਸਿੱਧ ਲੋਕ-ਕਾਵਿ ਰੂਪ ਹੈ। ਜਦੋਂ ਕੋਈ ਵਿਅਕਤੀ ਮਰ ਜਾਂਦਾ ਹੈ ਤਾਂ ਉਸ ਦੀ ਮੌਤ ਉਪਰ ਉਸ ਦੇ ਪਰਿਵਾਰ ਜਨ ਅਤੇ ਸਾਕ-ਸੰਬੰਧੀ ਜੋ ਕੀਰਨੇ ਪਾਉਂਦੇ ਹਨ, ਉਹਨਾਂ ਨੂੰ 'ਅਲਾਹਣੀਆਂ' ਕਿਹਾ ਜਾਂਦਾ ਹੈ। 'ਗੁਰਸ਼ਬਦ ਰਤਨਾਕਰ' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਅਲਾਹਣੀਆਂ ਸ਼ਲਾਘਾ ਜਾਂ ਉਸਤਤ ਦੀ ਅਜਿਹੀ ਕਵਿਤਾ ਦਾ ਨਾਮ ਹੈ, ਜਿਸ ਵਿਚ ਕਿਸੇ ਦੇ ਗੁਣ ਗਾਏ ਜਾਣ। ਵਿਸ਼ੇਸ਼ ਕਰ ਮੋਏ ਵਿਅਕਤੀ ਦੇ ਗੁਣ-ਕਰਮ ਕਹਿ ਕੇ ਜੋ ਗੀਤ ਗਾਏ ਜਾਂਦੇ ਹਨ, ਉਹਨਾਂ ਦਾ ਨਾਮ ਅਲਾਹਣੀਆਂ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਕਾਵਿ-ਰੂਪ ਦੀ ਪ੍ਰਾਸੰਗਿਕਤਾ ਨੂੰ ਪਹਿਚਾਣ ਕੇ ਮਨੁੱਖ ਮਾਤਰ ਨੂੰ ਜੀਵਨ ਅਤੇ ਮੌਤ ਦਾ ਰਹੱਸ ਸਮਝਾਉਣ ਲਈ ਇਸ ਦਾ ਅਤਿਅੰਤ ਪ੍ਰਭਾਵਸ਼ਾਲੀ ਪ੍ਰਯੋਗ ਕੀਤਾ ਹੈ।

## ਵਡਹੰਸੁ ਮਹਲਾ ੩

ਗੁਰੂ ਨਾਨਕ ਦੇਵ ਜੀ ਦੀਆਂ 'ਅਲਾਹਣੀਆ' ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਦੀਆਂ ਅਲਾਹਣੀਆਂ ਅੰਕਿਤ ਹੋਈਆਂ ਹਨ, ਭਾਵੇਂ ਇਹਨਾਂ ਉਪਰ 'ਅਲਾਹਣੀਆ' ਸ਼ੀਰਸ਼ਕ ਨਹੀਂ ਦਿੱਤਾ ਗਿਆ। (**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,** ਪੋਥੀ ਚੌਥੀ, ਪੰਨਾ 439) ਇਹਨਾਂ ਅਲਾਹਣੀਆਂ ਦੀ ਗਿਣਤੀ 4 ਹੈ। ਹਰ ਅਲਾਹਣੀ

ਦੀਆਂ ਚਾਰ ਪਉੜੀਆਂ ਹਨ। ਇਸ ਪ੍ਰਕਾਰ ਇਹਨਾਂ ਅਲਾਹਣੀਆਂ ਦੀਆਂ ਕੁਲ 16 ਪਉੜੀਆਂ ਹਨ। ਪਹਿਲੀ ਅਲਾਹਣੀ ਦਾ ਆਰੰਭ ਮੰਗਲਾਚਰਣ ਨਾਲ ਹੁੰਦਾ ਹੈ। ਇਸ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਉਹ ਜੀਵ ਰੂਪੀ ਇਸਤਰੀ ਕਦੇ ਵੀ ਵਿਧਵਾ ਨਹੀਂ ਹੁੰਦੀ, ਜੋ ਆਪਣੇ ਪਤੀ-ਪਰਮਾਤਮਾ ਦੀ ਸਿਫ਼ਤ-ਸਲਾਹ ਕਰਦੀ ਰਹਿੰਦੀ ਹੈ। ਦੇਖੋ :

**ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ ॥**
**ਸਾ ਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ ॥**

*(ਪੰਨਾ ੫੮੨)*

ਜਿਹੜੀਆਂ ਜੀਵ ਰੂਪ ਇਸਤਰੀਆਂ ਆਪਣੇ ਮਨ ਵਿਚ ਸਹਿਜ-ਸਮਾਧੀ ਲਗਾ ਕੇ ਪ੍ਰਭੂ ਦੇ ਸਿਮਰਨ ਵਿਚ ਲੀਨ ਰਹਿੰਦੀਆਂ ਹਨ, ਉਹਨਾਂ ਨੂੰ ਵਿਛੋੜੇ ਦਾ ਸੰਤਾਪ ਨਹੀਂ ਸਹਾਰਨਾ ਪੈਂਦਾ :

**ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ ॥**
**ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ ॥**

*(ਪੰਨਾ ੫੮੩)*

ਜਿਹੜੀਆਂ ਜੀਵ ਰੂਪੀ ਇਸਤਰੀਆਂ ਪਰਮਾਤਮਾ ਤੋਂ ਛੁੱਟੜ ਹਨ, ਜੇ ਉਹ ਸਤਿਗੁਰਾਂ ਦੀ ਸ਼ਰਨ ਵਿਚ ਚਲੀਆਂ ਜਾਣ ਤਾਂ ਉਹਨਾਂ ਦਾ ਪਰਮਾਤਮਾ ਨਾਲ ਮਿਲਾਪ ਹੋ ਸਕਦਾ ਹੈ। ਜਿਹੜੀ ਇਸਤਰੀ ਪਤੀ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਪ੍ਰਭੂ ਦੇ ਗੁਣਾਂ ਦਾ ਜਾਪ ਕਰਦੀ ਰਹਿੰਦੀ ਹੈ, ਉਸ ਦਾ ਪਤੀ ਕਦੇ ਨਹੀਂ ਮਰਦਾ। ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਏ ਤੋਂ ਬਿਨਾਂ ਜੀਵ-ਇਸਤਰੀ ਪ੍ਰਭੂ-ਪਤੀ ਦਾ ਮਿਲਾਪ ਨਹੀਂ ਕਰ ਸਕਦੀ। ਉਹ ਆਪਣਾ ਜਨਮ ਅੰਜਾਈਂ ਗੁਆ ਲੈਂਦੀ ਹੈ ਅਤੇ ਬਾਅਦ ਵਿਚ ਝੂਰਦੀ ਰਹਿੰਦੀ ਹੈ :

**ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ ਗਿਆਨ ਵਿਹੂਣੀ ਮੂਠੀ ॥**
**ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ ॥**

*(ਪੰਨਾ ੫੮੩)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜੀਵ-ਇਸਤਰੀ ਦਾ ਪਤੀ-ਪਰਮਾਤਮਾ ਸਦਾ ਸੱਚਾ ਅਤੇ ਥਿਰ ਰਹਿਣ ਵਾਲਾ ਹੈ। ਉਹ ਕਦੇ ਨਹੀਂ ਮਰਦਾ ਪਰ ਕਿਉਂਕਿ ਇਸਤਰੀ ਉਸ ਤੋਂ ਬੇਮੁਖ ਹੋ ਕੇ ਮਾਇਆ ਦੇ ਪਿੱਛੇ ਲੱਗ ਤੁਰਦੀ ਹੈ, ਇਸ ਕਾਰਨ ਉਹ ਉਸ ਤੋਂ ਵਿੱਛੜ ਕੇ ਰੰਡੇਪੇ ਦੇ ਜੀਵਨ ਵਿਚ ਫਸ ਜਾਂਦੀ ਹੈ। ਦੂਜੇ ਨੂੰ ਪ੍ਰੇਮ ਕਰਨ ਦੀ ਵਜ੍ਹਾ ਨਾਲ ਹੀ ਉਸ ਨੂੰ ਵਿਛੋੜੇ ਦਾ ਦੁੱਖ ਝੇਲਣਾ ਪੈਂਦਾ ਹੈ :

**ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ॥**
**ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ॥**
**ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ ॥**
**ਜੋ ਕਿਛੁ ਆਇਆ ਸਭੁ ਕਿਛੁ ਜਾਸੀ ਦੁਖੁ ਲਾਗਾ ਭਾਇ ਦੂਜੈ ॥**
**ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ ॥**

ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ ॥੩॥

*(ਪੰਨਾ ੫੮੩)*

ਇਹਨਾਂ ਅਲਾਹਣੀਆਂ ਦੇ ਅੰਤ ਵਿਚ ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਮਨੁੱਖੀ ਸਰੀਰ ਜਰਜਰਾ ਹੈ, ਇਸ ਨੇ ਅੰਤ ਭੱਜ (ਟੁੱਟ) ਜਾਣਾ ਹੈ। ਜਿਸ ਨੂੰ ਗੁਰੂ ਰੱਖਣ ਵਾਲਾ ਹੋਵੇ, ਉਹ ਬਚ ਜਾਂਦਾ ਹੈ, ਬਾਕੀ ਸਭ ਜਨਮ-ਮਰਨ ਦੇ ਚੱਕਰ ਵਿਚ ਫਸੇ ਰਹਿੰਦੇ ਹਨ। ਪ੍ਰਭੂ ਦੇ ਨਾਮ ਤੋਂ ਬਿਨਾਂ ਕਿਧਰੋਂ ਵੀ ਸੁਖ ਨਹੀਂ ਮਿਲਦਾ। ਇਸ ਜਗਤ ਵਿਚ ਰਹਿ ਕੇ ਮਨੁੱਖ ਜਿਸ ਪ੍ਰਕਾਰ ਦੇ ਕਰਮ ਕਰਦਾ ਹੈ, ਉਹਨਾਂ ਦਾ ਫਲ ਹੀ ਉਸ ਨੂੰ ਪ੍ਰਭੂ ਦੀ ਦਰਗਾਹ ਵਿਚ ਮਿਲੇਗਾ। ਜਮਪੁਰੀ ਵਿਚ ਕਿਸੇ ਭੈਣ-ਭਾਈ ਦਾ ਆਸਰਾ ਨਹੀਂ ਮਿਲਦਾ, ਉਥੇ ਕੇਵਲ ਪ੍ਰਭੂ ਦਾ ਨਾਮ, ਗੁਰੂ ਦੀ ਸ਼ਰਨ ਅਤੇ ਚੰਗੇ ਕਰਮ ਹੀ ਸਹਾਈ ਹੁੰਦੇ ਹਨ।

## ਆਜਿਜ਼ੀ/ਮਸਕੀਨਤਾ

'ਆਜਿਜ਼' ਦੇ ਅਰਥ ਹਨ: ਦੀਨ, ਦੁਖੀ, ਨਿਰਧਨ, ਤੰਗਦਸਤ, ਅਸਮਰੱਥ ਅਤੇ ਬੇਸਹਾਰਾ ਵਿਅਕਤੀ। 'ਆਜਿਜ਼ੀ' ਸੰਗਿਆ ਰੂਪ ਵਿਚ ਵਰਤਿਆ ਜਾਣ ਵਾਲਾ ਸ਼ਬਦ ਹੈ ਜੋ ਦੀਨਤਾ, ਨਿਮਰਤਾ ਅਤੇ ਤੰਗਦਸਤੀ ਦੇ ਭਾਵਾਂ ਦਾ ਨਿਰੂਪਣ ਕਰਦਾ ਹੈ। ਗੁਰਮਤਿ ਵਿਚ ਆਜਿਜ਼ੀ ਅਤੇ ਮਸਕੀਨਤਾ ਨੂੰ ਵਿਅਕਤੀ ਦੇ ਪ੍ਰਮੁੱਖ ਗੁਣ ਮੰਨਿਆ ਜਾਂਦਾ ਹੈ। ਜਦੋਂ ਕੋਈ ਵਿਅਕਤੀ ਆਪਣੇ ਹਉਮੈ ਭਾਵਾਂ ਦਾ ਤਿਆਗ ਕਰ ਕੇ ਬਿਲਕੁਲ ਦੀਨ ਅਤੇ ਬੇਸਹਾਰਾ ਬਣ ਕੇ ਪ੍ਰਭੂ ਦੇ ਦਰ ਉਪਰ ਉਪਸਥਿਤ ਹੁੰਦਾ ਹੈ ਤਾਂ ਹੀ ਉਸ ਨੂੰ ਪ੍ਰਭੂ ਦੇ ਦਰਸ ਦੀ ਦਾਤ ਹਾਸਲ ਹੁੰਦੀ ਹੈ। ਕੁਝ ਪਾਉਣ ਲਈ ਮਨ ਵਿਚ ਨਿਮਰਤਾ ਅਤੇ ਦੀਨਤਾ ਦੇ ਭਾਵ ਮੌਜੂਦ ਹੋਣੇ ਆਵੱਸ਼ਕ ਮੰਨੇ ਗਏ ਹਨ। ਗੁਰਬਾਣੀ ਵਿਚ ਅਨੇਕ ਥਾਂ ਜਗਿਆਸੂ ਦੀ ਆਜਿਜ਼ੀ ਦਾ ਨਿਰੂਪਣ ਕੀਤਾ ਗਿਆ ਹੈ। ਦੇਖੋ:

ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ ॥
ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ ਝਗਰੁ ਨਿਬੇਰਓ ॥੪॥

*(ਬਿਲਾਵਲੁ ਮਹਲਾ ੧, ਪੰਨਾ ੮੪੪)*

(ਆਧਾਰੁ—ਆਸਰਾ। ਤਾਣੁ—ਜ਼ੋਰ, ਬਲ। ਝਗਰੁ—ਝਗੜਾ, ਵਿਵਾਦ।)

ਗੁਰੂ ਨਾਨਕ ਦੇਵ ਜੀ ਆਪਣੇ ਇਕ ਹੋਰ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਉਹਨਾਂ ਨੂੰ ਪ੍ਰਭੂ ਦੇ ਨਾਮ ਦਾ ਹੀ ਆਸਰਾ ਹੈ। ਆਪ ਫ਼ੁਰਮਾਉਂਦੇ ਹਨ ਕਿ ਬਹੁਤੀ ਵਾਰ ਮਨੁੱਖ ਪ੍ਰਭੂ ਦੇ ਕੀਤੇ ਉਪਕਾਰਾਂ ਪ੍ਰਤਿ ਕ੍ਰਿਤੱਗਤਾ ਭਾਵ ਪ੍ਰਗਟ ਨਹੀਂ ਕਰਦਾ। ਇਹੋ ਜਿਹੇ ਮਨੁੱਖ ਨੂੰ ਆਪ ਹਰਾਮਖ਼ੋਰ ਕਹਿ ਕੇ ਉਸ ਨੂੰ ਫਿਟਕਾਰਦੇ ਹਨ। ਦੇਖੋ:

ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ ਰਹਾਉ ॥
ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥...
ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥

ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥

*(ਸਿਰੀਰਾਗੁ ਮਹਲਾ ੧, ਪੰਨਾ ੨੪)*

(ਧਾਣਕ ਰੂਪ—ਸ਼ਿਕਾਰੀਆਂ (ਆਦਿਵਾਸੀਆਂ) ਵਾਲਾ ਰੂਪ। ਜੋਹੀ—ਤਾੜਨਾ, ਖ਼ਬਰ ਰੱਖਣਾ।)

ਭਗਤ ਨਾਮਦੇਵ ਜੀ ਦੇ ਇਕ ਸ਼ਬਦ ਵਿਚ ਜਗਿਆਸੂ ਦੀ ਦੀਨਤਾ ਅਤੇ ਮਸਕੀਨਤਾ ਦਾ ਭਰਪੂਰ ਵਰਣਨ ਹੋਇਆ ਹੈ। ਨਾਮਦੇਵ ਜੀ ਫ਼ੁਰਮਾਉਂਦੇ ਹਨ ਕਿ ਉਹਨਾਂ ਦਾ ਪ੍ਰਭੂ ਦੇ ਨਾਮ ਤੋਂ ਬਿਨਾਂ ਕੋਈ ਹੋਰ ਸਹਾਰਾ ਜਾਂ ਟਿਕਾਣਾ ਨਹੀਂ ਹੈ। ਦੇਖੋ:

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥
ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥

*(ਤਿਲੰਗ ਨਾਮਦੇਵ ਜੀ, ਪੰਨਾ ੭੨੭)*

(ਖੁੰਦਕਾਰਾ—ਖ਼ੁਦਾਵੰਦ, ਰੱਬ। ਮਸਕੀਨ—ਨਿਮਾਣਾ। ਕਰੀਮਾਂ—ਦਿਆਲੂ। ਰਹੀਮਾਂ—ਰਹਿਮਤ ਕਰਨ ਵਾਲਾ। ਗਨੀ—ਅਮੀਰ, ਰੱਜਿਆ-ਪੁੱਜਿਆ। ਦਿਹੰਦ—ਦਾਤਾ। ਬਿਸੀਆਰ—ਬਹੁਤ। ਦਿਗਰ—ਦੂਸਰਾ।)

ਗੁਰੂ ਅਰਜਨ ਦੇਵ ਜੀ ਆਪਣੇ ਇਕ ਸ਼ਬਦ ਵਿਚ ਪ੍ਰਭੂ ਪ੍ਰਤਿ ਮੁਕੰਮਲ ਸਮਰਪਣ ਭਾਵਾਂ ਦਾ ਨਿਰੂਪਣ ਕਰਦੇ ਹਨ। ਦੇਖੋ:

ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥
ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥
ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥
ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥

*(ਸੂਹੀ ਮਹਲਾ ੫, ਪੰਨਾ ੭੬੩)*

(ਤਕੀ—ਦੇਖੀ, ਢੂੰਡੀ। ਭਾਈਅੜੇ—ਹੇ ਭਾਈ। ਮਨ ਕੀ ਮਤੜੀ—ਮਨਮਤਿ। ਦੂਜਾ—ਕੋਈ ਹੋਰ ਆਸਰਾ। ਦਰਸਾਵੜਾ—ਦਰਸ਼ਨ। ਹੁਕਮਾਉ—ਪਰਮਾਤਮਾ ਦਾ ਹੁਕਮ।)

ਪ੍ਰਭੂ ਦੀ ਸ਼ਰਨ ਵਿਚ ਚਲੇ ਜਾਣ ਨਾਲ ਵਿਅਕਤੀ ਦਾ ਮਨੋਬਲ ਬਹੁਤ ਵੱਧ ਜਾਂਦਾ ਹੈ। ਉਸ ਨੂੰ ਹੋਰ ਕਿਸੇ ਦੇਵੀ-ਦੇਵਤੇ ਜਾਂ ਪੀਰ-ਪੈਗੰਬਰ ਦੀ ਝਾਕ ਨਹੀਂ ਰਹਿੰਦੀ।

ਉਹ ਆਪਣੇ ਵਿਕਾਰਾਂ ਉਪਰ ਵੀ ਕਾਬੂ ਪਾ ਲੈਂਦਾ ਹੈ। ਇਸ ਪ੍ਰਥਾਇ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

> ਹਉ ਆਇਆ ਸਾਮੈ੍ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥
> ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥
> ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥
> ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥

*(ਪੰਨਾ ੭੩)*

(ਸਾਮੈ—ਸ਼ਰਨ। ਤਿਹੰਡੀਆ—ਤੇਰੀ। ਮੁਜੇਰੇ—ਮੁਜ਼ਾਰੇ, ਵਾਹੀ ਕਰਨ ਵਾਲੇ। ਹੰਘਈ—ਸਿਰ ਨਹੀਂ ਚੁੱਕ ਸਕਦਾ। ਵੁਠਾ—ਵੱਸਿਆ। ਘੁਘਿ ਗਿਰਾਉ—ਘੁੱਗ ਵੱਸਿਆ ਪਿੰਡ। ਵਿਟਹੁ—ਉਤੋਂ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਸ ਵਿਅਕਤੀ ਨੂੰ ਪਰਮਾਤਮਾ ਦੇ ਨਾਮ ਦਾ ਆਸਰਾ ਹੁੰਦਾ ਹੈ, ਉਸ ਨੂੰ ਕਿਸੇ ਪ੍ਰਕਾਰ ਦਾ ਦੁੱਖ ਪੋਹ ਨਹੀਂ ਸਕਦਾ। ਜਮਦੂਤ ਉਸ ਦੇ ਨੇੜੇ ਵੀ ਨਹੀਂ ਆ ਸਕਦਾ। ਪਰਮਾਤਮਾ ਦੇ ਨਾਮ ਵਿਚ ਰੰਗੇ ਹੋਏ ਵਿਅਕਤੀ ਆਵਾਗਵਣ ਤੋਂ ਮੁਕਤ ਹੋ ਜਾਂਦੇ ਹਨ। ਦੇਖੋ :

> ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥
> ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥
> ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥
> ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥
> ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥
> ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥
> ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥
> ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥
> ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
> ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥

*(ਸੂਹੀ ਮਹਲਾ ੫, ਪੰਨਾ ੭੪੯-੫੦)*

(ਮਦਿ ਮਾਤਾ—ਹੰਕਾਰ ਵਿਚ ਮਸਤ ਹੋ ਕੇ। ਰੰਗਿ—ਪ੍ਰੇਮ ਵਿਚ। ਦਿਲਾਸਾ—ਧੀਰਜ। ਪੰਚ ਦੁਸਟ—ਪੰਜ ਵਿਕਾਰ। ਸਾਰ—ਖ਼ਬਰ, ਗਿਆਨ। ਕਲ—ਕਲਾ, ਲਾਜ।

ਗੁਰਮਤਿ ਵਿਚ ਆਜਿਜ਼ੀ ਅਤੇ ਮਸਕੀਨਤਾ ਨੂੰ ਧਰਮ-ਪ੍ਰਾਇਣ ਵਿਅਕਤੀ ਦਾ ਇਕ ਪ੍ਰਮੁੱਖ ਗੁਣ ਮੰਨਿਆ ਗਿਆ ਹੈ। ਅਭਿਮਾਨੀ ਅਤੇ ਹੰਕਾਰੀ ਵਿਅਕਤੀ ਪ੍ਰਭੂ ਦੇ ਦਰੋਂ-ਘਰੋਂ ਕੁਝ ਵੀ ਪ੍ਰਾਪਤ ਨਹੀਂ ਕਰ ਸਕਦੇ। ਉਹ ਵਿਅਰਥ ਦੀ ਨੱਠ-ਭੱਜ ਵਿਚ ਆਪਣੇ ਜੀਵਨ ਨੂੰ ਨਸ਼ਟ ਕਰ ਬੈਠਦੇ ਹਨ।

# ਆਦਿ ਗ੍ਰੰਥ

'ਆਦਿ ਗ੍ਰੰਥ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਸ ਸਰੂਪ ਦਾ ਨਾਮ ਹੈ ਜੋ 1604 ਈ. ਵਿਚ ਰਾਮਸਰ ਦੇ ਸਥਾਨ ਉਪਰ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਦੀ ਕਲਮ ਦੁਆਰਾ ਤਿਆਰ ਕਰਵਾਇਆ ਸੀ। ਇਹ ਠੀਕ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਕੁਝ ਸਮਾਂ ਪਹਿਲਾਂ 1708 ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦੀ ਉਦਘੋਸ਼ਣਾ ਕੀਤੀ ਸੀ ਪਰ ਅਸਲ ਵਿਚ ਗੁਰੂ ਨਾਨਕ ਦੇਵ ਜੀ ਨੇ ਹੀ ਬਾਣੀ ਜਾਂ ਸ਼ਬਦ ਨੂੰ ਗੁਰੂ ਰੂਪ ਵਿਚ ਸਤਿਕਾਰ ਦੇਣ ਦੀ ਪਰੰਪਰਾ ਸ਼ੁਰੂ ਕਰ ਦਿੱਤੀ ਸੀ। ਇਸੇ ਕਾਰਨ ਗੁਰੂ ਸਾਹਿਬ ਨੇ ਨਾ ਕੇਵਲ ਆਪਣੀ ਬਾਣੀ ਨੂੰ ਲਿਖ ਕੇ ਸੰਭਾਲ ਰੱਖਿਆ ਸੀ ਬਲਕਿ ਭਾਰਤ ਦੇ ਬਹੁਤ ਸਾਰੇ ਹੋਰ ਸੰਤਾਂ-ਭਗਤਾਂ ਦੀ ਬਾਣੀ ਨੂੰ ਇਕੱਤਰ ਵੀ ਕੀਤਾ ਜੋ ਆਪ ਤੋਂ ਕੁਝ ਸਮਾਂ ਪਹਿਲਾਂ ਹੋ ਚੁੱਕੇ ਸਨ। ਇਹਨਾਂ ਸੰਤਾਂ-ਭਗਤਾਂ ਵਿਚ ਸੂਫ਼ੀ ਕਵੀ ਸ਼ੇਖ਼ ਫ਼ਰੀਦ ਅਤੇ ਭਗਤੀ ਧਾਰਾ ਦੇ ਬਹੁਤ ਸਾਰੇ ਪ੍ਰਮੁੱਖ ਕਵੀਆਂ ਭਗਤ ਨਾਮਦੇਵ, ਭਗਤ ਕਬੀਰ ਅਤੇ ਭਗਤ ਰਵਿਦਾਸ ਆਦਿ ਜੀ ਦੇ ਨਾਮ ਲਏ ਜਾ ਸਕਦੇ ਹਨ। ਗੁਰੂ ਨਾਨਕ ਦੇਵ ਜੀ ਨੇ 'ਸਿਧ ਗੋਸਟਿ' ਬਾਣੀ ਵਿਚ ਸ਼ਬਦ ਨੂੰ ਆਪਣੇ ਗੁਰੂ ਦਾ ਦਰਜਾ ਦਿੱਤਾ ਹੈ। ਦੇਖੋ :

ਪ੍ਰਸ਼ਨ :

**ਕਵਣ ਮੂਲੁ ਕਵਣ ਮਤਿ ਵੇਲਾ॥**
**ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥**

ਉੱਤਰ :

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

*(ਸਿਧ ਗੋਸਟਿ, ਪੰਨਾ ੯੪੨-੪੩)*

ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਦੇ ਨਾਲ-ਨਾਲ ਸਮੁੱਚੇ ਭਾਰਤ ਦੇ ਪ੍ਰਤੀਨਿਧ ਸੰਤਾਂ-ਭਗਤਾਂ ਦੀ ਬਾਣੀ ਆਪਣੇ ਪਾਸ ਲਿਖ ਕੇ ਸਾਂਭੀ ਹੋਈ ਸੀ। ਇਸ ਬਾਣੀ ਨੂੰ ਗੁਰੂ ਸਾਹਿਬ ਹਮੇਸ਼ਾ ਆਪਣੇ ਨਾਲ ਰੱਖਦੇ ਸਨ। ਉਦਾਸੀਆਂ ਸਮੇਂ ਵੀ ਇਸ ਬਾਣੀ ਦੀ ਪੋਥੀ ਆਪ ਦੇ ਪਾਸ ਹੁੰਦੀ ਸੀ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ ਕਿ ਜਦੋਂ ਗੁਰੂ ਸਾਹਿਬ ਆਪਣੀ ਤੀਜੀ ਉਦਾਸੀ ਦੇ ਦੌਰਾਨ ਮੱਕੇ ਵੱਲ ਗਏ ਤਾਂ ਇਹ ਪੋਥੀ ਆਪ ਦੇ ਨਾਲ ਹੀ ਸੀ। ਆਪ ਸਮੇਂ-ਸਮੇਂ ਪੋਥੀ ਨੂੰ ਵਾਚਦੇ ਰਹਿੰਦੇ ਸਨ ਅਤੇ ਜਦੋਂ ਆਪ ਆਮ ਲੋਕਾਂ ਦੇ ਸਨਮੁਖ ਹੁੰਦੇ ਸਨ ਤਾਂ ਵੀ ਇਸ ਪੋਥੀ ਨੂੰ ਖੋਲ੍ਹੀ ਰੱਖਦੇ ਸਨ। ਭਾਈ ਸਾਹਿਬ ਲਿਖਦੇ ਹਨ :

**ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।**
**ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ।**

*(ਵਾਰ ੧, ਪਉੜੀ ੩੨)*

ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।

*(ਵਾਰ ੧, ਪਉੜੀ ੩੩)*

ਇਸ ਤਰ੍ਹਾਂ ਗੁਰੂ ਸਾਹਿਬ ਦੇ ਹੱਥਾਂ ਵਿਚ ਇਕ 'ਕਿਤਾਬ' ਹੋਣਾ ਇਸ ਤੱਥ ਵੱਲ ਸੰਕੇਤ ਕਰਦਾ ਹੈ ਕਿ ਆਪ ਬਾਣੀ ਨੂੰ ਗੁਰੂ ਤੁਲ ਸਤਿਕਾਰ ਦਿੰਦੇ ਸਨ। 1521 ਤੋਂ 1539 ਤਕ ਦਾ ਸਮਾਂ ਗੁਰੂ ਸਾਹਿਬ ਨੇ ਕਰਤਾਰਪੁਰ ਸਾਹਿਬ ਵਿਖੇ ਗੁਜ਼ਾਰਿਆ। ਇਥੇ ਰਹਿੰਦਿਆਂ ਹੋਇਆਂ ਨਾ ਕੇਵਲ ਆਪ ਨੇ ਬਹੁਤ ਸਾਰੀ ਬਾਣੀ ਉਚਾਰੀ ਬਲਕਿ ਗੁਰਮਤਿ ਮਰਯਾਦਾ ਨੂੰ ਪਰਿਪੱਕ ਵੀ ਕੀਤਾ। ਭਾਈ ਲਹਿਣਾ ਜੀ ਆਪ ਨੂੰ ਇਥੇ ਆਣ ਕੇ ਹੀ ਮਿਲੇ ਸਨ। ਆਪ ਕਾਫ਼ੀ ਸਮਾਂ ਗੁਰੂ-ਘਰ ਦੀ ਸੇਵਾ ਵਿਚ ਅਰਪਿਤ ਰਹੇ ਅਤੇ ਗੁਰ-ਮਰਯਾਦਾ ਨਿਭਾਉਣ ਦੇ ਸਮਰੱਥ ਹੋ ਗਏ। ਇਹ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਦਾ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਨਵ-ਨਾਮਕਰਣ ਕਰ ਕੇ ਉਹਨਾਂ ਨੂੰ ਗੁਰਤਾ-ਗੱਦੀ ਸੌਂਪ ਦਿੱਤੀ। ਗੁਰਤਾ-ਗੱਦੀ ਸੌਂਪਦੇ ਵਕਤ ਗੁਰੂ ਸਾਹਿਬ ਨੇ ਆਪਣਾ ਬਹੁਮੁੱਲਾ ਅਤੇ ਪਵਿੱਤਰ ਖ਼ਜ਼ਾਨਾ ਅਰਥਾਤ ਗੁਰਬਾਣੀ ਵਾਲੀ ਪੋਥੀ ਵੀ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਦਿੱਤੀ। ਪੁਰਾਤਨ ਜਨਮਸਾਖੀਕਾਰਾਂ ਅਨੁਸਾਰ ਪੁੱਤਰਾਂ (ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ) ਨੇ ਇਸ ਗੱਲ ਪ੍ਰਤੀ ਰੋਸ ਪ੍ਰਗਟ ਕੀਤਾ ਕਿਉਂਕਿ ਉਹ ਗੁਰਬਾਣੀ ਦੀ ਪੋਥੀ ਅਤੇ ਗੁਰਤਾ-ਗੱਦੀ ਉਪਰ ਆਪਣਾ ਹੱਕ ਸਮਝਦੇ ਹੋਣਗੇ। ਇਉਂ ਗੁਰੂ ਨਾਨਕ ਸਾਹਿਬ ਦੀ ਤਿਆਰ ਕੀਤੀ ਹੋਈ ਇਹ ਪਵਿੱਤਰ ਪੋਥੀ ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ ਦੁਆਰਾ ਗੁਰੂ ਅਰਜਨ ਦੇਵ ਜੀ ਤਕ ਪਹੁੰਚ ਗਈ। ਗੁਰੂ ਨਾਨਕ ਦੇਵ ਜੀ ਤੋਂ ਬਾਅਦ ਹੋਰ ਗੁਰੂ ਸਾਹਿਬਾਨ ਵੀ ਇਸ ਪੋਥੀ (ਪੋਥੀਆਂ) ਵਿਚ ਆਪਣੀ-ਆਪਣੀ ਬਾਣੀ ਦਰਜ ਕਰਦੇ ਜਾ ਰਹੇ ਸਨ। ਗੁਰੂ ਅਮਰਦਾਸ ਜੀ ਨੇ ਅਨੁਭਵ ਕੀਤਾ ਸੀ ਕਿ ਸਿੱਖ ਗੁਰੂ ਸਾਹਿਬਾਨ ਦੀ 'ਖਸਮ ਕੀ ਬਾਣੀ' ਅਥਵਾ 'ਸੱਚੀ ਬਾਣੀ' ਦੇ ਸਮਾਨਾਂਤਰ ਕੁਝ ਹੋਰ ਲੋਕ ਵੀ ਬਾਣੀ-ਰਚਨਾ ਕਰ ਰਹੇ ਸਨ। ਉਹਨਾਂ ਦੀ ਬਾਣੀ (ਕਵਿਤਾ) ਨੂੰ ਗੁਰੂ ਅਮਰਦਾਸ ਜੀ ਨੇ 'ਕੱਚੀ ਬਾਣੀ' ਕਹਿ ਕੇ ਗੁਰਸਿੱਖਾਂ ਨੂੰ ਸੱਚੀ ਬਾਣੀ ਨਾਲ ਜੁੜਨ ਦਾ ਉਪਦੇਸ਼ ਇਸੇ ਕਾਰਨ ਦਿੱਤਾ ਸੀ। ਦੇਖੋ :

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥... ...
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥੨੩॥
ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥

*(ਰਾਮਕਲੀ ਮਹਲਾ ੩, ਪੰਨਾ ੯੨੦)*

ਗੁਰ-ਗੱਦੀ ਦੇਣ ਸੰਬੰਧੀ ਗੁਰੂ-ਘਰ ਦੀ ਰੀਤ ਨਿਰਾਲੀ ਸੀ। ਇਥੇ ਸੇਵਾ, ਸਮਰਪਣ ਅਤੇ ਸਿਮਰਨ ਦੇ ਆਧਾਰ ਉੱਤੇ ਗੁਰਤਾ-ਪਦ ਪ੍ਰਾਪਤ ਹੁੰਦਾ ਸੀ। ਇਹ ਵਿਧੀ ਪਹਿਲਾਂ ਕਿਸੇ ਨੇ ਨਾ ਵੇਖੀ ਨਾ ਸੁਣੀ ਸੀ। ਇਸੇ ਕਾਰਨ ਕਈ ਗੁਰੂ-ਪੁੱਤਰ ਬਾਬਾ ਦਾਤੂ ਜੀ ਅਤੇ ਬਾਬਾ ਦਾਸੂ ਜੀ, ਬਾਬਾ ਮੋਹਨ ਜੀ ਅਤੇ ਬਾਬਾ ਮੋਹਰੀ ਜੀ, ਬਾਬਾ ਪ੍ਰਿਥੀ ਚੰਦ ਜੀ, ਬਾਬਾ ਧੀਰਮੱਲ ਜੀ ਅਤੇ ਬਾਬਾ ਰਾਮਰਾਇ ਜੀ ਆਦਿ ਗੁਰੂ-ਘਰ ਨਾਲ ਨਾਰਾਜ਼ ਵੀ ਹੁੰਦੇ ਰਹੇ ਸਨ। ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਪ੍ਰਿਥੀ ਚੰਦ ਨੇ ਤਾਂ ਖੁੱਲ੍ਹੇ ਰੂਪ ਵਿਚ ਅਵੱਗਿਆ ਸ਼ੁਰੂ ਕਰ ਦਿੱਤੀ ਸੀ। ਉਸ ਦਾ ਪੁੱਤਰ ਸੋਢੀ ਮਿਹਰਵਾਨ 'ਛੇਵੇਂ ਨਾਨਕ' ਦੇ ਨਾਮ ਹੇਠ ਬਾਣੀ ਵੀ ਰਚਣ ਲੱਗ ਪਿਆ ਸੀ। ਇਸ ਕਾਰਨ ਸਿੱਖ ਸੰਗਤਾਂ ਵਿਚ ਘਬਰਾਹਟ ਪੈਦਾ ਹੋਣੀ ਲਾਜ਼ਮੀ ਸੀ। ਉਹਨਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਸੂਚਿਤ ਕੀਤਾ ਕਿ 'ਮੀਣਿਆਂ' ਵੱਲੋਂ ਗੁਰਬਾਣੀ ਵਿਚ ਮਿਲਾਵਟ ਕੀਤੀ ਜਾ ਰਹੀ ਹੈ। ਇਹ ਦੇਖ ਕੇ ਗੁਰੂ ਅਰਜਨ ਦੇਵ ਜੀ ਨੇ ਸਮੁੱਚੀ ਗੁਰਬਾਣੀ ਨੂੰ ਸੰਭਾਲਣ ਲਈ ਇਕ ਬੀੜ ਤਿਆਰ ਕਰਨ ਦਾ ਫ਼ੈਸਲਾ ਕਰ ਲਿਆ। ਆਪ ਨੇ 1601 ਈ. ਤੋਂ ਇਹ ਮਹਾਨ ਕਾਰਜ ਆਰੰਭ ਕਰ ਕੇ 1604 ਈ. ਵਿਚ ਮੁਕੰਮਲ ਕਰ ਦਿੱਤਾ। ਇਹ ਬੀੜ ਰਾਮਸਰ ਵਿਖੇ ਭਾਈ ਗੁਰਦਾਸ ਜੀ ਦੀ ਕਲਮ ਦੁਆਰਾ ਲਿਖੀ ਗਈ। ਇਸ ਕਾਰਨ ਇਸ ਨੂੰ 'ਭਾਈ ਗੁਰਦਾਸ ਵਾਲੀ ਬੀੜ' ਵੀ ਕਿਹਾ ਜਾਂਦਾ ਹੈ। ਇਸ ਵਿਚ ਸਿਰੀਰਾਗ ਤੋਂ ਲੈ ਕੇ ਪ੍ਰਭਾਤੀ ਤਕ ਕੁਲ 30 ਰਾਗ ਹਨ। ਕੁਲ ਬਾਣੀ ਦੀ ਗਿਣਤੀ 5751 ਪਦੇ ਹੈ। ਇਸ ਦੇ ਕੁਲ 975 ਪੰਨੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕਲਮ ਤੋਂ ਜਪੁ ਸਾਹਿਬ ਦੇ ਆਦਿ ਵਾਲਾ ਮੂਲ ਮੰਤਰ ਲਿਖਿਆ ਗਿਆ ਹੈ। ਪੰਨਾ ਨੰਬਰ 541 ਉਪਰ ਗੁਰੂ ਹਰਿਗੋਬਿੰਦ ਸਾਹਿਬ ਦੇ ਹਸਤਾਖਰ ਹਨ। ਇਹ ਬੀੜ ਹੁਣ ਕਰਤਾਰਪੁਰ ਸਾਹਿਬ ਵਿਖੇ ਸੋਢੀ ਖ਼ਾਨਦਾਨ ਪਾਸ ਸੁਭਾਇਮਾਨ ਹੈ। ਇਸ ਬੀੜ ਦੀ ਜਿਲਦਬੰਦੀ ਭਾਈ ਬੰਨੋ ਨੇ ਲਾਹੌਰ ਤੋਂ ਕਰਵਾਈ ਅਤੇ ਉਸ ਨੇ ਇਸ ਦੌਰਾਨ ਇਸ 'ਆਦਿ ਬੀੜ' ਦੀ ਇਕ ਹੋਰ ਪ੍ਰਤੀ ਵੀ ਤਿਆਰ ਕਰਵਾ ਲਈ ਸੀ। ਗੁਰੂ ਗੋਬਿੰਦ ਸਿੰਘ ਜੀ ਨੇ 1706 ਈ. ਵਿਚ ਇਕ ਨਵੀਂ (ਦਮਦਮੀ) ਬੀੜ ਤਿਆਰ ਕਰਵਾ ਕੇ ਉਸ ਨੂੰ ਗੁਰਗੱਦੀ ਦਿੱਤੀ ਸੀ। ਇਸ ਕਾਰਨ 'ਆਦਿ ਬੀੜ' ਦਾ ਇਤਿਹਾਸਕ ਮਹੱਤਵ ਹੀ ਰਹਿ ਗਿਆ ਹੈ।

## ਆਰਤੀ

ਇਸ ਸ਼ਬਦ ਦੀ ਉਤਪਤੀ 'ਆਰਾਤ੍ਰਿਕ' ਵਿਚੋਂ ਹੋਈ ਹੈ, ਜਿਸ ਦੇ ਅਰਥ ਹਨ ਜੋ ਰਾਤ੍ਰੀ (ਰਾਤ) ਤੋਂ ਬਿਨਾਂ ਵੀ ਹੋਵੇ। ਹਿੰਦੂ ਮੰਦਰਾਂ ਅਤੇ ਘਰਾਂ ਵਿਚ ਕਿਸੇ ਦੇਵੀ-ਦੇਵਤੇ ਅਥਵਾ ਇਸ਼ਟਦੇਵ ਦੀ ਮੂਰਤੀ ਅੱਗੇ ਥਾਲੀ ਵਿਚ ਦੀਵੇ ਜਗਾ ਕੇ ਇਸ ਥਾਲੀ ਨੂੰ ਇਸ਼ਟਦੇਵ ਦੀ ਮੂਰਤੀ ਦੇ ਸਾਹਮਣੇ ਘੁਮਾ ਕੇ ਪੂਜਾ ਕਰਨ ਨੂੰ 'ਆਰਤੀ' ਕਿਹਾ ਜਾਦਾ ਹੈ। ਇਹ ਆਰਤੀ ਕੇਵਲ ਰਾਤ ਦੇ ਵਕਤ ਹੀ ਨਹੀਂ ਕੀਤੀ ਜਾਂਦੀ ਬਲਕਿ ਦਿਨ ਦੇ ਸਮੇਂ ਵੀ ਕੀਤੀ ਜਾਂਦੀ ਹੈ, ਇਸੇ ਕਾਰਨ ਇਸ ਪੂਜਾ-ਵਿਧੀ ਦਾ ਨਾਮ 'ਆਰਾਤ੍ਰਿਕ' (ਆਰਤੀ) ਪਿਆ ਹੈ। ਹਿੰਦੂ ਮਤਿ ਅਨੁਸਾਰ ਪੂਜਾ ਵਾਲੀ ਥਾਲੀ ਨੂੰ ਚਾਰ ਵਾਰ ਮੂਰਤੀ ਦੇ ਚਰਨਾਂ ਦੇ ਸਾਹਮਣੇ, ਦੋ ਵਾਰੀ ਨਾਭੀ ਸਾਹਮਣੇ, ਇਕ ਵਾਰ ਮੂੰਹ ਅੱਗੇ ਅਤੇ ਸੱਤ ਵਾਰ ਪੂਰੇ

ਸਰੀਰ ਦੇ ਅੱਗੇ ਘੁਮਾਉਣਾ ਚਾਹੀਦਾ ਹੈ। ਦੀਵਿਆਂ ਦੀ ਗਿਣਤੀ ਨਿਸ਼ਚਿਤ ਨਹੀਂ ਹੈ। ਇਕ ਤੋਂ ਲੈ ਕੇ ਸੌ ਤਕ ਦੀਵੇ ਰੱਖੇ ਜਾ ਸਕਦੇ ਹਨ। ਗੁਰੂ ਨਾਨਕ ਦੇਵ ਜੀ ਨੇ ਇਸ ਫੋਕਟ ਕਰਮ-ਕਾਂਡ ਦਾ ਨਿਸ਼ੇਧ ਕਰਦੇ ਹੋਏ ਪਰਮਾਤਮਾ ਦੀ ਕੁਦਰਤ ਵਿਚ ਹੋ ਰਹੀ ਅਨੰਤ ਆਰਤੀ ਬਾਰੇ ਉਪਦੇਸ਼ ਦਿੱਤਾ ਹੈ। ਦੇਖੋ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥

*(ਰਾਗ ਧਨਾਸਰੀ, ਪੰਨਾ ੬੬੩)*

(ਮੈ—ਮਈ, ਰੂਪ। ਮਲਆਨਲੋ—ਦੱਖਣ ਦਾ ਮਲਯਾਗਿਰ ਪਹਾੜ, ਜਿਥੇ ਚੰਦਨ ਬਹੁਤ ਉੱਗਦਾ ਹੈ। ਬਨਰਾਇ—ਸਾਰੀ ਬਨਸਪਤੀ। ਭਵ ਖੰਡਨਾ—ਜਨਮ ਮਰਨ ਦੇ ਗੇੜ ਨੂੰ ਕੱਟਣ ਵਾਲਾ ਪਰਮਾਤਮਾ। ਅਨਹਤ—ਅਨਾਹਦ ਸ਼ਬਦ।)

ਪ੍ਰਭੂ ਦੀ ਨਿਰੰਤਰ ਹੋ ਰਹੀ ਆਰਤੀ ਦੇ ਭਾਵ ਨੂੰ ਦ੍ਰਿੜ੍ਹਾਉਣ ਵਾਲਾ ਇਕ ਸ਼ਬਦ ਭਗਤ ਰਵਿਦਾਸ ਜੀ ਦਾ ਵੀ ਹੈ। ਆਪ ਫ਼ੁਰਮਾਉਂਦੇ ਹਨ :

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ
ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ
ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ
ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥

*(ਧਨਾਸਰੀ, ਪੰਨਾ ੬੯੪)*

(ਮਜਨੁ—ਤੀਰਥ ਇਸ਼ਨਾਨ। ਆਸਨੋ—ਪੂਜਾ ਵਾਲਾ ਆਸਣ। ਉਰਸਾ—ਕੇਸਰ ਰਗੜਨ ਵਾਲਾ ਪੱਥਰ। ਅੰਭੁਲਾ—ਪਾਣੀ। ਚਾਰੇ—ਤੈਨੂੰ ਹੀ ਚੜ੍ਹਾਉਂਦਾ ਹਾਂ। ਬਾਤੀ—ਬੱਤੀ। ਲੇ ਮਾਹਿ ਪਸਾਰੇ—ਦੀਵੇ ਵਿਚ ਤੇਲ ਪਾਇਆ ਹੈ। ਉਜਿਆਰੋ—ਰੌਸ਼ਨੀ।)

ਧਨਾਸਰੀ ਰਾਗ ਵਿਚ ਇਸੇ ਭਾਵ ਨੂੰ ਪ੍ਰਗਟਾਉਣ ਵਾਲਾ ਇਕ ਹੋਰ ਸ਼ਬਦ ਭਗਤ

ਸੈਣ ਜੀ ਦਾ ਵੀ ਹੈ। ਦੇਖੋ :

> ਧੂਪ ਦੀਪ ਘ੍ਰਿਤ ਸਾਜਿ ਆਰਤੀ॥
> ਵਾਰਨੇ ਜਾਉ ਕਮਲਾ ਪਤੀ॥੧॥
> ਮੰਗਲਾ ਹਰਿ ਮੰਗਲਾ॥
> ਨਿਤ ਮੰਗਲੁ ਰਾਜਾ ਰਾਮ ਰਾਇ ਕੋ॥੧॥ ਰਹਾਉ॥
> ਊਤਮੁ ਦੀਅਰਾ ਨਿਰਮਲ ਬਾਤੀ॥
> ਤੁਹੀਂ ਨਿਰੰਜਨੁ ਕਮਲਾ ਪਾਤੀ॥੨॥

*(ਪੰਨਾ ੬੯੫)*

(ਧੂਪ ਦੀਪ ਘ੍ਰਿਤ—ਧੂਪ, ਦੀਵੇ ਅਤੇ ਘਿਉ। ਮੰਗਲਾ—ਖ਼ੁਸ਼ੀ ਦੇ ਗੀਤ। ਊਤਮੁ ਦੀਅਰਾ—ਉੱਤਮ ਪ੍ਰਕਾਰ ਦਾ ਦੀਵਾ।)

ਕੁਝ ਸ਼ਰਧਾਲੂ ਲੋਕ ਭਗਤ ਧੰਨਾ ਰਚਿਤ ਸ਼ਬਦ 'ਗੋਪਾਲ ਤੇਰਾ ਆਰਤਾ' ਨੂੰ ਵੀ ਆਰਤੀ ਦੇ ਸ਼ਬਦਾਂ ਨਾਲ ਪੜ੍ਹਦੇ ਹਨ। ਪਰ ਇਥੇ ਆਰਤਾ ਸ਼ਬਦ 'ਆਰਤੀ' (ਦੇ ਪੁਲਿੰਗ-ਰੂਪ) ਦੇ ਅਰਥ ਵਿਚ ਨਹੀਂ ਵਰਤਿਆ ਗਿਆ ਬਲਕਿ ਇਥੇ ਇਹ ਸ਼ਬਦ ਆਹਤ ਜਾਂ ਪੀੜਿਤ ਵਿਅਕਤੀ ਦੇ ਅਰਥਾਂ ਵਿਚ ਵਰਤਿਆ ਗਿਆ ਹੈ। (**ਮਹਾਨ ਕੋਸ਼**, ਪੰਨਾ 104) ਗੁਰੂ ਅਰਜਨ ਦੇਵ ਜੀ ਨੇ ਵੀ 'ਆਰਤ' ਸ਼ਬਦ ਦਾ ਪ੍ਰਯੋਗ ਆਹਤ ਜਾਂ ਪੀੜਿਤ ਦੇ ਅਰਥਾਂ ਵਿਚ ਹੀ ਕੀਤਾ ਹੈ। ਦੇਖੋ : **ਆਰਤ ਦੁਆਰ ਰਟਤ ਪਿੰਗੁਰੀਆ॥** (ਰਾਗ ਗਉੜੀ) ਗੁਰਮਤਿ ਵਿਚ 'ਆਰਤੀ' ਕਰਮ-ਕਾਂਡ ਨੂੰ ਮਨਮਤਿ ਕਿਹਾ ਗਿਆ ਹੈ।

## ਅੰਗਦ ਦੇਵ ਜੀ, ਸਤਿਗੁਰੂ

ਦੂਜੇ ਸਤਿਗੁਰੂ ਅੰਗਦ ਦੇਵ ਜੀ ਦਾ ਜਨਮ 31 ਮਾਰਚ 1504 (ਵੈਸਾਖ ਵਦੀ 1, 1561 ਬਿਕ੍ਰਮੀ) ਨੂੰ ਪਿੰਡ ਸਰਾਇ ਨਾਗਾ (ਜ਼ਿਲਾ ਮੁਕਤਸਰ) ਵਿਖੇ ਭਾਈ ਫੇਰੂ ਮੱਲ ਅਤੇ ਮਾਤਾ ਸਭਰਾਈ ਦੇ ਗ੍ਰਹਿ ਵਿਖੇ ਹੋਇਆ। ਆਪ ਦਾ ਮੁੱਢਲਾ ਨਾਮ ਭਾਈ ਲਹਿਣਾ ਸੀ। ਬਾਬਰ ਦੇ ਹਮਲੇ ਸਮੇਂ ਇਹ ਪਿੰਡ ਉੱਜੜ ਗਿਆ, ਜਿਸ ਕਾਰਨ ਭਾਈ ਫੇਰੂ ਮੱਲ ਦਾ ਪਰਿਵਾਰ ਹਰੀ ਕੇ (ਪੱਟੀ ਦੇ ਨਜ਼ਦੀਕ) ਅਤੇ ਫੇਰ ਖਡੂਰ ਸਾਹਿਬ ਆਣ ਵੱਸਿਆ। ਇਤਿਹਾਸਕਾਰਾਂ ਅਨੁਸਾਰ ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਦੇਵੀ ਦੁਰਗਾ ਦੇ ਉਦਾਸਕ ਸਨ ਅਤੇ ਹਰ ਸਾਲ ਦੇਵੀ-ਭਗਤਾਂ ਦਾ ਇਕ ਜਥਾ ਲੈ ਕੇ ਜਵਾਲਾਮੁਖੀ ਜਾਇਆ ਕਰਦੇ ਸਨ। ਭਾਈ ਲਹਿਣਾ ਜੀ ਨੇ ਆਪਣੀ ਇਕ ਯਾਤਰਾ ਦੇ ਦੌਰਾਨ ਗੁਰੂ-ਘਰ ਦੀ ਮਹਿਮਾ ਨੂੰ ਸੁਣਿਆ ਅਤੇ ਸੰਜੋਗਵੱਸ ਪਿੰਡ ਪਰਤ ਕੇ ਆਪ ਦੀ ਮੁਲਾਕਾਤ ਭਾਈ ਜੋਧਾ ਨਾਲ ਹੋ ਗਈ, ਜੋ ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ ਅਤੇ ਉਹਨਾਂ ਦੀ ਬਾਣੀ ਦਾ ਗਾਇਨ ਕਰਦਾ ਰਹਿੰਦਾ ਸੀ। ਗੁਰੂ ਸਾਹਿਬ ਦੀ ਬਾਣੀ ਸੁਣ ਕੇ ਭਾਈ ਲਹਿਣਾ ਜੀ ਦੇ ਮਨ ਵਿਚ ਗੁਰੂ ਸਾਹਿਬ ਦੇ ਦਰਸ਼ਨ ਕਰਨ ਦੀ ਤੀਬਰ ਇੱਛਾ ਪੈਦਾ ਹੋ ਗਈ ਅਤੇ 1534 ਈ. ਵਿਚ ਜਵਾਲਾਮੁਖੀ ਜਾਂਦੇ ਹੋਏ ਆਪ ਕਰਤਾਰਪੁਰ ਸਾਹਿਬ ਵਿਖੇ ਰੁਕ ਗਏ। ਗੁਰੂ ਜੀ ਦੇ ਦਰਸ਼ਨ ਕਰ ਕੇ ਭਾਈ

ਲਹਿਣਾ ਜੀ ਨੂੰ ਅਧਿਆਤਮਕ ਗਿਆਨ ਦੀ ਪ੍ਰਾਪਤੀ ਹੋ ਗਈ। ਉਹਨਾਂ ਨੇ ਕਰਤਾਰਪੁਰ ਨੂੰ ਆਪਣਾ ਪੱਕਾ ਟਿਕਾਣਾ ਬਣਾ ਲਿਆ ਅਤੇ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਅਰਪਿਤ ਹੋ ਗਏ। ਗੁਰਸਿੱਖੀ ਪ੍ਰਤੀ ਆਪ ਦੀ ਸ਼ਰਧਾ ਅਤੇ ਸਿਦਕ ਨੂੰ ਦੇਖ ਕੇ ਗੁਰੂ ਸਾਹਿਬ ਨੇ ਭਾਈ ਲਹਿਣਾ ਜੀ ਦਾ 'ਅੰਗਦ ਦੇਵ' ਦੇ ਨਾਮ ਨਾਲ ਨਵ-ਨਾਮਕਰਣ ਕਰ ਕੇ ਉਹਨਾਂ ਨੂੰ ਗੁਰਸਿੱਖਾਂ ਦੀ ਅਗਵਾਈ ਕਰਨ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਇਸ ਤਰ੍ਹਾਂ 1539 ਈ. ਵਿਚ ਆਪ ਸਿੱਖ ਜਗਤ ਦੇ ਦੂਸਰੇ ਗੁਰੂ ਦੇ ਰੂਪ ਵਿਚ ਸ਼ੋਭਨੀਕ ਹੋ ਗਏ।

ਸਤਿਗੁਰੂ ਬਣਨ ਉਪਰੰਤ ਆਪ ਨੇ ਗੁਰਮਤਿ ਦੀਆਂ ਪਰੰਪਰਾਵਾਂ ਨੂੰ ਸੁਨਿਸ਼ਚਿਤ, ਸੁਦ੍ਰਿੜ੍ਹ ਅਤੇ ਪਰਿਪੱਕ ਕੀਤਾ। ਖਡੂਰ ਸਾਹਿਬ ਵਿਖੇ ਇਕ ਮੱਲ-ਅਖਾੜੇ ਦੀ ਸਥਾਪਨਾ ਕੀਤੀ ਤਾਂ ਜੋ ਗੁਰਸਿੱਖ ਯੁੱਧ-ਕਲਾ ਵਿਚ ਪ੍ਰਵੀਣ ਹੋਣ ਵਾਸਤੇ ਆਪਣੇ ਸਰੀਰ ਨੂੰ ਰਿਸ਼ਟ-ਪੁਸ਼ਟ ਬਣਾ ਲੈਣ। ਗੁਰਮੁਖੀ ਦੀ ਪੜ੍ਹਾਈ-ਸਿਖਲਾਈ ਲਈ ਪਾਠਸ਼ਾਲਾਵਾਂ ਖੋਲ੍ਹੀਆਂ, ਬਾਲ-ਬੋਧ ਤਿਆਰ ਕਰਵਾਏ। ਲੰਗਰ ਦੀ ਪ੍ਰਥਾ ਚਲਾਈ ਅਤੇ ਗੁਰਸਿੱਖਾਂ ਨੂੰ ਸਿੱਖ ਦਰਸ਼ਨ ਅਤੇ ਮਰਯਾਦਾ ਦਾ ਗਿਆਨ ਪ੍ਰਦਾਨ ਕੀਤਾ। ਬਾਣੀ ਦੇ ਰੂਪ ਵਿਚ ਗੁਰੂ ਸਾਹਿਬ ਨੇ 63 ਸਲੋਕਾਂ ਦੀ ਰਚਨਾ ਕੀਤੀ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਰਾਗ ਵਿਸ਼ੇਸ਼ ਦੇ ਅਧੀਨ ਸੁਤੰਤਰ ਰੂਪ ਵਿਚ ਸੰਕਲਿਤ ਨਹੀਂ ਹੋਏ ਬਲਕਿ ਹੋਰ ਗੁਰੂ ਸਾਹਿਬਾਨ ਦੀਆਂ ਵਾਰਾਂ ਦੇ ਨਾਲ ਆਏ ਹਨ। ਇਹਨਾਂ ਸਲੋਕਾਂ ਵਿਚ ਗੁਰੂ ਨਾਨਕ ਦੇਵ ਜੀ ਦੇ ਦਾਰਸ਼ਨਿਕ ਸੰਕਲਪਾਂ ਦੀ ਵਿਆਖਿਆ ਕੀਤੀ ਗਈ ਹੈ। ਆਪ ਦੇ ਸਲੋਕਾਂ ਵਿਚ ਰੂਪਮਾਨ ਹੋਏ ਕੁਝ ਇਕ ਪ੍ਰਮੁੱਖ ਵਿਸ਼ੈ/ਸੰਕਲਪ ਇਸ ਪ੍ਰਕਾਰ ਹਨ : ਪ੍ਰਭੂ-ਪ੍ਰੇਮ, ਗੁਰੂ ਦਾ ਮਹੱਤਵ, ਮਾਇਆ ਤੋਂ ਨਿਰਲੇਪਤਾ, ਹਉਮੈ ਦਾ ਤਿਆਗ ਅਤੇ ਪਰਮਾਤਮਾ ਦੀ ਸਰਵ-ਸ਼ਕਤੀਮਾਨਤਾ ਆਦਿਕ। ਸੱਚੇ ਪ੍ਰੇਮ ਨੂੰ ਪਰਿਭਾਸ਼ਿਤ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ :

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥**
**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥**

*(ਪੰਨਾ ੪੭੪)*

**ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥**
**ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥... ...**
**ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥**
**ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥**

*(ਪੰਨਾ ੪੭੪)*

## ਅੰਜੁਲੀਆ ਮਹਲਾ ੫

'ਅੰਜੁਲੀ' ਮੂਲ ਰੂਪ ਵਿਚ ਇਕ ਸੰਸਕ੍ਰਿਤ ਸ਼ਬਦ ਹੈ, ਜਿਸ ਦੇ ਅਰਥ ਹਨ : ਬੁੱਕ

ਜਾਂ ਡੂਨੇ ਦੀ ਸ਼ਕਲ ਵਿਚ ਜੋੜੇ ਗਏ ਹੱਥ ਜਾਂ ਪਿਤਰ ਦੇਵਤਾ ਨੂੰ ਅਰਪਿਤ ਕਰਨ ਲਈ ਪਾਣੀ ਦੀ ਚੂਲੀ। ਮੋਏ ਪ੍ਰਾਣੀ ਵਾਸਤੇ ਇਹੋ ਜਿਹੇ ਕਰਮ-ਕਾਂਡਾਂ ਨੂੰ ਮਿਥਿਆ ਦੱਸ ਕੇ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿਚ 'ਅੰਜੁਲੀ' ਸਿਰਲੇਖ ਹੇਠ ਚਾਰ ਸ਼ਬਦਾਂ ਦੀ ਰਚਨਾ ਕੀਤੀ ਹੈ ਅਤੇ ਮਨੁੱਖ ਨੂੰ ਪ੍ਰਭੂ ਦਾ ਭਾਣਾ ਮੰਨਣ ਦਾ ਉਪਦੇਸ਼ ਦਿੱਤਾ ਹੈ। ਇਕ ਸ਼ਬਦ ਵਿਚ ਆਪ ਫ਼ੁਰਮਾਉਂਦੇ ਹਨ :

**ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥**
**ਪੰਚ ਧਾਤੁ ਕਰਿ ਪੁਤਲਾ ਕੀਆ ॥**
**ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥੧॥**

*(ਪੰਨਾ ੧੦੦੭)*

(ਪੰਚ ਧਾਤੁ—ਪੰਜ ਤੱਤਾਂ ਦਾ ਮਨੁੱਖੀ ਸਰੀਰ ਬਣਾਇਆ। ਸਾਹੈ ਕੈ—ਸਾਹਿਬ ਦੇ ਹੁਕਮ ਦੁਆਰਾ ਸਰੀਰ ਵਿਚ ਆਤਮਾ ਪਾਈ ਗਈ।)

ਦੂਜੇ ਸ਼ਬਦ ਵਿਚ ਆਪ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਹੀ ਮਨੁੱਖ ਦਾ ਸਹਾਈ ਹੁੰਦਾ ਹੈ। ਹੋਰ ਕੋਈ ਉਸ ਦੀ ਰੱਖਿਆ ਨਹੀਂ ਕਰ ਸਕਦਾ :

**ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ ॥੧॥**
**ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ ॥੨॥**

*(ਪੰਨਾ ੧੦੦੮)*

(ਵੈਦੋ—ਵੈਦ। ਵਾਈ—ਕੋਈ ਜ਼ਮਾਨਤ ਦੇਣ ਵਾਲਾ। ਜਿਸੋ—ਜਿਸ ਦਾ। ਮਲੋ—ਪਾਪਾਂ ਦੀ ਮੈਲ।)

ਤੀਜੇ ਸ਼ਬਦ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਸ ਘਰ ਵਿਚ ਲੋੜੋਂ ਵੱਧ ਪਦਾਰਥ ਹੋਣ, ਉਸ ਨੂੰ ਚੋਰੀ ਦਾ ਡਰ ਰਹਿੰਦਾ ਹੈ ਅਤੇ ਜਿਸ ਘਰ ਵਿਚ ਘੱਟ ਹੋਣ, ਉਹ ਵੀ ਅਸ਼ਾਂਤ ਰਹਿੰਦਾ ਹੈ। ਜਿਹੜਾ ਵਿਅਕਤੀ ਇਹਨਾਂ ਦੋਹਾਂ ਸਥਿਤੀਆਂ ਤੋਂ ਮੁਕਤ ਹੋਵੇ, ਉਹੀ ਸੁਖੀ ਰਹਿੰਦਾ ਹੈ। ਦੇਖੋ :

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥**
**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥**
**ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥੧॥**

*(ਪੰਨਾ ੧੦੧੯)*

(ਗ੍ਰਿਹਿ—ਘਰ ਵਿਚ। ਥੋਰੀ—ਲੋੜ ਨਾਲੋਂ ਘੱਟ। ਭ੍ਰਮੰਤਾ—ਭਟਕਦਾ। ਬਿਵਸਥਾ—ਸਥਿਤੀਆਂ। ਸੁਹੇਲਾ ਭਾਲੀਐ—ਉਸੇ ਨੂੰ ਸੁਖੀ ਜਾਣੋ।)

ਚੌਥੇ ਸ਼ਬਦ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸੰਸਾਰ ਰੂਪੀ ਬਿਰਛ ਉਪਰ ਤਰ੍ਹਾਂ-ਤਰ੍ਹਾਂ ਦੇ ਪੰਛੀ ਬੈਠੇ ਰਹਿੰਦੇ ਹਨ। ਕੁਝ ਹਸਮੁਖ ਸੁਭਾਅ ਵਾਲੇ ਹੁੰਦੇ ਹਨ ਅਤੇ ਕੁਝ ਗ਼ੁਸੈਲ ਹੁੰਦੇ ਹਨ। ਪਰ ਜਿਵੇਂ ਹੀ ਉਹਨਾਂ ਦੀ ਅਵਧੀ ਸਮਾਪਤ ਹੋ ਜਾਂਦੀ ਹੈ, ਉਹ ਆਪਣੀ-ਆਪਣੀ ਵਾਰੀ ਅਨੁਸਾਰ ਚੱਲਦੇ ਬਣਦੇ ਹਨ। ਇਹ ਸੰਸਾਰ ਨਾਸ਼ਮਾਨ ਹੈ, ਕਿਸੇ

ਵੀ ਜੀਵ-ਜੰਤੂ ਨੇ ਇਥੇ ਸਦਾ ਨਹੀਂ ਬੈਠੇ ਰਹਿਣਾ। ਇਸ ਸੱਚ ਨੂੰ ਪ੍ਰਵਾਨ ਕਰ ਲੈਣ ਵਾਲਾ ਵਿਅਕਤੀ ਪ੍ਰਭੂ ਦੇ ਨਾਮ ਨਾਲ ਜੁੜ ਕੇ ਆਪਣਾ ਜੀਵਨ ਸਫਲ ਬਣਾ ਲੈਂਦਾ ਹੈ :

> ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ ਲਹਰਿ ਵਿਆਪੇ ॥
> ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥੭॥
> ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥
> ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ ॥੮॥

*(ਪੰਨਾ ੧੦੨੦)*

(ਮਉਲਾ—ਪਰਮਾਤਮਾ। ਲਹਰਿ ਵਿਆਪੇ—ਮਾਇਆ ਦੀਆਂ ਲਹਿਰਾਂ ਵਿਚ ਫਸਾ ਰੱਖਦਾ ਹੈ। ਕਿਰਤ—ਕੀਤੇ ਹੋਏ ਕਰਮ। ਗੁਣ ਗੀਤਾ—ਪ੍ਰਭੂ ਦੇ ਗੁਣਾਂ ਦਾ ਗਾਇਨ ਕਰਨਾ।)

## ਇਸਲਾਮ

'ਇਸਲਾਮ' ਤੋਂ ਭਾਵ ਹੈ ਰੱਬ ਦੀ ਅਧੀਨਗੀ ਨੂੰ ਸਵੀਕਾਰ ਕਰਨਾ, ਉਸ ਦੀ ਰਜ਼ਾ ਨੂੰ ਸਲਮ (ਅੰਗੀਕਾਰ) ਕਰਨਾ, ਉਸ ਦੀ ਮਰਜ਼ੀ ਅੱਗੇ ਆਪਣੇ ਆਪ ਨੂੰ ਸਮਰਪਿਤ ਕਰ ਦੇਣਾ ਅਰਥਾਤ ਭਾਣਾ ਮੰਨਣਾ। ਪੈਗ਼ੰਬਰ ਮੁਹੰਮਦ ਨੇ ਆਪਣੇ ਧਰਮ ਦਾ ਨਾਮ ਇਸਲਾਮ ਰੱਖਿਆ ਸੀ, ਜਿਸ ਨੂੰ ਧਾਰਨ ਕਰਨ ਵਾਲਾ ਮੁਸਲਿਮ ਅਥਵਾ ਮੁਸਲਮਾਨ ਅਖਵਾਉਂਦਾ ਹੈ। ਇਸਲਾਮ ਦੇ ਪੰਜ ਮੁੱਖ ਨਿਯਮ ਹਨ: 1. ਇਕ ਖ਼ੁਦਾ ਨੂੰ ਮੰਨਣਾ, 2. ਪੰਜ ਵੇਲੇ ਨਿਮਾਜ਼ ਪੜ੍ਹਨੀ, 3. ਜ਼ਕਾਤ ਦੇਣੀ, 4. ਰਮਜ਼ਾਨ ਦੇ ਦਿਨਾਂ ਵਿਚ ਰੋਜ਼ੇ ਰੱਖਣੇ, ਅਤੇ 5. ਕਾਬੇ ਦਾ ਹੱਜ ਕਰਨਾ। ਇਸਲਾਮ ਦਾ ਜਨਮ ਅਰਬ ਦੇਸ਼ ਵਿਚ ਹੋਇਆ। ਅਰਬ ਦੇਸ਼ ਏਸ਼ੀਆ ਮਹਾਂਦੀਪ ਦੇ ਦੱਖਣ-ਪੱਛਮ ਵਿਚ ਸਥਿਤ ਇਕ ਪੈਨਿਨਸੁਲਾ (ਜੋ ਤਿੰਨ ਪਾਸਿਆਂ ਤੋਂ ਸਮੁੰਦਰ/ਪਾਣੀ ਨਾਲ ਘਿਰਿਆ ਹੋਵੇ ਅਤੇ ਇਕ ਪਾਸੇ ਖ਼ੁਸ਼ਕੀ ਹੋਵੇ) ਹੈ। ਇਸ ਦੇ ਪੱਛਮੀ ਭਾਗ ਨੂੰ ਤਿਹਾਮਾ ਅਤੇ ਪੂਰਬੀ ਭਾਗ ਨੂੰ ਨਜਦ ਕਹਿੰਦੇ ਹਨ। ਇਹਨਾਂ ਦੋਹਾਂ ਭਾਗਾਂ ਦੇ ਵਿਚਕਾਰਲੇ ਟੁਕੜੇ ਦਾ ਨਾਮ ਹਿਜਾਜ਼ ਹੈ ਅਤੇ ਇਸੇ ਖੇਤਰ ਵਿਚ ਮੁਸਲਮਾਨਾਂ ਦੇ ਦੋ ਪ੍ਰਮੁੱਖ ਨਗਰ ਮੱਕਾ ਅਤੇ ਮਦੀਨਾ ਹਨ। ਅਰਬਾਂ ਦਾ ਸੰਬੰਧ ਸਾਮੀ ਨਸਲ ਨਾਲ ਹੈ। ਅਰਬ ਵਿਚ ਇਸਲਾਮ ਦੇ ਜਨਮ ਤੋਂ ਪਹਿਲਾਂ ਬੁੱਤਪ੍ਰਸਤੀ ਦਾ ਜ਼ੋਰ ਸੀ। ਕਾਅਬਾ ਕਈ ਮੂਰਤੀਆਂ ਦਾ ਸਾਂਝਾ ਸਥਾਨ ਸੀ ਅਤੇ ਇਸ ਉਪਰ ਕੁਰੈਸ਼ੀ ਕਬੀਲੇ ਦੀ ਸਰਦਾਰੀ ਸੀ।

ਮੱਕੇ ਦੇ ਇਕ ਹੋਰ ਬਲਵਾਨ ਕਬੀਲੇ ਹਾਸ਼ਿਮੀ ਵਿਚ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ 571 ਈ. ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਹਜ਼ਰਤ ਅਬਦੁੱਲਾ ਅਤੇ ਮਾਤਾ ਦਾ ਨਾਮ ਬੀਬੀ ਆਮਨਾ ਸੀ। ਆਪ ਦੇ ਪਿਤਾ ਦਾ ਦੇਹਾਂਤ ਤਾਂ ਆਪ ਦੇ ਜਨਮ ਤੋਂ ਪਹਿਲਾਂ ਹੀ ਹੋ ਗਿਆ, ਜਦੋਂ ਆਪ ਛੇ ਸਾਲ ਦੇ ਹੋਏ ਤਾਂ ਆਪ ਦੀ ਮਾਤਾ ਦਾ ਵੀ ਦੇਹਾਂਤ ਹੋ ਗਿਆ। ਆਪ ਦੀ ਪਰਵਰਿਸ਼ ਦੀ ਜ਼ਿੰਮੇਵਾਰੀ ਆਪ ਦੇ ਦਾਦਾ ਹਜ਼ਰਤ ਅਬਦੁਲ ਮੁਤਲਿਬ ਨੇ ਸੰਭਾਲੀ। ਪਰ ਆਪ ਦੇ ਦਾਦਾ ਜੀ ਵੀ ਬਹੁਤਾ ਸਮਾਂ ਜੀਵਿਤ ਨਾ ਰਹੇ। ਉਹਨਾਂ ਤੋਂ ਉਪਰੰਤ ਆਪ ਦੇ ਚਾਚਾ ਹਜ਼ਰਤ ਅਬੂ ਤਾਲਿਬ ਨੇ ਇਹਨਾਂ ਦੀ

ਦੇਖ-ਭਾਲ ਕੀਤੀ। ਚੜ੍ਹਦੀ-ਜਵਾਨੀ ਵਿਚ ਆਪ ਨੇ ਹਜ਼ਰਤ ਖ਼ਦੀਜਾ ਨਾਲ ਨਿਕਾਹ ਕਰ ਲਿਆ ਜੋ ਕੁਰੈਸ਼ ਕਬੀਲੇ ਦੀ ਇਕ ਧਨਵਾਨ ਅਤੇ ਨੇਕ ਵਿਧਵਾ ਔਰਤ ਸੀ। ਹਜ਼ਰਤ ਮੁਹੰਮਦ ਨੂੰ ਬਚਪਨ ਤੋਂ ਇਬਾਦਤ (ਬੰਦਗੀ) ਦਾ ਸ਼ੌਕ ਸੀ ਅਤੇ ਆਪ ਮੱਕਾ ਸ਼ਰੀਫ਼ ਦੇ ਨਜ਼ਦੀਕ ਪਹਾੜਾਂ ਵਿਚ ਜਾ ਕੇ ਇਬਾਦਤ ਵਿਚ ਲੀਨ ਹੋ ਜਾਂਦੇ ਸਨ। ਇਥੇ ਹੀ ਇਕ ਰੋਜ਼ ਆਪ ਨੇ ਗ਼ੈਬੀ ਆਵਾਜ਼ ਸੁਣੀ, ਜਿਸ ਨੂੰ ਇਲਹਾਮ ਕਿਹਾ ਜਾਂਦਾ ਹੈ। ਇਹ ਹਜ਼ਰਤ ਜਿਬਰਾਈਲ ਦੀ ਆਵਾਜ਼ ਸੀ, ਜੋ ਖ਼ੁਦਾ ਦਾ ਪੈਗ਼ਾਮ ਲੈ ਕੇ ਆਇਆ ਸੀ। ਆਪ ਨੇ ਖ਼ਦੀਜਾ ਨੂੰ ਸਾਰੀ ਹਕੀਕਤ ਦੱਸੀ ਤਾਂ ਉਸ ਨੇ ਆਪ ਉਪਰ ਈਮਾਨ ਕਰ ਲਿਆ। ਉਸ ਤੋਂ ਪਿੱਛੋਂ ਹਜ਼ਰਤ ਅਬੂ ਬਕਰ ਸਦੀਕ ਤੇ ਹਜ਼ਰਤ ਅਲੀ ਮੁਰਤਜ਼ਾ ਵੀ ਈਮਾਨ ਲੈ ਆਏ। ਇਸ ਪ੍ਰਕਾਰ ਇਸਲਾਮ ਦਾ ਆਰੰਭ ਹੋ ਗਿਆ। ਮੱਕਾ ਉਹਨਾਂ ਦਿਨਾਂ ਵਿਚ ਵਪਾਰ ਦਾ ਬਹੁਤ ਵੱਡਾ ਕੇਂਦਰ ਸੀ। ਇਥੇ ਅਨੇਕ ਲੋਕ ਵਪਾਰ ਦੇ ਸਿਲਸਿਲੇ ਵਿਚ ਆਉਂਦੇ-ਜਾਂਦੇ ਰਹਿੰਦੇ ਸਨ। ਆਪ ਅਜਿਹੇ ਲੋਕਾਂ ਨੂੰ ਇਸਲਾਮ ਦਾ ਪੈਗ਼ਾਮ ਦਿੰਦੇ ਰਹਿੰਦੇ ਸਨ। ਪਰ ਮੱਕੇ ਦੇ ਬਹੁਤ ਸਾਰੇ ਲੋਕਾਂ ਨੇ ਇਸਲਾਮ ਨੂੰ ਕਬੂਲ ਨਾ ਕੀਤਾ ਬਲਕਿ ਉਹ ਹਜ਼ਰਤ ਮੁਹੰਮਦ ਦੇ ਵਿਰੋਧੀ ਬਣ ਗਏ। ਅਰਬ ਦੇ ਲੋਕ ਵੱਖ-ਵੱਖ ਕਬੀਲਿਆਂ ਵਿਚ ਵੰਡੇ ਹੋਏ ਸਨ। ਹਰ ਕਬੀਲੇ ਦੇ ਇਸ਼ਟਦੇਵਾਂ ਦੇ ਵੱਖਰੇ-ਵੱਖਰੇ ਬੁੱਤ ਸਨ ਅਤੇ ਲੋਕ ਇਹਨਾਂ ਬੁੱਤਾਂ ਦੀ ਪੂਜਾ ਕਰਦੇ ਸਨ। ਪਰ ਹਜ਼ਰਤ ਮੁਹੰਮਦ ਇਕ ਰੱਬ (ਤੌਹੀਦ) ਦਾ ਪੈਗ਼ਾਮ ਲੈ ਕੇ ਆਏ ਸਨ। ਇਸ ਕਾਰਨ ਵੀ ਮੱਕੇ ਦੇ ਬਹੁਤ ਸਾਰੇ ਲੋਕ ਮੁਹੰਮਦ ਸਾਹਿਬ ਦੇ ਦੁਸ਼ਮਣ ਬਣ ਗਏ ਸਨ। ਅਜਿਹੇ ਲੋਕਾਂ ਦੀ ਦੁਸ਼ਮਣੀ ਤੋਂ ਤੰਗ ਆ ਕੇ ਹਜ਼ਰਤ ਮੁਹੰਮਦ ਸਾਹਿਬ ਨੇ 622 ਈ. ਵਿਚ ਮੱਕਾ ਛੱਡ ਦਿੱਤਾ ਅਤੇ ਮਦੀਨੇ ਵੱਲ ਹਿਜਰਤ ਕਰ ਗਏ। ਮਦੀਨੇ ਵਾਲਿਆਂ ਨੇ ਹਜ਼ਰਤ ਮੁਹੰਮਦ ਦਾ ਭਰਪੂਰ ਸਵਾਗਤ ਕੀਤਾ ਅਤੇ ਛੇਤੀ ਹੀ ਹਜ਼ਾਰਾਂ ਲੋਕ ਇਸਲਾਮ ਵਿਚ ਪ੍ਰਵੇਸ਼ ਕਰ ਗਏ। ਇਸ ਘਟਨਾ ਤੋਂ ਕੁਝ ਵਰ੍ਹੇ ਬਾਅਦ ਆਪ ਨੇ ਮੋਮਨਾਂ ਦੀ ਇਕ ਟੁਕੜੀ ਲੈ ਕੇ ਮੱਕੇ ਨੂੰ ਫ਼ਤਹਿ ਕਰ ਲਿਆ। ਹੁਣ ਮੱਕਾ ਸ਼ਰੀਫ਼ ਵਿਚ ਵੀ ਇਸਲਾਮੀ ਪ੍ਰਕਿਰਿਆ ਤੇਜ਼ ਹੋ ਗਈ। ਹਜ਼ਰਤ ਮੁਹੰਮਦ ਸਾਹਿਬ 632 ਈ. ਵਿਚ ਮਦੀਨੇ ਵਿਖੇ ਅੱਲ੍ਹਾ ਨੂੰ ਪਿਆਰੇ ਹੋ ਗਏ। ਆਪ ਦੀ ਮ੍ਰਿਤੂ ਉਪਰੰਤ ਏਸ਼ਿਆਈ ਮੁਲਕਾਂ ਵਿਚ ਇਸਲਾਮੀਕਰਣ ਬੜੀ ਤੇਜ਼ੀ ਨਾਲ ਹੋਇਆ ਅਤੇ ਦੋ-ਤਿੰਨ ਸਦੀਆਂ ਵਿਚ ਇਸਲਾਮ ਦੁਨੀਆਂ ਦਾ ਇਕ ਬਹੁਤ ਵੱਡਾ ਅਤੇ ਸ਼ਕਤੀਸ਼ਾਲੀ ਧਰਮ ਬਣ ਗਿਆ।

ਇਸਲਾਮ ਦੇ ਪੰਜ ਬੁਨਿਆਦੀ ਰੁਕਨ (ਸਿਧਾਂਤ) ਹਨ ਅਤੇ ਹਰ ਮੁਸਲਮਾਨ ਇਹਨਾਂ ਸਿਧਾਂਤਾਂ ਉਪਰ ਪੂਰੀ ਵਚਨਬੱਧਤਾ ਨਾਲ ਪਹਿਰਾ ਦਿੰਦਾ ਹੈ। ਇਹ ਸਿਧਾਂਤ ਹਨ।

(i) **ਤੌਹੀਦ :** ਆਮ ਭਾਸ਼ਾ ਵਿਚ ਇਸ ਨੂੰ 'ਕਲਮਾ' ਵੀ ਕਹਿ ਦਿੱਤਾ ਜਾਂਦਾ ਹੈ। ਕਲਮਾ, ਈਮਾਨ ਦਾ ਇਕਰਾਰ ਹੈ। ਇਸ ਕਲਮੇ (ਕਲਮਾ-ਏ-ਸ਼ਹਾਦਤ) ਦੇ ਸ਼ਬਦ ਇਸ ਪ੍ਰਕਾਰ ਹਨ : **ਲਾ ਇਲਾਹਾ ਇਲਲੱਲਾਹ ਮੁਹੰਮਦ-ਉਰ ਰਸੂਲ ਅੱਲਾਹ।** ਕਲਮੇ ਨੂੰ ਆਮ ਤੌਰ 'ਤੇ ਦੋ ਭਾਗਾਂ ਵਿਚ ਵੰਡ ਕੇ ਇਸ ਦੀ ਵਿਆਖਿਆ ਕੀਤੀ ਜਾਂਦੀ ਹੈ। ਪਹਿਲਾ

ਭਾਗ ਹੈ: ਲਾ ਇਲਾਹ ਇਲਲੱਲਾਹ, ਅਰਥਾਤ ਅੱਲ੍ਹਾ ਦੇ ਸਿਵਾਇ ਹੋਰ ਕੋਈ ਸ਼ਕਤੀ (ਦੇਵਤਾ ਜਾਂ ਵਿਅਕਤੀ) ਇਬਾਦਤ ਦੇ ਕਾਬਲ ਨਹੀਂ ਹੈ। ਸਿਰਫ਼ ਅਤੇ ਸਿਰਫ਼ ਅੱਲ੍ਹਾ ਦੀ ਹੀ ਬੰਦਗੀ ਕਰਨੀ ਚਾਹੀਦੀ ਹੈ। ਕਲਮੇ ਦੇ ਇਸ ਭਾਗ ਨੂੰ 'ਕਲਮਾ-ਏ-ਤੌਹੀਦ' ਵੀ ਕਿਹਾ ਜਾਦਾ ਹੈ। ਦੂਜਾ ਭਾਗ ਹੈ: ਮੁਹੰਮਦ-ਉਰ ਰਸੂਲ ਅੱਲਾਹ, ਅਰਥਾਤ ਹਜ਼ਰਤ ਮੁਹੰਮਦ ਅੱਲ੍ਹਾ ਦੇ ਭੇਜੇ ਹੋਏ ਰਸੂਲ (ਪੈਗ਼ੰਬਰ) ਹਨ। ਇਸਲਾਮ ਵਿਚ ਹਜ਼ਰਤ ਮੁਹੰਮਦ ਨੂੰ ਨਬੀਆਂ ਅਤੇ ਰਸੂਲਾਂ ਦੀ ਪਰੰਪਰਾ ਦਾ ਆਖ਼ਰੀ ਰਸੂਲ ਮੰਨਿਆ ਗਿਆ ਹੈ; ਇਥੋਂ ਤਕ ਕਿ ਇਹ ਵੀ ਕਿਹਾ ਗਿਆ ਹੈ: ਜਿਸ ਵਿਅਕਤੀ ਦਾ ਵਿਸ਼ਵਾਸ ਇਕ ਅੱਲਾਹ, ਕੁਰਾਨ ਮਜੀਦ ਅਤੇ ਹਜ਼ਰਤ ਮੁਹੰਮਦ ਵਿਚ ਨਹੀਂ ਹੈ, ਉਹ ਪਾਖੰਡੀ ਜਾਂ ਢੋਂਗੀ ਹੈ। ਉਹ ਸ਼ੈਤਾਨ ਹੈ।

(ii) **ਨਮਾਜ਼:** ਇਸਲਾਮ ਨੂੰ ਮੰਨਣ ਵਾਲੇ ਲੋਕਾਂ ਵਾਸਤੇ ਦਿਨ ਵਿਚ ਪੰਜ ਵਕਤ ਮੱਕੇ ਦੀ ਦਿਸ਼ਾ ਵੱਲ ਮੂੰਹ ਕਰ ਕੇ ਨਮਾਜ਼ ਪੜ੍ਹਨਾ ਜ਼ਰੂਰੀ ਹੈ। ਨਮਾਜ਼ ਦੇ ਵਕਤ ਬਾਰੇ ਸੂਚਿਤ ਕਰਨ ਲਈ ਮੌਲਵੀ (ਇਮਾਮ) ਮਸਜਿਦ ਦੀ ਮੀਨਾਰ ਜਾਂ ਛੱਤ ਉਪਰ ਚੜ੍ਹ ਕੇ ਬਾਂਗ (ਆਵਾਜ਼) ਦਿੰਦਾ ਹੈ। ਨਮਾਜ਼ ਪੜ੍ਹਨ ਤੋਂ ਪਹਿਲਾਂ ਹਰ ਨਮਾਜ਼ੀ ਲਈ ਵੁਜ਼ੂ (ਹੱਥ ਪੈਰ ਅਤੇ ਮੂੰਹ ਧੋਣਾ) ਜ਼ਰੂਰੀ ਹੈ। ਨਮਾਜ਼ ਇਕ ਪ੍ਰਕਾਰ ਦੀ ਪ੍ਰਾਰਥਨਾ ਹੈ ਜੋ ਖ਼ੁਦਾ ਅੱਗੇ ਕੀਤੀ ਜਾਂਦੀ ਹੈ। ਪੰਜ ਵਕਤ ਪੜ੍ਹੀਆਂ ਜਾਣ ਵਾਲੀਆਂ ਨਮਾਜ਼ਾਂ ਦਾ ਵੇਰਵਾ ਇਸ ਪ੍ਰਕਾਰ ਹੈ: 1. ਫ਼ਜ਼ਰ (ਪਹੁ ਫੁੱਟਣ ਤੋਂ ਸੂਰਜ ਚੜ੍ਹਨ ਤਕ) ਦੀ ਨਮਾਜ਼, 2. ਜ਼ੁਹਰ (ਦੁਪਹਿਰ ਸਮੇਂ) ਦੀ ਨਮਾਜ਼, 3. ਅਸਰ (ਦਿਨ ਦੇ ਤੀਸਰੇ ਪਹਿਰ) ਦੀ ਨਮਾਜ਼, 4. ਮਗ਼ਰਿਬ (ਸੂਰਜ ਛਿਪਣ ਸਮੇਂ) ਦੀ ਨਮਾਜ਼, ਅਤੇ 5. ਇਸ਼ਾ (ਸੌਣ ਤੋਂ ਪਹਿਲਾਂ) ਦੀ ਨਮਾਜ਼। ਇਹ ਪੰਜ ਵਕਤ ਦੀਆਂ ਨਮਾਜ਼ਾਂ ਸ਼ਰੀਅਤ ਦੇ ਮੁਤਾਬਿਕ ਜ਼ਰੂਰੀ ਹਨ। ਈਦ-ਉਲ-ਫ਼ਿਤਰ ਅਤੇ ਈਦ-ਉਲ-ਜ਼ੁਹਾ ਨੂੰ ਈਦਗਾਹ ਵਿਚ ਵਿਸ਼ੇਸ਼ ਨਮਾਜ਼ਾਂ ਪੜ੍ਹੀਆਂ ਜਾਂਦੀਆਂ ਹਨ।

(iii) **ਰੋਜ਼ੇ:** ਰਮਜ਼ਾਨ ਦੇ ਮਹੀਨੇ ਵਿਚ ਹਰ ਬਾਲਗ਼ ਮੁਸਲਮਾਨ ਮਰਦ ਅਤੇ ਔਰਤ ਨੂੰ ਰੋਜ਼ੇ ਰੱਖਣੇ ਜ਼ਰੂਰੀ ਹਨ। ਇਹਨਾਂ ਰੋਜ਼ਿਆਂ ਤੋਂ ਬਾਅਦ ਈਦ ਦਾ ਵੱਡਾ ਤਿਉਹਾਰ ਈਦ-ਉਲ-ਫ਼ਿਤਰ ਮਨਾਇਆ ਜਾਂਦਾ ਹੈ। ਰੋਜ਼ਿਆਂ ਵਿਚ ਸਵੇਰ ਦੇ ਸਮੇਂ ਤੋਂ ਲੈ ਕੇ ਸ਼ਾਮ ਤਕ ਕੁਝ ਵੀ ਨਹੀਂ ਖਾਧਾ-ਪੀਤਾ ਜਾਂਦਾ। ਸਵੇਰੇ ਸੁਵੱਖਤੇ 'ਸੇਹਰੀ' ਖਾ ਕੇ ਰੋਜ਼ਾ ਸ਼ੁਰੂ ਕਰ ਦਿੱਤਾ ਜਾਂਦਾ ਹੈ। ਸ਼ਾਮ ਦੇ ਭੋਜਨ ਨੂੰ 'ਇਫ਼ਤਾਰ' ਕਹਿੰਦੇ ਹਨ। ਰੋਜ਼ਾ ਰੱਖਣ ਤੋਂ ਕੇਵਲ ਇਹ ਭਾਵ ਨਹੀਂ ਕਿ ਕੁਝ ਖਾਣਾ ਪੀਣਾ ਵਰਜਿਤ ਹੈ, ਬਲਕਿ ਖ਼ੁਦਾ ਦੀ ਬੰਦਗੀ ਵੀ ਬਹੁਤ ਜ਼ਰੂਰੀ ਹੈ। ਰਮਜ਼ਾਨ ਦੇ ਮਹੀਨੇ ਨੂੰ ਪਾਪਾਂ ਦਾ ਨਾਸ਼ ਕਰਨ ਵਾਲਾ ਸਮਾਂ ਮੰਨਿਆ ਜਾਂਦਾ ਹੈ। ਹਜ਼ਰਤ ਮੁਹੰਮਦ ਸਾਹਿਬ ਦਾ ਇਰਸ਼ਾਦ ਹੈ ਕਿ ਰਮਜ਼ਾਨ ਦੇ ਮਹੀਨੇ ਜੰਨਤ ਦੇ ਦਰਵਾਜ਼ੇ ਖੁੱਲ੍ਹੇ ਰਹਿੰਦੇ ਹਨ। ਇਸ ਮਹੀਨੇ ਰੋਜ਼ਾ ਰੱਖਣ ਵਾਲਿਆਂ ਦੇ ਸਾਰੇ ਗੁਨਾਹ ਬਖ਼ਸ਼ੇ ਜਾਂਦੇ ਹਨ।

(iv) **ਜ਼ਕਾਤ:** ਜ਼ਕਾਤ ਦਾ ਅਰਥ ਹੈ ਆਪਣੀ ਕਮਾਈ ਦਾ 2.5% ਅਰਥਾਤ ਚਾਲ੍ਹੀਵਾਂ ਭਾਗ ਧਰਮ-ਕਰਮ ਲਈ ਦਾਨ ਕਰ ਦੇਣਾ। ਇਹ ਪੈਸਾ ਗ਼ਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਲਈ ਖ਼ਰਚਿਆ ਜਾਂਦਾ ਹੈ। ਹਜ਼ਰਤ ਮੁਹੰਮਦ ਸਾਹਿਬ ਦਾ ਫ਼ੁਰਮਾਨ ਹੈ:

ਬਗ਼ੈਰ ਜ਼ਕਾਤ ਅੱਲਾਹ ਦੀ ਦਰਗਾਹ ਵਿਚ ਨਾ ਈਮਾਨ ਕਬੂਲ ਹੁੰਦਾ ਹੈ, ਨਾ ਇਬਾਦਤ। ਇਸ ਪ੍ਰਕਾਰ ਜ਼ਕਾਤ ਦੀ ਬੜੀ ਅਹਿਮੀਅਤ ਹੈ।

(v) **ਹੱਜ :** ਹਰ ਮੁਸਲਮਾਨ ਵਿਅਕਤੀ ਦਾ ਫ਼ਰਜ਼ ਹੈ ਕਿ ਉਹ ਆਪਣੇ ਜੀਵਨ ਵਿਚ ਘੱਟ ਤੋਂ ਘੱਟ ਇਕ ਵਾਰ ਜ਼ਰੂਰ ਮੱਕਾ ਸ਼ਰੀਫ਼ ਦੀ ਜ਼ਿਆਰਤ ਕਰੇ। ਮੱਕੇ ਦਾ ਹੱਜ ਕਰਨ ਸਮੇਂ ਮੁਸਲਮਾਨਾਂ ਨੂੰ ਬਿਨਾਂ ਸੀਤੇ ਕੱਪੜੇ (ਇਹਰਾਮ) ਪਹਿਨਣੇ ਹੁੰਦੇ ਹਨ। ਕਾਅਬਾ ਸ਼ਰੀਫ਼ ਦੀ ਸੱਤ ਵਾਰ ਪਰਿਕਰਮਾ ਕੀਤੀ ਜਾਂਦੀ ਹੈ ਅਤੇ 'ਹਜਰੇ ਅਸਵਦ' ਨੂੰ ਚੁੰਮਿਆ ਜਾਂਦਾ ਹੈ। ਫਿਰ ਹਜ਼ਰਤ ਇਬਰਾਹੀਮ ਦੇ ਮੁਕਾਮ ਉਪਰ ਜਾ ਕੇ ਦੁਆ ਕੀਤੀ ਜਾਂਦੀ ਹੈ। ਹੱਜ ਦੌਰਾਨ ਰਾਤ ਮੀਨਾ ਦੇ ਮੈਦਾਨ ਵਿਚ ਗੁਜ਼ਾਰਨੀ ਪੈਂਦੀ ਹੈ। ਇਥੇ ਬੱਕਰਾ, ਦੁੰਬਾ ਜਾਂ ਊਠ ਆਦਿ ਜਾਨਵਰਾਂ ਦੀ ਬਲੀ ਵੀ ਦਿੱਤੀ ਜਾਂਦੀ ਹੈ। ਬਹੁਤੇ ਮੁਸਲਮਾਨ ਮੱਕੇ ਦੇ ਨਾਲ-ਨਾਲ ਮਦੀਨੇ ਦੀ ਯਾਤਰਾ ਵੀ ਕਰ ਆਉਂਦੇ ਹਨ। ਹੱਜ ਕਰਨ ਵਾਲੇ ਵਿਅਕਤੀ ਨੂੰ ਹਾਜੀ ਕਿਹਾ ਜਾਂਦਾ ਹੈ, ਜੋ ਉਸ ਦੀ ਪਵਿੱਤਰਤਾ ਅਤੇ ਪਰਿਪੂਰਨਤਾ ਦਾ ਸੂਚਕ ਹੈ।

**ਕੁਰਾਨ ਮਜੀਦ :** ਇਹ ਇਕ ਪਵਿੱਤਰ ਕਿਤਾਬ ਹੈ ਜੋ ਹਜ਼ਰਤ ਮੁਹੰਮਦ ਨੂੰ ਨਾਜ਼ਿਲ (ਪ੍ਰਗਟ) ਹੁੰਦੀ ਰਹੀ। ਹਜ਼ਰਤ ਮੁਹੰਮਦ ਜਦੋਂ 40 ਵਰ੍ਹਿਆਂ ਦੇ ਹੋਏ ਤਾਂ ਉਹਨਾਂ ਨੂੰ ਕੁਰਾਨ ਨਾਜ਼ਿਲ ਹੋਣਾ ਸ਼ੁਰੂ ਹੋਇਆ ਅਤੇ ਇਹ ਕਾਰਜ ਲਗਭਗ 30 ਵਰ੍ਹੇ ਚੱਲਦਾ ਰਿਹਾ। ਇਸਲਾਮੀ ਸ਼ਰੀਅਤ ਮੁਤਾਬਿਕ ਕੁਰਾਨ ਮਜੀਦ ਦੀਆਂ ਆਇਤਾਂ ਜਿਬਰਾਈਲ ਫ਼ਰਿਸ਼ਤੇ ਰਾਹੀਂ ਹਜ਼ਰਤ ਮੁਹੰਮਦ ਤਕ ਪਹੁੰਚਦੀਆਂ ਰਹੀਆਂ। ਕੁਰਾਨ ਮਜੀਦ ਨੂੰ ਕਿਤਾਬ ਦਾ ਰੂਪ ਹਜ਼ਰਤ ਅਬੂ ਬਕਰ ਸਦੀਕ ਨੇ ਖ਼ਿਲਾਫ਼ਤ-ਯੁਗ ਵਿਚ ਦਿੱਤਾ। ਇਸ ਦੇ ਸੰਕਲਨ ਵਿਚ ਹਜ਼ਰਤ ਉਮਰ ਫ਼ਾਰੂਕ ਨੇ ਵੀ ਅਹਿਮ ਭੂਮਿਕਾ ਨਿਭਾਈ। ਸਾਰੇ ਕੁਰਾਨ ਮਜੀਦ ਦੀ ਵੰਡ 30 ਭਾਗਾਂ ਵਿਚ ਕੀਤੀ ਗਈ ਹੈ, ਜਿਨ੍ਹਾਂ ਨੂੰ 'ਪਾਰੇ' ਕਿਹਾ ਗਿਆ ਹੈ। ਅੱਗੋਂ ਇਹ ਪਾਰੇ 114 'ਸੂਰਤਾਂ ਜਾਂ ਸੂਰਹਾਂ' ਵਿਚ ਵਿਭਾਜਿਤ ਹਨ। ਇਸ ਤਰ੍ਹਾਂ ਪੂਰਾ ਕੁਰਾਨ ਮਜੀਦ 30 ਪਾਰਿਆਂ ਅਤੇ 114 ਸੂਰਤਾਂ ਵਿਚ ਵੰਡਿਆ ਹੋਇਆ ਹੈ। ਕੁਰਾਨ ਦੀਆਂ ਕੁਝ ਸੂਰਤਾਂ ਮਦਨੀ (ਮਦੀਨੇ ਵਿਚ ਸਾਕਸ਼ਿਤ ਹੋਈਆਂ) ਹਨ ਅਤੇ ਕੁਝ ਮੱਕੀਂ (ਮੱਕੇ ਵਿਚ ਪ੍ਰਗਟ ਹੋਈਆਂ) ਹਨ।

**ਹਦੀਸ ਸ਼ਰੀਫ਼ :** ਹਦੀਸ ਸ਼ਬਦ ਦੇ ਅਰਥ ਹਨ : ਗੱਲ ਬਾਤ। ਇਹ ਹਜ਼ਰਤ ਮੁਹੰਮਦ ਦੇ ਪ੍ਰਵਚਨਾਂ, ਸਿੱਖਿਆਵਾਂ ਅਤੇ ਅਮਲਾਂ ਬਾਰੇ ਜਾਣਕਾਰੀ ਦਾ ਇਕ ਸੰਗ੍ਰਹਿ ਹੈ। ਹਜ਼ਰਤ ਮੁਹੰਮਦ ਦੀ ਵਫ਼ਾਤ ਤੋਂ ਬਾਅਦ ਇਹਨਾਂ ਨੂੰ ਇਕੱਤਰ ਕੀਤਾ ਗਿਆ। ਕੁਰਾਨ ਸ਼ਰੀਫ਼ ਤੋਂ ਬਾਅਦ ਹਦੀਸ ਸ਼ਰੀਫ਼ ਨੂੰ ਹੀ ਉੱਤਮ ਦਰਜਾ ਹਾਸਲ ਹੈ। ਮੁਸਲਮਾਨਾਂ ਦੇ ਹਰ ਮਸਲੇ ਦਾ ਹੱਲ ਕੁਰਾਨ ਮਜੀਦ ਅਤੇ ਹਦੀਸ ਸ਼ਰੀਫ਼ ਵਿਚ ਮਿਲ ਜਾਂਦਾ ਹੈ। ਹਦੀਸ ਦੀਆਂ ਛੇ ਕਿਤਾਬਾਂ ਸਭ ਤੋਂ ਵਧੇਰੇ ਪ੍ਰਸਿੱਧ ਹਨ।

ਕੁਰਾਨ ਮਜੀਦ ਦੇ ਕੁਝ ਪ੍ਰਸਿੱਧ ਸੰਕਲਨ ਜਾਂ ਸਿਧਾਂਤ ਇਹ ਹਨ : ਮਾਨਵਤਾ ਨਾਲ ਪ੍ਰੇਮ, ਨੇਕ ਅਮਲ, ਸਬਰ ਤੇ ਸ਼ੁਕਰ, ਬਰਦਾਸ਼ਤ ਤੇ ਹਲੀਮੀ, ਦਿਖਾਵੇ ਅਤੇ ਪਾਖੰਡ (ਰਿਯਾਕਾਰੀ) ਦਾ ਵਿਰੋਧ, ਤੌਬਾ ਤੇ ਇਸਤਗ਼ਫ਼ਾਰ (ਦੁਆ ਜਾਂ ਪ੍ਰਾਰਥਨਾ),

ਜ਼ਿਕਰੇ-ਇਲਾਹੀ, ਜ਼ੁਹਦ (ਤਪ, ਤਿਆਗ), ਤਕਵਾ (ਸ਼ਰੀਅਤ ਅਨੁਸਾਰ ਅਮਲ ਕਰਨਾ), ਅਤੇ ਤਵੱਕਲ (ਰੱਬ ਦੀ ਹਸਤੀ ਵਿਚ ਮੁਕੰਮਲ ਭਰੋਸਾ)। ਇਸਲਾਮ ਗ਼ੈਬ ਦੀਆਂ ਗੱਲਾਂ ਵਿਚ ਵਿਸ਼ਵਾਸ ਰੱਖਦਾ ਹੈ। ਕੁਰਾਨ ਮਜੀਦ ਦੀ 'ਸੂਰਹਾ ਅਲ-ਅਨਆਮ' ਦੀ ਆਇਤ ਨੰਬਰ 59 ਵਿਚ ਇਰਸ਼ਾਦ ਹੈ ਕਿ ਗ਼ੈਬ ਦੇ ਖ਼ਜ਼ਾਨੇ ਦੀਆਂ ਕੁੰਜੀਆਂ ਅੱਲਾਹ-ਤਾਅਲਾ ਦੇ ਹੀ ਪਾਸ ਹਨ। ਉਹਨਾਂ ਖ਼ਜ਼ਾਨਿਆਂ ਨੂੰ ਉਸ ਦੇ ਸਿਵਾਇ ਹੋਰ ਕੋਈ ਨਹੀਂ ਜਾਣਦਾ। ਇਸੇ ਪ੍ਰਕਾਰ ਹਦੀਸ ਸ਼ਰੀਫ਼ ਵਿਚ ਦਰਜ ਹੈ ਕਿ ਅੱਲਾਹ-ਤਾਅਲਾ ਹਰ ਬੰਦੇ ਦੀਆਂ ਪੰਜ ਗੱਲਾਂ ਲਿਖ ਕੇ ਫ਼ਾਰਿਗ ਹੋ ਚੁੱਕੇ ਹਨ: ਉਸ ਦੀ ਮੌਤ ਦਾ ਵਕਤ, ਉਸ ਦਾ ਰਿਜ਼ਕ, ਉਸ ਦੀ ਉਮਰ, ਉਹ ਬਦਬਖ਼ਤ ਹੈ ਜਾਂ ਨੇਕਬਖ਼ਤ। ਰਸੂਲ ਅੱਲਾਹ ਨੇ ਫ਼ੁਰਮਾਇਆ ਹੈ ਕਿ ਆਦਮੀ ਦੀ ਨੇਕਬਖ਼ਤੀ ਅਤੇ ਬਦਬਖ਼ਤੀ ਉਸ ਦੇ ਦੋਨੋਂ ਜਬਾੜਿਆਂ ਦੇ ਵਿਚਕਾਰ ਹੈ। ਜ਼ਬਾਨ ਦਾ ਸਹੀ ਇਸਤੇਮਾਲ ਕਰਨਾ ਨੇਕਬਖ਼ਤੀ ਹੈ ਅਤੇ ਗ਼ਲਤ ਇਸਤੇਮਾਲ ਬਦਬਖ਼ਤੀ ਹੈ।

## ਸਹਜੁ/ਸਹਿਜ

'ਸਹਜੁ' ਸ਼ਬਦ ਦੀ ਉਤਪਤੀ ਸੰਸਕ੍ਰਿਤ 'ਸਹਜ' ਵਿਚੋਂ ਹੋਈ ਹੈ, ਜਿਸ ਦੇ ਅਰਥ ਹਨ: ਸਾਥ ਪੈਦਾ ਹੋਣ ਵਾਲਾ, ਨਾਲ ਜੰਮਣ ਵਾਲਾ (ਜੌੜਾ) ਭਾਈ। ਇਸ ਸ਼ਬਦ ਦੇ ਕਈ ਅਰਥ ਹਨ, ਜਿਵੇਂ: ਸੁਭਾਉ, ਆਦਤ, ਗਿਆਨ, ਆਨੰਦ, ਸੁਸ਼ੀਲ, ਪਰਮਾਤਮਾ, ਸਨਮਾਨ ਆਦਿਕ। ਗੁਰਬਾਣੀ ਵਿਚ ਬਹੁਤੀ ਥਾਈਂ ਇਹ ਸ਼ਬਦ ਨਿਰਉਚੇਚ, ਸੁਭਾਵਿਕ ਅਤੇ ਆਸਾਨੀ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਆਪਣੀ ਪ੍ਰਮੁੱਖ ਬਾਣੀ 'ਅਨੰਦੁ' ਵਿਚ ਇਸ ਸ਼ਬਦ ਦਾ ਪ੍ਰਯੋਗ ਨਿਰਉਚੇਚ ਅਤੇ ਸੁਭਾਵਿਕ ਦੇ ਅਰਥਾਂ ਵਿਚ ਕੀਤਾ ਹੈ। ਆਪ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਦੀ ਪ੍ਰਾਪਤੀ ਨਿਰਉਚੇਚ ਅਤੇ ਸੁਭਾਵਿਕ ਰੂਪ ਵਿਚ ਹੋ ਜਾਂਦੀ ਹੈ:

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥**
**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥**

*(ਰਾਮਕਲੀ ਮਹਲਾ ੩, ਅਨੰਦੁ, ਪੰਨਾ ੯੧੭)*

'ਸਹਿਜ' ਸ਼ਬਦ ਦਾ ਇਕ ਹੋਰ ਅਰਥ ਬ੍ਰਹਮ-ਗਿਆਨ ਹੈ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਕਰਮ-ਕਾਂਡ ਕਰਨ ਨਾਲ ਬ੍ਰਹਮ ਗਿਆਨ (ਸਹਿਜ) ਪ੍ਰਾਪਤ ਨਹੀਂ ਹੁੰਦਾ ਅਤੇ ਸਹਿਜ ਤੋਂ ਬਿਨਾਂ ਮਨ ਵਿਚੋਂ ਸ਼ੰਕਿਆਂ ਤੇ ਭਰਮ-ਭੁਲੇਖਿਆਂ ਦਾ ਨਿਵਾਰਨ ਨਹੀਂ ਹੁੰਦਾ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਅਪਵਿੱਤਰ ਮਨ ਨੂੰ ਗੁਰੂ ਦੇ ਸ਼ਬਦ ਨਾਲ ਧੋਣ ਦੁਆਰਾ ਸਹਿਜ ਦੀ ਪ੍ਰਾਪਤੀ ਹੋ ਜਾਂਦੀ ਹੈ। ਦੇਖੋ:

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥**
**ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥**
**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥**
**ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥**

ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥

*(ਉਕਤ, ਪੰਨਾ ੯੧੯)*

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਹੜਾ ਵਿਅਕਤੀ ਦੁੱਖ ਅਤੇ ਸੁਖ ਨੂੰ ਸਮਰੂਪ ਕਰ ਕੇ ਜਾਣਦਾ ਹੈ ਉਸ ਨੂੰ ਕਿਸੇ ਗੱਲ ਦੀ ਚਿੰਤਾ ਜਾਂ ਝੋਰਾ ਨਹੀਂ ਪੋਹ ਸਕਦਾ। ਅਜਿਹੇ ਸਾਧੂ ਜਨ ਸਹਿਜ ਆਨੰਦ ਵਿਚ ਟਿਕੇ ਰਹਿੰਦੇ ਹਨ ਅਤੇ ਪਰਮਾਤਮਾ ਦੇ ਹੁਕਮ ਵਿਚ ਜੀਵਨ ਬਸਰ ਕਰਦੇ ਹਨ। ਦੇਖੋ:

ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ ॥
ਤਾ ਕਉ ਕਾੜਾ ਕਹਾ ਬਿਆਪੈ ॥੧॥
ਸਹਜ ਅਨੰਦ ਹਰਿ ਸਾਧੂ ਮਾਹਿ ॥
ਆਗਿਆਕਾਰੀ ਹਰਿ ਹਰਿ ਰਾਇ ॥੧॥ ਰਹਾਉ ॥

*(ਗਉੜੀ ਮਹਲਾ ੫, ਪੰਨਾ ੧੮੬)*

(ਸਮ ਕਰਿ—ਇਕ ਸਮਾਨ, ਬਰਾਬਰ। ਕਾੜਾ—ਚਿੰਤਾ, ਦੁੱਖ। ਹਰਿ ਰਾਇ—ਪਰਮਾਤਮਾ।)

ਗੁਰੂ ਅਰਜਨ ਦੇਵ ਜੀ ਆਪਣੇ ਇਕ ਹੋਰ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਸਹਿਜ ਅਵਸਥਾ ਗ਼ਰੀਬੀ ਧਾਰਨ ਕਰਨ ਦੁਆਰਾ ਪ੍ਰਾਪਤ ਹੁੰਦੀ ਹੈ। ਜਦੋਂ ਕਿਸੇ ਵਿਅਕਤੀ ਦੇ ਮਨ ਵਿਚ ਅਭਿਮਾਨ ਪੈਦਾ ਹੋ ਜਾਂਦਾ ਹੈ, ਉਹ ਪਾਗ਼ਲਾਂ ਵਾਂਗ ਬੇਚੈਨੀ ਦੀ ਹਾਲਤ ਵਿਚ ਇਧਰ-ਉਧਰ ਭਟਕਦਾ ਰਹਿੰਦਾ ਹੈ ਪਰ ਜਦੋਂ ਉਹ ਆਪਣੇ ਆਪ ਨੂੰ ਸਭ ਦੇ ਚਰਨਾਂ ਦੀ ਧੂੜ ਸਮਝਣ ਲੱਗਦਾ ਹੈ ਤਾਂ ਉਸ ਨੂੰ ਹਰ ਇਕ ਥਾਂ ਪ੍ਰਭੂ ਦੇ ਦਰਸ਼ਨ ਹੋਣ ਲੱਗਦੇ ਹਨ ਅਤੇ ਉਹ ਸਹਿਜ ਅਵਸਥਾ ਵਿਚ ਟਿਕ ਜਾਂਦਾ ਹੈ। ਦੇਖੋ:

ਜਬ ਇਹੁ ਮਨ ਮਹਿ ਕਰਤ ਗੁਮਾਨਾ ॥
ਤਬ ਇਹੁ ਬਾਵਰੁ ਫਿਰਤ ਬਿਗਾਨਾ ॥
ਜਬ ਇਹੁ ਹੂਆ ਸਗਲ ਕੀ ਰੀਨਾ ॥
ਤਾ ਤੇ ਰਮਈਆ ਘਟਿ ਘਟਿ ਚੀਨਾ ॥੧॥
ਸਹਜ ਸੁਹੇਲਾ ਫਲੁ ਮਸਕੀਨੀ ॥
ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥੧॥ ਰਹਾਉ ॥

*(ਰਾਗੁ ਗਉੜੀ ਗੁਆਰੇਰੀ ਮਹਲਾ ੫, ਪੰਨਾ ੨੩੫)*

(ਇਹੁ—ਕੋਈ ਵਿਅਕਤੀ। ਬਾਵਰੁ—ਪਾਗ਼ਲ, ਦੀਵਾਨਾ। ਬਿਗਾਨਾ—ਓਪਰਾ, ਵੱਖਰਾ। ਸਗਲ ਕੀ ਰੀਨਾ—ਸਭ ਦੀ ਚਰਨ ਧੂੜ। ਘਟਿ ਘਟਿ ਚੀਨਾ—ਹਰ ਦਿਲ ਵਿਚ ਪ੍ਰਭੂ ਨਜ਼ਰ ਆਇਆ। ਫਲੁ ਮਸਕੀਨੀ—ਗ਼ਰੀਬੀ ਦਾ ਫਲ। ਸਹਜ ਸੁਹੇਲਾ—ਸਹਿਜੇ ਹੀ ਸੌਖਾ ਹੋ ਗਿਆ ਹਾਂ।)

ਭਗਤ ਕਬੀਰ ਜੀ ਸਹਿਜ ਅਵਸਥਾ ਦਾ ਨਿਰੂਪਣ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪ੍ਰਭੂ ਦਾ ਗਿਆਨ ਪ੍ਰਾਪਤ ਹੋ ਜਾਣ ਨਾਲ ਮਨ ਵਿਚ ਸ਼ਾਂਤੀ ਅਤੇ ਸਹਿਜ ਦੇ ਭਾਵ ਪੈਦਾ ਹੋ ਜਾਂਦੇ ਹਨ। ਅਗਿਆਨ ਦੀ ਸਥਿਤੀ ਵਿਚ ਵਿਅਕਤੀ ਅਨੇਕਾਂ ਦੁੱਖਾਂ-ਰੋਗਾਂ ਨਾਲ ਵਿਆਕੁਲ ਰਹਿੰਦਾ ਹੈ ਪਰ ਜਦੋਂ ਅਗਿਆਨ ਦੀ ਸਥਿਤੀ ਉਲਟ ਕੇ ਗਿਆਨ

ਵਿਚ ਪਰਿਵਰਤਿਤ ਹੋ ਜਾਂਦੀ ਹੈ ਤਾਂ ਮਨੁੱਖ ਦਾ ਸਰੀਰ ਸਹਿਜ ਅਵਸਥਾ ਵਿਚ ਪਹੁੰਚ ਕੇ ਸਮਾਧੀ-ਸਥਿਤ ਹੋ ਜਾਂਦਾ ਹੈ। ਇਸੇ ਪ੍ਰਕਾਰ ਜਦੋਂ ਮਨ ਨੂੰ ਵਿਕਾਰਾਂ ਤੋਂ ਹਟਕ ਲਈਦਾ ਹੈ ਤਾਂ ਇਹ ਵੀ ਸੁਖ-ਸਹਿਜ ਵਿਚ ਟਿਕ ਜਾਂਦਾ ਹੈ। ਦੇਖੋ:

ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥
ਸਾਂਤਿ ਭਈ ਜਬ ਗੋਬਿਦੁ ਜਾਨਿਆ॥੧॥ ਰਹਾਉ॥
ਤਨ ਮਹਿ ਹੋਤੀ ਕੋਟਿ ਉਪਾਧਿ॥
ਉਲਟਿ ਭਈ ਸੁਖ ਸਹਜਿ ਸਮਾਧਿ॥
ਆਪੁ ਪਛਾਨੈ ਆਪੈ ਆਪ॥
ਰੋਗੁ ਨ ਬਿਆਪੈ ਤੀਨੌ ਤਾਪ॥੨॥
ਅਬ ਮਨੁ ਉਲਟਿ ਸਨਾਤਨੁ ਹੂਆ॥
ਤਬ ਜਾਨਿਆ ਜਬ ਜੀਵਤ ਮੂਆ॥
ਕਹੁ ਕਬੀਰ ਸੁਖਿ ਸਹਜਿ ਸਮਾਵਉ॥
ਆਪਿ ਨ ਡਰਉ ਨ ਅਵਰ ਡਰਾਵਉ॥੩॥

*(ਗਉੜੀ ਕਬੀਰ ਜੀ, ਪੰਨਾ ੩੨੬-੨੭)*

(ਸਕਲ ਕੁਸਲ—ਪੂਰੀ ਤਰ੍ਹਾਂ ਨਾਲ ਰਾਜ਼ੀ-ਖ਼ੁਸ਼ੀ। ਉਪਾਧਿ—ਰੋਗ, ਕਸ਼ਟ। ਉਲਟ ਭਈ—ਆਪਣੀ ਜੀਵਨ-ਸ਼ੈਲੀ ਨੂੰ ਉਲਟਾ ਲਿਆ, ਬਦਲ ਲਿਆ। ਸਨਾਤਨੁ—ਪੁਰਾਣੀ ਸਥਿਤੀ ਵਿਚ, ਜਦੋਂ ਅਜੇ ਮਨ ਨੂੰ ਵਿਕਾਰਾਂ ਨੇ ਨਹੀਂ ਸੀ ਘੇਰਿਆ। ਜੀਵਤ ਮੂਆ—ਹਉਮੈ ਨੂੰ ਮਾਰ ਲਿਆ। ਅਵਰ—ਦੂਜਿਆਂ ਨੂੰ।)

ਗੁਰੂ ਅਮਰਦਾਸ ਜੀ ਸਹਿਜ ਅਵਸਥਾ ਦੀ ਪ੍ਰਾਪਤੀ ਨੂੰ ਸਤਿਗੁਰੂ ਦੀ ਮਿਹਰ ਨਾਲ ਜੋੜ ਕੇ ਵੇਖਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਪੰਡਤਾਂ ਅਤੇ ਜੋਤਸ਼ੀਆਂ ਦੇ ਦਰਾਂ ਉਪਰ ਭਟਕਣ ਨਾਲ ਇਹ ਅਵਸਥਾ ਪ੍ਰਾਪਤ ਨਹੀਂ ਹੁੰਦੀ। ਗੁਰੂ ਦਾ ਸ਼ਬਦ ਸੁਣ ਕੇ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਇਸ ਉਪਰੰਤ ਮਨ ਵਿਚ ਪ੍ਰੇਮ, ਵੈਰਾਗ, ਅਤੇ ਸ਼ਾਂਤੀ ਦੇ ਭਾਵ ਜਾਗ੍ਰਿਤ ਹੋ ਜਾਂਦੇ ਹਨ। ਮਾਇਆ ਦੁਆਰਾ ਸਹਿਜ ਨਹੀਂ ਉਪਜ ਸਕਦਾ ਕਿਉਂਕਿ ਮਾਇਆ ਪ੍ਰਭੂ ਦੀ ਬਜਾਇ ਹੋਰ ਦਿਸ਼ਾਵਾਂ ਵੱਲ ਤੋਰ ਲੈਂਦੀ ਹੈ ਤੇ ਅਤੇ ਮਨੁੱਖ ਭਟਕ ਜਾਂਦਾ ਹੈ। ਦੇਖੋ:

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ॥
ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ॥
ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥੧॥
ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥
ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ॥੧॥ ਰਹਾਉ॥
ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ॥
ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ॥
ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ॥੨॥... ...

ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥
ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥
ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ॥੫॥... ...
ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥
ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥੮॥
ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥
ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥
ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥੯॥
ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥
ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ ॥
ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ ॥੧੦॥

*(ਸਿਰੀਰਾਗੁ ਮਹਲਾ ੩, ਪੰਨਾ ੬੮)*

(ਲੋਚਦੀ—ਕਾਮਨਾ ਕਰਦੇ ਹਨ। ਜੋਤਕੀ—ਜੋਤਸ਼ੀ। ਚੂਕਈ—ਖ਼ਤਮ ਨਹੀਂ ਹੁੰਦਾ। ਅੰਧੁ—ਅਨ੍ਹੇਰਾ। ਅਦਿਸਟੁ—ਅਦ੍ਰਿਸ਼ਟ ਪਰਮਾਤਮਾ। ਅਨਦਿਨੁ—ਹਰ ਰੋਜ਼, ਹਮੇਸ਼ਾ।)

ਉਕਤ ਸ਼ਬਦ ਵਿਚ 'ਸਹਿਜ' ਦੀ ਵਿਆਖਿਆ ਕਰਦੇ ਹੋਏ ਗੁਰੂ ਅਮਰਦਾਸ ਜੀ ਸਾਵਧਾਨ ਕਰਦੇ ਹਨ ਕਿ ਮਾਇਆ ਦੇ ਤਿੰਨਾਂ ਗੁਣਾਂ (ਰਜੋ, ਤਮੋ ਅਤੇ ਸਤੋ) ਵਿਚੋਂ ਸਹਿਜ ਨਹੀਂ ਉਪਜ ਸਕਦਾ ਕਿਉਂਕਿ ਇਹ ਗੁਣ ਮਨੁੱਖ ਨੂੰ ਭਰਮ-ਭੁਲੇਖਿਆਂ ਵਿਚ ਉਲਝਾਈ ਰੱਖਦੇ ਹਨ। ਜੇ ਕੋਈ ਵਿਅਕਤੀ ਉਲਟੇ ਰਾਹ ਨੂੰ ਹੀ ਫੜ ਲਵੇ ਤਾਂ ਉਸ ਦਾ ਪੜ੍ਹਨਾ-ਗੁਣਨਾ ਵੀ ਕੁਝ ਨਹੀਂ ਕਰ ਸਕਦਾ। ਜਦੋਂ ਮਨੁੱਖ ਮਾਇਆ ਦੇ ਤਿੰਨਾਂ ਗੁਣਾਂ ਤੋਂ ਉਪਰ ਉੱਠ ਕੇ ਚੌਥੀ ਅਵਸਥਾ (ਨਿਰ-ਵਿਕਲਪ) ਵਿਚ ਜਾ ਪਹੁੰਚਦਾ ਹੈ ਤਾਂ ਹੀ ਉਸ ਨੂੰ ਸਹਿਜ ਦੀ ਪ੍ਰਾਪਤੀ ਹੋ ਸਕਦੀ ਹੈ। ਦੇਖੋ :

ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥੬॥

*(ਉਕਤ, ਉਹੀ ਸਥਾਨ)*

(ਤ੍ਰਿਹੁ ਗੁਣ—ਤਮ (ਵਿਕਾਰ), ਰਜ (ਇੱਛਾਵਾਂ, ਭੌਤਿਕ ਸੁਖ), ਸਤ (ਸਚਾਈ, ਨਿਰਲੇਪਤਾ)। ਗੁਣੀਐ—ਵਿਚਾਰਨਾ। ਮੁੰਢਹੁ—ਆਰੰਭ ਵਿਚ ਹੀ ਗ਼ਲਤੀ ਕਰ ਜਾਣਾ, ਗ਼ਲਤ ਮਾਰਗ ਚੁਣ ਲੈਣਾ। ਪਦ—ਅਵਸਥਾ।)

ਜੀਵਨ ਅਤੇ ਮ੍ਰਿਤੂ ਨਾਲ ਸੰਬੰਧਿਤ ਆਚਾਰ-ਵਿਹਾਰ ਬਾਰੇ ਉਪਦੇਸ਼ ਦਿੰਦੇ ਹੋਏ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਗੁਰਮੁਖ ਵਿਅਕਤੀ ਹਰ ਸਥਿਤੀ ਵਿਚ ਸਹਿਜ ਰਹਿੰਦਾ ਹੈ ਕਿਉਂਕਿ ਉਹ ਜੀਵਨ ਅਤੇ ਮੌਤ ਨੂੰ ਰੱਬੀ ਰਜ਼ਾ ਜਾਣ ਕੇ ਭੁਗਤਦਾ ਹੈ। ਦੇਖੋ :

ਮਰਨੋ ਮਰਨੁ ਕਹੈ ਸਭੁ ਕੋਈ ॥
ਸਹਜੇ ਮਰੈ ਅਮਰੁ ਹੋਇ ਸੋਈ ॥੨॥
ਕਹੁ ਕਬੀਰ ਮਨਿ ਭਇਆ ਅਨੰਦਾ ॥
ਗਇਆ ਭਰਮੁ ਰਹਿਆ ਪਰਮਾਨੰਦਾ ॥੩॥

*(ਗਉੜੀ ਕਬੀਰ ਜੀ, ਪੰਨਾ ੩੨੭)*

## ਸਹੁਰੇ/ਸਹੁਰੜੇ

ਗੁਰਬਾਣੀ ਵਿਚ ਪਰਲੋਕ ਨੂੰ 'ਸਹੁਰੇ ਘਰ' ਦੇ ਪ੍ਰਤੀਕ ਦੁਆਰਾ ਰੂਪਮਾਨ ਕੀਤਾ ਗਿਆ ਹੈ। ਸਹੁਰੇ ਘਰ ਜੀਵ ਰੂਪੀ ਇਸਤਰੀ ਦੇ ਪਤੀ ਦਾ ਨਿਵਾਸ ਹੁੰਦਾ ਹੈ, ਇਸੇ ਪ੍ਰਕਾਰ ਪਰਲੋਕ ਵਿਚ ਪਰਮਾਤਮਾ ਦੇ ਅਬਚਲ ਨਗਰ ਦੀ ਨਿਸ਼ਾਨਦੇਹੀ ਕੀਤੀ ਜਾਂਦੀ ਹੈ। ਜਿਸ ਤਰ੍ਹਾਂ ਪੇਕੇ ਘਰ ਵਿਚੋਂ ਕੁੜੀ ਘਰ ਦੇ ਕੰਮ-ਕਾਜ ਵਿਚ ਦਕਸ਼ (ਨਿਪੁੰਨ) ਹੋ ਕੇ, ਸਚਿਆਰੀ ਬਣ ਕੇ ਪਤੀ ਦੇ ਘਰ ਲਈ ਰਵਾਨਾ ਹੁੰਦੀ ਹੈ, ਉਸੇ ਪ੍ਰਕਾਰ ਜੀਵ ਰੂਪੀ ਇਸਤਰੀ ਸਾਧਸੰਗਤ ਵਿਚ ਬੈਠ ਕੇ, ਗੁਰੂ ਦੀ ਸਿੱਖਿਆ ਵਿਚ ਚੱਲ ਕੇ 'ਸਚਿਆਰੀ' ਬਣਦੀ ਹੈ। ਸਚਿਆਰੀ ਇਸਤਰੀ ਨੂੰ ਹੀ ਪਤੀ ਦੇ ਘਰ ਵਿਚ ਸਵੀਕ੍ਰਿਤੀ ਅਤੇ ਮਾਨ-ਸਨਮਾਨ ਹਾਸਲ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਜੀਵ ਰੂਪ ਇਸਤਰੀ ਨੂੰ ਸਹੁਰੇ ਘਰ ਬਾਰੇ ਸਾਵਧਾਨ ਰਹਿਣ ਦਾ ਉਪਦੇਸ਼ ਦਿੰਦੇ ਹਨ:

ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥
ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥

*(ਸਿਰੀਰਾਗੁ ਮਹਲਾ ੧, ਪੰਨਾ ੨੩)*

(ਆਪਣ ਕੰਨੀ—ਆਪਣੇ ਕੰਨਾਂ ਨਾਲ। ਸੋਇ—ਖ਼ਬਰ, ਸੂਚਨਾ। ਪੇਈਐ—ਪੇਕੇ ਘਰ ਵਿਚ। ਵਿਰਤੀ—ਦਿਨ ਦੀਵੀਂ ਚੋਰੀਂ ਹੋ ਜਾਣਾ। ਗੰਠੜੀ—ਗੁਣਾਂ ਦੀ ਗੰਢੜੀ। ਅਵਗਣ—ਬੁਰੇ ਕਰਮਾਂ ਨੂੰ ਲੈ ਕੇ ਜਾ ਰਹੀ ਹੈ।

ਇਕ ਸ਼ਬਦ ਵਿਚ ਬੇਸਮਝ ਜੀਵ ਨੂੰ ਉਪਦੇਸ਼ ਦਿੰਦੇ ਹੋਏ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਪੇਕੇ ਘਰ ਵਿਚ ਰਹਿ ਕੇ ਉਸ ਨੂੰ ਚੰਗੇ ਕੰਮ ਸਿੱਖਣੇ ਚਾਹੀਦੇ ਹਨ। ਇਹੋ ਜਿਹੀ ਸਚਿਆਰੀ ਕੁੜੀ ਨੂੰ ਹੀ ਸਹੁਰੇ ਘਰ ਵਿਚ ਆਦਰ-ਮਾਨ ਪ੍ਰਾਪਤ ਹੁੰਦਾ ਹੈ। ਦੇਖੋ:

ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ ॥
ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ ॥
ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥
ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥
ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ ॥

**ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ ॥੧॥**

*(ਸਿਰੀਰਾਗੁ ਮਹਲਾ ੪, ਪੰਨਾ ੭੮)*

(ਮੁੰਧ—ਇਸਤਰੀ। ਪਿਖੈ—ਪਤੀ ਦੇ ਦਰਸ਼ਨ ਕਿਵੇਂ ਕਰੇ ? ਗੁਰਮੁਖਿ—ਗੁਰਮੁਖਾਂ ਦੀ ਸੰਗਤ ਵਿਚ। ਸੁਹੇਲੀ—ਸੌਖੀ ਹੋ ਕੇ। ਬਾਹ ਲੁਡਾਏ—ਖ਼ੁਸ਼ੀ ਵਿਚ ਬਾਹਾਂ ਦੇ ਹੁਲਾਰੇ ਮਾਰ ਕੇ ਚੱਲਣਾ। ਕਿਰਖੈ—ਲੇਖ ਖ਼ਤਮ ਕਰ ਦੇਣਾ। ਦਿਖੈ—ਦੇਖੇ।)

ਸ਼ੇਖ਼ ਫ਼ਰੀਦ ਜੀ ਜੀਵ ਰੂਪ ਇਸਤਰੀ ਨੂੰ ਉਪਦੇਸ਼ ਦਿੰਦੇ ਹਨ ਕਿ ਉਹ ਚਾਹੇ ਪੇਕੇ ਘਰ ਰਹੇ, ਚਾਹੇ ਸਹੁਰੇ ਘਰ, ਉਹ ਆਪਣੀ ਪਤੀ ਕਰਕੇ ਹੀ ਜਾਣੀ ਜਾਂਦੀ ਹੈ। ਉਹੀ ਇਸਤਰੀ ਅਸਲ ਅਰਥਾਂ ਵਿਚ ਸੁਹਾਗਣ ਮੰਨੀ ਜਾਂਦੀ ਹੈ, ਜੋ ਆਪਣੇ ਪਤੀ ਦੇ ਮਨ ਨੂੰ ਭਾਵੇ। ਜਿਸ ਇਸਤਰੀ ਨੂੰ ਉਸ ਦਾ ਪਤੀ ਪ੍ਰੇਮ ਨਹੀਂ ਕਰਦਾ, ਉਸ ਨੂੰ ਸੋਹਾਗਣ ਨਹੀਂ ਕਿਹਾ ਜਾ ਸਕਦਾ:

**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥**
**ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥**
**ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥**

*(ਸਲੋਕ ਸੇਖ ਫਰੀਦ ਕੇ, ਪੰਨਾ ੧੩੭੯)*

(ਢੋਈ—ਆਸਰਾ। ਲਹੈ—ਲੱਭਦਾ। ਪੇਈਐ—ਪੇਕੇ। ਵਾਤੜੀ—ਵਾਤ ਨਹੀਂ ਪੁੱਛਦਾ। ਧਨ—ਇਸਤਰੀ। ਅਗੰਮ—ਜਿਥੇ ਤਕ ਪਹੁੰਚਿਆ ਨਾ ਜਾ ਸਕੇ। ਅਥਾਹੁ—ਜਿਸ ਦੀ ਥਾਹ ਨਾ ਪਾਈ ਜਾ ਸਕੇ।)

## ਸਚਿਆਰੁ

ਗੁਰਬਾਣੀ ਵਿਚ ਪ੍ਰਭੂ ਦਾ ਸਰਵ ਪ੍ਰਮੁੱਖ ਲੱਛਣ ਉਸ ਦਾ ਸਤਿ ਸਰੂਪ ਹੋਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਰੰਭਿਕ ਪੰਕਤੀ ਤੋਂ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ: **ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** ਪ੍ਰਭੂ ਦੇ ਸਤਿ ਸਰੂਪ ਦਾ ਪਰਿਚਯ ਦੇਣ ਉਪਰੰਤ ਗੁਰੂ ਨਾਨਕ ਦੇਵ ਜੀ ਮਨੁੱਖ ਮਾਤਰ ਨੂੰ ਇਹ ਸੰਦੇਸ਼ ਦਿੰਦੇ ਹਨ ਕਿ ਉਸ ਨੇ ਵੀ ਸੱਚੇ ਅਰਥਾਤ ਸਚਿਆਰੁ ਬਣਨਾ ਹੈ। ਇਸ ਮੰਤਵ ਲਈ ਕੀ ਸਾਧਨਾ ਹੋਣੀ ਚਾਹੀਦੀ ਹੈ, ਮਨੁੱਖ ਨੂੰ ਕੀ ਕਰਨਾ ਚਾਹੀਦਾ ਹੈ ? ਦੇ ਜਵਾਬ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

*(ਜਪੁ, ਪੰਨਾ ੧)*

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**
**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥**

**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥**
**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**
**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥**

*(ਜਪੁ, ਪੰਨਾ ੧)*

ਗੁਰੂ ਨਾਨਕ ਦੇਵ ਜੀ ਨੇ ਸੱਚੇ ਪ੍ਰਭੂ ਨੂੰ ਪ੍ਰਾਪਤ ਕਰ ਕੇ ਸਚਿਆਰ ਬਣਨ ਵਾਸਤੇ ਦੋ ਉਪਦੇਸ਼ ਦਿੱਤੇ ਹਨ: ਪਹਿਲਾ ਉਪਦੇਸ਼ ਅਮਲੀ ਹੈ, ਰਹਿਣੀ-ਬਹਿਣੀ ਨਾਲ ਸੰਬੰਧਿਤ ਹੈ। ਇਸ ਅਨੁਸਾਰ ਵਿਅਕਤੀ ਨੂੰ ਪ੍ਰਭੂ ਦੇ ਭਾਣੇ ਵਿਚ ਪ੍ਰਸੰਨ ਰਹਿਣਾ ਚਾਹੀਦਾ ਹੈ। ਪ੍ਰਭੂ ਹਰ ਵਿਅਕਤੀ ਨੂੰ ਸੁਖਾਂ-ਦੁੱਖਾਂ ਦੀ ਕੁਠਾਲੀ ਵਿਚੋਂ ਗੁਜ਼ਾਰ ਕੇ ਸੰਪੂਰਨ ਬਣਾਉਣਾ ਚਾਹੁੰਦਾ ਹੈ। ਇਸ ਕਾਰਨ ਦੁੱਖਾਂ, ਮੁਸੀਬਤਾਂ ਅਤੇ ਚੁਣੌਤੀਆਂ ਤੋਂ ਬਚਣ ਦੀ ਚੇਸ਼ਟਾ ਨਹੀਂ ਕਰਨੀ ਚਾਹੀਦੀ। ਦੁੱਖਾਂ-ਸੁਖਾਂ ਦੇ ਨਾਲ-ਨਾਲ ਪ੍ਰਭੂ ਨੇ ਗਰਮੀ-ਸਰਦੀ, ਬਹਾਰ-ਪੱਤਝੜ, ਦਿਨ-ਰਾਤ ਅਤੇ ਅਨੁਕੂਲਤਾ-ਪ੍ਰਤਿਕੂਲਤਾ ਆਦਿਕ ਮੌਸਮ ਇਸੇ ਲਈ ਬਣਾਏ ਹਨ ਤਾਂ ਜੋ ਵਿਅਕਤੀ ਜੀਵਨ ਦੀ ਹਰ ਸਥਿਤੀ ਦਾ ਮੁਕਾਬਲਾ ਕਰ ਸਕੇ। ਗੁਰੂ ਸਾਹਿਬ ਦਾ ਦੂਜਾ ਉਪਦੇਸ਼ ਸਿਧਾਂਤਕ ਅਥਵਾ ਅਧਿਆਤਮਕ ਹੈ। ਉਹ ਇਹ ਹੈ ਕਿ ਪ੍ਰਭੂ ਪ੍ਰੇਮ ਦੀ ਭਾਸ਼ਾ ਨਾਲ ਪ੍ਰਸੰਨ ਹੁੰਦਾ ਹੈ। ਇਸ ਵਾਸਤੇ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਅੰਮ੍ਰਿਤ ਵੇਲੇ ਸ਼ਾਂਤ ਮਨ ਨਾਲ ਪ੍ਰਭੂ ਦਾ ਜੱਸ ਗਾਵੇ, ਕੀਰਤਨ ਅਤੇ ਨਾਮ ਦਾ ਸਿਮਰਨ ਕਰੇ। ਇਸ ਵਿਧੀ ਨਾਲ ਉਸ ਸਚਿਆਰ ਪ੍ਰਭੂ ਨਾਲ ਨਿਕਟਤਾ ਸਥਾਪਿਤ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੀ ਪ੍ਰਾਪਤੀ ਸੱਚ ਬੋਲਣ ਅਤੇ ਸੱਚ ਕਮਾਉਣ ਵਾਲੇ ਸਚਿਆਰੇ ਵਿਅਕਤੀਆਂ ਨੂੰ ਹੀ ਹੁੰਦੀ ਹੈ, ਕੂੜ ਕਮਾਉਣ ਵਾਲਿਆਂ ਨੂੰ ਨਹੀਂ ਹੋ ਸਕਦੀ। ਦੇਖੋ:

**ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ॥**
**ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ ॥੨॥**

*(ਆਸਾ ਮਹਲਾ ੧, ਪੰਨਾ ੪੧੯)*

ਗੁਰਮਤਿ ਅਨੁਸਾਰ ਜੀਵਨ ਜਿਊਣ ਦਾ ਉਲੇਖ ਕਰਦੇ ਹੋਏ ਗੁਰੂ ਅਮਰਦਾਸ ਜੀ ਸੱਚ ਉਪਰ ਪਹਿਰਾ ਦੇਣ ਦਾ ਉਪਦੇਸ਼ ਦਿੰਦੇ ਹਨ। ਦੇਖੋ:

**ਭਾਈ ਰੇ ਗੁਰਮਤਿ ਸਾਚਿ ਰਹਾਉ ॥**
**ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ॥੧॥ ਰਹਾਉ ॥**

*(ਸਿਰੀਰਾਗੁ ਮਹਲਾ ੩, ਪੰਨਾ ੩੦)*

ਇਸ਼ ਪ੍ਰਕਾਰ ਗੁਰਬਾਣੀ ਵਿਚ 'ਸਚਿਆਰੁ ਸੰਕਲਪ' ਉਪਰ ਬਹੁਤ ਬਲ ਦਿੱਤਾ ਗਿਆ ਹੈ। ਗੁਰਮਤਿ ਅਨੁਸਾਰ ਵਿਅਕਤੀ ਦਾ ਇਕੋ-ਇਕ ਉਦੇਸ਼ ਸਚਿਆਰੁ ਪੁਰਖ ਬਣਨਾ ਹੈ।

## ਸਧਨਾ ਜੀ, ਭਗਤ

ਭਗਤ ਸਧਨਾ ਜੀ ਸਿੰਧ ਪ੍ਰਾਂਤ ਦੇ ਪਿੰਡ ਸੇਹਵਾਨ ਦੇ ਨਿਵਾਸੀ ਸਨ। ਉਹਨਾਂ ਦੀ ਸਮਾਧੀ ਸਰਹਿੰਦ ਦੇ ਨਜ਼ਦੀਕ ਬਣੀ ਹੋਈ ਹੈ। ਸਧਨਾ ਜੀ ਪੇਸ਼ੇ ਤੋਂ ਕਸਾਈ (ਮਾਸ ਕੱਟ ਕੇ ਵੇਚਣ ਵਾਲਾ) ਸਨ। ਭਗਤੀ-ਭਾਵ ਨਾਲ ਜੁੜ ਕੇ ਆਪ ਪ੍ਰਭੂ ਨੂੰ ਸਮਰਪਿਤ ਹੋ ਗਏ। ਗੁਰੂ ਗ੍ਰੰਥ ਸਾਹਿਬ ਦੇ ਬਿਲਾਵਲ ਰਾਗ ਵਿਚ ਆਪ ਦਾ ਇਕ ਸ਼ਬਦ ਸੰਗ੍ਰਹਿਤ ਹੈ। ਇਸ ਸ਼ਬਦ ਵਿਚ ਸਧਨਾ ਜੀ ਨੇ ਇਕ ਰਾਜਕੁਮਾਰੀ ਅਤੇ ਭੇਖੀ ਰਾਜਕੁਮਾਰ ਦੇ ਵਿਆਹ ਦਾ ਵਰਣਨ ਕੀਤਾ ਹੈ। ਇਕ ਵਾਰ ਜਦੋਂ ਰਾਜਕੁਮਾਰੀ ਦੇ ਪਿਤਾ ਉਪਰ ਕਿਸੇ ਦੁਸ਼ਮਣ ਨੇ ਚੜ੍ਹਾਈ ਕਰ ਦਿੱਤੀ ਤਾਂ ਉਸ ਨੇ ਇਸ ਰਾਜਕੁਮਾਰ ਨੂੰ ਸਹਾਇਤਾ ਕਰਨ ਲਈ ਕਿਹਾ। ਉਸ ਨੇ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕੀਤੀ ਤਾਂ ਪ੍ਰਭੂ ਨੇ ਉਸ ਦੀ ਅਰਦਾਸ ਕਬੂਲ ਕਰ ਲਈ। ਇਸ ਕਥਾ ਦਾ ਹਵਾਲਾ ਦੇ ਕੇ ਭਗਤ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਆਪਣੇ ਭਗਤਾਂ ਦੀ ਲਾਜ ਰੱਖ ਲੈਂਦਾ ਹੈ। ਦੇਖੋ :

> **ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥**
> **ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥੧॥**
> **ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥**
> **ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥੧॥ ਰਹਾਉ॥**

*(ਰਾਗ ਬਿਲਾਵਲੁ, ਪੰਨਾ ੮੪੮)*

## ਸਲੋਕ

'ਸਲੋਕ' ਇਕ ਪ੍ਰਸਿੱਧ ਕਾਵਿ-ਰੂਪ ਹੈ। ਮੱਧਕਾਲੀਨ ਪੰਜਾਬੀ ਕਾਵਿ ਵਿਚ ਇਹ ਕਾਵਿ-ਰੂਪ ਅਤਿਅੰਤ ਲੋਕਪ੍ਰਿਅ ਹੁੰਦਾ ਸੀ। 'ਸਲੋਕ' ਦਾ ਸ਼ਾਬਦਿਕ ਅਰਥ ਹੈ : ਪ੍ਰਸ਼ੰਸਾ, ਉਸਤਤਿ, ਤਾਅਰੀਫ਼ ਆਦਿਕ। ਯਸ਼-ਗੀਤ ਨੂੰ ਵੀ ਸਲੋਕ ਕਹਿ ਦਿੱਤਾ ਜਾਂਦਾ ਹੈ। ਸੁਖਮਨੀ ਸਾਹਿਬ ਵਿਚ ਆਇਆ ਹੈ : **ਉਤਮ ਸਲੋਕ ਸਾਧ ਕੇ ਬਚਨ॥** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਲੋਕ' ਸਿਰਲੇਖ ਅਧੀਨ ਅਨੇਕ ਛੰਦ ਆਏ ਹਨ। ਭਗਤ ਕਬੀਰ, ਸ਼ੇਖ਼ ਫ਼ਰੀਦ ਅਤੇ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਸੁਤੰਤਰ ਰੂਪ ਵਿਚ ਦੇਖੇ ਜਾ ਸਕਦੇ ਹਨ। ਇਹ ਸਲੋਕ ਦੋਹਰਾ ਛੰਦ ਵਿਚ ਆਏ ਹਨ। ਭਗਤ ਕਬੀਰ ਜੀ ਦੇ 246 ਸਲੋਕ, ਸ਼ੇਖ਼ ਫ਼ਰੀਦ ਜੀ ਦੇ 130 ਸਲੋਕ ਅਤੇ ਗੁਰੂ ਤੇਗ਼ ਬਹਾਦਰ ਜੀ ਦੇ 57 ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੋਏ ਹਨ। ਭਗਤ ਕਬੀਰ ਜੀ ਅਤੇ ਸ਼ੇਖ਼ ਫ਼ਰੀਦ ਜੀ ਦੇ ਸਲੋਕਾਂ ਵਿਚ ਕੁਝ ਸਲੋਕ ਗੁਰੂ ਸਾਹਿਬਾਨ ਦੇ ਵੀ ਹਨ ਜੋ ਇਹਨਾਂ ਭਗਤ ਕਵੀਆਂ ਦੇ ਆਸ਼ੇ ਨੂੰ ਸਪੱਸ਼ਟ ਕਰਨ ਲਈ ਵਿਆਖਿਆ ਵਜੋਂ ਦਿੱਤੇ ਗਏ ਹਨ। ਇਹਨਾਂ ਸਲੋਕਾਂ ਵਿਚ ਕਬੀਰ ਜੀ ਅਤੇ ਫ਼ਰੀਦ ਜੀ ਦਾ ਆਪਣਾ ਨਾਮ ਵੀ ਆਇਆ ਹੈ ਪਰੰਤੂ ਗੁਰੂ ਤੇਗ਼ ਬਹਾਦਰ ਜੀ ਗੁਰਮਤਿ ਪਰੰਪਰਾ ਅਨੁਸਾਰ 'ਨਾਨਕ' ਪਦ ਦਾ ਹੀ ਪ੍ਰਯੋਗ ਕਰਦੇ ਹਨ। ਦੇਖੋ :

> **ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥**

ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥

*(ਪੰਨਾ ੧੩੭੭)*

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥

*(ਪੰਨਾ ੧੩੭੯)*

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥

*(ਪੰਨਾ ੧੪੨੬)*

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਵਾਰਾਂ ਨਾਲ ਗੁਰੂ ਨਾਨਕ ਦੇਵ ਜੀ (227 ਸਲੋਕ), ਗੁਰੂ ਅੰਗਦ ਦੇਵ ਜੀ (63 ਸਲੋਕ), ਗੁਰੂ ਅਮਰਦਾਸ ਜੀ (343 ਸਲੋਕ), ਗੁਰੂ ਰਾਮਦਾਸ ਜੀ (105 ਸਲੋਕ) ਅਤੇ ਗੁਰੂ ਅਰਜਨ ਦੇਵ ਜੀ (252) ਦੇ ਸਲੋਕ ਆਏ ਹਨ। ਇਹਨਾਂ ਵਾਰਾਂ ਨਾਲ 4 ਸਲੋਕ ਭਗਤ ਕਬੀਰ ਜੀ ਦੇ ਵੀ ਆਏ ਹਨ। ਇਹਨਾਂ ਸਲੋਕਾਂ ਦੀ ਕੁਲ ਗਿਣਤੀ 994 ਬਣਦੀ ਹੈ। 'ਸਤੇ ਬਲਵੰਡ ਦੀ ਵਾਰ' ਨਾਲ ਕੋਈ ਸਲੋਕ ਨਹੀਂ ਹੈ। ਇਹਨਾਂ ਸਲੋਕਾਂ ਤੋਂ ਬਿਨਾਂ ਕੁਝ ਸਲੋਕ 'ਵਾਰਾਂ ਤੇ ਵਧੀਕ' ਸਿਰਲੇਖ ਅਧੀਨ, ਗੁਰੂ ਗ੍ਰੰਥ ਸਾਹਿਬ ਦੇ ਅੰਤਿਮ ਪੰਨਿਆਂ ਵਿਚ ਦਿੱਤੇ ਗਏ ਹਨ। ਇਹ ਸਲੋਕ ਵੱਖ-ਵੱਖ ਛੰਦਾਂ ਵਿਚ ਰਚੇ ਗਏ ਹਨ। ਸਲੋਕਾਂ ਵਿਚ ਚਰਨਾਂ (ਪੰਕਤੀਆਂ) ਦੀ ਗਿਣਤੀ ਨਿਯਮਿਤ ਨਹੀਂ ਹੈ। ਦੇਖੋ :

ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥
ਨਿਰਮਲੁ ਨ੍ਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥੧੦॥

*(ਮਹਲਾ ੧, ਪੰਨਾ ੧੪੧੧)*

(ਕਲਰ ਕੇਰੀ—ਕੱਲਰ ਦੀ ਛੱਪੜੀ ਭਾਵ ਕੁਸੰਗਤ। ਕੁਪੰਖੀ—ਮਨਮੁਖ ਪੰਛੀਆਂ ਨੇ। ਰੰਗਿ—ਪ੍ਰੇਮ। ਨਿਰਮਲ ਨਾਵਣੁ—ਪਵਿੱਤਰ ਇਸ਼ਨਾਨ।)

ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ ॥
ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ ॥
ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ ॥
ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥੩੭॥

*(ਮਹਲਾ ੩, ਪੰਨਾ ੧੪੧੭)*

(ਬਿਖੁ ਮਾਇਆ—ਮਾਇਆ ਦਾ ਜ਼ਹਿਰ। ਮਲੁ—ਮੈਲ, ਗੰਦਗੀ। ਸਦ ਕੁਰਬਾਣੁ—ਸੌ ਵਾਰ

ਕੁਰਬਾਨ ਜਾਂਦਾ ਹਾਂ।)

ਹਰਿ ਪ੍ਰਭ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥
ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥
ਵਡਭਾਗੀ ਹਰਿ ਪਾਇਆ ਪੂਰਨ ਪਰਮਾਨੰਦੁ ॥
ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥੩॥

*(ਮਹਲਾ ੪, ਅੰਗ ੧੪੨੧)*

(ਸੋਹਿਲਾ—ਜੱਸ। ਅਨਦਿਨੁ—ਹਰ ਰੋਜ਼। ਬਹੁੜਿ—ਮੁੜ ਕੇ। ਭੰਗੁ—ਵਿਘਨ।)

ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥੨੧॥

*(ਮਹਲਾ ੪, ਪੰਨਾ ੧੪੨੬)*

(ਵਿਕਾਂਦੜੇ—ਵਿਕਦੇ। ਲਹਾਂ—ਮਿਲ ਜਾਣ। ਘਿੰਨਾ—ਲੈ ਲਵਾਂ। ਸਾਵੀ ਤੋਲਿ—ਬਰਾਬਰ ਤੁਲ ਕੇ।)

## ਸਲੋਕ ਸਹਸਕ੍ਰਿਤੀ

ਗੁਰੂ ਸਾਹਿਬਾਨ ਦੇ ਸਮੇਂ ਵਿਚ ਬਹੁਤ ਸਾਰੇ ਕਰਮਾਂ-ਕਾਂਡੀ ਪ੍ਰਕਾਰ ਦੇ ਸੰਤ, ਆਮ ਲੋਕਾਂ ਵੱਲੋਂ ਬੋਲੀ ਜਾਣ ਵਾਲੀ ਭਾਸ਼ਾ ਦੀ ਬਜਾਇ ਪ੍ਰਾਕਿਰਤਾਂ ਅਤੇ ਅਪਭ੍ਰੰਸ਼ਾਂ ਨਾਲ ਸੰਬੰਧਿਤ ਇਕ ਬਣਾਉਟੀ ਜਿਹੀ ਭਾਸ਼ਾ ਦਾ ਪ੍ਰਯੋਗ ਕਰਦੇ ਸਨ। ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਸੰਤਾਂ ਦੇ ਪਾਖੰਡ ਨੂੰ ਉਘਾੜਨ ਲਈ ਕੁਝ ਸਲੋਕਾਂ ਦੀ ਰਚਨਾ ਇਸ ਭਾਸ਼ਾ ਵਿਚ ਵੀ ਕੀਤੀ ਹੈ ਅਤੇ ਇਹਨਾਂ ਨੂੰ ਸਹਸਕ੍ਰਿਤੀ (ਸੰਸਕ੍ਰਿਤ ਨਾਲ ਮਿਲਦੇ-ਜੁਲਦੇ) ਸਲੋਕਾਂ ਦਾ ਨਾਮ ਦਿੱਤਾ ਹੈ। ਦੇਖੋ:

ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥
ਕਹੁ ਨਾਨਕ ਨਿਸਚੌ ਧ੍ਯਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੧॥

*(ਮਹਲਾ ੧, ਪੰਨਾ ੧੩੫੩)*

(ਸੰਧਿਆ ਬਾਦੰ—ਸੰਧਿਆ ਕਰਦੇ ਅਤੇ ਝਗੜਦੇ ਹਨ। ਬਗੁਲ ਸਮਾਧੰ—ਬਗਲੇ ਵਾਂਗ ਸਮਾਧੀ ਲਾਉਂਦੇ ਹਨ। ਬਿਭੂਖਨ ਸਾਰੰ—ਲੋਹੇ ਨੂੰ ਸੋਨਾ ਬਣਾ ਕੇ ਦੱਸਦੇ ਹਨ। ਤ੍ਰੈਪਾਲ—ਗਾਇਤਰੀ ਦਾ ਤਿੰਨ ਵਾਰ ਪਾਠ ਕਰਦੇ ਹਨ। ਲਿਲਾਟੰ—ਮੱਥੇ ਉੱਤੇ। ਕਪਾਟੰ—ਤਾਲੂਏ ਉਪਰ। ਕਰਮੰ—ਕਰਮ-ਕਾਂਡ।)

ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥
ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯ੍ਤੇ ॥

ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥
ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ ॥੧॥

*(ਮਹਲਾ ੫, ਪੰਨਾ ੧੩੫੩)*

(ਕਤੰਚ ਮਾਤਾ—ਕੌਣ ਕਿਸ ਦੀ ਮਾਤਾ ਹੈ? ਬਨਿਤਾ—ਪਤਨੀ। ਬਿਨੋਦ—ਕਲੋਲ। ਹਿਤ—ਪ੍ਰੇਮ। ਬੰਧਵ—ਸੰਬੰਧੀ। ਚਪਲ ਮੋਹਨੀ—ਚੰਚਲ ਮਾਇਆ। ਪੇਖੰਤੇ—ਦੇਖਦੇ ਹਨ। ਰਹੰਤ—ਰਹਿੰਦੇ ਹਨ।)

## ਸਵੱਈਆ/ਸਵੈਯਾ

ਇਹ ਚਾਰ ਚਰਣ ਦਾ ਸਰਵਪ੍ਰਿਅ ਛੰਦ ਹੈ। ਮੁੱਖ ਤੌਰ 'ਤੇ ਇਸ ਦੇ ਦੋ ਭੇਦ ਹੁੰਦੇ ਹਨ: ਮਾਤ੍ਰਿਕ ਅਤੇ ਵਰਣਿਕ। ਮਾਤ੍ਰਿਕ ਸਵੱਈਏ ਦੇ ਚਾਰੇ ਚਰਣਾਂ ਦਾ ਅੰਤ-ਅਨੁਪ੍ਰਾਸ ਮਿਲਣਾ ਚਾਹੀਦਾ ਹੈ ਨਹੀਂ ਤਾਂ ਦੋ ਚਰਨਾਂ ਦਾ ਅੰਤ-ਅਨੁਪ੍ਰਾਸ ਜ਼ਰੂਰ ਮਿਲੇ। ਵਰਣਿਕ ਸਵੱਈਏ ਦੇ ਚਾਰੇ ਚਰਣਾਂ ਦਾ ਤੁਕਾਂਤ ਮਿਲਦਾ ਹੁੰਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਮਾਤ੍ਰਿਕ ਸਵੱਈਏ ਦੇ ਬਹੁਤ ਸਾਰੇ ਭੇਦ ਗਿਣਵਾਏ ਹਨ। ਜਿਵੇਂ:

1. **ਬੀਰ**—ਪ੍ਰਤੀ ਚਰਨ 31 ਮਾਤਰਾਵਾਂ, 16-15 ਉਪਰ ਬਿਸਰਾਮ, ਅੰਤ ਗੁਰੂ-ਲਘੂ।
2. **ਬਾਣ**—31 ਮਾਤਰਾਵਾਂ, 16-15 ਉਪਰ ਬਿਸਰਾਮ, ਅੰਤ ਗੁਰੂ-ਗੁਰੂ।
3. **ਸੌਮਯ**—31 ਮਾਤਰਾਵਾਂ, ਅੰਤ ਨਗਣ, (।।।) ਤਿੰਨ ਲਘੂ।
4. **ਦੰਡਕਲਾ**—32 ਮਾਤਰਾਵਾਂ, 16-16 ਉਪਰ ਬਿਸਰਾਮ, ਅੰਤ ਸਗਣ (।।S)
5. **ਮਲਿੰਦ**—32 ਮਾਤਰਾਵਾਂ, 16-6 ਉਪਰ ਬਿਸਰਾਮ, ਅੰਤ ਯਗਣ (।SS)
6. **ਸਮਾਨ**—32 ਮਾਤਰਾਵਾਂ, 16-16 ਉਪਰ ਬਿਸਰਾਮ, ਅੰਤ ਭਗਣ (S।।)
7. **ਦਰੁਮਿਲਾ**—32 ਮਾਤਰਾਵਾਂ, 10-8-14 ਉਪਰ ਬਿਸਰਾਮ, ਅੰਤ ਦੋ ਗੁਰੂ।
8. **ਮਦਿਰਾ**—30 ਮਾਤਰਾਵਾਂ, ਪ੍ਰਤੀ ਚਰਣ ਸੱਤ ਭਗਣ (S।।, S।।, S।।, S।।, S।।, S।।, S।।) ਅੰਤ ਗੁਰੂ।
9. **ਲਲਿਤ**—46 ਮਾਤਰਾਵਾਂ, ਪ੍ਰਤੀ ਚਰਣ ਸੱਤ ਸਗਣ (SSS, SSS, SSS, SSS, SSS, SSS, SSS) ਅੰਤ ਦੋ ਗੁਰੂ।
10. **ਸਰਵਗਾਮੀ**—39 ਮਾਤਰਾਵਾਂ, ਪ੍ਰਤੀ ਚਰਣ ਸੱਤ ਰਗਣ (S।S, S।S, S।S, S।S, S।S, S।S, S।S) ਅੰਤ ਦੋ ਗੁਰੂ।

ਗੁਰੂ ਗ੍ਰੰਥ ਸਾਹਿਬ ਵਿਚ 'ਸਵਯੇ ਸ੍ਰੀ ਮੁਖਬਾਕ੍ ਮਹਲਾ ੫' ਦੇ ਸਿਰਲੇਖ ਅਧੀਨ 20 (9+11) ਸਵੱਈਏ ਆਏ ਹਨ। ਇਹਨਾਂ ਸਵੱਈਆਂ ਵਿਚ ਚਰਣਾਂ ਅਤੇ ਮਾਤਰਾਵਾਂ ਦੀ ਗਿਣਤੀ ਬਦਲਦੀ ਰਹੀ ਹੈ। ਇਕ ਉਦਾਹਰਣ ਦੇਖੋ:

ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ

ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥
ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ
ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥
ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ
ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ ॥
ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ
ਏਕ ਜੀਹ ਕਿਆ ਬਖਾਨੈ ॥
ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੨॥

*(ਪੰਨਾ ੧੨੮੫)*

(ਪ੍ਰਵਾਹ—ਝਰਨੇ। ਸਰਿ—ਚੱਲਦੇ ਹਨ। ਭਾਵਨੁ—ਮਰਜ਼ੀ। ਓਪਤਿ—ਉਤਪਤੀ। ਨਿਮਖ—ਇਕ ਪਲ। ਤੁ—ਤੇਰੇ। ਸਮਸਰਿ—ਬਰਾਬਰ। ਨਿਰਮਲਿ—ਸ਼ੁੱਧ। ਪਰਾਛਤ—ਕਰੋੜਾਂ ਪਾਪ।)

ਭੱਟਾਂ ਦੇ 123 ਸਵੱਈਏ ਸੰਕਲਿਤ ਹੋਏ ਹਨ। ਇਹ 11 ਭੱਟਾਂ ਦੀ ਰਚਨਾ ਹਨ। ਇਹਨਾਂ ਦੀ ਇਕ ਵੰਨਗੀ ਦੇਖੋ:

ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥
ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥
ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥
ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥
ਸੁਖਦੇਉ ਪਰੀਖ੍ਯ੍ਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥
ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥੮॥

*(ਭਟਾਂ ਦੇ ਸਵਈਏ, ਪੰਨਾ ੧੩੯੦)*

(ਸਮਲੋਚਨ—ਸਭ ਨੂੰ ਸਮਾਨ ਨਜ਼ਰ ਨਾਲ ਵੇਖਣ ਵਾਲਾ। ਰਵੈ—ਜਪਦਾ ਹੈ। ਜੋਗ—ਮਿਲਾਪ। ਅਵਰੁ—ਹੋਰ ਕਿਸੇ ਨੂੰ। ਸੁਖਦੇਉ—ਵਿਆਸ ਦਾ ਪੁੱਤਰ। ਪਰੀਖ੍ਯ੍ਤ—ਅਰਜਨ ਦਾ ਪੋਤਰਾ, ਅਭਿਮਨਯੂ ਦਾ ਪੁੱਤਰ। ਨਵਤਨੁ—ਨਵਾਂ। ਛਾਇਓ—ਜਗਤ ਵਿਚ ਛਾਇਆ ਹੋਇਆ ਹੈ।)

## ਸਾਕਤ

'ਸਾਕਤ' ਦਾ ਸ਼ਾਬਦਿਕ ਅਰਥ ਹੈ: ਦੁਰਗਾ-ਪੂਜਕ ਜਾਂ ਕਾਲੀ ਦੇਵੀ ਦਾ ਭਗਤ। ਪ੍ਰਾਚੀਨ ਭਾਰਤ ਵਿਚ ਸ਼ਾਕਤ ਮਤਿ ਕਾਫ਼ੀ ਪ੍ਰਧਾਨ ਰਿਹਾ ਹੈ, ਜਿਸ ਵਿਚ 'ਸ਼ਕਤੀ' ਨੂੰ ਸਾਰੇ ਦੇਵੀ-ਦੇਵਤਿਆਂ ਤੋਂ ਮਹਾਨ ਮੰਨਿਆ ਜਾਂਦਾ ਸੀ। ਸ਼ਾਕਤ ਲੋਕ ਦਸ ਦੇਵੀਆਂ ਦੀ ਉਪਾਸਨਾ ਕਰਦੇ ਸਨ: ਕਾਲੀ, ਤਾਰਾ, ਸ਼ੋੜਸੀ, ਭੁਵਨੇਸ਼ਵਰੀ, ਭੈਰਵੀ, ਛਿੰਨਮਸਤਾ, ਵਗਲਾ, ਧੂਮਾਵਤੀ, ਮਾਤੰਗੀ ਅਤੇ ਕਮਲਾ। ਗੁਰੂ ਨਾਨਕ ਦੇਵ ਜੀ ਪੂਰਬ (ਬੰਗਾਲ, ਆਸਾਮ) ਦੀ ਯਾਤਰਾ ਸਮੇਂ ਬਹੁਤ ਸਾਰੇ ਸ਼ਾਕਤ-ਅਵਲੰਬੀਆਂ ਨੂੰ ਮਿਲੇ ਸਨ ਅਤੇ ਉਹਨਾਂ ਨੂੰ ਵਿਭਿੰਨ ਆਸਣਾਂ ਅਤੇ ਕਰਮ-ਕਾਂਡਾਂ ਤੋਂ ਵਰਜ ਕੇ ਸਹਿਜ-ਜੋਗ ਦੇ ਮਾਰਗ ਉਪਰ ਚੱਲਣ ਦੀ ਪ੍ਰੇਰਨਾ ਦਿੱਤੀ ਸੀ।

ਗੁਰਬਾਣੀ ਵਿਚ 'ਸਾਕਤ' ਸ਼ਬਦ ਦਾ ਪ੍ਰਯੋਗ ਪਤਿਤ, ਦੁਰਾਚਾਰੀ ਅਤੇ ਮਨਮੁਖ ਵਿਅਕਤੀ ਦੇ ਅਰਥਾਂ ਵਿਚ ਕੀਤਾ ਗਿਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥**
**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥**

*(ਸੋਹਿਲਾ, ਪੰਨਾ ੧੩)*

ਸਾਕਤ ਵਿਅਕਤੀ ਦੇ ਲੱਛਣ ਬਿਆਨ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ ਅਕ੍ਰਿਤਘਣ ਹੁੰਦਾ ਹੈ। ਜਿਸ ਪਰਮਾਤਮਾ ਨੇ ਉਸ ਨੂੰ ਜੀਵਨ-ਦਾਨ ਦੇ ਕੇ ਹੋਰ ਸੁਖ-ਸਹੂਲਤਾਂ ਪ੍ਰਦਾਨ ਕੀਤੀਆਂ ਹਨ, ਅਜਿਹਾ ਵਿਅਕਤੀ ਉਸੇ ਪਰਮਾਤਮਾ ਤੋਂ ਬੇਮੁਖ ਹੋ ਜਾਂਦਾ ਹੈ। ਸਾਕਤ-ਵਿਅਕਤੀ ਆਪਣੇ ਸਾਰੇ ਕੰਮ ਮਾਇਆ ਦੇ ਪ੍ਰਭਾਵ ਅਧੀਨ ਕਰਦਾ ਹੈ। ਦੇਖੋ:

**ਖਾਦਾ ਪੈਨਦਾ ਮੂਕਰਿ ਪਾਇ ॥**
**ਤਿਸ ਨੋ ਜੋਹਹਿ ਦੂਤ ਧਰਮਰਾਇ ॥੧॥**
**ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥**
**ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥**
**ਸਾਕਤ ਕੀ ਐਸੀ ਹੈ ਰੀਤਿ ॥**
**ਜੋ ਕਿਛੁ ਕਰੈ ਸਗਲ ਬਿਪਰੀਤਿ ॥੨॥**
**ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥**
**ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥**
**ਬਧੇ ਬਿਕਾਰ ਲਿਖੇ ਬਹੁ ਕਾਗਰ ॥**
**ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥੪॥**

*(ਗਉੜੀ ਮਹਲਾ ੫, ਪੰਨਾ ੧੯੫)*

(ਮੂਕਰਿ—ਮੁੱਕਰ ਜਾਣਾ। ਜੋਹਹਿ—ਦੇਖਦੇ/ਤਾੜਦੇ ਰਹਿੰਦੇਹਨ। ਜੀਉ ਪਿੰਡੁ—ਆਤਮਾ ਅਤੇ ਸਰੀਰ। ਬਿਪਰੀਤਿ—ਗੁਰਮੁਖਾਂ ਦੇ ਉਲਟ ਜੀਵਨ-ਸ਼ੈਲੀ। ਕਾਗਰ—ਮਾਇਆ ਦਾ ਹਿਸਾਬ-ਕਿਤਾਬ ਲਿਖ-ਲਿਖ ਕੇ ਭਰੇ ਕਾਗ਼ਜ਼।)

ਗੁਰੂ ਨਾਨਕ ਦੇਵ ਜੀ ਨੇ 'ਮਾਰੂ ਸੋਲਹੇ ਮਹਲਾ ਪਹਿਲਾ' ਵਿਚ ਸਾਕਤ ਦੀ ਮਨੋਦਸ਼ਾ ਅਤੇ ਆਚਾਰ-ਵਿਹਾਰ ਬਾਰੇ ਬਹੁਤ ਸਾਰੀਆਂ ਟਿੱਪਣੀਆਂ ਕੀਤੀਆਂ ਹਨ। ਦੇਖੋ:

**ਸਾਕਤ ਕੂੜ ਕਪਟ ਮਹਿ ਟੇਕਾ ॥**
**ਅਹਿਨਿਸਿ ਨਿੰਦਾ ਕਰਹਿ ਅਨੇਕਾ ॥**
**ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ ॥੯॥**
**ਸਾਕਤ ਜਮ ਕੀ ਕਾਣਿ ਨ ਚੂਕੈ ॥**
**ਜਮ ਕਾ ਡੰਡੁ ਨ ਕਬਹੂ ਮੂਕੈ ॥**
**ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ ॥੧੦॥**
**ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ॥**

ਹਉਮੈ ਕਰਤਾ ਭਵਜਲਿ ਪਰਿਆ ॥
ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ ॥੧੧॥

*(ਪੰਨਾ ੧੦੩੦)*

(ਟੇਕਾ—ਆਸਰਾ। ਅਹਿਨਿਸਿ—ਹਰ ਰੋਜ਼। ਨਿੰਦਾ—ਚੁਗ਼ਲੀ। ਫੁਨਿ—ਬਾਰ-ਬਾਰ ਆਉਂਦਾ ਜਾਂਦਾ ਹੈ। ਨਰਕ ਮਝਾਰਾ—ਨਰਕਾਂ ਵਿਚ। ਕਾਣਿ—ਡਰ। ਮੁਕੈ—ਖ਼ਤਮ ਨਹੀਂ ਹੁੰਦਾ। ਅਫਰਿਓ—ਹੰਕਾਰ ਨਾਲ ਆਫਰੇ (ਭਰੇ) ਰਹਿਣਾ। ਭਵਜਲਿ—ਘੁੰਮਣਘੇਰੀ ਵਿਚ ਫਸ ਜਾਣਾ। ਹਰਿ ਜਪੀਐ—ਪਰਮਾਤਮਾ ਦੇ ਸਿਮਰਨ ਦੁਆਰਾ।

## ਸਾਖੀ/ਜਨਮਸਾਖੀ

'ਸਾਖੀ' ਸ਼ਬਦ ਸੰਸਕ੍ਰਿਤ ਦੇ 'ਸਾਕਸ਼ੀ' ਤੋਂ ਬਣਿਆ ਹੈ। 'ਸਾਕਸ਼ੀ' ਦਾ ਅਰਥ ਹੈ : ਪ੍ਰਤੱਖ ਦਰਸ਼ਨ। 'ਸਾਕਸ਼ੀ' ਉਸ ਵਿਅਕਤੀ ਨੂੰ ਕਿਹਾ ਜਾਂਦਾ ਹੈ, ਜਿਸ ਨੇ ਕਿਸੇ ਘਟਨਾ ਨੂੰ ਵਾਪਰਦਿਆਂ ਆਪਣੀਆਂ ਅੱਖਾਂ ਨਾਲ ਸਾਖਿਆਤ ਰੂਪ ਵਿਚ ਦੇਖਿਆ ਹੋਵੇ। ਜਦੋਂ ਕੋਈ ਮਹਾਂਪੁਰਸ਼ ਦੁਨੀਆਂ ਵਿਚ ਜਨਮ ਲੈ ਕੇ ਕੁਝ ਵੱਖਰੀਆਂ ਅਤੇ ਅਦਭੁੱਤ ਘਟਨਾਵਾਂ ਨੂੰ ਸਰੰਜਾਮ ਦਿੰਦਾ ਹੈ ਤਾਂ ਉਸ ਦੇ ਆਸ-ਪਾਸ ਵਿਚਰਣ ਵਾਲੇ ਲੋਕ ਇਹਨਾਂ ਘਟਨਾਵਾਂ ਨੂੰ ਦੇਖਦੇ ਰਹਿੰਦੇ ਹਨ, ਉਹ ਬਣ ਰਹੇ ਇਤਿਹਾਸ ਦੇ ਚਸ਼ਮਦੀਦ ਗਵਾਹ ਹੁੰਦੇ ਹਨ। ਅਜਿਹੇ ਲੋਕ ਜਦੋਂ ਸਮਾਜ ਵਿਚ ਵਿਚਰਦੇ ਹਨ ਤਾਂ ਉਸ ਮਹਾਂਪੁਰਖ ਨਾਲ ਸੰਬੰਧਿਤ ਵਿਲੱਖਣ ਘਟਨਾਵਾਂ ਬਾਰੇ ਬੜੀ ਦ੍ਰਿੜ੍ਹਤਾ ਨਾਲ ਹੋਰ ਲੋਕਾਂ ਨੂੰ ਦੱਸਦੇ ਰਹਿੰਦੇ ਹਨ ਕਿ ਉਹਨਾਂ ਨੇ ਇਹਨਾਂ ਘਟਨਾਵਾਂ ਨੂੰ ਆਪਣੀਆਂ ਅੱਖਾਂ ਨਾਲ ਦੇਖਿਆ ਹੈ। ਮੱਧਕਾਲ ਵਿਚ ਸੰਚਾਰ ਦੇ ਬਹੁਤੇ ਸਾਧਨ ਨਹੀਂ ਸਨ, ਲੋਕ ਮੂੰਹੋਂ-ਮੂੰਹੀਂ ਅਦਭੁੱਤ ਘਟਨਾਵਾਂ ਦਾ ਵਰਣਨ ਕਰ ਕੇ ਮਹਾਂਪੁਰਖਾਂ ਦੀ ਮਹਿਮਾ ਅਤੇ ਅਜ਼ਮਤ ਨੂੰ ਦੂਰ-ਨੇੜੇ ਫੈਲਾਉਂਦੇ ਰਹਿੰਦੇ ਸਨ। ਹੌਲੀ-ਹੌਲੀ 'ਸਾਖੀ' ਸ਼ਬਦ ਦਾ ਪ੍ਰਯੋਗ ਕਿਸੇ ਵਿਅਕਤੀ ਵਿਸ਼ੇਸ਼ ਦੀ ਬਜਾਇ ਘਟਨਾ-ਵਿਸ਼ੇਸ਼ ਲਈ ਕੀਤਾ ਜਾਣ ਲੱਗ ਪਿਆ। ਇਉਂ ਸਾਹਿਤ ਵਿਚ 'ਸਾਖੀ' ਰੂਪ ਦਾ ਜਨਮ ਹੋ ਗਿਆ। ਪੰਜਾਬੀ ਵਾਰਤਕ ਵਿਚ ਮਿਲਦੀਆਂ ਬਹੁਤੀਆਂ ਸਾਖੀਆਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਨਾਲ ਸੰਬੰਧਿਤ ਹਨ। ਸਾਖੀ ਸਾਹਿਤ ਦੇ ਮਹੱਤਵ ਨੂੰ ਸਪੱਸ਼ਟ ਕਰਦਾ ਹੋਇਆ ਸੁਰਜੀਤ ਸਿੰਘ ਹਾਂਸ ਲਿਖਦਾ ਹੈ ਕਿ 'ਸਾਖੀ' ਸ਼ਬਦ ਦਾ ਅਰਥ ਲੌਕਿਕ ਗਵਾਹੀ ਨਹੀਂ ਹੈ ਬਲਕਿ ਇਹ ਲੌਕਿਕ ਜਗਤ ਵਿਚ ਦੈਵੀ ਜਗਤ ਦੇ ਦਖ਼ਲ ਨੂੰ ਪ੍ਰਗਟ ਕਰਨ ਵਾਲਾ ਸ਼ਬਦ ਹੈ। ਜਿਥੇ ਆਧੁਨਿਕ ਯੁਗ ਵਿਚ ਇਹ ਸਮਝਿਆ ਜਾਂਦਾ ਹੈ ਕਿ ਰੱਬ ਨੂੰ ਆਪਣੀ ਵਡਿਆਈ ਸਿੱਧ ਕਰਨ ਲਈ ਪ੍ਰਕਿਰਤੀ ਦੇ ਨਿਯਮ ਭੰਗ ਕਰਨ ਦੀ ਲੋੜ ਨਹੀਂ, ਸਗੋਂ ਪ੍ਰਕਿਰਤੀ ਦੇ ਵਿਸ਼ਾਲ ਅਤੇ ਗੁੰਝਲਦਾਰ ਨਿਯਮਾਂ ਅਨੁਸਾਰ ਚੱਲਣਾ ਹੀ ਰੱਬਤਾ ਦਾ ਸਭ ਤੋਂ ਵੱਡਾ ਪ੍ਰਮਾਣ ਹੈ, ਉਥੇ ਮੱਧਕਾਲ ਵਿਚ ਮਨੁੱਖੀ ਦ੍ਰਿਸ਼ਟੀ ਇਸ ਦੇ ਉਲਟ ਸੀ। ਉਸ ਸਮੇਂ ਪ੍ਰਕਿਰਤੀ ਦੇ ਨਿਯਮਾਂ ਵਿਚ ਭੰਗਣਾ ਪਾ ਕੇ ਲੋਕਾਂ ਵਿਚ ਸ਼ਰਧਾ ਪੈਦਾ ਕੀਤੀ ਜਾ ਸਕਦੀ ਸੀ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜੀਵਨ-ਬਿਰਤਾਂਤ ਨੂੰ ਅੰਕਿਤ ਕਰਨ ਵਾਲੇ ਸਾਖੀਕਾਰ ਕਰਾਮਾਤਾਂ ਦੇ ਮਾਧਿਅਮ ਦੁਆਰਾ ਗੁਰੂ ਨਾਨਕ ਦੇਵ ਜੀ ਦੀ ਦੈਵੀ ਸ਼ਕਤੀ ਨੂੰ ਪ੍ਰਮਾਣਿਤ ਕਰਨ ਦਾ

ਜਤਨ ਕਰਦੇ ਹਨ। ਸਾਖੀਕਾਰਾਂ ਦੀ ਧਾਰਨਾ ਸੀ ਕਿ ਜਿਸ ਦੀ ਕਰਾਮਾਤ ਵੱਡੀ ਹੈ, ਉਸ ਦੀ ਅਧਿਆਤਮਕਤਾ ਵੀ ਉਚੇਰੀ ਹੈ। ਸਾਧਾਰਣ ਵਿਅਕਤੀ ਕਰਾਮਾਤ ਸਿਰਜਣ ਦੇ ਯੋਗ ਨਹੀਂ ਹੁੰਦਾ, ਪਰੰਤੂ ਜਿਸ ਮਹਾਂਪੁਰਖ ਦਾ ਪੌਣ-ਪਾਣੀ, ਅਗਨੀ ਤੇ ਕਾਲ ਉਪਰ ਅਖ਼ਤਿਆਰ ਹੈ, ਉਹ ਰੱਬ ਦੇ ਸਮਾਨ ਹੁੰਦਾ ਹੈ। ਇਸ ਤਰ੍ਹਾਂ ਜਨਮਸਾਖੀਆਂ ਗੁਰੂ ਨਾਨਕ ਦੇਵ ਜੀ ਨੂੰ ਰੱਬ ਦੇ ਸਮਾਨ ਸਿੱਧ ਕਰਦੀਆਂ ਹਨ। (**ਖੋਜ ਪੱਤ੍ਰਿਕਾ : ਪੁਰਾਤਨ ਵਾਰਤਕ ਵਿਸ਼ੇਸ਼ ਅੰਕ**, ਪੰਨਾ 45)

ਜਨਮਸਾਖੀ ਪਰੰਪਰਾ ਵਿਚ ਇਤਿਹਾਸ ਅਤੇ ਸਾਹਿਤ ਦਾ ਸੁਮਿਸ਼ਰਣ ਹੁੰਦਾ ਹੈ। ਇਸ ਵਿਚ ਪੰਜਾਬੀ ਵਾਰਤਕ ਦੇ ਹੋਰ ਕਈ ਰੂਪਾਂ ਦੇ ਬੀਜ ਵੀ ਛਿਪੇ ਹੋਏ ਹਨ। ਸਾਖੀਆਂ ਵਿਚ ਜੀਵਨੀ ਸਾਹਿਤ, ਸਫ਼ਰਨਾਮਾ, ਕਹਾਣੀ ਅਤੇ ਵਿਅਕਤੀ-ਚਿਤਰ ਆਦਿ ਆਧੁਨਿਕ ਰੂਪਾਕਾਰਾਂ ਦੇ ਨਕਸ਼ ਸਾਂਭੇ ਹੋਏ ਹਨ। ਸਾਖੀਕਾਰ ਕਥਾਨਕ ਅਤੇ ਪਾਤਰ-ਚਿਤਰਣ ਦੀਆਂ ਜ਼ਰੂਰਤਾਂ ਪ੍ਰਤੀ ਵੀ ਸਜਗ ਦਿਖਾਈ ਦਿੰਦੇ ਹਨ। ਇਹਨਾਂ ਵਿਚ ਗੁਰੂ ਨਾਨਕ ਦੇਵ ਜੀ, ਭਾਈ ਮਰਦਾਨਾ, ਸੱਜਣ ਠੱਗ, ਦੂਨੀ ਚੰਦ, ਸ਼ੇਖ਼ ਬ੍ਰਹਮ, ਸ਼ਾਹ ਸ਼ਰਫ਼ ਆਦਿਕ ਇਤਿਹਾਸਕ ਵਿਅਕਤੀਆਂ ਦੇ ਚਰਿੱਤਰ ਬੜੇ ਸੁਚੱਜੇ ਢੰਗ ਨਾਲ ਉਸਾਰੇ ਗਏ ਹਨ। ਜਨਮਸਾਖੀਆਂ ਵਿਚ ਪੇਸ਼ ਹੋਈ ਗੱਦ-ਸ਼ੈਲੀ ਪੂਰੀ ਤਰ੍ਹਾਂ ਨਾਲ ਪਰਿਪੱਕ ਹੈ। ਤਕਨੀਕੀ ਪੱਖ ਤੋਂ ਵਾਚਿਆਂ ਇਸ ਗੱਦ ਦੀ ਸ਼ਬਦ-ਚੋਣ ਸੁਧਰੀ, ਵਾਕ ਗਠੇ ਹੋਏ, ਲਿਖਣ ਢੰਗ ਨਾਟਕੀ ਅਤੇ ਸ਼ੈਲੀ ਵਾਰਤਾਲਾਪੀ ਹੈ। ਅਨੁਪ੍ਰਾਸ-ਯੁਕਤ ਨਿੱਕੇ-ਨਿੱਕੇ ਵਾਕ, ਕਾਵਿ-ਮਈ ਰੰਗਣ, ਸ਼ਬਦਾਂ ਦੀ ਸੰਗੀਤਾਤਮਕ ਗੋਂਦ, ਰਵਾਨੀ, ਸੰਜਮ ਅਤੇ ਸਰਲਤਾ ਜਨਮਸਾਖੀਆਂ ਵਿਚ ਰੂਪਮਾਨ ਹੋਈ ਗੱਦ-ਸ਼ੈਲੀ ਦੇ ਕੁਝ ਪ੍ਰਮੁੱਖ ਗੁਣ-ਲੱਛਣ ਹਨ।

ਸਾਖੀ ਸਾਹਿਤ ਗੁਰੂ ਨਾਨਕ ਦੇਵ ਜੀ ਅਤੇ ਹੋਰ ਭਗਤਾਂ ਨਾਲ ਸ਼ੁਰੂ ਹੁੰਦਾ ਹੈ। ਪੰਜਾਬੀ ਵਿਚ ਲਿਖੀਆਂ ਗਈਆਂ ਕੁਝ ਇਕ ਪ੍ਰਮੁੱਖ ਸਾਖੀਆਂ ਇਹ ਹਨ :

(i) ਪੁਰਾਤਨ ਜਨਮਸਾਖੀ (ਸੰਪਾ. ਭਾਈ ਵੀਰ ਸਿੰਘ)

(ii) ਸੋਢੀ ਮਿਹਰਬਾਨ ਵਾਲੀ ਜਨਮਸਾਖੀ (ਸੰਪਾ. ਡਾ. ਕਿਰਪਾਲ ਸਿੰਘ)

(iii) ਆਦਿ ਸਾਖੀਆਂ ਗੁਰੂ ਨਾਨਕ ਕੀਆਂ (ਸੰਪਾ. ਡਾ. ਪਿਆਰ ਸਿੰਘ)

(iv) ਭਾਈ ਬਾਲੇ ਵਾਲੀ ਜਨਮਸਾਖੀ (ਸੰਪਾ. ਸ਼ਮਸ਼ੇਰ ਸਿੰਘ ਅਸ਼ੋਕ)

(v) ਜਨਮਸਾਖੀ ਭਗਤ ਕਬੀਰ ਜੀ (ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ)

(vi) ਸਤਿਗੁਰੂ ਜੀ ਦੇ ਮੁਹਿ ਦੀਆਂ ਸਾਖੀਆਂ, ਪ੍ਰਾਚੀਨ ਜਨਮਸਾਖੀ ਅਤੇ ਪੀ.ਬੀ-40 ਆਦਿਕ।

ਸਿੱਖ ਜਗਤ ਵਿਚ 'ਪੁਰਾਤਨ (ਵਲਾਇਤ ਵਾਲੀ) ਜਨਮਸਾਖੀ', 'ਭਾਈ ਬਾਲਾ ਵਾਲੀ ਜਨਮਸਾਖੀ' ਅਤੇ 'ਭਾਈ ਮਨੀ ਸਿੰਘ ਵਾਲੀ ਜਨਮਸਾਖੀ' ਕਾਫ਼ੀ ਪੁਰਾਣੇ ਸਮੇਂ ਤੋਂ ਚਰਚਿਤ ਅਤੇ ਪ੍ਰਸਿੱਧ ਹਨ। ਬਾਅਦ ਵਿਚ 'ਸੋਢੀ ਮਿਹਰਬਾਨ ਵਾਲੀ ਜਨਮਸਾਖੀ', 'ਆਦਿ ਸਾਖੀਆਂ', 'ਇੰਡੀਆ ਆਫ਼ਿਸ ਲੰਡਨ ਵਾਲੀ (ਪੀ.ਬੀ. 40) ਜਨਮਸਾਖੀ' ਵੀ ਇਸ ਪਰੰਪਰਾ ਵਿਚ ਸ਼ਾਮਲ ਹੋ ਗਈਆਂ। ਦੋ ਹੋਰ ਸਾਖੀਆਂ 'ਪ੍ਰਾਚੀਨ ਜਨਮਸਾਖੀ' (ਸੰਪਾ.

ਸੇਵਾ ਸਿੰਘ) ਅਤੇ 'ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' (ਸੰਪਾ. ਸ਼ਮਸ਼ੇਰ ਸਿੰਘ ਅਸ਼ੋਕ) ਵੀ ਪੰਜਾਬੀ ਸਾਹਿਤ-ਖੇਤਰ ਵਿਚ ਘੁੰਮ ਰਹੀਆਂ ਹਨ। ਇਹਨਾਂ ਜਨਮਸਾਖੀਆਂ ਦੇ ਸਰੂਪ ਬਾਰੇ ਚਰਚਾ ਕਰਦਾ ਹੋਇਆ ਸ. ਅਸ਼ੋਕ ਲਿਖਦਾ ਹੈ ਕਿ ਪਹਿਲੇ-ਪਹਿਲ 'ਪੁਰਾਤਨ ਜਨਮਸਾਖੀ' ਵਿਚ ਕੇਵਲ 15-20 ਸਾਖੀਆਂ ਹੀ ਸਨ ਪਰ ਬਾਅਦ ਵਿਚ ਕੁਝ ਹੋਰ ਸਾਖੀਆਂ ਰਲ ਜਾਣ ਕਰਕੇ ਇਹਨਾਂ ਦੀ ਗਿਣਤੀ 25-30 ਤਕ ਪਹੁੰਚ ਗਈ। ਇਹਨਾਂ 30 ਸਾਖੀਆਂ ਦਾ ਇਕ ਹੱਥਲਿਖਤ ਨੁਸਖ਼ਾ (1758 ਬਿਕ੍ਰਮੀ) ਮਹਾਰਾਜਾ ਪਟਿਆਲਾ ਦੀ ਮੋਤੀ ਬਾਗ਼ ਵਾਲੀ ਲਾਇਬਰੇਰੀ ਵਿਚ ਸੁਰੱਖਿਅਤ ਹੈ। ਇਹੋ ਜਿਹੀ ਇਕ ਜਨਮਸਾਖੀ ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ ਵਿਚ ਵੀ ਮੌਜੂਦ ਹੈ। 'ਪੁਰਾਤਨ ਜਨਮਸਾਖੀ' ਦੀ ਇਕ ਫ਼ੋਟੋ ਕਾਪੀ ਲੰਡਨ ਤੋਂ ਮੰਗਵਾ ਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ 1969 ਈ. ਵਿਚ ਪ੍ਰਕਾਸ਼ਿਤ ਕੀਤੀ ਗਈ। 'ਪੁਰਾਤਨ ਜਨਮਸਾਖੀ' ਦੇ ਇਹਨਾਂ ਨੁਸਖ਼ਿਆਂ ਤੋਂ ਬਾਅਦ ਹੋਰ ਹੱਥ-ਲਿਖਤ ਨੁਸਖ਼ੇ ਵੀ ਪੰਜਾਬੀ ਪਾਠਕਾਂ ਦੇ ਸਾਹਮਣੇ ਆਏ ਹਨ।

'ਵਲਾਇਤ ਵਾਲੀ ਪੁਰਾਤਨ ਜਨਮਸਾਖੀ' ਅਤੇ 'ਹਾਫ਼ਿਜ਼ਾਬਾਦ ਵਾਲੀ ਜਨਮਸਾਖੀ' (57-57 ਸਾਖੀਆਂ) ਦੇ ਦੋ ਵੱਖ-ਵੱਖ ਸੰਗ੍ਰਹਿ ਪ੍ਰਕਾਸ਼ਿਤ ਹੋ ਚੁੱਕੇ ਹਨ। 'ਵਲਾਇਤ ਵਾਲੀ ਜਨਮਸਾਖੀ' ਦੀ ਭੂਮਿਕਾ ਵਿਚ ਪ੍ਰੋ. ਗੁਰਮੁਖ ਸਿੰਘ ਨੇ ਲਿਖਿਆ ਹੈ ਕਿ ਇਹ ਜਨਮਸਾਖੀ ਉਨ੍ਹੀਵੀਂ ਸਦੀ ਦੇ ਆਰੰਭ ਵਿਚ ਮਿ. ਕੋਲਬਰੁਕ ਨੂੰ ਪ੍ਰਾਪਤ ਹੋਈ ਸੀ। ਇਹੋ ਜਨਮਸਾਖੀ 1877 ਈ. ਨੂੰ ਡਾ. ਅਰਨੈਸਟ ਟਰੰਪ ਨੇ 'ਅੰਗਰੇਜ਼ੀ ਆਦਿ ਗ੍ਰੰਥ' ਦੇ ਮੁੱਢ ਵਿਚ ਅਨੁਵਾਦ ਕਰ ਕੇ ਛਾਪੀ ਸੀ ਅਤੇ ਇਸੇ ਜਨਮਸਾਖੀ ਨੂੰ ਹਾਫ਼ਿਜ਼ਾਬਾਦ ਵਾਲੀ ਜਨਮਸਾਖੀ ਨਾਲ ਮੇਲ ਕੇ 1883 ਈ. ਵਿਚ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਨੇ ਅਤੇ 1885 ਈ. ਵਿਚ ਮੈਕਸ ਆਰਥਰ ਮੈਕਾਲਿਫ਼ ਨੇ ਗੁਲਸ਼ਨਿ-ਪੰਜਾਬ ਪ੍ਰੈਸ ਰਾਵਲਪਿੰਡੀ ਤੋਂ ਪੱਥਰ ਦੇ ਛਾਪੇ ਨਾਲ ਪ੍ਰਕਾਸ਼ਿਤ ਕਰਵਾਇਆ ਸੀ। ਭਾਈ ਵੀਰ ਸਿੰਘ ਦੁਆਰਾ ਸੰਪਾਦਿਤ 'ਪੁਰਾਤਨ ਜਨਮਸਾਖੀ' (1926 ਈ.) ਇਸੇ ਵਲਾਇਤ ਵਾਲੀ ਅਤੇ ਹਾਫ਼ਿਜ਼ਾਬਾਦ ਵਾਲੀ ਜਨਮਸਾਖੀ ਦਾ ਹੀ ਇਕ ਪ੍ਰਤਿਰੂਪ ਹੈ। ਸ. ਕਰਮ ਸਿੰਘ ਹਿਸਟੋਰੀਅਨ ਨੇ ਅੰਦਰਲੀਆਂ ਗਵਾਹੀਆਂ ਦੇ ਆਧਾਰ ਉੱਤੇ 'ਪੁਰਾਤਨ ਜਨਮਸਾਖੀ' ਦਾ ਰਚਨਾ-ਕਾਲ 1635 ਈ. ਸਿੱਧ ਕੀਤਾ ਹੈ ਪਰ ਡਾ. ਪਿਆਰ ਸਿੰਘ ਅਨੁਸਾਰ ਇਹ ਵਰ੍ਹਾ ਇਸ ਜਨਮਸਾਖੀ ਦਾ ਰਚਨਾ-ਵਰ੍ਹਾ ਨਹੀਂ ਬਲਕਿ ਸੰਕਲਨ-ਵਰ੍ਹਾ ਹੈ। 'ਭਾਈ ਬਾਲਾ ਵਾਲੀ ਜਨਮਸਾਖੀ' ਦੇ ਕਰਤਾ ਨੇ ਆਪਣੀ ਜਨਮਸਾਖੀ ਨੂੰ ਰਚਣ ਦਾ ਵਰ੍ਹਾ 1525 ਈ. ਦੱਸਿਆ ਹੈ, ਜੋ ਤੱਥਾਂ ਦੀ ਰੌਸ਼ਨੀ ਵਿਚ ਨਿਭਦਾ ਨਹੀਂ ਹੈ। ਅਸਲ ਵਿਚ ਇਹ ਜਨਮਸਾਖੀ ਵੀ ਸਤਾਰ੍ਹਵੀਂ ਸਦੀ ਵਿਚ ਰਚੀ ਗਈ। ਜਨਮਸਾਖੀਆਂ ਦੇ ਲਿਖਣ ਦੀ ਤਰਤੀਬ ਇਸ ਪ੍ਰਕਾਰ ਬਣਦੀ ਹੈ : 1. ਵਲਾਇਤ ਵਾਲੀ ਜਨਮਸਾਖੀ, 2. ਭਾਈ ਬਾਲਾ ਵਾਲੀ ਜਨਮਸਾਖੀ, 3. ਮਿਹਰਬਾਨ ਵਾਲੀ ਜਨਮਸਾਖੀ, 4. ਆਦਿ ਸਾਖੀਆਂ, 5. ਪੀ.ਬੀ. 40, ਅਤੇ 6. ਭਾਈ ਮਨੀ ਸਿੰਘ ਵਾਲੀ ਜਨਮਸਾਖੀ। ਜਨਮਸਾਖੀਆਂ ਪੁਰਾਤਨ ਪੰਜਾਬੀ ਵਾਰਤਕ ਦੇ ਆਰੰਭ ਦੀਆਂ ਸੂਚਕ ਹਨ। ਇਹਨਾਂ ਦੀ ਰਚਨਾ ਦੁਆਰਾ ਪੰਜਾਬੀ ਵਾਰਤਕ

ਦੀ ਪਰੰਪਰਾ ਦਾ ਮੁੱਢ ਬੱਝਦਾ ਹੈ ਜੋ ਸਹਿਜੇ-ਸਹਿਜੇ ਵਿਕਾਸ ਕਰ ਕੇ ਅਨੇਕ ਨਵੇਂ ਰੂਪਾਕਾਰਾਂ ਦੀ ਉਤਪਤੀ ਦਾ ਕਾਰਨ ਬਣਦਾ ਹੈ। ਪੁਰਾਤਨ ਪੰਜਾਬੀ ਵਾਰਤਕ ਵਿਚ ਜਨਮਸਾਖੀਆਂ ਦਾ ਸ਼੍ਰੋਮਣੀ ਸਥਾਨ ਹੈ।

## ਸਾਧ/ਸਾਧੂ

'ਸਾਧ' ਦੇ ਅਰਥ ਹਨ : ਜੋ ਪਰਾਏ ਕਾਰਜ ਨੂੰ ਸਿੱਧ ਕਰੇ ਅਰਥਾਤ ਪਰਉਪਕਾਰੀ, ਉੱਤਮ, ਸ੍ਰੇਸ਼ਠ ਅਤੇ ਭਲਾ ਲੋਕ। ਇਸ ਸ਼ਬਦ ਦੇ ਕੁਝ ਹੋਰ ਪ੍ਰਾਸੰਗਿਕ ਅਰਥ ਇਸ ਪ੍ਰਕਾਰ ਹਨ : ਮਨੋਹਰ, ਸੁੰਦਰ, ਕੁਲੀਨ, ਯੋਗ ਅਤੇ ਲਾਇਕ ਆਦਿ। ਇਸ ਸ਼ਬਦ ਤੋਂ ਸਾਧਕ, ਸਾਧਨਾ ਅਤੇ ਸਾਧੀ ਆਦਿ ਸ਼ਬਦ ਬਣੇ ਹਨ। ਗੁਰਬਾਣੀ ਵਿਚ ਸਾਧਸੰਗਤ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਦੂਜੀ ਅਸ਼ਟਪਦੀ ਵਿਚ 'ਸਾਧ ਜਨ' ਦੀ ਅਚਰਜ ਕਥਾ ਨੂੰ ਬਿਆਨ ਕਰਦੇ ਹਨ : **ਸੁਨਿ ਮੀਤਾ ਨਾਨਕੁ ਬਿਨਵੰਤਾ॥ ਸਾਧ ਜਨਾ ਕੀ ਅਚਰਜ ਕਥਾ॥** (ਪੰਨਾ 271) ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸਾਧ ਦੀ ਸੰਗਤ ਵਿਚ ਰਹਿਣ ਨਾਲ ਮਨ ਉੱਜਲ ਹੋ ਜਾਂਦਾ ਹੈ, ਅਭਿਮਾਨ ਮਿਟ ਜਾਂਦਾ ਹੈ, ਸੁਗਿਆਨ ਦੀ ਪ੍ਰਾਪਤੀ ਹੁੰਦੀ ਹੈ, ਪ੍ਰਭੂ ਨਾਲ ਨਿਕਟਤਾ ਪੈਦਾ ਹੋ ਜਾਂਦੀ ਹੈ, ਨਾਮ ਰਤਨ ਦੀ ਦਾਤ ਮਿਲ ਜਾਂਦੀ ਹੈ ਅਤੇ ਪੰਜ ਵਿਕਾਰਾਂ ਉਪਰ ਵਸੀਕਾਰ ਹੋ ਜਾਂਦਾ ਹੈ। ਆਪ ਦਾ ਫ਼ੁਰਮਾਨ ਹੈ ਕਿ ਸਾਧ ਦੀ ਮਹਿਮਾ ਨੂੰ ਕੋਈ ਵੀ ਵਿਅਕਤੀ ਬਿਆਨ ਨਹੀਂ ਕਰ ਸਕਦਾ ਕਿਉਂਕਿ ਉਸ ਦੀ ਸ਼ੋਭਾ ਹਰੀ ਦੇ ਤੁੱਲ ਪਹੁੰਚ ਜਾਂਦੀ ਹੈ। (**ਸ਼ਬਦਾਰਥ**, ਪੋਥੀ ਪਹਿਲੀ, ਪੰਨਾ 271) ਦੇਖੋ :

> **ਸਾਧ ਕੈ ਸੰਗਿ ਪਾਏ ਨਾਮ ਰਤਨੁ ॥**
> **ਸਾਧ ਕੈ ਸੰਗਿ ਏਕ ਊਪਰਿ ਜਤਨੁ ॥**
> **ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥**
> **ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥**

*(ਗਉੜੀ ਸੁਖਮਨੀ, ਪੰਨਾ ੨੭੧)*

ਇਸੇ ਅਸ਼ਟਪਦੀ ਵਿਚ ਆਪ ਫ਼ੁਰਮਾਉਂਦੇ ਹਨ ਕਿ ਸਾਧ ਦੀ ਸੰਗਤ ਵਿਚ ਰਹਿਣ ਨਾਲ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ, ਵਿਅਕਤੀ ਅਜਰੁ ਨੂੰ ਜਰਨਾ ਸਿੱਖ ਜਾਂਦਾ ਹੈ। ਉਸ ਦੀ ਸੰਗਤ ਵਿਚ ਰਹਿਣ ਨਾਲ ਪੂਰੀ ਕੁਲ ਤਰ ਜਾਂਦੀ ਹੈ, ਮਿੱਤਰਾਂ ਅਤੇ ਪੂਰੇ ਪਰਿਵਾਰ ਦਾ ਪਾਰ-ਉਤਾਰਾ ਹੋ ਜਾਂਦਾ ਹੈ ਕਿਉਂਕਿ ਸਾਧ ਪਾਪ-ਹਰਤਾ ਹੈ। ਸਾਧ ਦੀ ਸੰਗਤ ਵਿਚ ਰਹਿਣ ਕਾਰਨ ਕਿਸੇ ਵਸਤੂ ਦੀ ਪ੍ਰਾਪਤੀ ਲਈ ਘਾਲਣਾ ਨਹੀਂ ਘਾਲਣੀ ਪੈਂਦੀ, ਸਭ ਕੁਝ ਆਪਣੇ ਆਪ ਪ੍ਰਾਪਤ ਹੋ ਜਾਂਦਾ ਹੈ; ਇਥੋਂ ਤਕ ਕਿ ਨਰਕਾਂ ਦਾ ਵੀ ਡਰ ਨਹੀਂ ਰਹਿੰਦਾ। ਆਪ ਫ਼ੁਰਮਾਉਂਦੇ ਹਨ ਕਿ ਸਾਧ ਅਤੇ ਪ੍ਰਭੂ ਵਿਚ ਕੋਈ ਭਿੰਨਤਾ ਨਹੀਂ ਹੈ। ਦੇਖੋ :

> **ਸਾਧ ਕੀ ਮਹਿਮਾ ਬੇਦ ਨ ਜਾਨਹਿ ॥**
> **ਜੇਤਾ ਸੁਨਹਿ ਤੇਤਾ ਬਖਿਆਨਹਿ ॥**

ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥
ਸਾਧ ਕੀ ਉਪਮਾ ਰਹੀ ਭਰਪੂਰਿ ॥
ਸਾਧ ਕੀ ਸੋਭਾ ਕਾ ਨਾਹੀ ਅੰਤ ॥
ਸਾਧ ਕੀ ਸੋਭਾ ਸਦਾ ਬੇਅੰਤ ॥
ਸਾਧ ਕੀ ਸੋਭਾ ਊਚ ਤੇ ਊਚੀ ॥
ਸਾਧ ਕੀ ਸੋਭਾ ਮੂਚ ਤੇ ਮੂਚੀ ॥
ਸਾਧ ਕੀ ਸੋਭਾ ਸਾਧ ਬਨਿ ਆਈ ॥
ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥

*(ਗਉੜੀ ਸੁਖਮਨੀ, ਪੰਨਾ ੨੭੨)*

ਇਕ ਹੋਰ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸਾਧਸੰਗਤ ਵਿਚੋਂ ਹਰੀ-ਨਾਮ ਦਾ ਖ਼ਜ਼ਾਨਾ ਮਿਲ ਜਾਂਦਾ ਹੈ। ਜਿਹੜਾ ਵਿਅਕਤੀ ਸਾਧੂ ਜਨਾਂ ਦੀ ਚਰਨ-ਧੂੜੀ ਵਿਚ ਹਰ ਰੋਜ਼ ਇਸ਼ਨਾਨ ਕਰਦਾ ਹੈ, ਉਸ ਦੇ ਜਨਮਾਂ-ਜਨਮਾਂਤਰਾਂ ਦੇ ਪਾਪ ਦੂਰ ਹੋ ਜਾਂਦੇ ਹਨ। ਆਪ ਵਿਅਕਤੀ ਨੂੰ ਇਹ ਉਪਦੇਸ਼ ਦਿੰਦੇ ਹਨ ਕਿ ਇਧਰ-ਉਧਰ ਭਟਕਣ ਦੀ ਬਜਾਇ ਸਭ ਕੁਝ ਤਿਆਗ ਕੇ ਸਾਧੂ ਜਨਾਂ ਦੀ ਸ਼ਰਨ ਵਿਚ ਚਲੇ ਜਾਉ :

ਸਾਧਸੰਗਤਿ ਨਿਧਿ ਹਰਿ ਕੋ ਨਾਮ ॥
ਸੰਗਿ ਸਹਾਈ ਜੀਅ ਕੈ ਕਾਮ ॥੧॥ ਰਹਾਉ ॥
ਸੰਤ ਰੇਨੁ ਨਿਤਿ ਮਜਨੁ ਕਰੈ ॥
ਜਨਮ ਜਨਮ ਕੇ ਕਿਲਬਿਖ ਹਰੈ ॥੧॥
ਸੰਤ ਜਨਾ ਕੀ ਊਚੀ ਬਾਨੀ ॥
ਸਿਮ੍ਰਿ ਸਿਮਰਿ ਤਰੇ ਨਾਨਕ ਪ੍ਰਾਨੀ ॥੨॥

*(ਕਾਨੜਾ ਮਹਲਾ ੫, ਪੰਨਾ ੧੩੦੦)*

(ਸੰਤ ਰੇਨੁ—ਸੰਤਾਂ ਦੀ ਚਰਨ ਧੂੜ। ਮਜਨੁ—ਇਸ਼ਨਾਨ। ਕਿਲਬਿਖ—ਪਾਪ।)

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਸਾਧਸੰਗਤ ਅਤੇ ਪ੍ਰਭੂ ਦੀ ਭਗਤੀ ਤੋਂ ਬਿਨਾਂ ਕਿਧਰੇ ਵੀ ਸੱਚ ਦੀ ਪ੍ਰਾਪਤੀ ਨਹੀਂ ਹੋ ਸਕਦੀ :

ਭਗਤਿ ਬਿਨੁ ਬਿਰਥੇ ਜਨਮੁ ਗਇਓ ॥
ਸਾਧਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥੧॥ ਰਹਾਉ ॥

*(ਗਉੜੀ ਕਬੀਰ ਜੀ, ਪੰਨਾ ੩੩੬)*

ਭਗਤ ਰਵਿਦਾਸ ਜੀ ਦਾ ਕਥਨ ਹੈ ਕਿ ਸਾਧਸੰਗਤ ਵਿਚ ਜਾਣ ਤੋਂ ਬਿਨਾਂ ਮਨ ਵਿਚ ਪ੍ਰੇਮ ਨਹੀਂ ਉਪਜਦਾ ਅਤੇ ਪ੍ਰੇਮ ਤੋਂ ਬਿਨਾਂ ਭਗਤੀ ਨਹੀਂ ਕੀਤੀ ਜਾ ਸਕਦੀ। ਇਸ ਕਾਰਨ ਸਾਧਸੰਗਤ ਦਾ ਮਹੱਤਵ ਨਿਰਵਿਵਾਦ ਹੈ :

ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥

ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥

*(ਧਨਾਸਰੀ ਭਗਤ ਰਵਿਦਾਸ ਜੀ, ਪੰਨਾ ੬੯੪)*

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ ਸਾਧਸੰਗਤ ਦੀ ਪ੍ਰਾਪਤੀ ਕਿਸੇ ਵੱਡੇ ਭਾਗਾਂ ਵਾਲੇ ਵਿਅਕਤੀ ਨੂੰ ਹੁੰਦੀ ਹੈ। ਇਸ ਕਾਰਨ ਸਾਧਸੰਗਤ ਨੂੰ ਛੱਡ ਕੇ ਹੋਰ ਕਿਧਰੇ ਇਧਰ-ਉਧਰ ਨਹੀਂ ਜਾਣਾ ਚਾਹੀਦਾ :

ਅੰਮ੍ਰਿਤੁ ਰਸਨਾ ਪੀਉ ਪਿਆਰੀ ॥
ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥੧॥ ਰਹਾਉ ॥
ਹੇ ਜਿਹਵੇ ਤੂੰ ਰਾਮ ਗੁਣ ਗਾਉ ॥
ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥
ਆਨ ਨ ਸੁਨੀਐ ਕਤਹੂੰ ਜਾਈਐ ॥
ਸਾਧਸੰਗਤਿ ਵਡਭਾਗੀ ਪਾਈਐ ॥੨॥

*(ਗਉੜੀ ਗੁਆਰੇਰੀ ਮਹਲਾ ੫, ਪੰਨਾ ੧੮੦)*

(ਤ੍ਰਿਪਤਾਰੀ—ਤ੍ਰਿਪਤ ਹੋ ਜਾਣਾ, ਰੱਜ ਜਾਣਾ। ਜਿਹਵੇ—ਹੇ ਮੇਰੀ ਜੀਭ ! ਨਿਮਖ ਨਿਮਖ—ਹਰ ਪਲ, ਹਰ ਸਮੇਂ। ਆਨ ਨ ਸੁਨੀਐ...—ਨਾ ਕੁਝ ਹੋਰ ਸੁਣੀਏ ਨਾ ਕਿਧਰੇ ਹੋਰ ਜਾਈਏ।)

ਇਕ ਹੋਰ ਸ਼ਬਦ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਰੂਪੀ ਬੀਜ ਸਾਧਸੰਗਤ ਵਿਚ ਜਾਣ ਨਾਲ ਹੀ ਲੱਗਦਾ ਹੈ ਅਤੇ ਅੰਕੁਰਿਤ ਹੁੰਦਾ ਹੈ :

ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥
ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥
ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥
ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥੨॥

*(ਨਟ ਨਾਰਾਇਣ ਮਹਲਾ ੫, ੮੭੯)*

(ਜੀਓ—ਜਿਉਂਦਾ ਹਾਂ। ਈਹਾਂ ਊਹਾ—ਇਥੇ ਉਥੇ, ਲੋਕ ਪ੍ਰਲੋਕ ਵਿਚ। ਦ੍ਰਿੜੀਓ—ਪੱਕਾ ਕਰਨਾ। ਕੁਸਲ ਖੇਮ—ਰਾਜ਼ੀ ਖ਼ੁਸ਼ੀ, ਪ੍ਰਸੰਨ। ਆਨ...ਬੀਓ—ਕੋਈ ਹੋਰ ਦੂਸਰਾ ਮਦਦ ਨਹੀਂ ਕਰ ਸਕਦਾ।)

ਗੁਰੂ ਅਰਜਨ ਦੇਵ ਜੀ ਸਾਧੂ ਨੂੰ ਪਰਿਭਾਸ਼ਿਤ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਉਹ ਸਾਧੂ/ਸੰਤ ਸੁਜਾਨ ਹੈ ਜਿਸ ਨੂੰ ਪ੍ਰਭੂ ਪ੍ਰਵਾਨ ਕਰਦਾ ਹੋਵੇ, ਹਰ ਕਿਸੇ ਨੂੰ ਸਾਧੂ/ਸੰਤ ਦੀ ਪਦਵੀ ਨਹੀਂ ਦਿੱਤੀ ਜਾ ਸਕਦੀ। ਦੇਖੋ :

ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ ॥
ਦੇਖਿ ਚਲਤ ਦਇਆਲ ਸੁਣਿ ਭਗਤ ਵਖਾਨਈ ॥
ਜੀਅ ਜੰਤ ਸਭਿ ਤੁਝੁ ਧਿਆਵਹਿ ਪੁਰਖਪਤਿ ਪਰਮੇਸਰਾ ॥
ਸਰਬ ਜਾਚਿਕ ਏਕੁ ਦਾਤਾ ਕਰੁਣਾ ਮੈ ਜਗਦੀਸਰਾ ॥

ਸਾਧੂ ਸੰਤੁ ਸੁਜਾਣੁ ਸੋਈ ਜਿਸਹਿ ਪ੍ਰਭ ਜੀ ਮਾਨਈ॥
ਬਿਨਵੰਤਿ ਨਾਨਕ ਕਰਹੁ ਕਿਰਪਾ ਸੋਇ ਤੁਝਹਿ ਪਛਾਨਈ ॥੩॥

*(ਰਾਮਕਲੀ ਮਹਲਾ ੫ ਛੰਤ, ਪੰਨਾ ੯੨੫)*

## ਸਿੱਖ/ਗੁਰਸਿੱਖ

ਸਿੱਖ ਸ਼ਬਦ ਸੰਸਕ੍ਰਿਤ 'ਸ਼ਿਸ਼ਯ' (शिष्य) ਵਿਚੋਂ ਨਿਕਲਿਆ ਹੈ, ਜਿਸ ਦੇ ਅਰਥ ਹਨ : ਚੇਲਾ, ਸ਼ਾਗਿਰਦ, ਗੁਰੂ ਦੀ ਸਿੱਖਿਆ ਨੂੰ ਮੰਨਣ ਵਾਲਾ, ਅਨੁਸਾਰੀ ਆਦਿਕ। ਸਿੱਖ ਇਕ ਧਰਮ ਦਾ ਨਾਮ ਵੀ ਹੈ। ਇਹ ਧਰਮ ਗੁਰੂ ਨਾਨਕ ਦੇਵ ਜੀ ਨੇ ਸ਼ੁਰੂ ਕੀਤਾ ਸੀ। ਉਹਨਾਂ ਤੋਂ ਬਾਅਦ ਨੌਂ ਹੋਰ ਗੁਰੂ ਸਾਹਿਬਾਨ ਹੋਏ। ਦਸਵੇਂ ਗੁਰੂ ਗੋਬਿੰਦ ਸਿੰਘ ਜੀ ਜੋਤੀ-ਜੋਤਿ ਸਮਾਉਣ ਸਮੇਂ ਸਿੱਖ ਪੰਥ ਦੀ ਅਗਵਾਈ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਦਾਨ ਕਰ ਗਏ। ਅਜ ਕੱਲ੍ਹ ਸਿੱਖਾਂ ਦੇ ਗੁਰੂ ਗ੍ਰੰਥ ਸਾਹਿਬ ਹਨ। ਸਿੱਖ ਵਿਅਕਤੀ ਨੂੰ ਇਸ ਪ੍ਰਕਾਰ ਪਰਿਭਾਸ਼ਿਤ ਕੀਤਾ ਗਿਆ ਹੈ : ਜਿਹੜਾ ਵਿਅਕਤੀ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਪੂਰਨ ਆਸਥਾ ਰੱਖਦਾ ਹੈ ਅਤੇ ਇਹਨਾਂ ਤੋਂ ਬਿਨਾਂ ਕਿਸੇ ਹੋਰ ਗੁਰੂ, ਦੇਵੀ, ਦੇਵਤੇ ਜਾਂ ਪੀਰ-ਪੈਗ਼ੰਬਰ ਵਿਚ ਵਿਸ਼ਵਾਸ ਨਹੀਂ ਰੱਖਦਾ, ਉਹ ਸਿੱਖ ਹੈ। ਗੁਰਸਿੱਖ ਵਿਅਕਤੀ ਪਰਮਾਤਮਾ ਨਾਲ ਲਿਵ ਜੋੜ ਕੇ ਉਸ ਦਾ ਸਿਮਰਨ ਕਰਦਾ ਹੈ, ਸਾਰੇ ਮਨੁੱਖਾਂ ਨੂੰ ਇਕੋ ਪ੍ਰਭੂ ਦੀ ਸਿਰਜਣਾ ਮੰਨ ਕੇ ਆਪਣੇ ਭਾਈਆਂ ਤੁੱਲ ਸਮਝਦਾ ਹੈ। ਊਚ-ਨੀਚ ਜਾਂ ਜ਼ਾਤ-ਪਾਤ ਦਾ ਵਿਤਕਰਾ ਨਹੀਂ ਕਰਦਾ, ਗ੍ਰਿਹਸਥ ਧਰਮ ਦਾ ਧਾਰਨੀ ਹੁੰਦਾ ਹੈ, ਦਸਾਂ ਨਹੁੰਆਂ ਦੀ ਕਿਰਤ ਕਰਦਾ ਹੈ, ਪਰਾਇਆ ਹੱਕ ਨਹੀਂ ਖਾਂਦਾ, ਆਪਣੀ ਕਿਰਤ-ਕਮਾਈ ਨੂੰ ਵੰਡ ਕੇ ਛਕਦਾ ਹੈ। ਜੰਤਰ, ਮੰਤਰ, ਤੰਤਰ ਅਤੇ ਕਰਮ-ਕਾਂਡਾਂ ਵਿਚ ਵਿਸ਼ਵਾਸ ਨਹੀਂ ਰੱਖਦਾ ਅਤੇ ਗੁਰਮਤਿ ਅਨੁਸਾਰ ਆਪਣਾ ਜੀਵਨ ਜਿਉਂਦਾ ਹੈ।

ਗੁਰੂ ਰਾਮਦਾਸ ਜੀ ਨੇ ਗੁਰਸਿੱਖ ਦੇ ਨਿੱਤ-ਕਰਮ ਦਾ ਨਕਸ਼ਾ ਖਿੱਚਦਿਆਂ ਹੋਇਆਂ ਫ਼ੁਰਮਾਇਆ ਹੈ ਕਿ ਗੁਰਸਿੱਖ ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦਾ ਸਿਮਰਨ ਕਰਦਾ ਹੈ। ਇਸ਼ਨਾਨ ਕਰਨ ਉਪਰਤ ਕਿਰਤ-ਕਮਾਈ ਕਰਦਾ ਹੈ, ਗੁਰੂ ਦੇ ਉਪਦੇਸ਼ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ। ਉਹ ਨਾ ਕੇਵਲ ਆਪ ਨਾਮ ਜਪਦਾ ਹੈ ਬਲਕਿ ਆਪਣੇ ਸੰਗੀਆਂ-ਸਾਥੀਆਂ ਨੂੰ ਵੀ ਹਰਿ ਨਾਮ ਨਾਲ ਜੁੜਨ ਦੀ ਪ੍ਰੇਰਨਾ ਕਰਦਾ ਹੈ। ਦੇਖੋ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ

ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

*(ਮਹਲਾ ੪, ਪੰਨਾ ੩੦੫-੦੬)*

ਗੁਰਬਾਣੀ ਵਿਚ ਗੁਰੂ ਦਾ ਮਹੱਤਵ ਸਪੱਸ਼ਟ ਹੈ ਕਿਉਂਕਿ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਭੂ ਦੀ ਪ੍ਰਾਪਤੀ ਜਾਂ ਸਾਖਿਆਤਕਾਰ ਹੋ ਸਕਦਾ ਹੈ। ਇਸ ਲਈ ਸਿੱਖ ਨੂੰ ਗੁਰੂ ਉਪਰ ਪੂਰਨ ਵਿਸ਼ਵਾਸ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ। ਪਰ ਗੁਰਬਾਣੀ ਇਕ ਸੱਚੇ ਸਿੱਖ ਅਤੇ ਸਤਿਗੁਰੂ ਵਿਚ ਕੋਈ ਦਰਜਾਬੰਦੀ ਨਹੀਂ ਕਰਦੀ। ਗੁਰਮਤਿ ਵਿਚ ਕਿਸੇ ਪ੍ਰਕਾਰ ਦੀ ਕੋਈ ਦਰਜਾਬੰਦੀ ਹੈ ਹੀ ਨਹੀਂ। ਇਸ ਪ੍ਰਕਾਰ ਸਿੱਖ ਅਤੇ ਸਤਿਗੁਰੂ ਨੂੰ ਸਮਾਨ ਦਰਸਾਇਆ ਗਿਆ ਹੈ ਅਤੇ ਕਈ ਥਾਵਾਂ ਉਪਰ ਗੁਰੂ ਅਤੇ ਪਰਮੇਸ਼ਰ ਨੂੰ ਵੀ ਇਕੋ ਜੈਸਾ ਮਹੱਤਵ ਦਿੱਤਾ ਗਿਆ ਹੈ। ਇਸ ਪ੍ਰਸੰਗ ਵਿਚ ਗੁਰੂ ਰਾਮਦਾਸ ਜੀ ਦਾ ਇਕ ਕਥਨ ਉਲੇਖਯੋਗ ਹੈ :

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥

*(ਛੰਤ ਮਹਲਾ ੪, ਪੰਨਾ ੪੪੪)*

(ਮੰਤੁ—ਮੰਤਰ। ਸੁਭਾਏ—ਸਹਿਜ ਸੁਭਾਵਿਕ।)

ਗੁਰਸਿੱਖਾਂ ਦੇ ਲੱਛਣ ਨਿਰਧਾਰਿਤ ਕਰਦੇ ਹੋਏ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਗੁਰਸਿੱਖ ਵਿਅਕਤੀ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ, ਉਸ ਦਾ ਭਾਣਾ ਮੰਨਦਾ ਹੈ। ਭਾਣੇ ਵਿਚ ਰਹਿਣ ਵਾਲੇ ਗੁਰਸਿੱਖਾਂ ਦਾ ਮਰਤਬਾ ਬੜਾ ਉੱਚਾ ਹੋ ਜਾਂਦਾ ਹੈ; ਉਹ ਪ੍ਰਭੂ ਦੀ ਪ੍ਰਾਪਤੀ ਕਰ ਲੈਂਦੇ ਹਨ। ਦੇਖੋ :

ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥
ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਗੁਰ ਨਾਨਕ ਮਿਲਿਆ ਆਇ ॥
ਜਮਕੰਕਰ ਮਾਰਿ ਬਿਦਾਰਿਅਨੁ ਹਰਿ ਦਰਗਹ ਲਏ ਛਡਾਇ ॥
ਗੁਰਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥੨੭॥

*(ਸਲੋਕ ਮਹਲਾ ੪, ਪੰਨਾ ੧੪੨੪)*

(ਗਤਿ ਪਾਂਹਿ—ਮੁਕਤੀ ਮਿਲ ਜਾਣਾ। ਜਮਕੰਕਰ—ਜਮਦੂਤ। ਬਿਦਾਰਿਅਨੁ—ਪਛਾੜ ਦਿੱਤਾ। ਤੁਠਾ—ਪ੍ਰਸੰਨ ਹੋਇਆ।)

ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਗੁਰੂ ਅਤੇ ਸਿੱਖ ਦੇ ਨਿਕਟ-ਸੰਬੰਧਾਂ ਦੀ ਭਰਪੂਰ ਵਿਆਖਿਆ ਕੀਤੀ ਹੈ। ਆਪ ਫ਼ੁਰਮਾਉਂਦੇ ਹਨ ਕਿ ਗੁਰੂ ਦੀ ਸੰਗਤ ਵਿਚ ਰਹਿਣ ਨਾਲ ਸਿੱਖ ਦਾ ਪੂਰਨ ਤੌਰ 'ਤੇ ਉੱਧਾਰ ਹੋ ਜਾਂਦਾ ਹੈ। ਸਤਿਗੁਰੂ ਆਪਣੇ ਸਿੱਖ ਦੀ ਪੂਰੀ ਤਰ੍ਹਾਂ ਨਾਲ ਦੇਖ-ਭਾਲ ਕਰਦਾ ਹੈ, ਉਸ ਦੀ ਦੁਰਮਤਿ ਦੂਰ ਕਰ ਕੇ ਉਸ ਨੂੰ ਗੁਰਮਤਿ ਦੀ ਸੋਝੀ ਪ੍ਰਦਾਨ ਕਰਦਾ ਹੈ। ਉਸ ਨੂੰ ਬੰਧਨ-ਮੁਕਤ ਕਰ ਦਿੰਦਾ ਹੈ, ਉਸ ਦਾ ਲੋਕ-ਪ੍ਰਲੋਕ ਸੰਵਾਰ ਦਿੰਦਾ ਹੈ ਅਤੇ ਪ੍ਰੇਮ ਨਾਲ ਉਸ ਦਾ ਕਾਇਆ-ਕਲਪ ਕਰ ਦਿੰਦਾ ਹੈ। ਦੇਖੋ :

**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥**
**ਸੇਵਕ ਕਉ ਗੁਰੁ ਸਦਾ ਦਇਆਲ ॥**
**ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥**
**ਗੁਰ ਬਚਨੀ ਹਰਿ ਨਾਮੁ ਉਚਰੈ ॥**
**ਸਤਿਗੁਰੁ ਸਿਖ ਕੇ ਬੰਧਨ ਕਾਟੈ ॥**
**ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥**
**ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥**
**ਗੁਰ ਕਾ ਸਿਖੁ ਵਡਭਾਗੀ ਹੇ ॥**
**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥**
**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥**

*(ਸੁਖਮਨੀ, ਪੰਨਾ ੨੮੬)*

(ਪ੍ਰਤਿਪਾਲ—ਪਾਲਣਾ। ਦੁਰਮਤਿ—ਖੋਟੀ ਜਾਂ ਬੁਰੀ ਮੱਤ। ਹਿਰੈ—ਦੂਰ ਕਰਦਾ ਹੈ। ਹਾਟੈ—ਹਟ/ਰੁਕ ਜਾਂਦਾ ਹੈ। ਹਲਤ ਪਲਤ—ਲੋਕ ਪ੍ਰਲੋਕ। ਸਮਾਰੈ—ਸੰਭਾਲਦਾ, ਸੰਵਾਰਦਾ ਹੈ।)

ਗੁਰੂ ਅਮਰਦਾਸ ਜੀ ਗੁਰਸਿੱਖ ਨੂੰ ਗੁਰੂ ਦੇ ਸਨਮੁਖ ਰਹਿਣ ਦਾ ਉਪਦੇਸ਼ ਦਿੰਦੇ ਹਨ। ਉਹਨਾਂ ਅਨੁਸਾਰ ਗੁਰਸਿੱਖ ਨੂੰ ਚਾਹੀਦਾ ਹੈ ਕਿ ਉਹ ਸਦਾ ਗੁਰੂ ਦੇ ਆਸਰੇ ਰਹੇ, ਉਸ ਦੇ ਨਮਿੱਤ ਰਹੇ। ਉਹ ਗੁਰੂ ਤੋਂ ਬਗ਼ੈਰ ਹੋਰ ਕਿਸੇ ਦੀ ਸਿੱਖ-ਮੱਤ ਨਾ ਲਵੇ। ਦੇਖੋ :

**ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥**
**ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥**
**ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥**
**ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥**
**ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥**

*(ਪੰਨਾ ੯੧੯-੨੦)*

(ਸਨਮੁਖੁ—ਹਜ਼ੂਰੀ ਵਿਚ ਰਹਿਣ ਵਾਲਾ, ਗੁਰੂ ਦੀ ਇੱਛਾ ਅਨੁਸਾਰ ਕਰਮ ਕਰਨ ਵਾਲਾ। ਸਮਾਨੈ—ਯਾਦ ਰੱਖੇ। ਆਪੁ ਛਡਿ—ਹਉਮੈ ਭਾਵ ਤਿਆਗ ਕੇ। ਪਰਣੈ—ਆਸਰੇ, ਗੁਰੂ ਦੇ ਸਹਾਰੇ।)

## ਸਿੱਖ ਧਰਮ

ਸਿੱਖ ਰਹਿਤ ਮਰਯਾਦਾ ਵਿਚ 'ਸਿੱਖ' ਵਿਅਕਤੀ ਦੀ ਪਰਿਭਾਸ਼ਾ ਨਿਸ਼ਚਿਤ ਕਰਦਿਆਂ ਹੋਇਆ ਲਿਖਿਆ ਗਿਆ ਹੈ ਕਿ ਜੋ ਵਿਅਕਤੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਦੀਆਂ ਸਿੱਖਿਆਵਾਂ ਅਤੇ ਜੁਗੋ-ਜੁਗ ਅਟੱਲ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਵਿਚਾਰਧਾਰਾ, ਜੀਵਨ ਵਿਧੀਆਂ ਅਤੇ ਅਧਿਆਤਮਕ ਸਰੋਕਾਰਾਂ ਵਿਚ ਅਟੁੱਟ ਆਸਥਾ ਰੱਖਦਾ ਹੈ ਅਤੇ ਹੋਰ ਕਿਸੇ ਧਰਮ, ਸੰਪਰਦਾਇ ਜਾਂ ਕਰਮ-ਕਾਂਡ ਵਿਚ ਵਿਸ਼ਵਾਸ ਨਹੀਂ ਰੱਖਦਾ, ਉਹ ਸਿੱਖ ਹੈ। ਸਿੱਖ ਧਰਮ ਦਾ ਮਨੋਰਥ ਕਿਸੇ ਸਵਰਗ ਆਦਿ ਦੀ ਪ੍ਰਾਪਤੀ ਨਹੀਂ ਬਲਕਿ ਪਰਮਾਤਮਾ ਨਾਲ ਲਿਵ ਜੋੜ ਕੇ ਉਸ ਦਾ ਨਾਮ ਜਪ ਕੇ ਉਸ ਨਾਲ ਇਕ-ਮਿਕ ਹੋ ਜਾਣਾ ਹੈ। ਗੁਰੂ ਨਾਨਕ ਦੇਵ ਜੀ ਦੇ ਇਕ ਫ਼ੁਰਮਾਨ ਅਨੁਸਾਰ : **ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥** ਸਿੱਖ ਧਰਮ ਦਾ ਮੂਲਮੰਤਰ ਇਹ ਹੈ :

> **ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

ਅਰਥਾਤ : ਪਰਮਾਤਮਾ ਇਕ ਹੈ; ਅਵਿਨਾਸ਼ੀ ਹੈ, ਸ੍ਰਿਸ਼ਟੀ ਦਾ ਕਰਤਾ ਹੈ ਅਤੇ ਇਸ ਵਿਚ ਸਮਾਇਆ ਹੋਇਆ ਵੀ ਹੈ; ਉਹ ਨਿਰਭੈ ਅਤੇ ਨਿਰਵੈਰ ਹੈ, ਕਾਲ ਦੇ ਬੰਧਨ ਤੋਂ ਮੁਕਤ ਹੈ, ਉਹ ਜੂਨਾਂ ਵਿਚ ਨਹੀਂ ਆਉਂਦਾ ਅਤੇ ਉਸ ਨੂੰ ਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ। ਇਕ ਸਿੱਖ ਦੇ ਆਚਰਨ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ : **ਸ਼ਖ਼ਸੀ** (ਵਿਅਕਤੀਗਤ) ਅਤੇ ਸਮਾਜਕ (ਪੰਥਕ)।

(i) **ਸ਼ਖ਼ਸੀ ਆਚਰਣ** : ਵਾਹਿਗੁਰੂ ਨਾਲ ਲਿਵ ਜੋੜ ਕੇ ਸਿਮਰਨ ਕਰਨਾ, ਸਿੱਖ ਮਰਯਾਦਾ ਅਨੁਸਾਰ ਗੁਰਬਾਣੀ ਦਾ ਪਾਠ ਕਰਨਾ; ਮਨੁੱਖ ਮਾਤਰ ਨੂੰ ਜ਼ਾਤ-ਪਾਤ ਅਤੇ ਦੇਸ਼, ਨਸਲ ਦਾ ਭੇਦ ਤਿਆਗ ਕੇ ਪ੍ਰੇਮ ਕਰਨਾ ਅਤੇ ਨਿਸ਼ਕਾਮ ਸੇਵਾ ਕਰਨੀ; ਗ੍ਰਿਹਸਥ ਵਿਚ ਰਹਿ ਕੇ ਧਰਮ ਦੀ ਕਮਾਈ ਨਾਲ ਨਿਰਬਾਹ ਕਰਨਾ; ਅਵਿਦਿਆਮੂਲਕ ਕਰਮ-ਕਾਂਡਾਂ, ਛੂਤ-ਛਾਤ, ਮੰਤਰ-ਤੰਤਰ, ਮੂਰਤੀ-ਪੂਜਾ ਅਤੇ ਅਨਯ ਮਤਾਂ ਦੇ ਭਰਮ-ਜਾਲ ਨੂੰ ਤਜ ਕੇ ਗੁਰਮਤਿ ਅਨੁਸਾਰ ਚੱਲਣਾ। ਕਿਰਤ ਕਰਨਾ, ਨਾਮ ਜਪਣਾ ਅਤੇ ਵੰਡ ਛਕਣਾ।

(ii) **ਪੰਥਕ ਆਚਰਣ** : ਸਿੱਖ ਧਰਮ ਦੀ ਰਹਿਤ ਉਪਰ ਪੱਕਿਆਂ ਰਹਿਣਾ, ਕੁਰਹਿਤਾਂ ਦਾ ਤਿਆਗ ਕਰਨਾ। ਕੁਰਹਿਤਾਂ ਚਾਰ ਹਨ : 1. ਕੇਸ ਕਟਵਾਉਣਾ, 2. ਤਮਾਕੂ ਦਾ ਇਸਤੇਮਾਲ, 3. ਕੁੱਠਾ (ਮੁਸਲਮਾਨੀ ਵਿਧੀ ਨਾਲ ਜ਼ਿਬਾਹ ਕੀਤਾ ਹੋਇਆ ਮਾਸ) ਵਰਤਣਾ, 4. ਪਰ-ਇਸਤਰੀ ਜਾਂ ਪਰ-ਪੁਰਸ਼ ਦਾ ਗਮਨ ਕਰਨਾ। ਪੰਥ ਨੂੰ ਗੁਰੂ ਤੁੱਲ ਜਾਣ ਕੇ ਤਨ, ਮਨ, ਧਨ ਨਾਲ ਇਸ ਦੇ ਵਿਕਾਸ ਵਿਚ ਯੋਗਦਾਨ ਪਾਉਣਾ। ਜਗਤ ਵਿਚ ਗੁਰਮਤਿ ਦਾ ਪ੍ਰਚਾਰ ਕਰਨਾ ਅਤੇ ਗੁਰਦੁਆਰਿਆਂ ਦੀ ਮਰਯਾਦਾ, ਸਤਿਗੁਰਾਂ ਦੀ ਸਿੱਖਿਆ ਮੁਤਾਬਿਕ ਕਾਇਮ ਰੱਖਣਾ।

ਗੁਰੂ ਰਾਮਦਾਸ ਜੀ ਨੇ ਆਪਣੀ ਇਕ 'ਵਾਰ' ਇਕ ਗੁਰਸਿੱਖ **ਦੀ** ਰਹਿਣੀ-ਬਹਿਣੀ ਅਤੇ ਨਿੱਤ ਕਰਨੀ ਦੀ ਇਕ ਸੰਹਿਤਾ (ਕੋਡ) ਵਿਚ ਨਿਸ਼ਚਿਤ ਕਰ ਦਿੱਤੀ ਹੈ। ਆਪ ਅਨੁਸਾਰ ਇਕ ਸੱਚਾ ਗੁਰਸਿੱਖ ਹਰ ਰੋਜ਼ ਸਵੇਰੇ ਉੱਠ ਕੇ ਇਸ਼ਨਾਨ ਆਦਿਕ ਨਿੱਤ-ਕਰਮ ਤੋਂ ਪਿੱਛੋਂ ਪ੍ਰਭੂ ਦਾ ਸਿਮਰਨ ਕਰਦਾ ਹੈ, ਦਸਾਂ ਨਹੁੰਆਂ ਦੀ ਕਿਰਤ ਕਰਦਾ ਹੈ, ਗੁਰੂ ਦੇ ਦਰਸਾਏ ਮਾਰਗ ਉਪਰ ਚੱਲਦਾ ਹੈ ਅਤੇ ਆਪਣੇ ਸੰਗੀਆਂ-ਸਾਥੀਆਂ ਨੂੰ ਵੀ ਇਸੇ ਸੱਚੇ ਮਾਰਗ ਉਪਰ ਤੋਰਦਾ ਹੈ।

ਗੁਰਸਿੱਖੀ ਦਾ ਮਾਰਗ ਕਾਫ਼ੀ ਕਠਿਨ ਹੈ। ਇਸ ਉਪਰ ਚੱਲਣ ਲਈ ਵਿਅਕਤੀ ਨੂੰ ਆਪਣੇ ਮਨ ਦੀਆਂ ਇੱਛਾਵਾਂ ਉਪਰ ਕਾਬੂ ਪਾਉਣਾ ਪੈਂਦਾ ਹੈ। ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋਣ ਦੀ ਜ਼ਰੂਰਤ ਪੈਂਦੀ ਹੈ। ਦੁਨਿਆਵੀ ਰਸਾਂ-ਕਸਾਂ ਅਤੇ ਭੋਗਾਂ ਦਾ ਤਿਆਗ ਕਰਨਾ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਇਕ ਪ੍ਰਸਿੱਧ ਫ਼ੁਰਮਾਨ ਹੈ ਕਿ ਪ੍ਰਭੂ ਨੂੰ ਪ੍ਰੇਮ ਕਰਨਾ ਕੋਈ ਸੌਖਾ ਕੰਮ ਨਹੀਂ ਹੈ। ਇਸ ਮੰਤਵ ਲਈ ਸਾਧਕ ਨੂੰ ਆਪਣਾ ਸੀਸ ਤਲੀ ਉੱਤੇ ਧਰਨਾ ਪੈਂਦਾ ਹੈ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥**

*(ਸਲੋਕ ਵਾਰਾਂ ਤੇ ਵਧੀਕ, ਮਹਲਾ ੧, ਪੰਨਾ ੧੪੧੨)*

ਗੁਰਸਿੱਖੀ ਦੇ ਪਵਿੱਤਰ ਮਾਰਗ ਦੀ ਬਿਖਮਤਾ ਵੱਲ ਭਾਈ ਗੁਰਦਾਸ ਜੀ ਨੇ ਆਪਣੀਆਂ ਕਈ ਵਾਰਾਂ ਵਿਚ ਸੰਕੇਤ ਕੀਤੇ ਹਨ। ਭਾਈ ਸਾਹਿਬ ਲਿਖਦੇ ਹਨ:

**ਗੁਰ ਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ।**
**ਤ੍ਰਿਖੀ ਖੰਡੇ ਧਾਰ ਹੈ ਉਹੁ ਵਾਲਹੁ ਨਿਕੀ।**

*(ਵਾਰ ੯, ਪਉੜੀ ੨)*

**ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।**
**ਓਥੈ ਟਿਕੈ ਨ ਭੁਣਹਣਾ ਚਲਿ ਨ ਸਕੈ ਉਪਰਿ ਕੀੜੀ।**
**ਵਾਲਹੁ ਨਿਕੀ ਆਖੀਐ ਤੇਲੁ ਤਿਲਹੁ ਲੈ ਕੋਲ੍ਹੂ ਪੀੜੀ।**
**ਗੁਰਮੁਖਿ ਵੰਸੀ ਪਰਮ ਹੰਸ ਖੀਰ ਨੀਰ ਨਿਰਨਉ ਚੁੰਜਿ ਵੀੜੀ।**

*(ਵਾਰ ੧੧, ਪਉੜੀ ੫)*

**ਸਿੱਖ ਧਰਮ ਦੀ ਉਤਪਤੀ ਤੇ ਵਿਕਾਸ:** ਸਿੱਖ ਧਰਮ **ਦੀ** ਉਤਪਤੀ ਹਿੰਦੂ ਅਤੇ ਇਸਲਾਮ ਧਰਮ ਦੇ ਆਪਸੀ ਸੰਬਾਦ ਜਾਂ ਡਾਇਲੈਕਟਿਕਸ ਵਿਚੋਂ ਹੋਈ। ਭਾਰਤ ਵਿਚ ਇਸਲਾਮ ਦਾ ਪ੍ਰਵੇਸ਼ ਦਸਵੀਂ-ਗਿਆਰ੍ਹਵੀਂ ਸਦੀ ਵਿਚ ਹੋਇਆ। ਮੁਸਲਮਾਨ ਇਕ ਜੇਤੂ ਕੌਮ ਦੇ ਰੂਪ ਵਿਚ ਭਾਰਤ ਅੰਦਰ ਆਏ ਸਨ ਅਤੇ ਹਿੰਦੂਆਂ ਦਾ ਇਹ ਆਪਣਾ ਦੇਸ਼ ਸੀ, ਜਿਥੇ ਉਹ ਕਈ ਹਜ਼ਾਰ ਵਰ੍ਹਿਆਂ ਤੋਂ ਰਹਿੰਦੇ ਆ ਰਹੇ ਸਨ। ਇਸ ਕਾਰਨ ਦੋਹਾਂ ਵਿਚੋਂ ਕੋਈ ਵੀ ਇਕ-ਦੂਜੇ ਦੇ ਨਜ਼ਦੀਕ ਆਉਣ ਲਈ ਤਿਆਰ ਨਹੀਂ ਸੀ। ਮੁਸਲਮਾਨਾਂ ਵਿਚੋਂ ਸੂਫ਼ੀ ਦਰਵੇਸ਼ਾਂ ਨੇ ਅਤੇ ਹਿੰਦੂਆਂ ਵਿਚੋਂ ਭਗਤ ਕਵੀਆਂ ਨੇ ਇਸ ਜੜ੍ਹਤਾ ਨੂੰ

ਤੋੜਿਆ ਅਤੇ ਇਕ ਸਾਂਝੇ ਸਭਿਆਚਾਰ ਦੇ ਨਿਰਮਾਣ ਲਈ ਜ਼ਮੀਨ ਤਿਆਰ ਕੀਤੀ। ਸੂਫ਼ੀ ਕਵੀਆਂ ਨੇ ਮੁਹੱਬਤ, ਨਿਮਰਤਾ, ਖ਼ਿਮਾ ਕਰਨ, ਸਹਿਣਸ਼ੀਲਤਾ ਧਾਰਨ ਕਰਨ, ਸਦਭਾਵਨਾ ਰੱਖਣ ਅਤੇ ਦੂਜੇ ਦਾ ਦਿਲ ਨਾ ਦੁਖਾਉਣ ਦਾ ਸੰਦੇਸ਼ ਦਿੱਤਾ ਅਤੇ ਇੰਜ ਇਸਲਾਮ ਧਰਮ ਵਿਚਲੀ ਕੁੜੱਤਣ ਨੂੰ ਕਿਸੇ ਹੱਦ ਤਕ ਕਾਫ਼ੂਰ ਕਰ ਦਿੱਤਾ। ਸੰਤਾਂ-ਭਗਤਾਂ ਨੇ ਵੀ ਇਨਸਾਨੀਅਤ ਦਾ ਸੰਦੇਸ਼ ਦਿੱਤਾ ਅਤੇ ਹਿੰਦੂ ਧਰਮ ਵਿਚਲੇ ਜ਼ਾਤ-ਪਾਤ, ਕਰਮ-ਕਾਂਡ, ਊਚ-ਨੀਚ ਅਤੇ ਵਹਿਮਾਂ-ਭਰਮਾਂ-ਪਾਖੰਡਾਂ ਦੇ ਡੰਗ ਕੱਢ ਕੇ ਇਸ ਦੇ ਸੁਭਾਉ ਨੂੰ ਮਾਨਵਤਾਵਾਦੀ ਬਣਾ ਦਿੱਤਾ। ਇਸ ਪ੍ਰਕਾਰ ਹਿੰਦੂਆਂ ਅਤੇ ਮੁਸਲਮਾਨਾਂ ਦੇ ਵੱਖ-ਵੱਖ ਸਭਿਆਚਾਰ ਇਕ ਦੂਸਰੇ ਦੇ ਕਾਫ਼ੀ ਕਰੀਬ ਆ ਗਏ ਅਤੇ ਇਕ ਸਮਨਵੈ ਦੀ ਸਥਿਤੀ ਬਣ ਗਈ। ਇਸੇ ਨੂੰ ਹਿੰਦੂ ਅਤੇ ਮੁਸਲਮਾਨਾਂ ਦਾ 'ਸਾਂਝਾ ਸਭਿਆਚਾਰ' ਕਿਹਾ ਗਿਆ ਹੈ। ਸ਼ਾਹ ਮੁਹੰਮਦ ਦੇ ਸ਼ਬਦਾਂ ਵਿਚ :

**ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ,**
**ਸਿਰ ਦੋਹਾਂ ਦੇ ਇਕ ਅਫ਼ਾਤ ਆਈ।**
**ਸ਼ਾਹ ਮੁਹੰਮਦ ਵਿਚ ਪੰਜਾਬ ਦੇ ਜੀ,**
**ਕਦੇ ਨਹੀਂ ਸੀ ਤੀਸਰੀ ਜ਼ਾਤ ਆਈ।** *(ਜੰਗਨਾਮਾ)*

ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦੇ ਮੁੱਢਲੇ 38 ਵਰ੍ਹੇ ਇਸਲਾਮ, ਹਿੰਦੂ ਧਰਮ ਅਤੇ ਨਾਥ ਮਤਿ ਦਾ ਬੜਾ ਗੰਭੀਰ ਅਧਿਐਨ ਕੀਤਾ। ਇਹਨਾਂ ਵਿਚਲੀਆਂ ਸ਼ਕਤੀਆਂ ਅਤੇ ਕਮਜ਼ੋਰੀਆਂ ਨੂੰ ਪਹਿਚਾਣਿਆ ਅਤੇ ਆਖ਼ਰ ਇਕ ਨਵਾਂ ਧਰਮ ਚਲਾਉਣ ਦਾ ਸੰਕਲਪ ਕਰ ਲਿਆ। 23 ਅਗਸਤ 1507 ਈ. ਦੇ ਦਿਨ ਜਦੋਂ ਆਪ ਸੁਲਤਾਨਪੁਰ ਲੋਧੀ ਵਿਖੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਉਪਰੰਤ ਬਾਹਰ ਨਿਕਲੇ ਤਾਂ ਆਪ ਨੇ ਇਸਲਾਮ ਅਤੇ ਹਿੰਦੂ ਮਤਿ ਦੋਹਾਂ ਨੂੰ ਨਕਾਰਦਿਆਂ ਹੋਇਆਂ ਘੋਸ਼ਣਾ ਕੀਤੀ ਸੀ : **ਨਾ ਕੋ ਹਿੰਦੂ ਨਾ ਮੁਸਲਮਾਨ।** ਹਫ਼ਤਾ ਕੁ ਭਰ ਆਪ ਵੇਈਂ ਨਦੀ ਦੇ ਤਟ ਉਪਰ ਬੈਠੇ ਆਪਣੇ ਆਗਾਮੀ ਪ੍ਰੋਗਰਾਮ ਦੀ ਰੂਪ-ਰੇਖਾ ਬਣਾਉਂਦੇ ਰਹੇ ਅਤੇ ਆਖ਼ਰ 30 ਅਗਸਤ ਨੂੰ ਆਪ ਸੁਲਤਾਨਪੁਰ ਲੋਧੀ ਤੋਂ ਪੂਰੇ ਭਾਰਤ ਦੀ ਯਾਤਰਾ ਲਈ ਨਿਕਲ ਤੁਰੇ। ਇਸ ਲੰਬੀ ਯਾਤਰਾ ਦੇ ਪ੍ਰਥਾਇ ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ :

**ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।**
**ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।**
**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।**
**ਚੜ੍ਹਿਆ ਸੋਧਣਿ ਧਰਤਿ ਲੁਕਾਈ ॥੨੪॥**

ਗੁਰਸਿੱਖੀ ਦੇ ਪ੍ਰਚਾਰ ਹਿਤ ਗੁਰੂ ਨਾਨਕ ਦੇਵ ਜੀ ਨੇ ਭਾਰਤ-ਵਰਸ਼ ਵਿਚ ਤਿੰਨ ਲੰਬੀਆਂ ਯਾਤਰਾਵਾਂ ਕੀਤੀਆਂ। ਪਹਿਲੀ ਯਾਤਰਾ ਹਿੰਦੂ ਤੀਰਥਾਂ ਦੀ ਸੀ, ਜਿਸ ਵਿਚ ਉਹਨਾਂ ਨੇ ਹਿੰਦੂ ਧਰਮ ਦੀਆਂ ਕੁਰੀਤੀਆਂ ਉਪਰ ਉਂਗਲ ਧਰੀ। ਦੂਜੀ ਯਾਤਰਾ ਪਹਾੜੀ ਅਸਥਾਨਾਂ ਕਸ਼ਮੀਰ, ਲੇਹ-ਲੱਦਾਖ ਅਤੇ ਸੁਮੇਰ ਪਰਬਤ ਉਪਰ ਸਥਿਤ ਨਾਥ-ਜੋਗੀਆਂ ਦੇ ਟਿਕਾਣਿਆਂ ਨਾਲ ਸੰਬੰਧਿਤ ਸੀ। ਇਸ ਯਾਤਰਾ ਵਿਚ ਆਪ ਨੇ ਨਾਥ-ਜੋਗੀਆਂ

ਨੂੰ ਜੀਵਨ ਵਿਚ ਸਾਰਥਿਕ ਕਰਮ ਕਰਨ ਦਾ ਉਪਦੇਸ਼ ਦਿੱਤਾ ਅਤੇ ਤੀਜੀ ਯਾਤਰਾ ਮੁਸਲਿਮ ਤੀਰਥਾਂ ਮੱਕਾ, ਮਦੀਨਾ ਅਤੇ ਬਗ਼ਦਾਦ ਆਦਿਕ ਨਾਲ ਸੰਬੰਧਿਤ ਸੀ। ਇਸ ਯਾਤਰਾ ਦੁਆਰਾ ਆਪ ਨੇ ਮੁਸਲਮਾਨਾਂ ਨੂੰ ਆਪਣੇ ਫ਼ਰਜ਼ ਪਹਿਚਾਨਣ ਦਾ ਸੰਦੇਸ਼ ਦਿੱਤਾ। ਇਹਨਾਂ ਉਦਾਸੀਆਂ ਦੌਰਾਨ ਹਜ਼ਾਰਾਂ ਲੋਕ ਆਪ ਦੇ ਸੰਪਰਕ ਵਿਚ ਆਏ ਅਤੇ ਸਿੱਖ ਬਣਨ ਦੇ ਮਾਰਗ ਉਪਰ ਪੈ ਗਏ।

ਸਿੱਖ ਧਰਮ ਦੇ ਸਾਰੇ ਬੁਨਿਆਦੀ ਅਸੂਲ ਗੁਰੂ ਨਾਨਕ ਦੇਵ ਜੀ ਨੇ ਹੀ ਬਣਾਏ ਸਨ। ਗੁਰੂ ਸਾਹਿਬ ਨੇ ਹਰ ਕਿਸਮ ਦੇ ਕਰਮ-ਕਾਂਡਾਂ ਦੀ ਆਲੋਚਨਾ ਕੀਤੀ। ਆਪ ਦੇ ਵਿਚਾਰ ਅਨੁਸਾਰ ਤੀਰਥ-ਇਸ਼ਨਾਨ, ਦੇਵੀ-ਦੇਵਤਿਆਂ ਦੀ ਉਪਾਸਨਾ, ਜ਼ਾਤ-ਪਾਤ, ਹੋਮ, ਯੱਗ, ਵਰਤ, ਸੁੱਚ-ਭਿੱਟ, ਸ਼ਰਾਧ, ਤੁਲਸੀ ਪੂਜਾ, ਮਹੂਰਤ ਆਦਿਕ ਸਾਰੇ ਕਰਮ ਵਿਅਰਥ ਸਨ। ਆਪ ਕੇਵਲ ਇਕ ਪਰਮਾਤਮਾ ਦੇ ਨਿਰਗੁਣ ਸਰੂਪ ਵਿਚ ਵਿਸ਼ਵਾਸ ਰੱਖਦੇ ਸਨ। ਗੁਰੂ ਸਾਹਿਬ ਆਪਣੇ ਆਪ ਨੂੰ ਪੈਗ਼ੰਬਰ ਜਾਂ ਪਰਮਾਤਮਾ ਦਾ ਅਵਤਾਰ ਘੋਸ਼ਿਤ ਕਰਨ ਦੀ ਬਜਾਇ ਇਕ ਸਾਧਾਰਣ ਪੁਰਸ਼ ਦੇ ਰੂਪ ਵਿਚ ਦੇਖਦੇ ਸਨ: **ਹਉ ਢਾਢੀ ਕਾ ਨੀਚ ਜਾਤਿ ਹੋਰ ਉਤਮ ਜਾਤਿ ਸਦਾਇਦੇ॥** ਆਪ ਸਹਿਜ-ਜੋਗ ਵਿਚ ਵਿਸ਼ਵਾਸ ਰੱਖਦੇ ਸਨ। ਕਿਸੇ ਪ੍ਰਕਾਰ ਦਾ ਪਾਖੰਡ ਆਪ ਨੂੰ ਪ੍ਰਵਾਨ ਨਹੀਂ ਸੀ। ਆਪ ਨਿਰਭੈ ਹੋਣ, ਸੁਤੰਤਰਤਾ ਨਾਲ ਜੀਣ ਅਤੇ ਸ੍ਵੈਮਾਨ ਉਪਰ ਡਟ ਕੇ ਪਹਿਰਾ ਦੇਣ ਦਾ ਸੰਦੇਸ਼ ਦਿੰਦੇ ਸਨ। ਆਪ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਨੇ ਸਿੱਖਾਂ ਨੂੰ ਗੁਰੂ ਨਾਨਕ ਦੇਵ ਜੀ ਦੁਆਰਾ ਦਰਸਾਈ ਮਰਯਾਦਾ ਉਪਰ ਤੋਰਿਆ। ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕੀਤਾ, ਮੱਲ-ਅਖਾੜੇ ਸ਼ੁਰੂ ਕਰਵਾਏ ਤਾਂ ਜੋ ਸਿੱਖ ਲੋਕ ਸਰੀਰਕ ਤੌਰ 'ਤੇ ਰਿਸ਼ਟ-ਪੁਸ਼ਟ ਹੋਣ। ਗੁਰੂ ਅਮਰਦਾਸ ਜੀ ਨੇ ਲੰਗਰ ਦੀ ਪਰੰਪਰਾ ਸ਼ੁਰੂ ਕੀਤੀ ਜਿਸ ਵਿਚ ਕਥਿਤ ਉੱਚੀਆਂ-ਨੀਵੀਆਂ ਜ਼ਾਤਾਂ ਵਾਲੇ ਲੋਕ ਇਕੱਠੇ ਪੰਗਤ ਵਿਚ ਬੈਠ ਕੇ ਲੰਗਰ ਛਕਦੇ ਸਨ। ਗੁਰਸਿੱਖੀ ਦੇ ਪ੍ਰਚਾਰ ਲਈ 22 ਮੰਜੀਆਂ ਦੀ ਸਥਾਪਨਾ ਕੀਤੀ। ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਨਗਰ ਦਾ ਨਿਰਮਾਣ ਕੀਤਾ ਅਤੇ ਮਸੰਦ ਪਰੰਪਰਾ ਸ਼ੁਰੂ ਕੀਤੀ, ਜੋ ਦੂਰ-ਦੁਰਾਡੇ ਰਹਿਣ ਵਾਲੇ ਸਿੱਖਾਂ ਨੂੰ ਗੁਰੂ ਘਰ ਨਾਲ ਜੋੜੀ ਰੱਖਦੇ ਸਨ। ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਦੀ ਬੀੜ ਤਿਆਰ ਕਰਵਾਈ ਅਤੇ ਸ਼ਬਦ-ਗੁਰੂ ਦੀ ਮਹਿਮਾ ਨੂੰ ਸਥਾਪਿਤ ਕੀਤਾ। ਆਪ ਜੀ ਦੇ ਸਮੇਂ ਸਿੱਖੀ ਬਹੁਤ ਵੱਧ-ਫੁੱਲ ਗਈ ਸੀ। ਸਿੱਖ ਧਰਮ ਦੀ ਚੜ੍ਹਦੀ ਕਲਾ ਅਤੇ ਸਿੱਖ ਕੌਮ ਦੇ ਅਣਖੀਲੇ ਚਰਿੱਤਰ ਤੋਂ ਘਬਰਾ ਕੇ ਬਾਦਸ਼ਾਹ ਜਹਾਂਗੀਰ ਨੇ ਆਪ ਨੂੰ ਸ਼ਹੀਦ ਕਰਵਾ ਦਿੱਤਾ। ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖਾਂ ਨੂੰ ਸ਼ਸਤਰਬੱਧ ਹੋਣ ਦਾ ਹੁਕਮ ਦਿੱਤਾ। ਆਪ ਨੇ ਸ਼ਾਹ ਜਹਾਨ ਦੀਆਂ ਫ਼ੌਜੀ ਟੁਕੜੀਆਂ ਨਾਲ ਕਈ ਯੁੱਧ ਵੀ ਕੀਤੇ। ਬਾਅਦ ਵਿਚ ਗੁਰੂ ਹਰਿਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਸਿੱਖਾਂ ਨੂੰ ਸੰਗਠਿਤ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਨੌਵੇਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਔਰੰਗਜ਼ੇਬ ਦੀ ਕੱਟੜ ਨੀਤੀ ਦੇ ਵਿਰੁੱਧ ਪੰਜਾਬੀਆਂ ਨੂੰ ਲਾਮਬੰਦ ਕਰਨਾ ਸ਼ੁਰੂ ਕਰ ਦਿੱਤਾ ਸੀ। ਇਸ ਤੋਂ ਘਬਰਾ ਕੇ ਔਰੰਗਜ਼ੇਬ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਵੀ ਸ਼ਹੀਦ ਕਰ ਦਿੱਤਾ। ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ 1699

ਈ. ਵਿਚ ਖ਼ਾਲਸੇ ਦੀ ਸਿਰਜਣਾ ਕਰ ਦਿੱਤੀ। ਇਸ ਤਰ੍ਹਾਂ ਗੁਰਸਿੱਖੀ ਦਾ ਇਕ ਵੱਖਰਾ ਅਧਿਆਇ ਸ਼ੁਰੂ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ 1708 ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਪ੍ਰਦਾਨ ਕਰ ਕੇ ਜੋਤੀ ਜੋਤਿ ਸਮਾ ਗਏ। ਪਿਛਲੇ ਤਿੰਨ ਸੌ ਵਰ੍ਹਿਆਂ ਵਿਚ ਸਿੱਖ ਕੌਮ ਨੇ ਜੀਵਨ ਦੇ ਹਰ ਖੇਤਰ ਵਿਚ ਹੈਰਾਨੀਜਨਕ ਪ੍ਰਗਤੀ ਕਰ ਲਈ ਹੈ। ਹੁਣ ਇਹ ਕੌਮ ਦੁਨੀਆਂ ਦੇ ਹਰ ਦੇਸ਼ ਤਕ ਫੈਲ ਚੁੱਕੀ ਹੈ।

## ਸਿਧ ਗੋਸਟਿ

'ਗੋਸ਼ਟਿ' ਵਿਸ਼ਵ ਸਾਹਿਤ ਦੇ ਪ੍ਰਾਚੀਨ ਰੂਪਾਕਾਰਾਂ ਵਿਚ ਉਤਕ੍ਰਿਸ਼ਟ ਸਥਾਨ ਰੱਖਣ ਵਾਲੀ ਸਾਹਿਤ-ਵਿਧਾ ਹੈ। ਸਾਹਿਤ ਦੇ ਹਰ ਰੂਪ ਵਿਚ ਅਤੇ ਵਿਸ਼ੇਸ਼ਕਰ ਨਾਟਕ ਵਿਚ 'ਗੋਸ਼ਟਿ' ਬੀਜ ਰੂਪ ਵਿਚ ਵਿਦਮਾਨ ਰਹਿੰਦੀ ਹੈ। ਲੇਖਕ ਦਾ ਅੰਤਹਕਰਣ ਉਸ ਪਾਸੋਂ ਨਿਰੰਤਰ ਕੋਈ ਨਾ ਕੋਈ ਸਵਾਲ ਪੁੱਛਦਾ ਰਹਿੰਦਾ ਹੈ ਅਤੇ ਲੇਖਕ ਆਪਣੇ ਅਨੁਭਵ, ਸਮਾਜਕ-ਸਭਿਆਚਾਰਕ ਪਰਿਵੇਸ਼ ਅਤੇ ਆਪਣੇ ਸ਼੍ਰੇਣੀ-ਹਿਤਾਂ ਦੇ ਆਧਾਰ ਉੱਤੇ ਇਹਨਾਂ ਸਵਾਲਾਂ ਦੇ ਜਵਾਬ ਦਿੰਦਾ ਰਹਿੰਦਾ ਹੈ। ਜੇ ਅਸੀਂ ਵਿਸ਼ਵ-ਸਾਹਿਤ ਦਾ ਸਰਵੇਖਣ ਕਰੀਏ ਤਾਂ ਮਾਲੂਮ ਹੁੰਦਾ ਹੈ ਕਿ ਮਹਾਤਮਾ ਬੁੱਧ, ਹਜ਼ਰਤ ਈਸਾ, ਸੁਕਰਾਤ, ਪਲੈਟੋ ਅਤੇ ਹੋਰ ਬਹੁਤ ਸਾਰੇ ਮਹਾਂਪੁਰਸ਼ਾਂ ਨੇ ਆਪਣੇ-ਆਪਣੇ ਜੀਵਨ ਵਿਚ ਸਤਿ ਦੀ ਤਲਾਸ਼ ਹਿਤ ਕੁਝ ਗੋਸ਼ਟਾਂ ਕੀਤੀਆਂ ਸਨ। ਸ੍ਰੀਮਦ ਭਾਗਵਤ ਗੀਤਾ ਵਿਚ ਕ੍ਰਿਸ਼ਨ-ਅਰਜੁਨ ਸੰਵਾਦ ਭਾਰਤੀ ਸਾਹਿਤ ਦੀ ਇਕ ਪ੍ਰਸਿੱਧ ਗੋਸ਼ਟ ਹੈ। ਇਸ ਤੋਂ ਬਿਨਾਂ ਸਿੱਧ-ਸਾਹਿਤ ਵਿਚ ਬਹੁਤ ਸਾਰੀਆਂ ਗੋਸ਼ਟਾਂ ਉਪਲਬਧ ਹਨ। 'ਪੁਰਾਤਨ ਜਨਮਸਾਖੀਕਾਰ' ਨੇ ਗੁਰੂ ਨਾਨਕ ਦੇਵ ਜੀ ਦੀਆਂ ਸਿੱਧਾਂ ਨਾਲ ਹੋਈਆਂ ਤਿੰਨ-ਚਾਰ ਗੋਸ਼ਟਾਂ ਦਾ ਉਲੇਖ ਕੀਤਾ ਹੈ। ਪ੍ਰੋ. ਸਾਹਿਬ ਸਿੰਘ, ਡਾ. ਰਤਨ ਸਿੰਘ ਜੱਗੀ, ਸ. ਖ਼ਜ਼ਾਨ ਸਿੰਘ ਅਤੇ ਡਾ. ਸ਼ੇਰ ਸਿੰਘ ਦਾ ਵਿਚਾਰ ਹੈ ਕਿ ਗੁਰੂ ਸਾਹਿਬ ਦੀ ਸਿੱਧਾਂ ਨਾਲ ਗੋਸ਼ਟਿ ਉਹਨਾਂ ਦਿਨਾਂ ਵਿਚ ਹੋਈ ਜਦੋਂ ਆਪ ਉਦਾਸੀਆਂ ਖ਼ਤਮ ਕਰਨ ਉਪਰੰਤ ਕਰਤਾਰਪੁਰ ਸਾਹਿਬ ਵਿਖੇ ਨਿਵਾਸ ਕਰਦੇ ਸਨ। 'ਸਿਧ ਗੋਸਟਿ' ਗੁਰੂ ਨਾਨਕ ਦੇਵ ਜੀ ਦੀ ਪ੍ਰਮੁੱਖ ਬਾਣੀ ਹੈ। ਇਹ ਬਾਣੀ ਰਾਗ ਰਾਮਕਲੀ ਵਿਚ ਰਚੀ ਗਈ ਹੈ, ਜੋ ਨਾਥ-ਜੋਗੀਆਂ ਦਾ ਅਤਿਅੰਤ ਪ੍ਰਿਯ ਰਾਗ ਮੰਨਿਆ ਜਾਂਦਾ ਹੈ। 'ਸਿਧ ਗੋਸਟਿ' ਦੀਆਂ 73 ਪਉੜੀਆਂ ਹਨ। 'ਸਿਧ ਗੋਸਟਿ' ਵਿਚ ਪਹਿਲਾ ਪਦਾ ਚਾਰ ਤੁਕਾਂ ਦਾ ਹੈ ਅਤੇ ਦੂਜਾ ਛੇ ਤੁਕਾਂ ਦਾ ਹੈ, ਜਿਸ ਵਿਚ ਦੋ ਤੁਕਾਂ 'ਰਹਾਉ' ਵਾਲੀਆਂ ਹਨ, ਇਹਨਾਂ ਵਿਚ ਇਸ ਬਾਣੀ ਦਾ ਕੇਂਦਰੀ ਭਾਵ ਦਰਸਾਇਆ ਗਿਆ ਹੈ। ਦੇਖੋ :

**ਕਿਆ ਭਵੀਐ ਸਚਿ ਸੂਚਾ ਹੋਇ ॥**
**ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ ਰਹਾਉ ॥**

*(ਪੰਨਾ ੯੩੮)*

ਸਿਧ ਗੋਸਟਿ ਵਿਚ ਗੁਰੂ ਸਾਹਿਬ ਨਾਥ-ਜੋਗੀਆਂ ਵੱਲੋਂ ਪੁੱਛੇ ਗਏ ਬਹੁਤ ਸਾਰੇ ਪ੍ਰਸ਼ਨਾਂ ਦੇ ਉੱਤਰ ਦਿੰਦੇ ਹਨ ਅਤੇ ਇਸ ਪ੍ਰਕਾਰ ਉਹਨਾਂ ਦੀਆਂ ਅਧਿਆਤਮਕ ਜਗਿਆਸਾਵਾਂ ਦਾ ਸਮਾਧਾਨ ਕਰਦੇ ਹਨ। ਕੁਝ ਉਦਾਹਰਣ ਦੇਖੋ :

(i) ਪ੍ਰਸ਼ਨ :

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥

ਉੱਤਰ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥

(ii) ਪ੍ਰਸ਼ਨ :

ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ ॥
ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥

ਉੱਤਰ :

ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ ॥
ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ ॥

(iii) ਪ੍ਰਸ਼ਨ :

ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ ॥
ਕਵਨੁ ਸੁ ਅੰਤਰਿ ਬਾਹਰਿ ਜੁਗਤਾ ॥
ਕਵਨੁ ਸੁ ਆਵੈ ਕਵਨੁ ਸੁ ਜਾਇ ॥
ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥

ਉੱਤਰ :

ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥
ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥
ਮਨਮੁਖਿ ਬਿਨਸੈ ਆਵੈ ਜਾਇ ॥
ਨਾਨਕ ਗੁਰਮੁਖਿ ਸਾਚਿ ਸਮਾਇ ॥੧੩॥

(iv) ਪ੍ਰਸ਼ਨ :

ਕਿਉ ਕਰਿ ਬਾਧਾ ਸਰਪਨਿ ਖਾਧਾ ॥
ਕਿਉ ਕਰਿ ਖੋਇਆ ਕਿਉ ਕਰਿ ਲਾਧਾ ॥
ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ॥
ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥੧੪॥

ਉੱਤਰ :

ਦੁਰਮਤਿ ਬਾਧਾ ਸਰਪਨਿ ਖਾਧਾ ॥
ਮਨਮੁਖਿ ਖੋਇਆ ਗੁਰਮੁਖਿ ਲਾਧਾ ॥
ਸਤਿਗੁਰੁ ਮਿਲੈ ਅੰਧੇਰਾ ਜਾਇ ॥
ਨਾਨਕ ਹਉਮੈ ਮੇਟਿ ਸਮਾਇ ॥੧੫॥

(v) ਪ੍ਰਸ਼ਨ :

> ਕਵਣ ਮੂਲੁ ਕਵਣ ਮਤਿ ਵੇਲਾ॥
> ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥
> ਕਵਣ ਕਥਾ ਲੇ ਰਹਹੁ ਨਿਰਾਲੇ॥
> ਬੋਲੈ ਨਾਨਕੁ ਸੁਣਹੁ ਤੁਮ ਬਾਲੇ॥

ਉੱਤਰ :

> ਪਵਨ ਅਰੰਭੁ ਸਤਿਗੁਰ ਮਤਿ ਵੇਲਾ॥
> ਸਬਦੁ ਗੁਰੂ ਸੁਰਤਿ ਧੁਨਿ ਚੇਲਾ॥
> ਅਕਥ ਕਥਾ ਲੇ ਰਹਉ ਨਿਰਾਲਾ॥
> ਨਾਨਕ ਜੁਗਿ ਜੁਗਿ ਗੁਰ ਗੋਪਾਲਾ॥

*(ਪੰਨੇ ੯੩੮-੯੪੩)*

'ਸਿਧ ਗੋਸਟਿ' ਵਿਚ ਗੁਰੂ ਨਾਨਕ ਦੇਵ ਜੀ ਨੇ ਮੁਕਤੀ, ਮਾਇਆ, ਸ੍ਰਿਸ਼ਟੀ-ਰਚਨਾ, ਸਤਿਗੁਰੂ ਅਤੇ ਹਰਿ ਨਾਮ ਦੇ ਮਹੱਤਵ ਬਾਰੇ ਆਪਣੇ ਵਿਚਾਰ ਬੜੇ ਸਟੀਕ ਢੰਗ ਨਾਲ ਪ੍ਰਗਟ ਕੀਤੇ ਹਨ। ਅੰਤਲੇ ਪਦਾਂ ਵਿਚ ਇਸ ਬਾਣੀ ਦਾ ਸਾਰੰਸ਼ ਪੇਸ਼ ਹੋਇਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਨਾਮ ਤੋਂ ਬਿਨਾਂ ਜੋਗ ਨਹੀਂ ਹੋ ਸਕਦਾ। ਨਾਮ ਦੁਆਰਾ ਹੀ ਸੱਚਾ ਸੁਖ, ਪੂਰਨ ਗਿਆਨ ਅਤੇ ਅਨਿੰਨ ਭਗਤੀ ਪ੍ਰਾਪਤ ਹੁੰਦੀ ਹੈ। ਗੁਰੂ ਜੀ ਨਾਥ-ਜੋਗੀਆਂ ਦੀ ਮਾਅਰਫ਼ਤ ਜਗਿਆਸੂਆਂ ਨੂੰ ਸਮਝਾਉਂਦੇ ਹਨ ਕਿ ਜੇ ਕੋਈ ਮਨੁੱਖ ਇਹ ਸੋਚੇ ਕਿ ਉਸ ਨੇ ਪ੍ਰਭੂ ਦੀ ਸਾਰੀ ਰਮਜ਼, ਜੁਗਤ ਜਾਂ ਵਡਿਆਈ ਦਾ ਭੇਤ ਪਾ ਲਿਆ ਹੈ ਤਾਂ ਇਹ ਉਸ ਦੀ ਭੁੱਲ ਹੋਵੇਗੀ। ਕਿਉਂਕਿ ਆਪਣੀ ਸਮੁੱਚੀ ਗਤਿਮਿਤਿ ਤਾਂ ਪ੍ਰਭੂ ਆਪ ਹੀ ਜਾਣਦਾ ਹੈ। ਗੁਪਤ-ਪ੍ਰਗਟ ਉਸੇ ਦਾ ਵਰਤਾਰਾ ਹੈ। ਅਨੇਕਾਂ ਸਿਧ-ਸਾਧਿਕ ਉਸ ਦੇ ਭੇਤਾਂ ਨੂੰ ਖੋਜਦੇ ਰਹੇ ਹਨ ਪਰ ਅੱਜ ਤਕ ਕੋਈ ਵੀ ਕਿਸੇ ਅੰਤਿਮ ਨਿਰਣੈ ਉੱਤੇ ਨਹੀਂ ਪਹੁੰਚ ਸਕਿਆ। ਇਸ ਕਾਰਨ ਮਨੁੱਖ ਮਾਤਰ ਲਈ ਉਸ ਦੇ ਦਰਸ਼ਨਾਂ ਤੋਂ ਬਲਿਹਾਰ ਜਾਣਾ ਹੀ ਠੀਕ ਹੈ। ਬ੍ਰਹਿਮੰਡ ਦੀ ਸਾਰੀ ਲੀਲ੍ਹਾ ਉਸੇ ਪ੍ਰਭੂ ਦੀ ਰਚੀ ਹੋਈ ਹੈ। ਇਸ ਦੇ ਨਿਯਮ ਕਾਨੂੰਨ ਵੀ ਉਹ ਆਪ ਹੀ ਜਾਣਦਾ ਹੈ। 'ਸਿਧ ਗੋਸਟਿ' ਦੀ ਸਮੁੱਚੀ ਚਰਚਾ ਨੂੰ ਸਮੇਟਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

> ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥
> ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ॥
> ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥
> ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ॥
> ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥
> ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥੭੩॥੧॥

*(ਸਿਧ ਗੋਸਟਿ, ਪੰਨਾ ੯੪੬)*

(ਗਤਿ ਮਿਤਿ—ਗਿਣਤੀ ਮਿਣਤੀ। ਆਖਿ ਵਖਾਣੈ—ਹੋਰ ਕੋਈ ਇਸ ਨੂੰ ਬਿਆਨ ਨਹੀਂ

ਕਰ ਸਕਦਾ। ਸਾਧਿਕ—ਸਾਧਨਾ ਕਰਨ ਵਾਲੇ। ਸਿਧ—ਸਾਧਨਾ ਦੁਆਰਾ ਸਿਧ ਹੋ ਚੁੱਕੇ। ਫੁਰਮਾਣੈ—ਹੁਕਮ ਵਿਚ। ਗੁਰਮੁਖਿ—ਗੁਰੂ ਦੀ ਸਿੱਖਿਆ ਦੁਆਰਾ। ਅਵਰੁ—ਕੋਈ ਹੋਰ ਇਸ ਜਗਤ ਦਾ ਸੰਚਾਲਕ ਨਹੀਂ ਹੈ।)

## ਸਿਮਰਨ

ਗੁਰਬਾਣੀ ਵਿਚ ਸਿਮਰਨ ਨੂੰ ਬਹੁਤ ਮਹੱਤਵ ਪ੍ਰਾਪਤ ਹੈ। ਇਸ ਸ਼ਬਦ ਦੀ ਉਤਪਤੀ ਸੰਸਕ੍ਰਿਤ 'स्मरण' (ਸਮਰਣ) ਤੋਂ ਹੋਈ ਹੈ, ਜਿਸ ਦੇ ਅਰਥ ਹਨ : ਚੇਤਾ ਜਾਂ ਯਾਦਾਸ਼ਤ, ਚਿੰਤਨ, ਸੋਚਣਾ, ਇਸ਼ਟ ਦੇ ਨਾਮ ਅਥਵਾ ਗੁਣਾਂ ਨੂੰ ਮਨ ਦੀ ਬਿਰਤੀ ਇਕਾਗਰ ਕਰ ਕੇ ਯਾਦ ਕਰਨਾ। ਇਸ ਪ੍ਰਕਾਰ ਗੁਰਬਾਣੀ ਵਿਚ ਸਿਮਰਨ ਦੇ ਅਰਥ ਹਨ: ਪ੍ਰਭੂ ਦੇ ਜੱਸ, ਗੁਣਾਂ ਅਤੇ ਦਾਤਾਂ ਨੂੰ ਯਾਦ ਕਰਨਾ, ਉਸ ਦਾ ਸ਼ੁਕਰ ਅਦਾ ਕਰਨਾ। ਸਿਮਰਨ ਦੇ ਮਹੱਤਵ ਬਾਰੇ ਗੁਰੂ ਅਰਜਨ ਦੇਵ ਜੀ ਆਪਣੀ ਕੇਂਦਰੀ ਬਾਣੀ 'ਸੁਖਮਨੀ' ਵਿਚ ਫ਼ੁਰਮਾਉਂਦੇ ਹਨ ਕਿ ਸਥਾਈ ਸੁਖ ਦੀ ਪ੍ਰਾਪਤੀ ਲਈ ਸਿਮਰਨ ਤੋਂ ਵਧੇਰੇ ਕਾਰਗਰ ਹੋਰ ਕੋਈ ਉਪਾਇ ਨਹੀਂ ਹੈ। ਮਨੁੱਖ ਦੇ ਮਨ ਅਤੇ ਤਨ ਵਿਚ ਜਿੰਨੇ ਵੀ ਭਰਮ, ਸ਼ੰਕੇ, ਰੋਗ ਅਤੇ ਵਿਕਾਰ ਮੌਜੂਦ ਹੁੰਦੇ ਹਨ, ਸਿਮਰਨ ਦੇ ਮਾਧਿਅਮ ਦੁਆਰਾ ਇਹ ਸਾਰੇ ਦੂਰ ਹੋ ਜਾਂਦੇ ਹਨ। ਸਿਮਰਨ ਦੁਆਰਾ ਵਿਅਕਤੀ ਦੇ ਡਰ ਅਤੇ ਖ਼ੌਫ਼ ਵੀ ਦੂਰ ਹੋ ਜਾਂਦੇ ਹਨ। ਮਨੁੱਖ ਡਰਦਾ ਅਤੇ ਸਹਿਮਦਾ ਉਸ ਸਮੇਂ ਹੈ, ਜਿਸ ਵਕਤ ਉਸ ਨੂੰ ਇਹ ਪ੍ਰਤੀਤ ਹੁੰਦਾ ਹੈ ਕਿ ਉਹ ਇਕੱਲਾ ਰਹਿ ਗਿਆ ਹੈ ਅਤੇ ਉਸ ਦੇ ਸਨਮੁਖ ਚੁਣੌਤੀਆਂ ਅਤੇ ਖ਼ਤਰੇ ਅਨੇਕ ਹਨ ਪਰੰਤੂ ਸਿਮਰਨ ਦੁਆਰਾ ਵਿਅਕਤੀ ਨੂੰ ਪ੍ਰਭੂ ਦੀ ਸਮੀਪਤਾ (ਨਿਕਟਤਾ) ਦਾ ਅਹਿਸਾਸ ਹੋ ਜਾਂਦਾ ਹੈ। ਉਸ ਨੂੰ ਵਿਸ਼ਵਾਸ ਹੋ ਜਾਂਦਾ ਹੈ ਕਿ ਪ੍ਰਭੂ ਉਸ ਦੇ ਅੰਗ-ਸੰਗ ਹੈ ਅਤੇ ਹਰ ਮੁਸ਼ਕਿਲ-ਮੁਸੀਬਤ ਤੋਂ ਉਸ ਨੂੰ ਬਚਾ ਲਵੇਗਾ। ਸੁਖਮਨੀ ਸਾਹਿਬ ਦੀ ਪ੍ਰਥਮ ਅਸ਼ਟਪਦੀ ਵਿਚ ਗੁਰੂ ਸਾਹਿਬ ਨੇ ਸਿਮਰਨ ਦੀ ਭਰਪੂਰ ਵਿਆਖਿਆ ਕੀਤੀ ਹੈ। ਆਪ ਫ਼ੁਰਮਾਉਂਦੇ ਹਨ :

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥**
**ਕਲਿ ਕਲੇਸ ਤਨ ਮਾਹਿ ਮਿਟਾਵਉ ॥**
**ਸਿਮਰਉ ਜਾਸੁ ਬਿਸੁੰਭਰ ਏਕੈ ॥**
**ਨਾਮੁ ਜਪਤ ਅਗਨਤ ਅਨੇਕੈ ॥**

*(ਸੁਖਮਨੀ, ਪੰਨਾ ੨੬੨)*

ਆਪ ਫ਼ੁਰਮਾਉਂਦੇ ਹਨ ਕਿ ਸਿਮਰਨ ਦੁਆਰਾ ਮਨੁੱਖ ਆਵਾਗਵਣ ਤੋਂ ਮੁਕਤ ਹੋ ਜਾਂਦਾ ਹੈ, ਉਸ ਨੂੰ ਜਮਦੂਤਾਂ ਦਾ ਕੋਈ ਡਰ ਨਹੀਂ ਰਹਿੰਦਾ। ਉਸ ਨੂੰ ਕੋਈ ਦੁੱਖ ਜਾਂ ਕਸ਼ਟ ਪੋਹ ਵੀ ਨਹੀਂ ਸਕਦਾ। ਉਸ ਨੂੰ ਜੀਵਨ ਦੀਆਂ ਤਮਾਮ ਰਿੱਧੀਆਂ-ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ। ਸਿਮਰਨ ਕਰਨ ਵਾਲੇ ਵਿਅਕਤੀ ਨੂੰ ਅਨੇਕ ਪ੍ਰਕਾਰ ਦੇ ਤੀਰਥਾਂ, ਜਪਾਂ, ਤਪਾਂ ਅਤੇ ਪੂਜਾ-ਵਿਧੀਆਂ ਦੇ ਫਲ ਆਪਣੇ ਆਪ ਪ੍ਰਾਪਤ ਹੋ ਜਾਂਦੇ ਹਨ। ਸਿਮਰਨ ਦੁਆਰਾ ਹਉਮੈ ਭਾਵ ਮਿਟ ਜਾਂਦਾ ਹੈ ਅਤੇ ਮਨ ਨਿਰਮਲ ਹੋ ਜਾਂਦਾ ਹੈ। ਧਨ, ਦੌਲਤ,

ਇੱਜ਼ਤ ਅਤੇ ਮਾਨ ਹਾਸਲ ਹੋ ਜਾਂਦੇ ਹਨ। ਸਿਮਰਨ ਕਰਨ ਵਾਲਾ ਵਿਅਕਤੀ ਸਾਰੇ ਵਿਸ਼ਵ ਵਿਚ ਪ੍ਰਸਿੱਧ ਹੋ ਜਾਂਦਾ ਹੈ। ਪ੍ਰਭੂ ਦੀ ਸਾਜੀ ਹੋਈ ਸਾਰੀ ਸ੍ਰਿਸ਼ਟੀ ਪ੍ਰਭੂ ਦੇ ਸਿਮਰਨ ਵਿਚ ਲੀਨ ਰਹਿੰਦੀ ਹੈ ਪਰ ਜਿਸ ਵਿਅਕਤੀ ਉਪਰ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਹੁੰਦੀ ਹੈ, ਉਸੇ ਨੂੰ ਸਿਮਰਨ ਦੀ ਅਨਮੋਲ ਦਾਤ ਪ੍ਰਾਪਤ ਹੁੰਦੀ ਹੈ। ਦੇਖੋ :

ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥
ਹਰਿ ਸਿਮਰਨਿ ਲਗਿ ਬੇਦ ਉਪਾਏ ॥
ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥
ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥
ਹਰਿ ਸਿਮਰਨਿ ਧਾਰੀ ਸਭ ਧਰਨਾ ॥
ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥
ਹਰਿ ਸਿਮਰਨਿ ਕੀਓ ਸਗਲ ਅਕਾਰਾ ॥
ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥
ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥

*(ਉਕਤ, ਪੰਨਾ ੨੬੩)*

ਗੁਰੂ ਅਰਜਨ ਦੇਵ ਪ੍ਰਭੂ-ਸਿਮਰਨ ਦੇ ਨਾਲ-ਨਾਲ ਸਤਿਗੁਰੂ-ਸਿਮਰਨ ਦਾ ਵੀ ਉਪਦੇਸ਼ ਕਰਦੇ ਹਨ ਕਿਉਂਕਿ ਪ੍ਰਭੂ ਦੀ ਪ੍ਰਾਪਤੀ ਵਾਸਤੇ ਸਤਿਗੁਰੂ ਸਭ ਤੋਂ ਸਮਰੱਥ ਵਸੀਲਾ ਬਣਦਾ ਹੈ। ਆਪ ਫ਼ੁਰਮਾਉਂਦੇ ਹਨ :

ਸਿਮਰਉ ਦਿਨੁ ਰੈਨਿ ਗੁਰ ਕੇ ਚਰਨਾ ॥
ਜਤ ਕਤ ਪੇਖਉ ਤੁਮਰੀ ਸਰਨਾ ॥੧॥
ਸੰਤ ਪ੍ਰਸਾਦਿ ਹਰਿ ਕੇ ਗੁਨ ਗਾਇਆ ॥
ਗੁਰ ਭੇਟਤ ਨਾਨਕ ਸੁਖੁ ਪਾਇਆ ॥੨॥

*(ਕਾਨੜਾ ਮਹਲਾ ੫, ਪੰਨਾ ੧੩੦੩)*

ਗੁਰੂ ਅਰਜਨ ਦੇਵ ਜੀ ਆਪਣੇ ਇਕ ਹੋਰ ਸ਼ਬਦ ਵਿਚ ਸਿਮਰਨ ਨੂੰ ਮਨੁੱਖੀ ਦੇਹੀ ਦਾ ਸਭ ਤੋਂ ਉੱਤਮ ਫਲ (ਪ੍ਰਾਪਤੀ) ਦਰਸਾਉਂਦੇ ਹਨ। ਆਪ ਅਨੁਸਾਰ ਮਾਇਆ ਆਦਿਕ ਪਦਾਰਥਾਂ ਦਾ ਸੁਖ ਛਿਣ-ਭੰਗਰ ਹੈ। ਸਿਮਰਨ ਦੁਆਰਾ ਹੀ ਸਥਾਈ ਸੁਖ ਦੀ ਪ੍ਰਾਪਤੀ ਹੁੰਦੀ ਹੈ :

ਮਾਈ ਮਾਇਆ ਛਲੁ ॥
ਤ੍ਰਿਣ ਕੀ ਅਗਨਿ ਮੇਘ ਕੀ ਛਾਇਆ
ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ ॥
ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ ॥
ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥

*(ਟੋਡੀ ਮਹਲਾ ੫, ਪੰਨਾ ੭੧੭)*

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੇ ਸਿਮਰਨ ਦੁਆਰਾ ਪੰਜੇ ਵਿਕਾਰ ਖ਼ਤਮ ਹੋ ਜਾਂਦੇ ਹਨ। ਮਨੁੱਖ ਦੀਆਂ ਦਸ ਇੰਦਰੀਆਂ ਦੀ ਭਟਕਣ ਸ਼ਾਂਤ ਹੋ ਜਾਂਦੀ ਹੈ, ਸ੍ਰਿਸ਼ਟੀ ਦੇ ਤਿੰਨਾਂ ਗੁਣਾਂ (ਰਜੋ, ਤਮੋ ਅਤੇ ਸਤੋ) ਦੀ ਘੁੰਮਣਘੇਰੀ ਰੁਕ ਜਾਂਦੀ ਹੈ ਅਤੇ ਮਨੁੱਖ ਦੇ ਸਾਰੇ ਡਰ ਅਤੇ ਸੰਸੇ ਮੁੱਕ ਜਾਂਦੇ ਹਨ। ਦੇਖੋ:

**ਪੰਚ ਸਿੰਘ ਰਾਖੇ ਪ੍ਰਭਿ ਮਾਰਿ॥**
**ਦਸ ਬਿਘਿਆੜੀ ਲਈ ਨਿਵਾਰਿ॥**
**ਤੀਨਿ ਆਵਰਤ ਕੀ ਚੂਕੀ ਘੇਰ॥**
**ਸਾਧਸੰਗਿ ਚੂਕੇ ਭੈ ਫੇਰ॥੧॥**
**ਸਿਮਰਿ ਸਿਮਰਿ ਜੀਵਾ ਗੋਵਿੰਦ॥**
**ਕਰਿ ਕਿਰਪਾ ਰਾਖਿਓ ਦਾਸੁ ਅਪਨਾ**
**ਸਦਾ ਸਦਾ ਸਾਚਾ ਬਖਸਿੰਦ॥੧॥ ਰਹਾਉ॥**

*(ਰਾਮਕਲੀ ਮਹਲਾ ੫, ਪੰਨਾ ੮੯੯)*

ਗੁਰਮਤਿ ਵਿਚ ਸਿਮਰਨ ਇਕ ਅਨੰਤ ਚੱਲਣ ਵਾਲੀ ਪ੍ਰਕਿਰਿਆ ਹੈ। ਇਹ ਕੋਈ ਕਰਮ-ਕਾਂਡ ਜਾਂ ਹਠ-ਜੋਗ ਨਹੀਂ ਹੈ ਕਿ ਦਿਨ ਦਾ ਬਹੁਤਾ ਹਿੱਸਾ ਦੁਨਿਆਵੀ ਕਾਰਜਾਂ ਵਿਚ ਉਲਝੇ ਰਹੋ ਅਤੇ ਕੁਝ ਵਕਤ (ਘੰਟਾ, ਅੱਧਾ ਘੰਟਾ) ਸਿਮਰਨ ਕਰ ਲਉ। ਸਿਮਰਨ ਤੋਂ ਭਾਵ ਇਕ ਅਹਿਸਾਸ ਹੈ, ਜੋ ਗੁਰੂ ਦੀ ਸੰਗਤ ਵਿਚ ਰਹਿਣ ਨਾਲ, ਪ੍ਰਭੂ ਦੀ ਯਾਦ ਵਿਚ ਜੁੜੇ ਰਹਿਣ ਨਾਲ ਅਤੇ ਗੁਰਮਤਿ ਅਨੁਸਾਰ ਜੀਵਨ ਜਿਉਣ ਨਾਲ ਮਨ ਵਿਚ ਸਥਾਈ ਤੌਰ 'ਤੇ ਪੈਦਾ ਹੋ ਜਾਂਦਾ ਹੈ। ਅਜਿਹੇ ਮਨੁੱਖ ਦਾ ਸਵਾਸ-ਸਵਾਸ ਸਿਮਰਨ ਵਿਚ ਲੀਨ ਰਹਿੰਦਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

**ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ॥**
**ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ॥**
**ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ॥**
**ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ॥**
**ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ॥**
**ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ॥੨॥**

*(ਸਿਰੀਰਾਗ ਕੇ ਛੰਤ ਮਹਲਾ ੫, ਪੰਨਾ ੮੦)*

(ਸਾਸ ਗਿਰਾਸ—ਹਰ ਸਾਹ, ਖਾਂਦਿਆਂ-ਪੀਂਦਿਆਂ। ਬਿਸੁਆਸ—ਵਿਸ਼ਵਾਸ, ਨਿਸ਼ਚਾ। ਮਨ ਬਾਂਛਤ—ਮਨ ਇੱਛਤ। ਨਿਖਮ—ਇਕ ਪਲ। ਬਿਰਥਾ—ਵਿਅਥਾ, ਪੀੜਾ। ਭਵਜਲੁ—ਸੰਸਾਰ-ਸਮੁੰਦਰ।)

## ਸ੍ਰਿਸ਼ਟੀ/ਸਿਰਠੀ

ਹਰ ਧਰਮ-ਸ਼ਾਸਤਰ ਵਿਚ ਸ੍ਰਿਸ਼ਟੀ ਰਚਨਾ ਬਾਰੇ ਵਿਚਾਰ-ਚਰਚਾ ਕੀਤੀ ਗਈ ਹੈ। ਗੁਰਬਾਣੀ ਵਿਚ ਵੀ ਗੁਰੂ ਸਾਹਿਬਾਨ ਨੇ ਸ੍ਰਿਸ਼ਟੀ ਰਚਨਾ ਬਾਰੇ ਆਪਣੇ ਵਿਚਾਰ ਪੇਸ਼

ਕੀਤੇ ਹਨ। ਸ੍ਰਿਸ਼ਟੀ ਦਾ ਅਰਥ ਹੈ : ਜੱਗ, ਜਗਤ, ਸੰਸਾਰ, ਦੁਨੀਆਂ ਆਦਿ। ਕਈ ਵਾਰ ਇਸ ਸ਼ਬਦ ਦਾ ਪ੍ਰਯੋਗ 'ਰਚਨਾ' ਦੇ ਅਰਥਾਂ ਵਿਚ ਵੀ ਕਰ ਲਿਆ ਜਾਂਦਾ ਹੈ। ਸਿੱਖ ਧਰਮ ਵਿਚ ਗਿਆਨ ਅਤੇ ਵਿਵੇਕ ਨੂੰ ਸਰਵੁੱਚ ਰੱਖਿਆ ਗਿਆ ਹੈ। ਗੁਰੂ ਸਾਹਿਬਾਨ ਨੇ ਮਿਥਿਹਾਸ ਦਾ ਪ੍ਰਯੋਗ ਕੇਵਲ ਭਾਵ-ਸੰਚਾਰ ਲਈ ਕੀਤਾ ਹੈ। ਇਸ ਕਾਰਨ ਭਾਰਤ ਦੇ ਪ੍ਰਾਚੀਨ ਧਰਮਾਂ ਨਾਲ ਜੁੜੀਆਂ ਮਿਥਿਹਾਸਕ ਕਥਾ-ਕਹਾਣੀਆਂ ਦਾ ਇੰਨ-ਬਿੰਨ ਪ੍ਰਯੋਗ ਗੁਰਬਾਣੀ ਵਿਚ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਪਵਿੱਤਰ ਬਾਈਬਲ, ਪਾਕ ਕੁਰਾਨ ਅਤੇ ਦੈਵੀ ਬ੍ਰਾਹਮਣੀ ਗ੍ਰੰਥਾਂ (ਤੈਤਿਰਯ ਬ੍ਰਾਹਮਣ, ਸ਼ਤਪਥ ਬ੍ਰਾਹਮਣ ਆਦਿ) ਵਿਚ ਸ੍ਰਿਸ਼ਟੀ ਰਚਨਾ ਸੰਬੰਧੀ ਜੋ ਕਲਪਨਾਵਾਂ ਅੰਕਿਤ ਹੋਈਆਂ ਹਨ, ਗੁਰਬਾਣੀ ਇਹਨਾਂ ਦਾ ਅਨੁਮੋਦਨ (ਪੁਸ਼ਟੀ) ਨਹੀਂ ਕਰਦੀ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਸ੍ਰਿਸ਼ਟੀ ਰਚਨਾ ਦਾ ਕੋਈ ਸੰਨ-ਸੰਮਤ ਜਾਂ ਦਿਨ-ਵਾਰ ਨਿਸ਼ਚਿਤ ਕਰਨਾ ਐਵੇਂ ਇਕ ਮਿਥਿਆ ਕਰਮ ਹੈ; ਜਿਸ ਕਰਤਾਰ ਨੇ ਇਸ ਸ੍ਰਿਸ਼ਟੀ ਦੀ ਸਾਜਨਾ ਕੀਤੀ ਹੈ, ਉਹੀ ਇਸ ਦੇ ਬਾਰੇ ਵਿਚ ਕੁਝ ਜਾਣਦਾ ਜਾਂ ਕਹਿ-ਸੁਣ ਸਕਦਾ ਹੈ। ਦੇਖੋ :

**ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥**
**ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥**
**ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥**
**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥**
**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**

*(ਜਪੁ, ਪੰਨਾ ੪)*

(ਆਕਾਰੁ—ਜਿਸ ਵਕਤ ਸ੍ਰਿਸ਼ਟੀ ਦਾ ਆਕਾਰ (ਸ਼ਕਲ-ਸੂਰਤ) ਬਣੀ ਹੋਵੇਗੀ। ਵੇਲਾ—ਸਮਾਂ। ਵਖਤੁ—ਵਕਤ, ਝੰਮੇਲਾ। ਸਿਰਠੀ...ਸਾਜੇ—ਜਦੋਂ ਪਰਮਾਤਮਾ ਨੇ ਸ੍ਰਿਸ਼ਟੀ ਰਚਨਾ ਕੀਤੀ।)

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਤਿੰਨ ਲੋਕਾਂ (ਸੁਰਗ ਲੋਕ, ਮਾਤ ਲੋਕ ਅਤੇ ਪਾਤਾਲ ਲੋਕ) ਦੇ ਰੂਪ ਵਿਚ ਇਸ ਜਗਤ ਦੀ ਰਚਨਾ ਪਰਮਾਤਮਾ ਨੇ ਕੀਤੀ ਹੈ। ਗੁਰਮੁਖ ਲੋਕ ਗਿਆਨ ਦੀ ਰੌਸ਼ਨੀ ਪ੍ਰਾਪਤ ਕਰ ਕੇ ਇਸ ਜਗਤ ਦੀ ਪ੍ਰਕਿਰਤੀ ਨੂੰ ਸਮਝ ਲੈਂਦੇ ਹਨ ਜਦੋਂ ਕਿ ਮਨਮੁਖ ਲੋਕ ਆਪਣੀ ਮੂਰਖਤਾ ਦੇ ਕਾਰਨ ਅਗਿਆਨ-ਹਨੇਰੇ ਵਿਚ ਹੀ ਭਟਕਦੇ ਰਹਿੰਦੇ ਹਨ। ਇਸ ਜਗਤ ਦੇ ਕਣ-ਕਣ ਵਿਚ ਪਰਮਾਤਮਾ ਦੀ ਜੋਤਿ ਪ੍ਰਜ੍ਵਲਿਤ ਹੈ, ਜਿਸ ਨੂੰ ਗੁਰਮਤਿ ਗਿਆਨ ਦੇ ਹਵਾਲੇ ਨਾਲ ਸਮਝਿਆ ਜਾ ਸਕਦਾ ਹੈ :

**ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥**
**ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥**
**ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥**

*(ਸਿਰੀਰਾਗੁ ਮਹਲਾ ੧, ਪੰਨਾ ੨੦)*

(ਤ੍ਰਿਭਵਣ—ਤਿੰਨ ਲੋਕ : ਸੁਰਗ, ਮਾਤ, ਪਾਤਾਲ। ਮੁਗਧੁ—ਮੂਰਖ। ਗੁਬਾਰੁ—ਅਨ੍ਹੇਰਾ। ਨਿਰੰਤਰੀ—ਲਗਾਤਾਰ।)

ਸ੍ਰਿਸ਼ਟੀ-ਰਚਨਾ ਬਾਰੇ ਉਪਦੇਸ਼ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਦਾਰਥਕ ਦੁਨੀਆਂ ਜਿਉਂਦਿਆਂ ਜਾਂ ਮੋਇਆਂ ਕਿਸੇ ਕੰਮ ਨਹੀਂ ਆਉਂਦੀ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਦੁਨੀਆਂ ਤੋਂ ਨਿਰਲੇਪ ਹੋ ਕੇ ਉਸ ਪ੍ਰਭੂ ਨਾਲ ਪ੍ਰੇਮ ਕਰੇ, ਜਿਸ ਨੇ ਇਸ ਦੁਨੀਆਂ ਦੀ ਰਚਨਾ ਕੀਤੀ ਹੈ। ਪ੍ਰਭੂ ਨੇ ਹੀ ਗਰਮੀ ਤੇ ਸਰਦੀ ਆਦਿਕ ਰੁੱਤਾਂ ਬਣਾਈਆਂ ਹਨ। ਉਹ ਪਰਮਾਤਮਾ ਨਿੱਕੀ ਕੀੜੀ ਨੂੰ ਵੀ ਹਾਥੀ ਜਿੰਨਾ ਵੱਡਾ ਰੁਤਬਾ ਦੇ ਸਕਦਾ ਹੈ। ਉਸ ਨੇ ਅੰਡਜ, ਜੇਰਜ, ਸੇਤਜ ਅਤੇ ਉਤਭੁਜ ਆਦਿ ਖਾਣੀਆਂ ਦੁਆਰਾ ਸ੍ਰਿਸ਼ਟੀ ਦੇ ਵਿਭਿੰਨ ਜੀਵ-ਜੰਤੂ ਅਤੇ ਪੇੜ-ਪੌਦੇ ਸਾਜੇ ਹਨ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣਾ ਮਨ ਪ੍ਰਭੂ ਦੇ ਨਾਮ ਨਾਲ ਜੋੜੀ ਰੱਖੇ; ਇਹੀ ਉਸ ਦੀ ਸੱਚੀ ਕਿਰਤ ਕਮਾਈ ਹੈ :

**ਜੀਵਤਿਆ ਅਥਵਾ ਮੁਇਆ ਕਿਛੁ ਕਾਮਿ ਨ ਆਵੈ ॥**
**ਜਿਨਿ ਏਹੁ ਰਚਨੁ ਰਚਾਇਆ ਕੋਊ ਤਿਸ ਸਿਉ ਰੰਗੁ ਲਾਵੈ ॥੧॥ ਰਹਾਉ ॥**
**ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ ॥**
**ਕੀਰੀ ਤੇ ਹਸਤੀ ਕਰੈ ਟੂਟਾ ਲੇ ਗਾਢੈ ॥੨॥**
**ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ ॥**
**ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ ॥੩॥**
**ਹਮ ਤੇ ਕਛੂ ਨ ਹੋਵਨਾ ਸਰਣਿ ਪ੍ਰਭ ਸਾਧ ॥**
**ਮੋਹ ਮਗਨ ਕੂਪ ਅੰਧ ਤੇ ਨਾਨਕ ਗੁਰ ਕਾਢ ॥੪॥**

*(ਬਿਲਾਵਲੁ ਮਹਲਾ ੫, ਪੰਨਾ ੮੧੬)*

(ਰਚਨ—ਰਚਨਾ, ਸ੍ਰਿਸ਼ਟੀ। ਰੰਗੁ ਲਾਵੈ—ਪ੍ਰੇਮ ਕਰੇ। ਉਸਨ—ਗਰਮੀ। ਸੀਤ—ਸਰਦੀ। ਘਾਮ—ਹੁੱਸੜ। ਕੀਰੀ—ਨਿੱਕੀ ਜਿਹੀ ਕੀੜੀ। ਹਸਤੀ—ਹਾਥੀ। ਅੰਡਜ—ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਵ। ਸੇਤਜ—ਪਸੀਨੇ/ਗਰਮੀ ਤੋਂ ਪੈਦਾ ਹੋਣ ਵਾਲੇ ਜੀਵ। ਜੇਰਜ—ਜੇਰ ਤੋਂ ਪੈਦਾ ਹੋਣ ਵਾਲੇ ਜੀਵ। ਉਤਭੁਜ—ਪ੍ਰਿਥਵੀ ਵਿਚੋਂ ਪੈਦਾ ਹੋਣ ਵਾਲੇ ਰੁੱਖ-ਬੂਟੇ। ਮੋਹ ਮਗਨ—ਮੋਹ-ਮਮਤਾ ਵਿਚ ਫਸੇ ਹੋਏ। ਕੂਪ ਅੰਧ—ਅੰਨ੍ਹਾ ਖੂਹ।)

ਗੁਰੂ ਅਮਰਦਾਸ ਜੀ ਇਸ ਸੰਸਾਰ ਨੂੰ ਮਾਇਆ-ਮੋਹ ਦਾ ਪਾਸਾਰਾ (ਪਰਪੰਚ) ਦਰਸਾਉਂਦੇ ਹਨ। ਆਵਾਗਵਣ ਇਸ ਸੰਸਾਰ ਦਾ ਦਸਤੂਰ ਹੈ; ਲੋਕ ਇਥੇ ਆਉਂਦੇ-ਜਾਂਦੇ ਰਹਿੰਦੇ ਹਨ। ਜਿਸ ਮਨੁੱਖ ਉਪਰ ਪ੍ਰਸੰਨ ਹੋ ਕੇ ਸੱਚਾ ਪ੍ਰਭੂ ਉਸ ਨੂੰ ਬਖ਼ਸ਼ ਲੈਂਦਾ ਹੈ, ਉਸ ਦਾ ਆਵਾਗਵਣ ਮੁੱਕ ਜਾਂਦਾ ਹੈ। ਪਰ ਮਾਇਆ ਦੇ ਮੋਹ ਵਿਚ ਗ਼ਲਤਾਨ ਹੋ ਕੇ ਬਹੁਤੇ ਲੋਕ ਪ੍ਰਭੂ ਨੂੰ ਵਿਸਾਰ ਬੈਠਦੇ ਹਨ। ਅਜਿਹੇ ਮਨਮੁਖ ਲੋਕ ਖੱਜਲ-ਖ਼ੁਆਰ ਹੁੰਦੇ ਰਹਿੰਦੇ ਹਨ। ਦੇਖੋ :

**ਏ ਮਨ ਮੇਰਿਆ ਆਵਾ ਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ ॥**
**ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ॥**

ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ ਮਿਲੈ ਵਡਿਆਈ॥
ਸਾਚੈ ਰੰਗਿ ਰਾਤੇ ਸਹਜੇ ਮਾਤੇ ਸਹਜੇ ਰਹੇ ਸਮਾਈ॥

ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ॥
ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ॥
ਹੇਤੇ ਪਲਚਾਈ ਪੁਰਬਿ ਕਮਾਈ ਮੇਟਿ ਨ ਸਕੈ ਕੋਈ॥
ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ਤਿਸੁ ਜੇਵਡੁ ਅਵਰੁ ਨ ਕੋਈ॥

ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ॥
ਅਰਦਾਸਿ ਕਰੀਂ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ॥
ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ॥
ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ॥

*(ਵਡਹੰਸੁ ਮਹਲਾ ੩, ਪੰਨਾ ੫੭੧)*

(ਰਾਤੇ—ਰੰਗੇ ਹੋਏ। ਮਾਤੇ—ਮਸਤ ਹੋ ਗਏ। ਬਰਲੁ—ਦੀਵਾਨਗੀ, ਪਾਗ਼ਲਪਨ। ਹੇਤੁ—ਮਮਤਾ, ਮੋਹ। ਪਲਚਾਈ—ਉਲਝ ਗਈ ਹੈ। ਭਜਿ ਪਏ—ਨੱਠ ਪਏ। ਕਰੀਂ—ਕਰਦਾ ਹਾਂ।)

ਸ੍ਰਿਸ਼ਟੀ ਰਚਨਾ ਦੇ ਰਹੱਸ ਨੂੰ ਗੁਰੂ ਨਾਨਕ ਦੇਵ ਜੀ ਅਦ੍ਵੈਤਵਾਦੀ ਦ੍ਰਿਸ਼ਟੀ ਨਾਲ ਦੇਖਦੇ ਹੋਏ ਫ਼ੁਰਮਾਉਂਦੇ ਹਨ ਕਿ ਉਹ ਪਰਮਾਤਮਾ ਹੀ ਕਰਨ-ਕਰਾਵਨਹਾਰ ਹੈ। ਉਹ ਆਪੇ ਥਾਪਦਾ ਹੈ ਅਤੇ ਆਪੇ ਇਸ ਨੂੰ ਉਥਾਪ ਦਿੰਦਾ ਹੈ। ਦੇਖੋ :

ਆਪਿ ਮਰੈ ਮਾਰੇ ਭੀ ਆਪਿ॥ ਆਪਿ ਉਪਾਏ ਥਾਪਿ ਉਥਾਪਿ॥
ਸ੍ਰਿਸਟਿ ਉਪਾਈ ਜੋਤੀ ਤੂ ਜਾਤਿ॥ ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ॥

*(ਆਸਾ ਮਹਲਾ ੧, ਪੰਨਾ ੪੧੩)*

(ਥਾਪਿ ਉਥਾਪਿ—ਬਣਾਉਣਾ ਅਤੇ ਢਾਹ ਦੇਣਾ। ਜੋਤਿ—ਸ੍ਰਸ਼ਟਾ। ਜਾਤਿ—ਸ੍ਰਿਸ਼ਟੀ। ਭ੍ਰਾਤਿ—ਭਟਕਣਾ।)

## ਸੁਖ/ਸੁਖਦਾਤਾ

ਮਨੁੱਖੀ ਸਮਾਜ ਅਤੇ ਸਭਿਆਚਾਰ ਦਾ ਪਰਮ ਲਕਸ਼ ਆਪਣੇ ਨਾਲ ਸੰਬੰਧਿਤ ਲੋਕਾਂ ਨੂੰ ਸੁਖੀ ਰੱਖਣਾ ਹੈ। ਜਿਸ ਸਮਾਜ ਅਤੇ ਸਭਿਆਚਾਰ ਵਿਚ ਰਹਿਣ ਵਾਲੇ ਲੋਕ ਸੁਖੀ ਨਹੀਂ ਹਨ, ਉਸ ਸਮਾਜ ਦੇ ਪੁਨਰ-ਨਿਰਮਾਣ ਦੀ ਜ਼ਰੂਰਤ ਹੁੰਦੀ ਹੈ। ਅਜਿਹੇ ਸਮਾਜ ਤੋਂ ਲੋਕ ਅਸੰਤੁਸ਼ਟ ਹੋ ਜਾਂਦੇ ਹਨ ਅਤੇ ਇਸ ਨੂੰ ਤਿਆਗਣ ਤੋਂ ਵੀ ਨਹੀਂ ਝਿਜਕਦੇ। ਪੰਜਾਬੀ ਸਮਾਜ ਵਿਚ ਬਹੁਤ ਵਾਰ ਅਜਿਹੀਆਂ ਸਥਿਤੀਆਂ ਪੈਦਾ ਹੋਈਆਂ ਹਨ ਕਿ ਲੋਕ ਇਸ ਵਿਚ ਰਹਿ ਕੇ ਸੁਖੀ ਨਹੀਂ ਸਨ। ਇਸ ਕਾਰਨ ਲੋਕ ਇਸ ਸਮਾਜ ਨੂੰ ਛੱਡ ਕੇ ਦੂਰ-ਦੁਰੇਡੀਆਂ ਥਾਵਾਂ ਅਤੇ ਅਜਨਬੀ ਸਮਾਜਾਂ ਵੱਲ ਚਲੇ ਗਏ। ਪਿਛਲੇ ਸੌ ਕੁ ਸਾਲ ਤੋਂ ਪੰਜਾਬ ਦੇ ਲੋਕ ਆਪਣੇ ਸਮਾਜ ਨੂੰ ਛੱਡ ਕੇ ਸੁਧਰੇ ਅਤੇ ਚੰਗੇਰੇ ਸਮਾਜਾਂ ਵੱਲ ਪਰਵਾਸ

ਕਰ ਰਹੇ ਹਨ। ਗੁਰਬਾਣੀ ਵਿਚ ਸੁਖ ਦੇ ਸੰਕਲਪ ਦੀ ਭਰਪੂਰ ਵਿਆਖਿਆ ਕੀਤੀ ਗਈ ਹੈ। ਗੁਰੂ ਅਰਜਨ ਦੇਵ ਜੀ ਦੀ ਇਕ ਪ੍ਰਮੁੱਖ ਬਾਣੀ ਸੁਖਮਨੀ ਇਸੇ ਸੰਕਲਪ ਦੇ ਆਲੇ-ਦੁਆਲੇ ਘੁੰਮਦੀ ਹੈ। ਗੁਰੂ ਅਰਜਨ ਦੇਵ ਜੀ ਸਪੱਸ਼ਟ ਕਰਦੇ ਹਨ ਕਿ ਸੁਖ ਦਾ ਸੰਬੰਧ ਮਨੁੱਖ ਦੇ ਮਨ ਨਾਲ ਹੈ। ਜੇ ਮਨ ਸੁਖੀ ਹੈ ਤਾਂ ਸਮਝੋ ਵਿਅਕਤੀ ਵੀ ਸੁਖੀ ਹੈ। ਸੁਖੀ ਮਨ ਦੀ ਸਥਿਤੀ ਨੂੰ ਬਿਆਨ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥**
**ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥**

*(ਗਉੜੀ ਸੁਖਮਨੀ, ਪੰਨਾ ੨੬੨)*

ਗੁਰਮਤਿ ਅਨੁਸਾਰ ਸੁਖ ਦੀ ਪ੍ਰਾਪਤੀ ਪ੍ਰਭੂ ਦੇ ਨਾਮ ਨਾਲ ਚਿੱਤ ਜੋੜਨ ਵਿਚ ਹੈ। ਜਿਹੜੇ ਵਿਅਕਤੀ ਸਤਿਗੁਰੂ ਦੀ ਅਗਵਾਈ ਪ੍ਰਾਪਤ ਕਰ ਕੇ ਪ੍ਰਭੂ ਨਾਲ ਜੁੜ ਜਾਂਦੇ ਹਨ, ਉਹਨਾਂ ਨੂੰ ਮਹਾਂ-ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੰਤਾਂ-ਸਾਧੂਆਂ ਦੀ ਸੰਗਤ ਵਿਚ ਬੈਠ ਕੇ ਅਜਿਹਾ ਪਰਮ-ਸੁਖ ਪ੍ਰਾਪਤ ਹੋ ਜਾਂਦਾ ਹੈ, ਜਿਸ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਸਤਿਗੁਰੂ ਸੁਖਦਾਤਾ ਹੈ, ਉਸ ਦੀ ਸੰਗਤ ਵਿਚ ਜਾਣ ਨਾਲ ਜੀਵਨ ਰੂਪੀ ਰਾਤ ਸੁਖਾਂ ਵਿਚ ਗੁਜ਼ਰ ਜਾਂਦੀ ਹੈ। ਦੇਖੋ:

**ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡਭਾਗੀ ॥**
**ਮਹਾ ਸੁਖੁ ਪਾਇਆ ਬਰਨਿ ਨ ਸਾਕਉ ਰੇਨੁ ਨਾਨਕ ਜਨ ਪਾਗੀ ॥੨॥੧॥੫॥**
**ਮਲਾਰ ਮਹਲਾ ੫ ॥**
**ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥**
**ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ ॥੧॥ ਰਹਾਉ ॥**
**ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ ॥**
**ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀਂ ਇਹ ਹਉਮੈ ਕੀ ਢੀਠਾਈ ॥੧॥**
**ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ ॥**
**ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ ਸੁਖਿ ਰੈਨਿ ਬਿਹਾਈ ॥੨॥**

*(ਪੰਨਾ ੧੨੬੭)*

(ਬਰਨਿ—ਵਰਣਨ ਨਹੀਂ ਕਰ ਸਕਦਾ। ਰੇਨੁ...ਪਾਗੀ—ਸੰਤਾਂ ਦੀ ਚਰਨ ਧੂੜ। ਸੁਖ ਭਰਿ ਸੂਤੀ—ਸੁਖਾਂ ਦੀ ਨੀਂਦ ਵਿਚ ਸੌਂ ਰਹੀਆਂ ਹਨ। ਬਰਾਬਰਿ...ਰਾਤੀਂ—ਮੈਂ ਉਹਨਾਂ ਦੀ ਬਰਾਬਰੀ ਕਰਦੀ ਹਾਂ ਜੋ ਪਤੀ-ਪਰਮੇਸ਼ਰ ਦੇ ਪ੍ਰੇਮ ਵਿਚ ਰੰਗੀਆਂ ਹੋਈਆਂ ਹਨ। ਢੀਠਾਈ—ਢੀਠਤਾ, ਬੇਸ਼ਰਮੀ। ਨਿਮਖ—ਇਕ ਪਲ ਵਿਚ। ਬਿਹਾਈ—ਬਤੀਤ ਕਰ ਰਹੀ ਹਾਂ।)

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਨਾਮ ਵਿਚ ਰੰਗੇ ਹੋਏ ਵਿਅਕਤੀਆਂ ਨੂੰ ਪਰਮਾਤਮਾ ਆਪ ਬੁਲਾ ਕੇ ਉਹਨਾਂ ਨੂੰ ਸਹਿਜ-ਸੁਖ ਦੀ ਦਾਤ ਪ੍ਰਦਾਨ ਕਰਦਾ ਹੈ। ਹਰ ਵਿਅਕਤੀ ਦੇ ਜੀਵਨ ਵਿਚ ਕਦੇ ਨਾ ਕਦੇ ਪ੍ਰਭੂ ਦੇ ਦਰ-ਘਰ ਵੱਲੋਂ ਬੁਲਾਵਾ ਜ਼ਰੂਰ ਆਉਂਦਾ ਹੈ ਪਰ ਦੁਨੀਆਂਦਾਰ ਕਿਸਮ ਦੇ ਲੋਕ ਇਸ ਬੁਲਾਵੇ ਵੱਲ ਧਿਆਨ ਨਹੀਂ ਦਿੰਦੇ ਅਤੇ ਦੇਰੀ ਕਰ ਬੈਠਦੇ ਹਨ। ਲੋਕ-ਲਾਜ ਜਾਂ ਕਿਸੇ ਹੋਰ ਦੁਨਿਆਵੀ ਕਾਰਨ ਉਹ

ਪ੍ਰਭੂ-ਪ੍ਰਾਪਤੀ ਦੇ ਲਕਸ਼ ਤੋਂ ਭਟਕ ਜਾਂਦੇ ਹਨ। ਗੁਰੂ ਸਾਹਿਬ ਉਹਨਾਂ ਨੂੰ ਪ੍ਰੇਰਦੇ ਹਨ ਕਿ ਪ੍ਰਭੂ-ਪ੍ਰੇਮ ਦੇ ਮਾਰਗ ਉਪਰ ਚੱਲਣ ਵਿਚ ਕਦੇ ਵੀ ਵਿਲੰਭ (ਦੇਰ) ਨਾ ਕਰੋ ਕਿਉਂਕਿ ਇਸ ਮਾਰਗ ਉਪਰ ਚੱਲਣ ਨਾਲ ਹੀ ਸੁਖਾਂ ਦੀ ਦਾਤ ਹਾਸਲ ਹੁੰਦੀ ਹੈ:

**ਮਹਲਿ ਬੁਲਾਇੜੀਏ ਬਿਲਮੁ ਨ ਕੀਜੈ॥**
**ਅਨਦਿਨੁ ਰਤੜੀਏ ਸਹਜਿ ਮਿਲੀਜੈ॥**
**ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ਗਰਬੁ ਨਿਵਾਰਿ ਸਮਾਣੀ॥**
**ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ॥**
**ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ॥**
**ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ॥੪॥**

*(ਤੁਖਾਰੀ ਮਹਲਾ ੧, ਪੰਨਾ ੧੧੧੨)*

(ਮਹਲਿ...ਕੀਜੈ—ਪ੍ਰਭੂ ਵੱਲੋਂ ਮਹਿਲ ਵਿਚ ਬੁਲਾਈ ਹੋਈ ਇਸਤਰੀਏ! ਦੇਰ ਨਾ ਕਰ। ਅਨਦਿਨੁ ਰਤੜੀਏ—ਪ੍ਰਭੂ-ਪ੍ਰੇਮ ਵਿਚ ਰਾਤ-ਦਿਨ ਰੰਗੀਏ ਹੋਈਏ! ਗਰਬੁ ਨਿਵਾਰਿ—ਅਭਿਮਾਨ ਨੂੰ ਦੂਰ ਕਰ। ਸਾਚੈ ਰਾਤੀ—ਸੱਚੇ ਪ੍ਰਭੂ ਦੇ ਪ੍ਰੇਮ ਵਿਚ ਰੰਗੀ ਹੋਈ। ਮਟਕੀ ਫੋੜਿ ਨਿਰਾਰੀ—ਦੁਨਿਆਵੀ ਕੰਮਾਂ ਦੀ ਮਟਕੀ ਭੰਨ ਕੇ ਹੋਰ ਲੋਕਾਂ ਤੋਂ ਵੱਖਰੀ ਹੋ ਜਾ। ਤਤੁ—ਸੱਚ, ਸਿੱਟਾ।)

ਗੁਰਬਾਣੀ ਵਿਚ ਸੁਖ ਦੀ ਵਿਆਖਿਆ ਪਦਾਰਥਕ ਪ੍ਰਾਪਤੀਆਂ ਦੇ ਹਵਾਲੇ ਨਾਲ ਨਹੀਂ ਕੀਤੀ ਗਈ ਬਲਕਿ ਪ੍ਰਭੂ ਨਾਲ ਸੰਜੋਗ ਦੇ ਅਰਥਾਂ ਵਿਚ ਕੀਤੀ ਗਈ ਹੈ। ਜਿਵੇਂ ਇਸਤਰੀ ਨੂੰ ਪਤੀ ਦੀ ਸੰਗਤ ਵਿਚੋਂ ਸੁਖ ਦਾ ਅਨੁਭਵ ਹੁੰਦਾ ਹੈ, ਇਸੇ ਪ੍ਰਕਾਰ ਇਕ ਜਗਿਆਸੂ ਨੂੰ ਪ੍ਰਭੂ ਨਾਲ ਮਿਲਣੀ ਵਿਚੋਂ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਦੇਖੋ:

**ਸੁਖ ਸੋਹਿਲੜੇ ਹਰਿ ਗਾਵਣ ਲਾਗੇ॥**
**ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ॥**
**ਸੁਖ ਸਹਜ ਸਰਸੇ ਹਰਿ ਨਾਮਿ ਰਹਸੇ ਪ੍ਰਭਿ ਆਪਿ ਕਿਰਪਾ ਧਾਰੀਆ॥**
**ਹਰਿ ਚਰਣ ਲਾਗੇ ਸਦਾ ਜਾਗੇ ਮਿਲੇ ਪ੍ਰਭ ਬਨਵਾਰੀਆ॥**
**ਸੁਭ ਦਿਵਸ ਆਏ ਸਹਜਿ ਪਾਏ ਸਗਲ ਨਿਧਿ ਪ੍ਰਭ ਪਾਗੇ॥**
**ਬਿਨਵੰਤਿ ਨਾਨਕ ਸਰਣਿ ਸੁਆਮੀ ਸਦਾ ਹਰਿ ਜਨ ਤਾਗੇ॥੪॥**

*(ਆਸਾ ਮਹਲਾ ੫ ਛੰਤ, ਪੰਨਾ ੪੫੯)*

(ਸੁਖ ਸੋਹਿਲੜੇ—ਸੁਖਾਂ ਦੇ ਗੀਤ। ਸਾਜਨ ਸਰਸਿਅੜੇ—ਸੱਜਣ-ਮਿੱਤਰ ਪ੍ਰਸੰਨ ਹੋ ਗਏ। ਬਨਵਾਰੀਆ—ਜੰਗਲੀ ਫੁੱਲਾਂ ਦੀ ਮਾਲਾ ਪਹਿਨਣ ਵਾਲਾ ਪਰਮਾਤਮਾ। ਸੁਭ—ਭਲੇ, ਚੰਗੇ। ਪਾਗੇ—ਪ੍ਰਭੂ ਦੇ ਚਰਨਾਂ ਵਿਚ। ਤਾਗੇ—ਤੱਕਣਾ, ਦੌੜਨਾ।)

ਗੁਰਬਾਣੀ ਅਨੁਸਾਰ ਸੁਖਾਂ ਦੀ ਦਾਤ ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦੀ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੁਖਾਂ ਦੀ ਕਾਮਨਾ ਕਰਨ ਵਾਲੇ ਵਿਅਕਤੀ ਨੂੰ ਗੁਰਬਾਣੀ ਦਾ ਗਾਇਨ ਕਰਦੇ ਰਹਿਣਾ ਚਾਹੀਦਾ ਹੈ। ਦੇਖੋ:

ਗੁਰਿ ਪੂਰੈ ਪੂਰੀ ਕੀਨੀ॥ ਬਖਸ ਅਪੁਨੀ ਕਰਿ ਦੀਨੀ॥
ਨਿਤ ਅਨੰਦ ਸੁਖ ਪਾਇਆ॥ ਥਾਵ ਸਗਲੇ ਸੁਖੀ ਵਸਾਇਆ॥੧॥
ਹਰਿ ਕੀ ਭਗਤਿ ਫਲ ਦਾਤੀ॥
ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ॥ ਰਹਾਉ॥
ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥
ਨਾਨਕ ਨਾਮੁ ਧਿਆਇਆ॥ ਪੂਰਬਿ ਲਿਖਿਆ ਪਾਇਆ॥੨॥

*(ਸੋਰਠਿ ਮਹਲਾ ੫, ਪੰਨਾ ੬੨੮)*

(ਬਖਸ—ਆਪਣੀ ਬਖ਼ਸ਼ਿਸ਼ ਕਰ ਦਿੱਤੀ। ਥਾਵ ਸਗਲੇ—ਸਾਰੀ ਦੁਨੀਆਂ ਵਿਚ। ਪੂਰਬਿ ਲਿਖਿਆ—ਕੀਤੇ ਹੋਏ ਚੰਗੇ ਕਰਮਾਂ ਦੀ ਬਦੌਲਤ।)

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪੂਰੇ ਗੁਰੂ ਦੀ ਸੰਗਤ ਹਾਸਲ ਹੋ ਜਾਣ ਨਾਲ ਮਨੁੱਖ ਸੁਖੀਂ-ਸਾਂਦੀਂ ਪ੍ਰਭੂ ਦੇ ਚਰਨਾਂ ਵਿਚ ਲੌਟ ਜਾਂਦਾ ਹੈ। ਨਿੰਦਕ ਲੋਕ ਦੇਖਦੇ ਹੀ ਰਹਿ ਜਾਂਦੇ ਹਨ: **ਸੁਖ ਸਾਂਦਿ ਘਰਿ ਆਇਆ॥ ਨਿੰਦਕ ਕੈ ਮੁਖਿ ਛਾਇਆ॥** (ਪੰਨਾ 629)

## ਸੁਖਮਨੀ

ਗਉੜੀ ਰਾਗ ਵਿਚ ਰਚੀ ਗਈ ਇਹ ਬਾਣੀ ਮਨੁੱਖੀ ਮਨ ਦੀ ਸੁਖ-ਸਹਿਜਮਈ ਸਥਿਤੀ ਦਾ ਨਿਰੂਪਣ ਕਰਦੀ ਹੈ। ਬਾਣੀ ਦੇ ਆਰੰਭ ਵਿਚ ਸੁਖਮਨੀ ਦੇ ਮੁਖ ਵਿਸ਼ੈ ਦਾ ਪਰਿਚਯ ਦਿੰਦੇ ਹੋਏ ਗੁਰੂ ਅਰਜਨ ਸਾਹਿਬ ਫ਼ੁਰਮਾਉਂਦੇ ਹਨ:

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥
ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥

*(ਪੰਨਾ ੨੬੨)*

ਸੁਖਮਨੀ ਦੇ ਅੰਤ ਵਿਚ ਇਸ ਬਾਣੀ ਦੇ ਮਹਾਤਮ ਨੂੰ ਸਪੱਸ਼ਟ ਕੀਤਾ ਗਿਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਹੜਾ ਵਿਅਕਤੀ ਇਸ ਬਾਣੀ ਨੂੰ ਸੁਣ ਕੇ ਮਨ ਵਿਚ ਵਸਾ ਲਵੇਗਾ, ਉਸ ਦੇ ਜਨਮ-ਮਰਨ ਦੇ ਬੰਧਨ ਦੂਰ ਹੋ ਜਾਣਗੇ, ਉਸ ਦਾ ਜੀਵਨ ਸਫਲ ਹੋ ਜਾਵੇਗਾ। ਉਸ ਦੇ ਸਾਰੇ ਦੁੱਖ, ਰੋਗ, ਭੈ ਅਤੇ ਭਰਮ ਕੱਟੇ ਜਾਣਗੇ। ਉਸ ਦੀ ਸ਼ੋਭਾ ਸਭ ਤੋਂ ਉੱਤਮ ਬਣ ਜਾਵੇਗੀ ਅਤੇ ਇਸ ਪ੍ਰਕਾਰ ਉਸ ਦਾ ਅਸ਼ਾਂਤ ਅਤੇ ਬੇਚੈਨ ਮਨ ਸੁਖ ਦੀ ਸਹਿਜ ਅਤੇ ਸਥਾਈ ਸਥਿਤੀ ਵਿਚ ਟਿਕ ਜਾਵੇਗਾ:

ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥
ਜਨਮ ਮਰਨ ਤਾ ਕਾ ਦੂਖੁ ਨਿਵਾਰੈ॥
ਦੁਲਭ ਦੇਹ ਤਤਕਾਲ ਉਧਾਰੈ॥
ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ॥
ਏਕੁ ਨਾਮੁ ਮਨ ਮਾਹਿ ਸਮਾਨੀ॥
ਦੂਖ ਰੋਗ ਬਿਨਸੇ ਭੈ ਭਰਮ॥

ਸਾਧ ਨਾਮ ਨਿਰਮਲ ਤਾ ਕੇ ਕਰਮ॥
ਸਭ ਤੇ ਊਚ ਤਾ ਕੀ ਸੋਭਾ ਬਨੀ॥
ਨਾਨਕ ਇਹ ਗੁਣਿ ਨਾਮੁ ਸੁਖਮਨੀ॥੮॥੨੪॥

(ਪੰਨਾ ੨੯੬)

ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਬੜੇ ਸਪੱਸ਼ਟ ਸ਼ਬਦਾਂ ਵਿਚ ਇਸ ਤੱਥ ਦੀ ਸੋਝੀ ਕਰਵਾ ਦਿੰਦੇ ਹਨ ਕਿ ਸੁਖ ਰੂਪੀ ਅੰਮ੍ਰਿਤ ਪ੍ਰਭੂ ਦੇ ਨਾਮ ਵਿਚ ਮੌਜੂਦ ਰਹਿੰਦਾ ਹੈ ਅਤੇ ਨਾਮ ਸਿਮਰਨ ਦੁਆਰਾ ਮਨ ਨੂੰ ਸੁਖੀ ਬਣਾਇਆ ਜਾ ਸਕਦਾ ਹੈ। ਸੁਖਮਨੀ ਦੀ ਪਹਿਲੀ ਅਸ਼ਟਪਦੀ ਵਿਚ ਸਿਮਰਨ ਦੇ ਮਹੱਤਵ ਨੂੰ ਦ੍ਰਿੜ੍ਹਾਇਆ ਗਿਆ ਹੈ। ਇਸ ਬਾਣੀ ਵਿਚ ਨਾਮ ਦੇ ਮਹੱਤਵ ਦੇ ਨਾਲ-ਨਾਲ ਨਾਮੀ (ਇਸ਼ਟ) ਦੀ ਮਹਿਮਾ ਅਤੇ ਨਾਮ ਜਪਣ ਵਾਲੇ ਦੀ ਉੱਤਮਤਾ ਨੂੰ ਵੀ ਬਿਆਨ ਕੀਤਾ ਗਿਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸਿਮਰਨ ਕਰਨ ਨਾਲ ਵਿਅਕਤੀ ਆਵਾਗਵਣ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ। ਉਸ ਦੇ ਕਿਸੇ ਕਾਰਜ ਵਿਚ ਕੋਈ ਵਿਘਨ ਨਹੀਂ ਪੈਂਦਾ, ਉਸ ਨੂੰ ਨੌਂ ਨਿਧੀਆਂ ਅਤੇ ਅਠਾਰਾਂ ਸਿਧੀਆਂ ਦੇ ਰੂਪ ਵਿਚ ਸਾਰੇ ਦੈਵੀ ਖ਼ਜ਼ਾਨਿਆਂ ਦੀ ਦੌਲਤ ਪ੍ਰਾਪਤ ਹੋ ਜਾਂਦੀ ਹੈ। ਉਹ ਸਦਾ ਅਨੰਦ ਅਤੇ ਖੇੜੇ ਦੀ ਅਵਸਥਾ ਵਿਚ ਰਹਿੰਦਾ ਹੈ। ਦੇਖੋ:

ਪ੍ਰਭ ਕੈ ਸਿਮਰਨਿ ਕਾਰਜ ਪੂਰੇ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ॥
ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ॥

(ਪੰਨਾ ੨੬੩)

ਗੁਰੂ ਸਾਹਿਬ ਸਪੱਸ਼ਟ ਕਰ ਦਿੰਦੇ ਹਨ ਕਿ ਕਰਮ-ਕਾਂਡ, ਤੀਰਥ-ਇਸ਼ਨਾਨ, ਹੋਮ-ਯੱਗ, ਜਪ-ਤਪ, ਯੋਗ-ਅਭਿਆਸ ਅਤੇ ਤਿਆਗ-ਸੰਨਿਆਸ ਆਦਿ ਕਰਮਾਂ ਨਾਲ ਮਨ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ ਬਲਕਿ ਇਹਨਾਂ ਵਿਧੀਆਂ ਦੁਆਰਾ ਹਉਮੈ ਆਦਿ ਵਿਕਾਰ ਪਹਿਲਾਂ ਨਾਲੋਂ ਵੀ ਤੀਬਰ ਹੋ ਜਾਂਦੇ ਹਨ। ਸਾਧਸੰਗਤ ਵਿਚ ਜਾ ਕੇ ਪ੍ਰਭੂ ਦਾ ਸਿਮਰਨ ਕਰਨ ਨਾਲ ਹੀ ਮੁਕਤੀ ਮਿਲ ਸਕਦੀ ਹੈ। ਦੇਖੋ:

ਸਰਬ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥
ਸਗਲ ਕ੍ਰਿਆ ਮਹਿ ਊਤਮ ਕਿਰਿਆ॥
ਸਾਧਸੰਗਿ ਦੁਰਮਤਿ ਮਲੁ ਹਿਰਿਆ॥
ਸਗਲ ਉਦਮ ਮਹਿ ਉਦਮੁ ਭਲਾ॥
ਹਰਿ ਕਾ ਨਾਮੁ ਜਪਹੁ ਜੀਅ ਸਦਾ॥
ਸਗਲ ਬਾਨੀ ਮਹਿ ਅੰਮ੍ਰਿਤ ਬਾਨੀ॥
ਹਰਿ ਕੋ ਜਸੁ ਸੁਨਿ ਰਸਨ ਬਖਾਨੀ॥
ਸਗਲ ਥਾਨ ਤੇ ਓਹੁ ਊਤਮ ਥਾਨੁ॥
ਨਾਨਕ ਜਿਹ ਘਟਿ ਵਸੈ ਹਰਿ ਨਾਮੁ॥੮॥੩॥

(ਪੰਨਾ ੨੬੬)

ਗੁਰੂ ਸਾਹਿਬ ਪਦਾਰਥਕ ਪ੍ਰਾਪਤੀਆਂ ਨੂੰ ਮਿਥਿਆ ਅਤੇ ਅਸਤਿ ਘੋਸ਼ਿਤ ਕਰਦੇ ਹਨ। ਜਿਹੜਾ ਵਿਅਕਤੀ ਧਨ-ਦੌਲਤ ਅਤੇ ਦੁਨਿਆਵੀ ਵਸਤਾਂ ਦੇ ਪਿੱਛੇ ਭਟਕਦਾ ਰਹਿੰਦਾ ਹੈ, ਗੁਰੂ ਸਾਹਿਬ ਉਸ ਦੀ ਜੀਵਨ-ਸ਼ੈਲੀ ਨੂੰ ਅਪ੍ਰਮਾਣਿਕ ਘੋਸ਼ਿਤ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਜਿਸ ਪ੍ਰਭੂ ਦੀ ਕਿਰਪਾ (ਪ੍ਰਸਾਦਿ) ਕਾਰਨ ਮਨੁੱਖ ਨੂੰ ਤਨ, ਮਨ, ਧਨ, ਇੱਜ਼ਤ, ਮਾਨ, ਵਡਿਆਈ ਆਦਿਕ ਅਨਮੋਲ ਵਸਤਾਂ ਮਿਲੀਆਂ ਹੋਈਆਂ ਹਨ, ਉਸ ਪ੍ਰਭੂ ਨੂੰ ਵਿਸਾਰਨਾ ਮਨੁੱਖ ਦੀ ਅਕ੍ਰਿਤਘਣਤਾ ਹੈ। ਅਗਲੀਆਂ ਅਸ਼ਟਪਦੀਆਂ ਵਿਚ ਸਾਧਸੰਗਤ, ਬ੍ਰਹਮ ਗਿਆਨੀ ਅਤੇ ਸਤਿਗੁਰੂ ਦੀ ਮਹਿਮਾ ਦਾ ਗਾਇਨ ਹੋਇਆ ਹੈ। ਦੇਖੋ :

ਸਾਧ ਕੀ ਸੋਭਾ ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ॥

*(ਪੰਨਾ ੨੭੨)*

ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥

*(ਪੰਨਾ ੨੭੩)*

ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥

*(ਪੰਨਾ ੨੮੬)*

ਇਸ ਬਾਣੀ ਵਿਚ ਸੰਤ ਜਨਾਂ ਦੇ ਦੋਖੀਆਂ (ਨਿੰਦਕਾਂ) ਅਤੇ ਮਾਇਆਧਾਰੀ ਮਨੁੱਖਾਂ ਦੀ ਕਾਫ਼ੀ ਆਲੋਚਨਾ ਕੀਤੀ ਗਈ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸੰਤ ਜਨਾਂ ਦਾ ਨਿੰਦਕ ਜਮਦੂਤਾਂ ਦੀ ਗ੍ਰਿਫ਼ਤ ਤੋਂ ਮੁਕਤ ਨਹੀਂ ਹੋ ਸਕਦਾ। ਉਹ ਆਪਣੀ ਪੂਰੀ ਅਉਧ ਵੀ ਨਹੀਂ ਹੰਢਾ ਪਾਉਂਦਾ ਅਤੇ ਸਮੇਂ ਤੋਂ ਪਹਿਲਾਂ ਹੀ ਮਰ ਜਾਂਦਾ ਹੈ। ਅਜਿਹੇ ਵਿਅਕਤੀ ਨੂੰ ਸਾਰੀ ਦੁਨੀਆਂ ਲਾਹਨਤਾਂ ਪਾਉਂਦੀ ਹੈ। ਉਸ ਦਾ ਤੇਜ-ਪ੍ਰਤਾਪ ਨਸ਼ਟ ਹੋ ਜਾਂਦਾ ਹੈ। ਉਹ ਸਦਾ ਬੇਚੈਨ ਰਹਿੰਦਾ ਹੈ, ਤ੍ਰਿਸ਼ਨਾਵਾਂ ਉਸ ਨੂੰ ਹਮੇਸ਼ਾ ਦੁੱਖ ਦਿੰਦੀਆਂ ਰਹਿੰਦੀਆ ਹਨ ਜਿਸ ਕਾਰਨ ਉਸ ਦਾ ਸਾਰਾ ਸਰੀਰ ਵਿਕ੍ਰਿਤ ਹੋ ਜਾਦਾ ਹੈ। ਮਾਇਆਧਾਰੀ ਮਨੁੱਖ ਨੂੰ ਗੁਰੂ ਸਾਹਿਬ ਮੂੜ੍ਹ, ਮੁਗਧ, ਅੰਨ੍ਹਾ, ਪਸ਼ੂ ਅਤੇ ਅਜਾਨ ਆਦਿਕ ਸ਼ਬਦਾਂ ਦੁਆਰਾ ਉਪਹਾਸ ਦਾ ਵਿਸ਼ਾ ਬਣਾਉਂਦੇ ਹਨ। ਅਜਿਹੇ ਵਿਅਕਤੀ ਦੀ ਮੂਰਖਤਾ ਦਾ ਬਿਰਤਾਂਤ ਪੇਸ਼ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਸ ਪ੍ਰਕਾਰ ਖੋਤੇ ਨੂੰ ਚੰਦਨ ਦੇ ਲੇਪ ਦੀ ਕੋਈ ਸਮਝ ਨਹੀਂ ਹੁੰਦੀ, ਉਹ ਮਿੱਟੀ-ਘੱਟੇ ਵਿਚ ਲਿਟ ਕੇ ਹੀ ਖ਼ੁਸ਼ ਹੁੰਦਾ ਹੈ, ਇਸੇ ਪ੍ਰਕਾਰ ਮਾਇਆਧਾਰੀ, ਪ੍ਰਭੂ ਦੇ ਨਾਮ-ਰਤਨ ਨੂੰ ਸੰਭਾਲਣ-ਸਹੇਜਣ ਦੀ ਬਜਾਇ ਕੌਡੀਆਂ ਇਕੱਠੀਆਂ ਕਰਨ ਵੱਲ ਰੁਚਿਤ ਰਹਿੰਦਾ ਹੈ। ਅਜਿਹਾ ਵਿਅਕਤੀ ਪਰਮਾਤਮਾ ਨੂੰ ਕਦੇ ਯਾਦ ਨਹੀਂ ਕਰਦਾ ਪਰੰਤੂ ਮਾਇਆ ਦੇ ਬਾਰੇ ਵਿਚ ਸਦਾ ਚਿੰਤਾਤੁਰ ਰਹਿੰਦਾ ਹੈ। ਉਸ ਨੂੰ ਇਹ ਯਾਦ ਹੀ ਨਹੀਂ ਰਹਿੰਦਾ ਕਿ ਉਸ ਦਾ ਸਰੀਰ ਰੇਤ ਦੇ ਬਣੇ ਘਰ ਵਾਂਗ ਹਰ ਪਲ ਕਿਰਦਾ ਜਾ ਰਿਹਾ ਹੈ। ਮੌਤ ਉਸ ਨੂੰ ਯਾਦ ਨਹੀਂ ਆਉਂਦੀ ਅਤੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦਾ ਗ੍ਰਸਿਆ ਹੋਇਆ ਇਹ ਪ੍ਰਾਣੀ ਆਵਾਗਵਣ ਦੇ ਚੱਕਰ ਵਿਚ ਭਟਕਦਾ ਰਹਿੰਦਾ ਹੈ।

ਸੁਖਮਨੀ ਸਾਹਿਬ ਦੀਆਂ ਅਸ਼ਟਪਦੀਆਂ ਵਿਚ ਗੁਰੂ ਸਾਹਿਬ ਨੇ ਥੋੜ੍ਹੇ-ਬਹੁਤ ਮਾਤਰਾ-ਭੇਦ ਨਾਲ ਚੌਪਈ ਛੰਦ ਦਾ ਪ੍ਰਯੋਗ ਵੀ ਕੀਤਾ ਹੈ। ਛੋਟੇ ਬਹਿਰ ਦਾ ਛੰਦ ਹੋਣ ਕਰਕੇ ਚੌਪਈ ਸੰਬੋਧਨਮਈ-ਬਿਰਤਾਂਤ ਦੀ ਪੇਸ਼ਕਾਰੀ ਲਈ ਅਤਿਅੰਤ ਢੁਕਵਾਂ ਛੰਦ ਹੈ। ਇਸ ਛੰਦ ਦੀ ਚਾਲ ਬੜੀ ਤਿੱਖੀ ਅਤੇ ਸੰਗੀਤਾਤਮਕ ਹੁੰਦੀ ਹੈ। ਇਸ ਛੰਦ ਦੀ ਇਕਰਸਤਾ ਨੂੰ ਭੰਗ ਕਰਨ ਲਈ ਕਈ ਪਉੜੀਆਂ ਵਿਚ ਗੁਰੂ ਸਾਹਿਬ ਨੇ ਜਾਣ-ਬੁੱਝ ਕੇ ਮਾਤਰਾਵਾਂ ਦੀ ਗਿਣਤੀ ਵਿਚ ਵਾਧਾ-ਘਾਟਾ ਵੀ ਕੀਤਾ ਹੈ। ਆਪ ਨੇ ਸ਼ਬਦਾਂ ਦੀ ਤਰਤੀਬ ਕੁਝ ਇਸ ਪ੍ਰਕਾਰ ਵਿਉਂਤਬੱਧ ਕੀਤੀ ਹੈ ਕਿ ਅਰਥਾਂ ਦੇ ਧਰਾਤਲ ਤਕ ਪਹੁੰਚਣ ਲਈ ਪਾਠਕ ਨੂੰ ਕੁਝ ਅਰਧ-ਵਿਰਾਮ ਜਾਂ ਅਲਪ-ਵਿਰਾਮ ਆਪਣੇ ਆਪ ਪ੍ਰਾਪਤ ਹੋ ਜਾਂਦੇ ਹਨ। ਪ੍ਰੋ. ਪੂਰਨ ਸਿੰਘ ਨੇ ਸੁਖਮਨੀ ਸਾਹਿਬ ਬਾਰੇ ਬਿਲਕੁਲ ਠੀਕ ਕਿਹਾ ਹੈ, "ਇਸ ਬਾਣੀ ਵਿਚ ਹਰੀ-ਮੰਤਰ ਰਚਿਆ ਗਿਆ ਹੈ, ਜਿਥੇ ਦੇਵਤੇ ਹਾਜ਼ਰੀ ਭਰਦੇ ਹਨ ਤੇ ਜਿਹੜੇ ਲੋਕ ਉਹਨਾਂ ਨੂੰ ਮਿਲਣ ਲਈ ਸੁਖਮਨੀ ਦਾ ਪਾਠ ਕਰਦੇ ਹਨ, ਉਹ ਉਹਨਾਂ ਨੂੰ ਇਸ ਦੇ ਸੰਗੀਤ ਵਿਚ ਮਿਲ ਲੈਂਦੇ ਹਨ।" (**The Spirit Born People,** p. 73)

## ਸੁੱਚ-ਭਿੱਟ

'ਸੁੱਚ-ਭਿੱਟ' ਦਾ ਸੰਕਲਪ ਬ੍ਰਾਹਮਣਵਾਦੀ ਸੰਕਲਪ ਹੈ। ਇਹ ਵਿਵਸਥਾ ਸਰੀਰ ਅਤੇ ਸਥਾਨ ਦੀ ਸੁੱਚਤਾ ਪ੍ਰਤੀ ਅਤਿਅੰਤ ਸਾਵਧਾਨ ਰਹਿੰਦੀ ਸੀ। ਸਰੀਰਕ ਸੁੱਚਤਾ ਲਈ ਇਸ਼ਨਾਨ ਕੀਤਾ ਜਾਂਦਾ ਸੀ ਅਤੇ ਇਸ ਪ੍ਰਸੰਗ ਵਿਚ ਤੀਰਥ ਇਸ਼ਨਾਨ ਨੂੰ ਵਿਸ਼ੇਸ਼ ਮਹੱਤਵ ਦਿੱਤਾ ਜਾਂਦਾ ਸੀ। ਸਥਾਨ ਦੀ ਸੁੱਚਤਾ ਲਈ ਯੱਗ-ਹਵਨ ਕੀਤੇ ਜਾਂਦੇ ਸਨ। ਗੋਬਰ ਦਾ ਲੇਪ ਕੀਤਾ ਜਾਂਦਾ ਸੀ ਅਤੇ ਅਨਯ-ਧਰਮੀ ਅਥਵਾ ਨਿਮਨ ਜਾਤੀ ਦੇ ਲੋਕਾਂ ਨੂੰ ਪਵਿੱਤਰ ਕੀਤੇ ਗਏ ਸਥਾਨਾਂ ਉਪਰ ਆਉਣ ਦੀ ਆਗਿਆ ਨਹੀਂ ਸੀ। ਗੁਰਬਾਣੀ ਵਿਚ ਸੁੱਚ-ਭਿੱਟ ਦੇ ਬ੍ਰਾਹਮਣੀ ਸੰਕਲਪ ਨੂੰ ਪ੍ਰਵਾਨ ਨਹੀਂ ਕੀਤਾ ਗਿਆ। ਗੁਰਬਾਣੀ ਵਿਚ ਸ਼ੁੱਧਤਾ ਦਾ ਅਰਥ ਸਰੀਰਕ ਸੁਚਮਤਾ ਨਹੀਂ ਬਲਕਿ ਆਤਮਿਕ ਸ਼ੁੱਧੀ ਦਾ ਨਾਮ ਹੈ। ਭਗਤ ਕਬੀਰ ਜੀ ਜਲ ਨਾਲ ਸਰੀਰ ਦੀ ਸ਼ੁੱਧਤਾ ਕਰਨ ਵਾਲੇ ਕਰਮ-ਕਾਂਡ ਦੀ ਆਲੋਚਨਾ ਕਰਦੇ ਹਨ। ਦੇਖੋ :

**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥**
**ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥੧॥**
**ਪੂਜਹੁ ਰਾਮੁ ਏਕੁ ਹੀ ਦੇਵਾ॥**
**ਸਾਚਾ ਨਾਵਣੁ ਗੁਰ ਕੀ ਸੇਵਾ॥੧॥ ਰਹਾਉ॥**
**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥੨॥**

*(ਆਸਾ ਕਬੀਰ ਜੀ, ਪੰਨਾ ੪੮੪)*

ਗੁਰੂ ਨਾਨਕ ਦੇਵ ਜੀ ਸੁੱਚ-ਭਿੱਟ ਦੇ ਬ੍ਰਾਹਮਣੀ ਸੰਕਲਪ ਨੂੰ ਅਸਵੀਕਾਰ ਕਰਦੇ ਹਨ। ਆਪ ਅਨੁਸਾਰ ਮਨ ਦੀ ਸੁੱਚਮਤਾ ਦੁਆਰਾ ਹੀ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ,

ਬਾਕੀ ਸਭ ਮਿਥਿਆ ਕਰਮ-ਕਾਂਡ ਹਨ। ਦੇਖੋ:

**ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥**
**ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥**
**ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥**
**ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥**

*(ਵਾਰ ਆਸਾ, ਪੰਨਾ ੪੭੨)*

(ਕਾਰ—ਲਕੀਰ ਮਾਰਨਾ। ਫਿਟੈ—ਖ਼ਰਾਬ ਹੋ ਜਾਏ। ਤਨਿ ਫਿਟੈ—ਵਿਗੜੇ ਹੋਏ, ਭ੍ਰਿਸ਼ਟ ਲੋਕ। ਸੁਚਿ—ਆਤਮਿਕ ਸ਼ੁੱਧਤਾ। ਸਚੁ—ਸੱਚਾ ਪਰਮਾਤਮਾ।)

ਇਸੇ 'ਵਾਰ' ਵਿਚ ਅੱਗੇ ਜਾ ਕੇ ਗੁਰੂ ਸਾਹਿਬ ਨਹਾਉਣ-ਧੋਣ ਨਾਲ ਸੁੱਚੇ ਹੋਣ ਦੀ ਮਿਥਿਆ ਪ੍ਰਕਿਰਿਆ ਉਪਰ ਵਿਅੰਗ ਕਰਦੇ ਹੋਏ ਫ਼ੁਰਮਾਉਂਦੇ ਹਨ:

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥੨॥**

*(ਪੰਨਾ ੪੭੨)*

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੇ ਸਿਮਰਨ ਦੁਆਰਾ ਹੀ ਮਨੁੱਖ ਸੁੱਚਾ ਅਤੇ ਪਵਿੱਤਰ ਹੁੰਦਾ ਹੈ। ਭੋਜਨ ਬਾਰੇ ਸੁੱਚ-ਭਿੱਟ ਦਾ ਵਹਿਮ ਧਾਰਨ ਕਰਨਾ ਉਚਿਤ ਨਹੀਂ। ਦੇਖੋ:

**ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥**
**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥**
**ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ॥**
**ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥**
**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ**
**ਪੰਜਵਾ ਪਾਇਆ ਘਿਰਤੁ॥ ਤਾ ਹੋਆ ਪਾਕੁ ਪਵਿਤੁ॥**
**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥**
**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥**
**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥੧॥**

*(ਵਾਰ ਆਸਾ, ਪੰਨਾ ੪੭੩*

## ਸੁੰਦਰ ਜੀ, ਬਾਬਾ

ਬਾਬਾ ਸੁੰਦਰ ਜੀ ਗੁਰੂ ਅਮਰਦਾਸ ਜੀ ਦੇ ਪੜਪੋਤਰੇ (ਮੋਹਰੀ ਜੀ ਦੇ ਪੋਤਰੇ ਅਤੇ ਅਨੰਦ ਜੀ ਦੇ ਸਪੁੱਤਰ) ਸਨ। ਇਹਨਾਂ ਦੀ ਬਾਣੀ ਵਿਚ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਵੇਲੇ ਦਾ ਵਰਣਨ ਹੈ। ਗੁਰੂ ਸਾਹਿਬ ਜੀ ਵੱਲੋਂ ਦਿੱਤਾ ਗਿਆ ਅੰਤਿਮ ਉਪਦੇਸ਼ ਬਾਬਾ ਸੁੰਦਰ ਜੀ ਦੁਆਰਾ ਰੂਪਮਾਨ ਹੋਇਆ ਹੈ। ਬਾਬਾ ਸੁੰਦਰ ਜੀ ਦੀ ਬਾਣੀ

ਰਾਮਕਲੀ ਰਾਗ ਵਿਚ 'ਸਦ' ਸਿਰਲੇਖ ਅਧੀਨ ਆਈ ਹੈ। 'ਸਦ' ਸੰਸਕ੍ਰਿਤ ਦੇ 'ਸ਼ਬ੍ਦ' ਦਾ ਅਪਭ੍ਰੰਸ਼ ਰੂਪ ਹੈ। 'ਸਦ' ਇਕ ਕਾਵਿ-ਰੂਪ ਵਜੋਂ ਪੰਜਾਬੀ ਕਾਵਿ ਵਿਚ ਕਾਫ਼ੀ ਪ੍ਰਸਿੱਧ ਰਿਹਾ ਹੈ। 'ਸਦ' ਦਾ ਅਰਥ ਹੈ : ਬੁਲਾਵਾ। ਇਸ ਬਾਣੀ ਵਿਚ ਇਹ ਸ਼ਬਦ ਇਹਨਾਂ ਅਰਥਾਂ ਵਿਚ ਵਰਤਿਆ ਗਿਆ ਹੈ। ਮੱਧਕਾਲੀਨ ਪੰਜਾਬੀ ਸਾਹਿਤ ਦੀ ਇਕ ਪ੍ਰਸਿੱਧ ਰਚਨਾ ਕਿੱਸਾ 'ਮਿਰਜ਼ਾ ਸਾਹਿਬਾਂ' ਰਚਿਤ ਪੀਲੂ ਵੀ ਸੱਦ ਕਾਵਿ-ਰੂਪ ਵਿਚ ਰਚੀ ਗਈ ਹੈ।

ਇਸ ਬਾਣੀ ਦੇ ਕੁਲ 6 ਬੰਦ ਜਾਂ ਪਉੜੀਆਂ ਹਨ। ਹਰ ਬੰਦ ਵਿਚ ਗੁਰੂ ਅਮਰਦਾਸ ਜੀ ਸਿੱਖ ਸੰਗਤਾਂ ਦੇ ਸਨਮੁਖ ਆਪਣਾ ਅੰਤਿਮ ਉਪਦੇਸ਼ ਦੇ ਰਹੇ ਹਨ। ਪਹਿਲੇ ਬੰਦ ਵਿਚ ਆਪ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਹੀ ਪੂਰੇ ਬ੍ਰਹਿਮੰਡ ਦਾ ਸੁਆਮੀ ਹੈ। ਕੇਵਲ ਉਸੇ ਦਾ ਸਿਮਰਨ ਕਰੋ। ਉਸ ਨੂੰ ਸ਼ਬਦ ਦੇ ਮਾਧਿਅਮ ਦੁਆਰਾ ਜਾਣਿਆ ਜਾ ਸਕਦਾ ਹੈ। ਉਹ ਆਪਣੇ ਭਗਤਾਂ ਦੀ ਪੈਜ ਰੱਖਣ ਵਾਲਾ ਹੈ। ਦੇਖੋ :

**ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥**
**ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥**

*(ਪੰਨਾ ੯੨੩)*

ਦੂਜੇ ਬੰਦ ਵਿਚ ਆਪ ਉਪਦੇਸ਼ ਦਿੰਦੇ ਹਨ ਕਿ ਪ੍ਰਭੂ ਦੇ ਭਾਣੇ ਅਨੁਸਾਰ ਹਰ ਵਿਅਕਤੀ ਨੂੰ ਇਸ ਦੁਨੀਆਂ ਵਿਚੋਂ ਰੁਖ਼ਸਤ ਹੋਣਾ ਪੈਂਦਾ ਹੈ। ਮੌਤ ਦਾ ਅਰਥ ਹੈ : ਪ੍ਰਭੂ ਨਾਲ ਮੇਲ। ਇਹ ਕੋਈ ਸਜ਼ਾ ਨਹੀਂ ਹੈ :

**ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥**
**ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥**

*(ਪੰਨਾ ੯੨੩)*

ਤੀਜੇ ਬੰਦ ਵਿਚ ਆਪਣੇ ਪਰਿਵਾਰ ਅਤੇ ਸਨੇਹੀਆਂ ਨੂੰ ਪ੍ਰਭੂ ਦੇ ਹੁਕਮ ਦੀ ਅਟੱਲਤਾ ਬਾਰੇ ਸਮਝਾਉਂਦੇ ਹੋਏ ਭਾਣੇ ਵਿਚ ਰਹਿਣ ਅਤੇ ਭਾਣਾ ਮੰਨਣ ਦਾ ਉਪਦੇਸ਼ ਦਿੰਦੇ ਹਨ :

**ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥**
**ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥**

*(ਪੰਨਾ ੯੨੩)*

ਚੌਥੇ ਬੰਦ ਵਿਚ ਗੁਰੂ ਅਮਰਦਾਸ ਜੀ ਆਪਣੇ ਸਿੱਖਾਂ-ਸੇਵਕਾਂ ਨੂੰ ਗੁਰੂ ਰਾਮਦਾਸ ਜੀ ਦੀ ਆਗਿਆ ਵਿਚ ਚੱਲਣ ਦਾ ਉਪਦੇਸ਼ ਕਰਦੇ ਹਨ। ਦੇਖੋ :

**ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥**
**ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥**

*(ਪੰਨਾ ੯੨੩)*

ਪੰਜਵੇਂ ਬੰਦ ਵਿਚ ਗੁਰੂ ਸਾਹਿਬ ਆਪਣੇ ਪਿੱਛੋਂ ਹਰੀ-ਕੀਰਤਨ ਕਰਨ ਦਾ ਉਪਦੇਸ਼ ਦਿੰਦੇ ਹਨ। ਆਪ ਹੋਰ ਕਰਮ-ਕਾਂਡ ਕਰਨ ਦੀ ਮਨਾਹੀ ਕਰਦੇ ਹਨ :

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥

*(ਪੰਨਾ ੯੨੩)*

ਬਾਬਾ ਸੁੰਦਰ ਜੀ ਫ਼ੁਰਮਾਉਂਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਸਿੱਖਾਂ ਅਤੇ ਪਰਿਵਾਰ-ਜਨਾਂ ਨੂੰ ਜੋ ਉਪਦੇਸ਼ ਦਿੱਤਾ, ਸਭ ਨੇ ਸਹਰਸ਼ ਸਵੀਕਾਰ ਕਰ ਲਿਆ। ਸਭ ਤੋਂ ਪਹਿਲਾਂ ਬਾਬਾ ਮੋਹਰੀ ਜੀ ਨੇ ਗੁਰੂ ਰਾਮਦਾਸ ਜੀ ਨੂੰ ਮੱਥਾ ਟੇਕਿਆ ਅਤੇ ਫਿਰ ਬਾਕੀ ਸੰਗਤ ਗੁਰੂ ਜੀ ਦੇ ਸਨਮੁਖ ਨਤਮਸਤਕ ਹੋਈ। ਇਉਂ ਗੁਰ ਮਰਯਾਦਾ ਨਿਰਵਿਘਨ ਚੱਲਦੀ ਰਹੀ। ਦੇਖੋ :

ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥

*(ਪੰਨਾ ੯੨੪)*

## ਸੂਤਕ

'ਸੂਤਕ' ਦਾ ਸ਼ਾਬਦਿਕ ਅਰਥ ਹੈ : ਅਸ਼ੁੱਧੀ। ਇਹ ਅਸ਼ੁੱਧੀ ਮਾਤਾ ਦੇ ਪ੍ਰਸੂਤ ਸਮੇਂ ਨਾਲ ਸੰਬੰਧ ਰੱਖਦੀ ਹੈ। ਹਿੰਦੂ ਧਰਮ-ਸ਼ਾਸਤਰਾਂ ਅਨੁਸਾਰ ਇਹ ਅਸ਼ੁੱਧੀ ਬ੍ਰਾਹਮਣ ਦੇ ਘਰ 11 ਦਿਨ, ਖੱਤਰੀ ਦੇ ਘਰ 13 ਦਿਨ, ਵੈਸ਼ ਦੇ ਘਰ 17 ਦਿਨ ਅਤੇ ਸ਼ੂਦਰ ਦੇ ਘਰ 30 ਦਿਨ ਰਹਿੰਦੀ ਹੈ। ਗੁਰਬਾਣੀ ਵਿਚ ਸੂਤਕ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ ਕਿਉਂਕਿ ਜੰਮਣਾ-ਮਰਨਾ ਪ੍ਰਭੂ ਦੇ ਹੁਕਮ ਅਨੁਸਾਰ ਹੁੰਦਾ ਹੈ ਅਤੇ ਇਸ ਸਮੇਂ ਨੂੰ ਅਸ਼ੁੱਧ ਜਾਂ ਅਪਵਿੱਤਰ ਕਹਿਣਾ ਮਨਮਤਿ ਹੈ। ਸੂਤਕ ਦਾ ਸੰਬੰਧ ਮਨਾਹੀ (ਵਰਜਣਾ) ਨਾਲ ਜੁੜਿਆ ਹੋਇਆ ਹੈ। ਜਿਸ ਘਰ ਵਿਚ ਕਿਸੇ ਨਵੇਂ ਬਾਲਕ ਨੇ ਜਨਮ ਲਿਆ ਹੋਵੇ, ਉਥੇ ਜਾਣਾ ਵਰਜਿਤ ਮੰਨਿਆ ਜਾਂਦਾ ਹੈ। ਇਸ ਪ੍ਰਕਾਰ ਸੂਤਕ ਇਕ ਟੈਬੂ (taboo) ਹੁੰਦਾ ਸੀ। ਗੁਰੂ ਨਾਨਕ ਦੇਵ ਜੀ ਇਸ ਟੈਬੂ ਨੂੰ ਪ੍ਰਵਾਨ ਨਹੀਂ ਕਰਦੇ। ਦੇਖੋ :

ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥

*(ਮਹਲਾ ੧, ਪੰਨਾ ੪੭੨)*

(ਸੂਤਕ—ਵਰਜਣਾ, ਨਿਸ਼ੇਧ। ਤੈ—ਥਾਈਂ। ਰਸੋਇ—ਰਸੋਈ ਅੰਦਰ ਖਾਣ-ਪੀਣ ਦੀਆਂ ਚੀਜ਼ਾਂ ਵਿਚ।)

ਗੁਰੂ ਨਾਨਕ ਦੇਵ ਜੀ ਅਨੁਸਾਰ ਜੀਵਨ ਵਿਚ ਸੰਤਾਨ-ਉਤਪਤੀ (reproduction) ਦਾ ਅਮਲ ਨਿਰੰਤਰ ਚੱਲਦਾ ਰਹਿੰਦਾ ਹੈ। ਗੋਹੇ ਅਤੇ ਲੱਕੜੀ ਵਿਚ ਅਨੇਕ ਪ੍ਰਕਾਰ ਦੇ ਜੀਵ-ਜੰਤੂ ਪਨਪ ਰਹੇ ਹੁੰਦੇ ਹਨ। ਗੋਹੇ ਨਾਲ ਘਰਾਂ ਨੂੰ ਅਤੇ ਲੱਕੜੀ ਦੀ ਅਗਨ ਨਾਲ ਦੇਵ-ਮੰਦਰਾਂ ਨੂੰ ਸ਼ੁੱਧ ਕੀਤਾ ਜਾਂਦਾ ਹੈ। ਇਸੇ ਪ੍ਰਕਾਰ ਪਾਣੀ ਨਾਲ ਸਰੀਰ ਨੂੰ ਸ਼ੁੱਧ ਕੀਤਾ ਜਾਦਾ ਹੈ ਪਰ ਪਾਣੀ ਅੰਦਰ ਵੀ ਅਨੇਕ ਪ੍ਰਕਾਰ ਦੇ ਜੀਵ-ਜੰਤੂ ਰਹਿੰਦੇ ਹਨ (ਬੈਕਟੇਰੀਆ ਆਦਿ ਦੇ ਰੂਪ ਵਿਚ)। ਅਨਾਜ ਦੇ ਦਾਣਿਆਂ ਵਿਚ ਅੰਕੁਰ ਮੌਜੂਦ ਹੁੰਦਾ ਹੈ। ਰਸੋਈ ਅੰਦਰ ਪਈਆਂ ਖਾਣ-ਪੀਣ ਦੀਆਂ ਸਭ ਚੀਜ਼ਾਂ ਛੋਟੇ-ਛੋਟੇ ਜਰਮਾਂ ਨਾਲ ਭਰਪੂਰ ਹੁੰਦੀਆਂ ਹਨ। ਸੋ ਸੂਤਕ ਰਖੱਣ ਦੀ ਪ੍ਰਕਿਰਿਆ ਵਿਅਕਤੀ ਦੇ ਅਗਿਆਨ ਦੀ ਸੂਚਕ ਹੈ। ਪਰ ਜੇ ਸੂਤਕ ਵਜੋਂ ਆਪਣੇ ਉਪਰ ਨਿਯੰਤ੍ਰਣ ਲਾਉਣਾ ਹੀ ਹੈ ਤਾਂ ਇੰਦਰੀਆਂ ਨੂੰ ਵਿਸ਼ੈ-ਵਿਕਾਰਾਂ ਤੋਂ ਹੋੜ ਕੇ ਰੱਖਣਾ ਪਵੇਗਾ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥**
**ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥੨॥**

**ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥**
**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥**
**ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥**

*(ਮਹਲਾ ੧, ਪੰਨਾ ੪੭੨)*

(ਜਿਹਵਾ—ਜੀਭ ਲਈ ਨਿਯੰਤ੍ਰਣ। ਪਰ ਤ੍ਰਿਅ ਪਰ ਧਨ ਰੂਪੁ—ਬਿਗਾਨੀ ਔਰਤ ਅਤੇ ਪਰਾਏ ਧਨ ਦੀ ਝਾਕ ਰੱਖਣਾ। ਲਾਇਤਬਾਰੀ—ਕੰਨਾਂ ਨਾਲ ਦੂਜਿਆਂ ਦੀਆਂ ਚੁਗ਼ਲੀਆਂ ਸੁਣਨਾ। ਹੰਸਾ—ਹੰਸ ਵਰਗਾ ਆਦਮੀ। ਸੂਤਕ ਭਰਮੁ—ਸੂਤਕ ਇਕ ਭਰਮ ਹੈ ਜੋ ਛੂਤ ਦੇ ਰੋਗ ਵਾਂਗ ਇਕ ਤੋਂ ਦੂਜੇ ਨੂੰ ਜਾ ਲੱਗਦਾ ਹੈ। ਦਿਤੋਨੁ ਰਿਜਕੁ ਸੰਬਾਹਿ—ਸਭ ਨੂੰ ਰਿਜ਼ਕ ਮੁਹੱਈਆ ਕੀਤਾ ਹੈ।)

## ਸੂਫ਼ੀਵਾਦ (Sufism)

ਇਸਲਾਮੀ ਰਹੱਸਵਾਦ ਨੂੰ ਸੂਫ਼ੀਵਾਦ ਕਿਹਾ ਜਾਂਦਾ ਹੈ। ਸੂਫ਼ੀਵਾਦ ਆਪਣਾ ਧਿਆਨ ਇਸਲਾਮ ਦੇ ਰੂਹਾਨੀ ਪੱਖਾਂ ਉਪਰ ਕੇਂਦਰਿਤ ਕਰਦਾ ਹੈ। ਇਸ ਕਾਰਨ ਇਸ ਨੂੰ ਇਸਲਾਮ ਤੋਂ ਨਿਖੇੜ ਕੇ ਨਹੀਂ ਵਿਚਾਰਿਆ ਜਾ ਸਕਦਾ। 'ਐਨਸਾਈਕਲੋਪੀਡੀਆ ਆਫ਼ ਇਸਲਾਮ' ਅਨੁਸਾਰ ਇਸਲਾਮੀ ਹਲਕਿਆਂ ਵਿਚ ਸੂਫ਼ੀ ਸ਼ਬਦ ਦਾ ਪ੍ਰਯੋਗ ਅੱਠਵੀਂ ਸਦੀ ਦੇ ਪਿਛਲੇ ਅੱਧ ਵਿਚ ਹੋਣ ਲੱਗ ਪਿਆ ਸੀ। ਇਸ ਤੋਂ ਲਗਪਗ ਪੰਜਾਹ-ਸੱਠ ਵਰ੍ਹਿਆਂ ਬਾਅਦ ਇਹ ਸ਼ਬਦ ਈਰਾਨ ਦੇ ਰਹੱਸਵਾਦੀ ਸਾਧਕਾਂ ਲਈ ਵਰਤਿਆ ਜਾਣ ਲੱਗ ਪਿਆ। ਨਿਕਲਸਨ ਅਨੁਸਾਰ 'ਮਿਸਟਿਕ' ਸ਼ਬਦ ਜਿਹੜਾ ਯੂਨਾਨੀ ਭਾਸ਼ਾ ਵਿਚੋਂ

ਯੂਰਪੀਅਨ ਸਾਹਿਤ ਵਿਚ ਆਇਆ, ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਵਿਚ 'ਸੂਫ਼ੀ' ਸ਼ਬਦ ਨਾਲ ਜਾਣਿਆ ਗਿਆ। (**The Mystics of Islam**, p. 3) ਇਮਾਮ ਕੁਸ਼ੈਰੀ ਅਨੁਸਾਰ 'ਸੂਫ਼ੀ' ਸ਼ਬਦ ਦਾ ਪ੍ਰਯੋਗ 822 ਈ. ਦੇ ਆਸ-ਪਾਸ ਹੋਣ ਲੱਗਾ ਸੀ। (**History of Philosophy**, p. 171) ਨਿਜ਼ਾਮੀ 'ਸੂਫ਼ੀ' ਸ਼ਬਦ ਦਾ ਸਭ ਤੋਂ ਪ੍ਰਥਮ ਪ੍ਰਯੋਗ ਕੂਫ਼ਾ ਦੇ ਦਰਵੇਸ਼ ਜਾਬਿਰ ਇਬਨ ਹੈਯਾਨ ਲਈ ਕੀਤਾ ਗਿਆ ਮੰਨਦਾ ਹੈ। (**Islam**, p.67) ਪਰੰਤੂ ਜਾਮੀ ਅਨੁਸਾਰ ਇਹ ਸ਼ਬਦ ਸਭ ਤੋਂ ਪਹਿਲਾਂ ਸੂਫ਼ਾ ਦੇ ਹੀ ਇਕ ਹੋਰ ਦਰਵੇਸ਼ ਅਬੂ ਹਾਸ਼ਿਮ ਲਈ ਵਰਤਿਆ ਗਿਆ ਸੀ। (**A Literary History of the Arabs**, p. 229) ਏ.ਜੀ. ਆਰਬਰੀ ਦਾ ਮਤਿ ਹੈ ਕਿ 'ਸੂਫ਼ੀ' ਸ਼ਬਦ ਕੂਫ਼ਾ ਦੇ ਰਹੱਸਵਾਦੀ ਹਲਕਿਆਂ ਵਿਚ ਅੱਠਵੀਂ ਸਦੀ ਦੇ ਪਿਛਲੇਰੇ ਅੱਧ ਵਿਚ ਵਰਤਿਆ ਜਾਣ ਲੱਗ ਪਿਆ ਸੀ। (**Sufism : Its Saints and Shrines**, p. 7) ਦਸਵੀਂ ਤੋਂ ਤੇਰ੍ਹਵੀਂ ਸਦੀ ਤਕ ਦਾ ਸਮਾਂ ਸੂਫ਼ੀਵਾਦ ਦੇ ਵਿਕਾਸ ਦਾ ਸੁਨਹਿਰੀ ਸਮਾਂ ਰਿਹਾ। ਇਸ ਸਮੇਂ ਈਰਾਨ ਅਤੇ ਕੁਝ ਹੋਰ ਦੇਸ਼ਾਂ ਵਿਚ ਸਭ ਤੋਂ ਮਹਾਨ ਸੂਫ਼ੀ ਕਵੀ ਅਤੇ ਚਿੰਤਕ ਪੈਦਾ ਹੋਏ। ਮਨਸੂਰ, ਸ਼ਿਬਲੀ, ਗ਼ਜ਼ਾਲੀ, ਸਨਾਈ, ਫ਼ਰੀਦੁੱਦੀਨ ਅੱਤਾਰ, ਮੌਲਾਨਾ ਰੂਮ, ਦਾਤਾ ਗੰਜ ਬਖ਼ਸ਼ ਹੁਜਵੀਰੀ ਅਤੇ ਸ਼ੇਖ਼ ਫ਼ਰੀਦ ਇਸ ਕਾਲ ਦੇ ਪ੍ਰਸਿੱਧ ਸੂਫ਼ੀ ਹੋਏ ਹਨ। ਪੰਦਰ੍ਹਵੀਂ ਸਦੀ ਤੋਂ ਬਾਅਦ ਇਹ ਪਰੰਪਰਾ ਸਿੱਥਲ ਹੋਣ ਲੱਗੀ ਸੀ।

ਸੂਫ਼ੀ ਮਤਿ ਦੇ ਆਰੰਭ ਸੰਬੰਧੀ ਡਾ. ਗੁਰਦੇਵ ਸਿੰਘ ਦੀ ਸਥਾਪਨਾ ਹੈ ਕਿ ਸ਼ਾਮ ਦੇਸ ਦੇ ਕੂਫ਼ਾ ਨਗਰ ਵਿਚ ਅਬੂ ਹਾਸ਼ਿਮ ਰਹਿੰਦਾ ਸੀ। ਉਸ ਨੇ ਜਦੋਂ ਆਪਣੇ ਰੂਹਾਨੀ ਅਨੁਭਵ ਨੂੰ ਪ੍ਰਗਟ ਕੀਤਾ ਤਾਂ ਸੁਣਨ ਵਾਲੇ ਉਸ ਨੂੰ '**ਸੂਫ਼ੀ**' ਕਹਿਣ ਲੱਗੇ। ਇਹ 782 ਈ. ਦੀ ਘਟਨਾ ਹੈ। ਉਸ ਸਮੇਂ ਹਜ਼ਰਤ ਮੁਹੰਮਦ ਸਾਹਿਬ ਨੂੰ ਪੂਰੇ ਹੋਇਆਂ ਲਗਪਗ 150 ਵਰ੍ਹੇ ਹੋ ਗਏ ਸਨ। (**ਪੰਜਾਬੀ ਸੂਫ਼ੀ ਕਾਵਿ ਦਾ ਇਤਿਹਾਸ**, ਪੰ. ਅ. ਦਿੱਲੀ, ਪੰਨਾ 24) ਪਰੰਤੂ ਪ੍ਰੋ. ਗੁਰਚਰਨ ਸਿੰਘ ਤਲਵਾੜਾ ਦਾ ਮਤਿ ਹੈ ਕਿ ਹਜ਼ਰਤ ਅਲੀ ਮੁਰਤਜ਼ਾ ਸੂਫ਼ੀਵਾਦ ਦੇ ਮੋਢੀ ਸਨ। ਉਹਨਾਂ ਤੋਂ ਪਿੱਛੋਂ ਖ਼ਵਾਜਾ ਹਸਨ ਬਸਰੀ ਹੋਏ। ਹਜ਼ਰਤ ਬਸਰੀ ਦੇ ਦੋ ਪ੍ਰਸਿੱਧ ਖ਼ਲੀਫ਼ੇ ਸਨ : ਖ਼ਵਾਜਾ ਅਬਦੁਲ ਵਾਹਿਦ ਬਿਨ ਜ਼ੈਦ ਅਤੇ ਹਜ਼ਰਤ ਹਬੀਬ ਅਲ ਅਜਮੀ। ਹਜ਼ਰਤ ਫ਼ੁਜ਼ੈਲ ਬਿਨ ਅਯਾਜ਼ ਅਤੇ ਹਜ਼ਰਤ ਇਬਰਾਹੀਮ ਮੁੱਢਲੇ ਦੌਰ 'ਤੇ ਸੂਫ਼ੀ ਦਰਵੇਸ਼ਾਂ ਵਿਚ ਗਿਣੇ ਜਾਂਦੇ ਹਨ। ਹਜ਼ਰਤ ਜੁਨੈਦ ਬਗ਼ਦਾਦੀ ਅਤੇ ਹਜ਼ਰਤ ਅਬੂ ਬਕਰ ਸ਼ਿਬਲੀ ਆਦਿ ਵੀ ਇਸੇ ਦੌਰ ਦੇ ਸੂਫ਼ੀ ਸਨ। ਇਹ ਸਾਰੇ ਸੂਫ਼ੀ ਦਰਵੇਸ਼ ਸ਼ਰੀਅਤ ਦੇ ਪਾਬੰਦ ਸਨ। ਹਜ਼ਰਤ ਜੁਨੈਦ ਬਗ਼ਦਾਦੀ ਕਿਹਾ ਕਰਦੇ ਸਨ ਕਿ ਸੂਫ਼ੀਮਤ ਦੇ ਮਾਰਗ ਉਪਰ ਕੇਵਲ ਉਹੀ ਦਰਵੇਸ਼ ਚੱਲ ਸਕਦਾ ਹੈ ਜਿਸ ਦੇ ਹੱਥਾਂ ਵਿਚ ਇਲਾਹੀ ਕਿਤਾਬ (ਕੁਰਾਨ ਸ਼ਰੀਫ਼) ਹੋਵੇ। ਇਸੇ ਤਰ੍ਹਾਂ ਹਜ਼ਰਤ ਜੁਨੈਦ ਬਗ਼ਦਾਦੀ ਇਹ ਵੀ ਫ਼ੁਰਮਾਇਆ ਕਰਦੇ ਸਨ ਕਿ ਤਸਵੁੱਫ਼ ਦਾ ਗਿਆਨ ਕੁਰਾਨ ਮਜੀਦ ਅਤੇ ਹਦੀਸ ਤੋਂ ਬਾਹਰ ਨਹੀਂ ਹੈ। ਜਿਸ ਨੇ ਕੁਰਾਨ ਮਜੀਦ ਅਤੇ ਹਦੀਸ ਨਹੀਂ ਪੜ੍ਹੇ, ਉਹ ਤਸਵੁੱਫ਼ ਬਾਰੇ ਗੱਲਬਾਤ ਕਰਨ ਦਾ ਅਧਿਕਾਰੀ ਨਹੀਂ ਹੈ। (**ਇਸਲਾਮ ਅਤੇ ਸੂਫ਼ੀਮਤ**, ਪੰਨੇ 83-84)

'ਸੂਫ਼ੀ' ਸ਼ਬਦ ਦੀ ਵਿਉਤਪਤੀ ਬਾਰੇ ਕਈ ਤਰ੍ਹਾਂ ਦੀਆਂ ਧਾਰਨਾਵਾਂ ਪ੍ਰਚਲਿਤ ਹਨ। ਬਹੁਤ ਸਾਰੇ ਚਿੰਤਕ ਇਸ ਤੱਥ ਨੂੰ ਪ੍ਰਵਾਨ ਕਰਦੇ ਹਨ ਕਿ 'ਸੂਫ਼' ਦੇ ਬਸਤਰ ਪਹਿਨਣ

ਕਰਕੇ ਹੀ ਇਹਨਾਂ ਦਰਵੇਸ਼ਾਂ ਨੂੰ 'ਸੂਫ਼ੀ' ਕਿਹਾ ਜਾਣ ਲੱਗਾ ਸੀ। ਹਜ਼ਰਤ ਅਲੀ ਬਿਨ ਉਸਮਾਨ ਅਲ ਹੁਜਵੇਰੀ (ਦਾਤਾ ਗੰਜ ਬਖ਼ਸ਼) ਨੇ ਆਪਣੀ ਪ੍ਰਸਿੱਧ ਰਚਨਾ 'ਕਸ਼ਫ਼-ਅਲ-ਮਹਿਜੂਬ' ਵਿਚ ਇਸ ਤੱਥ ਨੂੰ ਸਵੀਕਾਰ ਕੀਤਾ ਹੈ। ਉਸ ਨੇ 'ਸੂਫ਼ੀ' ਸ਼ਬਦ ਦੀ ਉਤਪਤੀ ਨਾਲ ਸੰਬੰਧਿਤ ਕੁਝ ਹੋਰ ਵੇਰਵੇ ਵੀ ਬਿਆਨ ਕੀਤੇ ਹਨ। ਉਸ ਅਨੁਸਾਰ ਮਦੀਨੇ ਵਿਖੇ ਮਸਜਿਦੇ-ਨਬਵੀ ਵਿਚ ਜਿਹੜੇ ਦਰਵੇਸ਼ 'ਸਫ਼-ਏ-ਅੱਵਲ' (ਪਹਿਲੀ ਕਤਾਰ) ਵਿਚ ਉਪਸਥਿਤ ਹੋ ਕੇ ਨਮਾਜ਼ ਪੜ੍ਹਦੇ ਸਨ, ਉਸ ਨੂੰ 'ਸੂਫ਼ੀ' ਕਿਹਾ ਜਾਣ ਲੱਗਾ ਸੀ। ਇਹ ਦਰਵੇਸ਼ ਮਸਜਿਦੇ-ਨਬਵੀ ਵਿਖੇ ਅਸਹਾਬ-ਏ-ਸੁਫ਼ਾ ਵਿਚ ਬਿਸਰਾਮ ਕਰਦੇ ਸਨ, ਇਸ ਕਾਰਨ ਵੀ ਉਹਨਾਂ ਦਾ ਨਾਮ 'ਸੂਫ਼ੀ' ਪੈ ਗਿਆ। ਇਸ ਪ੍ਰਕਾਰ 'ਸੂਫ਼ੀ' ਸ਼ਬਦ ਦੀ ਵਿਉਤਪਤੀ ਬਾਰੇ ਕਈ ਧਾਰਨਾਵਾਂ ਪ੍ਰਚਲਿਤ ਹਨ ਅਤੇ ਇਹ ਸਾਰੀਆਂ ਹੀ ਪ੍ਰਮਾਣਿਕ ਹਨ। ਇਹਨਾਂ ਸਾਰੇ ਤੱਥਾਂ ਨੇ ਮਿਲ ਕੇ ਹੀ 'ਸੂਫ਼ੀ' ਸ਼ਬਦ ਨੂੰ ਲੋਕਪ੍ਰਿਅ ਬਣਾਇਆ। ਸੂਫ਼ੀਆਂ ਦੇ ਕੁਝ ਹੋਰ ਲੱਛਣਾਂ ਨੂੰ ਬਿਆਨ ਕਰਦਾ ਹੋਇਆ ਹਜ਼ਰਤ ਜੁਨੈਦ ਬਗ਼ਦਾਦੀ ਦਾ ਕਥਨ ਹੈ ਕਿ 'ਸੂਫ਼ੀ' ਉਹ ਹੈ ਜੋ ਖ਼ੁਦਾ ਤੋਂ ਬਿਨਾਂ ਕਿਸੇ ਹੋਰ ਨੂੰ ਨਾ ਜਾਣਦਾ ਹੋਵੇ, ਨਾ ਮੰਨਦਾ ਹੋਵੇ। ਆਪ ਦੇ ਇਕ ਮੁਰੀਦ ਅਬੂ ਬਕਰ ਸ਼ਿਬਲੀ ਦਾ ਕਥਨ ਹੈ ਕਿ ਸੂਫ਼ੀ ਉਹ ਹੈ, ਜੋ ਦੋਹਾਂ ਜਹਾਨਾਂ ਵਿਚ ਇਕ ਅੱਲਾਹ ਤੋਂ ਇਲਾਵਾ ਹੋਰ ਕੁਝ ਨਹੀਂ ਵੇਖਦਾ। ਸੂਫ਼ੀ ਪਹਿਰਾਵੇ ਉਪਰ ਟਿੱਪਣੀ ਕਰਦਿਆਂ ਸ਼ੇਖ਼ ਬਹਾਉਦੀਨ ਜ਼ਕਰੀਆ ਨੇ ਫ਼ੁਰਮਾਇਆ ਸੀ ਕਿ ਸੂਫ਼ੀ ਸਿਰਫ਼ ਪਹਿਰਾਵਾ ਧਾਰਨ ਕਰਨ ਦਾ ਨਾਮ ਨਹੀਂ ਹੈ, ਉਸ ਨੂੰ ਬ੍ਰਹਿਮੰਡ ਦੇ ਭੇਤਾਂ ਤੋਂ ਵੀ ਜਾਣੂ ਹੋਣਾ ਚਾਹੀਦਾ ਹੈ। ਹਜ਼ਰਤ ਹਬੀਬ ਅਲ-ਅਜ਼ਮੀ ਅਨੁਸਾਰ ਸੱਚਾ ਸੂਫ਼ੀ ਉਹ ਹੈ ਜੋ ਆਪਣੇ ਆਪ ਨੂੰ ਦੁਨਿਆਵੀ ਮਾਮਲਿਆਂ ਵਿਚ ਗ਼ਲਤਾਨ ਨਹੀਂ ਕਰਦਾ। ਮਿਸਰ ਦੇ ਪ੍ਰਸਿੱਧ ਸੂਫ਼ੀ ਚਿੰਤਕ ਜ਼ੁਲ ਨੂਨ ਮਿਸਰੀ ਦਾ ਕਥਨ ਹੈ ਕਿ ਸੂਫ਼ੀ ਅਜਿਹਾ ਵਿਅਕਤੀ ਹੁੰਦਾ ਹੈ ਜੋ ਸਭ ਦੁਨਿਆਵੀ ਵਸਤਾਂ ਅਤੇ ਹੋਰ ਪ੍ਰਾਪਤੀਆਂ ਨਾਲੋਂ ਰੱਬ ਨੂੰ ਜ਼ਿਆਦਾ ਤਰਜੀਹ ਦਿੰਦਾ ਹੈ। (**ਉਕਤ ਕਥਿਤ**, ਪੰਨੇ 96-99)

ਸੂਫ਼ੀ **ਸਿਲਸਿਲੇ**: ਭਾਰਤ ਵਿਚ ਸੂਫ਼ੀਆਂ ਦੇ ਕਈ ਸਿਲਸਿਲੇ ਮੌਜੂਦ ਰਹੇ ਹਨ ਪਰੰਤੂ ਇਹਨਾਂ ਵਿਚੋਂ ਵਧੇਰੇ ਲੋਕਪ੍ਰਿਅਤਾ ਚਾਰ ਸਿਲਸਿਲਿਆਂ ਨੂੰ ਹਾਸਲ ਹੋਈ ਹੈ, ਜਿਨ੍ਹਾਂ ਦੇ ਨਾਮ ਹਨ: 1. ਚਿਸ਼ਤੀ, 2. ਕਾਦਰੀ, 3. ਸੁਹਰਾਵਰਦੀ, ਅਤੇ 4. ਨਕਸ਼ਬੰਦੀ। **ਚਿਸ਼ਤੀ** ਸਿਲਸਿਲੇ ਦੇ ਬਾਨੀ ਹਜ਼ਰਤ ਅਲੀ ਦੇ ਸਤਵੇਂ ਉਤਰਾਧਿਕਾਰੀ ਖ਼ੁਆਜਾ ਅਬੂ ਇਸਹਾਕ ਸਾਮੀ ਬਣੇ। ਅਬੂ ਇਸਹਾਕ ਸਾਮੀ ਸੀਰੀਆ ਤੋਂ ਚਿਸ਼ਤ ਵਿਖੇ ਪਹੁੰਚਿਆ ਸੀ। 'ਸੀਅਰੁਲ ਔਲੀਆ' ਅਨੁਸਾਰ ਖ਼ੁਆਜਾ ਮੁਈਨੁੱਦੀਨ ਚਿਸ਼ਤੀ, ਖ਼ੁਆਜਾ ਹਸਨ ਬਸਰੀ ਦੇ ਚੌਦਵੇਂ ਖ਼ਲੀਫ਼ੇ ਸਨ। ਗਿਆਰ੍ਹਵੀਂ-ਬਾਰ੍ਹਵੀਂ ਸਦੀ ਵਿਚ ਚਿਸ਼ਤ ਦਾ ਇਲਾਕਾ ਤੁਰਕੀ ਕਬੀਲਿਆਂ ਦੀਆਂ ਆਪਸੀ ਲੜਾਈਆਂ ਦੇ ਕਾਰਨ ਬੜਾ ਅਸ਼ਾਂਤ ਹੋ ਗਿਆ ਸੀ, ਜਿਸ ਕਰਕੇ ਬਹੁਤ ਸਾਰੇ ਸੂਫ਼ੀ ਦਰਵੇਸ਼ ਚਿਸ਼ਤ ਨੂੰ ਛੱਡ ਕੇ ਇਧਰ-ਉਧਰ ਹੋਰ ਦੇਸ਼ਾਂ ਵਿਚ ਚਲੇ ਗਏ। ਇਹਨਾਂ ਦਿਨਾਂ ਵਿਚ ਹੀ ਖ਼ੁਆਜਾ ਮੁਈਨੁੱਦੀਨ ਚਿਸ਼ਤੀ ਅਜਮੇਰ ਵਿਖੇ ਆ ਟਿਕੇ। ਖ਼ੁਆਜਾ ਮੁਈਨੁੱਦੀਨ ਚਿਸ਼ਤੀ ਨੇ ਭਾਰਤ ਵਿਚ ਚਿਸ਼ਤੀ ਸਿਲਸਿਲੇ ਦੀ ਨੀਂਹ ਰੱਖੀ। ਉਹਨਾਂ ਤੋਂ ਬਾਅਦ ਖ਼ੁਆਜਾ ਕੁਤਬੁਦੀਨ ਬਖ਼ਤਿਆਰ ਕਾਕੀ ਨੇ ਇਸ ਸਿਲਸਿਲੇ ਦੀ ਵਾਗਡੋਰ ਸੰਭਾਲੀ। ਸ਼ੇਖ਼ ਫ਼ਰੀਦ, ਕੁਤਬੁਦੀਨ ਕਾਕੀ ਦੇ ਮੁਰੀਦ ਸਨ। ਆਪ ਦੇ ਚਲਾਣਾ ਕਰਨ

ਉਪਰੰਤ ਸ਼ੇਖ਼ ਫ਼ਰੀਦ ਚਿਸ਼ਤੀ ਸਿਲਸਿਲੇ ਦੇ ਸੰਚਾਲਕ ਬਣੇ। ਫ਼ਰੀਦ ਜੀ ਚਿਸ਼ਤੀਆਂ ਦੇ ਪ੍ਰਮੁੱਖ ਕੇਂਦਰ ਦਿੱਲੀ ਨੂੰ ਛੱਡ ਕੇ ਪਾਕਪਟਨ ਆ ਗਏ ਸਨ। ਖ਼ੁਆਜਾ ਨਿਜ਼ਾਮੁਦੀਨ ਔਲੀਆ ਆਪ ਦਾ ਪ੍ਰਮੁੱਖ ਖ਼ਲੀਫ਼ਾ ਸੀ। ਪਰੰਤੂ ਉਸ ਨੇ ਆਪਣੀਆਂ ਗਤੀਵਿਧੀਆਂ ਦਾ ਕੇਂਦਰ ਪੰਜਾਬ ਦੀ ਬਜਾਇ ਅਜਮੇਰ ਨੂੰ ਬਣਾਇਆ। ਇਸ ਕਾਰਨ ਫ਼ਰੀਦ ਜੀ ਦੇ ਚਲਾਣੇ ਉਪਰੰਤ ਦੋ-ਤਿੰਨ ਸਦੀਆਂ ਤਕ ਪੰਜਾਬ ਵਿਚ ਕੋਈ ਮਹਾਨ ਸੂਫ਼ੀ ਦਰਵੇਸ਼ ਪੈਦਾ ਨਾ ਹੋਇਆ। ਸੋਲ੍ਹਵੀਂ ਸਦੀ ਵਿਚ ਪੰਜਾਬ ਵਿਚ ਸੂਫ਼ੀਵਾਦ ਦਾ ਪੁਨਰ-ਜਨਮ ਹੋਇਆ।

**ਕਾਦਰੀ** ਸਿਲਸਿਲਾ ਤਾਰਤੌਸੀਆ ਸਿਲਸਿਲੇ ਵਿਚੋਂ ਨਿਕਲਿਆ ਮੰਨਿਆ ਜਾਂਦਾ ਹੈ ਜਿਸ ਦੇ ਬਾਨੀ ਹਜ਼ਰਤ ਅਬੂ-ਅਲ-ਫ਼ਰਾਹ ਤਾਰਤੌਸੀ ਸਨ। ਆਪ ਦੇ ਚੌਥੇ ਗੱਦੀਨਸ਼ੀਨ ਹਜ਼ਰਤ ਸ਼ੇਖ਼ ਅਬਦੁਲ ਕਾਦਿਰ ਜੀਲਾਨੀ ਸਨ। ਇਸ ਤਰ੍ਹਾਂ ਕਾਦਰੀ ਸਿਲਸਿਲਾ ਵੀ ਹਜ਼ਰਤ ਖ਼ੁਆਜਾ ਹਸਨ ਬਸਰੀ ਅਤੇ ਹਜ਼ਰਤ ਅਲੀ ਮੁਰਤਜ਼ਾ ਨਾਲ ਜੁੜ ਕੇ ਹਜ਼ਰਤ ਮੁਹੰਮਦ ਨਾਲ ਜਾ ਜੁੜਦਾ ਹੈ। ਸ਼ੇਖ਼ ਅਬਦੁਲ ਕਾਦਿਰ ਜੀਲਾਨੀ ਨੇ ਖ਼ੁਆਜਾ ਮੁਈਨੁਦੀਨ ਚਿਸ਼ਤੀ ਨੂੰ ਬਗ਼ਦਾਦ ਤੋਂ ਭਾਰਤ ਲਈ ਰਵਾਨਾ ਕੀਤਾ ਅਤੇ ਆਪ ਨੂੰ ਸੁਲਤਾਨੁਲ-ਹਿੰਦ ਦੇ ਲਕਬ ਨਾਲ ਨਿਵਾਜਿਆ ਸੀ। ਭਾਰਤ ਵਿਚ ਇਸ ਸਿਲਸਿਲੇ ਦੀ ਨੀਂਹ ਸੱਯਦ ਮੁਹੰਮਦ ਗੌਂਸ ਨੇ ਰੱਖੀ ਸੀ। ਹਜ਼ਰਤ ਸਾਈਂ ਮੀਆਂ ਮੀਰ ਕਾਦਰੀ ਸਿਲਸਿਲੇ ਦੇ ਪ੍ਰਸਿੱਧ ਸੂਫ਼ੀ ਦਰਵੇਸ਼ ਸਨ। ਸੁਲਤਾਨ ਬਾਹੂ ਅਤੇ ਬਾਬਾ ਬੁੱਲ੍ਹੇ ਸ਼ਾਹ ਦਾ ਸੰਬੰਧ ਵੀ ਇਸੇ ਸਿਲਸਿਲੇ ਨਾਲ ਰਿਹਾ। ਕਾਦਰੀ ਸਿਲਸਿਲੇ ਦਾ ਇਕ ਉਪ-ਸਿਲਸਿਲਾ ਨੌਸ਼ਾਹੀ ਕਾਦਰੀ ਹੈ, ਜਿਸ ਦੇ ਬਾਨੀ ਹਜ਼ਰਤ ਸ਼ਾਹ ਮਾਅਰੂਫ਼ ਨੂੰ ਮੰਨਿਆ ਜਾਂਦਾ ਹੈ। ਸੂਫ਼ੀਆਂ ਦਾ ਤੀਜਾ ਮਹੱਤਵਪੂਰਨ ਸਿਲਸਿਲਾ **ਸੁਹਰਾਵਰਦੀ** ਹੈ। ਇਸ ਦੇ ਬਾਨੀ ਹਜ਼ਰਤ ਜਿਯਾਉੱਦੀਨ ਅਬੂ ਨਜੀਬ ਸੁਹਰਾਵਰਦੀ ਸਨ। ਭਾਰਤ ਵਿਚ ਇਸ ਸਿਲਸਿਲੇ ਦਾ ਆਰੰਭ ਸ਼ੇਖ਼ ਬਹਾਉਦੀਨ ਜ਼ਕਰੀਆ ਨੇ ਕੀਤਾ। ਇਸ ਸਿਲਸਿਲੇ ਦਾ ਜ਼ਿਆਦਾ ਪ੍ਰਭਾਵ ਮੁਲਤਾਨ ਅਤੇ ਉੱਚ ਦੇ ਇਲਾਕੇ ਵਿਚ ਰਿਹਾ। **ਨਕਸ਼ਬੰਦੀ** ਸਿਲਸਿਲਾ ਹਜ਼ਰਤ ਮੁਹੰਮਦ ਸਾਹਿਬ ਨਾਲ ਆਪਣਾ ਸੰਬੰਧ ਹਜ਼ਰਤ ਅਬੂ ਬਕਰ ਸਦੀਕ ਰਾਹੀਂ ਜੋੜਦਾ ਹੈ। ਪੰਜਾਬ ਦੇ ਪ੍ਰਸਿੱਧ ਸੂਫ਼ੀ ਫ਼ਕੀਰ ਪੀਰ ਮੋਹਕਮਦੀਨ ਨਕਸ਼ਬੰਦੀ ਸਿਲਸਿਲੇ ਦੇ ਦਰਵੇਸ਼ ਸਨ। ਆਪ ਦੀ ਯਾਦ ਵਿਚ ਮਾਲਵੇ ਦਾ ਪ੍ਰਸਿੱਧ ਮੇਲਾ 'ਜਗਰਾਵਾਂ ਦੀ ਰੌਸ਼ਨੀ' ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ। ਇਹਨਾਂ ਪ੍ਰਮੁੱਖ ਸਿਲਸਿਲਿਆਂ ਤੋਂ ਬਿਨਾਂ ਸ਼ੱਤਾਰੀ, ਕੁੱਬਰਵੀ, ਮਲਾਮਤੀ, ਕਲੰਦਰੀ ਅਤੇ ਮਦਾਰੀ ਸਿਲਸਿਲੇ ਵੀ ਉੱਤਰੀ ਭਾਰਤ ਵਿਚ ਕਾਫ਼ੀ ਪ੍ਰਸਿੱਧ ਰਹੇ ਹਨ।

**ਸੂਫ਼ੀ ਸਿਧਾਂਤ:** ਸੂਫ਼ੀਆਂ ਦਾ ਇਕ ਰੱਬ ਦੀ ਹੋਂਦ ਵਿਚ ਪੱਕਾ ਵਿਸ਼ਵਾਸ ਹੈ। ਸੂਫ਼ੀਆਂ ਅਨੁਸਾਰ ਰੱਬ ਸਾਰੀ ਕਾਇਨਤ ਦਾ ਕਰਤਾ ਹੈ। ਸਾਰੀ ਦੁਨੀਆਂ ਦਾ ਪਾਲਣਹਾਰ ਹੈ। ਸੂਫ਼ੀ ਦਰਵੇਸ਼ ਦੁਨੀਆਂ ਦੇ ਲੋਕਾਂ ਨੂੰ ਰੱਬ ਦੀ ਬੰਦਗੀ ਦਾ ਸੰਦੇਸ਼ ਦਿੰਦੇ ਹਨ। ਦੇਖੋ:

> **ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥**
> **ਸੇਖ ਫਰੀਦੈ ਖੈਰ ਦੀਜੈ ਬੰਦਗੀ ॥**

ਸੂਫ਼ੀ ਦਰਵੇਸ਼ ਦੁਨੀਆਂ ਵਿਚ ਗ਼ਲਤਾਨ ਹੋਣ ਨੂੰ ਚੰਗਾ ਨਹੀਂ ਸਮਝਦੇ। ਉਹ

ਤਪੱਸਿਆ ਅਤੇ ਕਠਿਨ ਸਾਧਨਾ ਦੁਆਰਾ ਆਪਣੀਆਂ ਇੱਛਾਵਾਂ ਉਪਰ ਕਾਬੂ ਪਾਉਂਦੇ ਹਨ। ਉਹ ਇਸ ਸੰਕਲਪ ਨੂੰ ਜ਼ੁਹਦ ਦਾ ਨਾਮ ਦਿੰਦੇ ਹਨ। ਤੌਬਾ ਸੂਫ਼ੀਆਂ ਦਾ ਇਕ ਹੋਰ ਪ੍ਰਮੁੱਖ ਸਿਧਾਂਤ ਹੈ। ਉਹਨਾਂ ਅਨੁਸਾਰ ਹਰ ਇਨਸਾਨ ਨੂੰ ਆਪਣੇ ਗੁਨਾਹਾਂ ਤੋਂ ਤੌਬਾ ਕਰਨੀ ਚਾਹੀਦੀ ਹੈ। ਸੂਫ਼ੀ ਦਰਵੇਸ਼ ਰੱਬ ਉਪਰ ਭਰੋਸਾ (ਤਵੱਕਲ) ਰੱਖਦੇ ਹਨ। ਉਹਨਾਂ ਅਨੁਸਾਰ ਮਨੁੱਖੀ ਜੀਵਨ ਵਿਚ ਚਾਹੇ ਦੁੱਖ ਆਉਣ ਅਤੇ ਚਾਹੇ ਸੁਖ, ਮਨੁੱਖ ਦਾ ਰੱਬ ਉਪਰ ਭਰੋਸਾ ਡੋਲਣਾ ਨਹੀਂ ਚਾਹੀਦਾ। ਸੂਫ਼ੀਮਤ ਇਕ ਰੂਹਾਨੀ ਸਾਧਨਾ ਦਾ ਮਾਰਗ ਹੈ, ਜਿਸ ਵਿਚ ਸਾਧਕ ਆਪਣੇ ਨਫ਼ਸ ਨੂੰ ਕਾਬੂ ਵਿਚ ਰੱਖਦਾ ਹੈ। ਉਹ ਆਪਣੀ ਖ਼ੁਦੀ (ਅਭਿਮਾਨ) ਨੂੰ ਫ਼ਨਾਹ ਕਰ ਕੇ ਪਰਮਾਤਮਾ ਤਕ ਪਹੁੰਚ ਜਾਂਦਾ ਹੈ। ਇਹੀ ਸੂਫ਼ੀਮਤ ਦਾ ਪਰਮ ਲਕਸ਼ ਹੈ। ਇਸ ਪ੍ਰਸੰਗ ਵਿਚ ਹਜ਼ਰਤ ਜੁਨੈਦ ਫ਼ੁਰਮਾਉਂਦੇ ਹਨ ਕਿ ਜਿਸ ਨੇ ਆਪਣੀ ਖ਼ੁਦੀ ਨੂੰ ਮਿਟਾ ਲਿਆ, ਉਹ ਪਵਿੱਤਰ ਹੋ ਗਿਆ। ਹਜ਼ਰਤ ਦਾਤਾ ਗੰਜ ਬਖ਼ਸ਼ ਦਾ ਫ਼ੁਰਮਾਨ ਹੈ ਕਿ ਜਦੋਂ ਤਕ ਖ਼ੁਦੀ ਨਹੀਂ ਮਿਟਦੀ, ਸੰਸਾਰ ਨੂੰ ਤਿਆਗਣਾ ਫ਼ਜ਼ੂਲ ਹੈ, ਇਸ ਦਾ ਕੋਈ ਫ਼ਾਇਦਾ ਨਹੀਂ। ਇਨਸਾਨ ਦੀ ਖ਼ੁਦੀ ਹੀ ਸ਼ੈਤਾਨ ਦਾ ਦੂਜਾ ਰੂਪ ਹੈ। ਹਜ਼ਰਤ ਬਾਹੂ ਆਪਣੀ ਇਕ ਸੀਹਰਫ਼ੀ ਵਿਚ ਲਿਖਦੇ ਹਨ :

**ਜਬ ਲਗ ਖ਼ੁਦੀ ਖ਼ੁਦ ਨਫ਼ਸੋਂ ਤਬ ਲਗ ਰੱਬ ਨਾ ਪਾਵੇਂ ਹੂ।**
**ਸ਼ਰਤ ਫ਼ਨਾਹ ਨੂੰ ਜਾਣੇ ਨਾਹੀਂ ਨਾਮ ਫ਼ਕੀਰ ਰਖਾਵੇਂ ਹੂ।**
**ਮੋਏ ਬਾਝ ਨਾ ਸੋਹੰਦੀ ਅਲਫ਼ੀ ਐਵੇਂ ਗਲ ਵਿਚ ਪਾਵੇਂ ਹੂ।**
**ਨਾਮ ਫ਼ਕੀਰ ਤਦ ਹੀ ਸੋਹੰਦਾ ਜਬ ਜੀਵਤਿਆਂ ਮਰ ਜਾਵੇਂ ਹੂ।**

ਫ਼ਕਰ (ਫ਼ਕੀਰੀ) ਨੂੰ ਪਰਿਭਾਸ਼ਿਤ ਕਰਦਾ ਹੋਇਆ ਡਾ. ਮੁਹੰਮਦ ਹਬੀਬ ਲਿਖਦਾ ਹੈ ਕਿ ਸੰਸਾਰਿਕਤਾ ਤੋਂ ਪਿੱਛਾ ਛੁਡਾ ਕੇ ਰੱਬ ਨਾਲ ਨੇੜਤਾ ਕਾਇਮ ਕਰਨਾ ਹੀ 'ਫ਼ਕਰ' ਦਾ ਮੂਲ ਮਕਸਦ ਹੈ। ਹਜ਼ਰਤ ਮੁਹੰਮਦ ਸਾਹਿਬ ਫ਼ੁਰਮਾਇਆ ਕਰਦੇ ਸਨ : **ਅਲ ਫ਼ਕਰੋ ਫ਼ਖ਼ਰੀ**। ਅਰਥਾਤ ਮੈਨੂੰ ਆਪਣੀ ਫ਼ਕੀਰੀ ਉੱਤੇ ਮਾਣ ਹੈ। ਹਦੀਸ ਸ਼ਰੀਫ਼ ਵਿਚ ਆਇਆ ਹੈ ਕਿ ਸਿਰਫ਼ ਮਾਲ ਤੋਂ ਬੇਨਿਆਜ਼ ਹੀ ਫ਼ਕਰ ਨਹੀਂ ਹੈ, ਸਗੋਂ ਅਸਲ ਵਿਚ ਫ਼ਕਰ ਇਹ ਹੈ ਕਿ ਇਨਸਾਨ ਆਪਣੀਆਂ ਨਫ਼ਸਾਨੀ ਖ਼ਾਹਿਸ਼ਾਂ ਤੋਂ ਬੇਨਿਆਜ਼ ਹੋਵੇ। ਸੂਫ਼ੀ ਦਰਵੇਸ਼ ਪਰਹੇਜ਼ਗਾਰ ਹੁੰਦੇ ਸਨ। ਉਹ ਦੁਨਿਆਵੀ ਸੁਖਾਂ, ਭੋਗਾਂ ਅਤੇ ਪ੍ਰਾਪਤੀਆਂ ਤੋਂ ਪਰਹੇਜ਼ ਕਰਦੇ ਸਨ। ਸੂਫ਼ੀ ਲੋਕ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਰਜ਼ਾ ਵਿਚ ਰਾਜ਼ੀ ਰਹਿਣ ਦਾ ਅਰਥ ਹੈ ਕਿ ਦੂਜਿਆਂ ਪਾਸ ਆਪਣੇ ਨਾਲੋਂ ਜ਼ਿਆਦਾ ਧਨ-ਦੌਲਤ ਦੇਖ ਕੇ ਰੱਬ ਅੱਗੇ ਕਿਸੇ ਪ੍ਰਕਾਰ ਦਾ ਗਿਲਾ ਨਾ ਕਰਨਾ ਅਤੇ ਨਾ ਹੀ ਆਪਣੇ ਤੋਂ ਜ਼ਿਆਦਾ ਮਾਲੋ-ਦੌਲਤ ਵਾਲਿਆਂ ਨਾਲ ਈਰਖਾ ਕਰਨਾ। ਹਜ਼ਰਤ ਰਾਬੀਆ ਫ਼ੁਰਮਾਇਆ ਕਰਦੀ ਸੀ ਕਿ ਜਿਹੜਾ ਇਨਸਾਨ ਰੱਬ ਦੀ ਰਜ਼ਾ ਵਿਚ ਰਹਿੰਦਾ ਹੈ, ਉਸ ਦਾ ਦੁੱਖ ਘਟਦਾ ਜਾਂਦਾ ਹੈ ਅਤੇ ਸੁਖ ਵਧਦਾ ਜਾਂਦਾ ਹੈ। ਹਜ਼ਰਤ ਮੁਈਨੁਦੀਨ ਚਿਸ਼ਤੀ ਕਿਹਾ ਕਰਦੇ ਸਨ ਕਿ ਜਿਨ੍ਹਾਂ ਲੋਕਾਂ ਨੂੰ ਰੱਬੀ ਰਹਿਮਤ ਦੀ ਪਹਿਚਾਣ ਨਹੀਂ ਹੁੰਦੀ, ਉਹੀ ਉਸ ਨਾਲ ਗਿਲੇ-ਸ਼ਿਕਵੇ ਕਰਦੇ ਹਨ ਪਰ ਜਿਹੜੇ ਇਸ ਨੂੰ ਪਹਿਚਾਣ ਲੈਂਦੇ ਹਨ, ਉਹ ਉਸ ਦੀ ਰਜ਼ਾ ਅੰਦਰ ਰਾਜ਼ੀ ਰਹਿੰਦੇ ਹਨ।

ਸੂਫ਼ੀ ਦਰਵੇਸ਼ਾਂ ਦਾ ਪ੍ਰਮੁੱਖ ਲਛਣ ਇਹ ਹੈ ਕਿ ਉਹ ਰੱਬ ਨੂੰ ਸੱਚਾ ਇਸ਼ਕ ਕਰਦੇ ਹਨ। ਫ਼ਰੀਦ ਜੀ ਦੇ ਸ਼ਬਦਾਂ ਵਿਚ : **ਦਿਲਹੁ ਮੁਹਬਤਿ ਜਿਨ ਸੇਈ ਸਚਿਆ॥ ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥** ਫ਼ਰੀਦ ਜੀ ਦਿਖਾਵੇ ਦੀ ਮੁਹੱਬਤ ਵਿਚ ਯਕੀਨ ਨਹੀਂ ਕਰਦੇ। ਆਪ ਚਾਹੁੰਦੇ ਸਨ ਕਿ ਵਿਅਕਤੀ ਪੂਰੀ ਸਿਦਕਦਿਲੀ ਨਾਲ ਰੱਬ ਨੂੰ ਇਸ਼ਕ ਕਰੇ। ਸੂਫ਼ੀ ਵਿਚਾਰਧਾਰਾ ਵਿਚ ਇਸ਼ਕ ਹਕੀਕੀ ਦੇ ਨਾਲ ਇਸ਼ਕ ਮਿਜ਼ਾਜੀ ਦੇ ਮਹੱਤਵ ਨੂੰ ਵੀ ਸਵੀਕਾਰ ਕੀਤਾ ਗਿਆ ਹੈ ਕਿਉਂਕਿ ਸੂਫ਼ੀਆਂ ਦੀ ਧਾਰਨਾ ਸੀ ਕਿ ਇਸ਼ਕ ਮਿਜ਼ਾਜੀ ਦੇ ਪੜਾਅ ਵਿਚੋਂ ਗੁਜ਼ਰ ਕੇ ਹੀ ਇਸ਼ਕ ਹਕੀਕੀ ਦੀ ਮੰਜ਼ਿਲ ਤਕ ਪਹੁੰਚਿਆ ਜਾ ਸਕਦਾ ਹੈ। ਆਪੇ ਦੀ ਪਛਾਣ, ਸਬਰ, ਸਹਿਣਸ਼ੀਲਤਾ, ਮਿੱਠਾ ਬੋਲਣਾ, ਖਿਮਾ ਕਰ ਦੇਣਾ, ਖ਼ਲਕਤ ਦੀ ਸੇਵਾ ਕਰਨੀ, ਦੁਨੀਆਂ ਨੂੰ ਨਾਸ਼ਮਾਨ ਸਮਝਣਾ ਅਤੇ ਨਿਮਰਤਾ ਨਾਲ ਆਪਣਾ ਜੀਵਨ ਬਤੀਤ ਕਰਨਾ ਸੂਫ਼ੀ ਸਾਧਕਾਂ ਦੇ ਕੁਝ ਹੋਰ ਪ੍ਰਮੁੱਖ ਲੱਛਣ ਮੰਨੇ ਜਾਂਦੇ ਹਨ।

**ਪੰਜਾਬ ਦੇ ਪ੍ਰਸਿੱਧ ਸੂਫ਼ੀ ਦਰਵੇਸ਼ :** ਪੰਜਾਬ ਵਿਚ ਆਉਣ ਵਾਲੇ ਸਭ ਤੋਂ ਪਹਿਲੇ ਸੂਫ਼ੀ ਦਰਵੇਸ਼ ਅਬੂ-ਅਲ-ਹਸਨ ਅਲੀ ਸਨ। ਆਪ ਦਾ ਜਨਮ ਸਥਾਨ ਹੁਜਵੀਰ (ਗ਼ਜ਼ਨੀ) ਹੋਣ ਕਰਕੇ ਆਪ ਨੂੰ ਹੁਜਵੀਰੀ ਕਿਹਾ ਜਾਂਦਾ ਸੀ। ਆਪ ਨੇ ਸੂਫ਼ੀ ਫ਼ਲਸਫ਼ੇ ਬਾਰੇ ਬਹੁਤ ਕੁਝ ਲਿਖਿਆ। ਕਸ਼ਫ਼-ਅਲ-ਮਹਿਜੂਬ ਆਪ ਦੀ ਜਗਤ-ਪ੍ਰਸਿੱਧ ਰਚਨਾ ਹੈ। ਆਪ ਨਕਸ਼ਬੰਦੀ ਸਿਲਸਿਲੇ ਦੇ ਸੂਫ਼ੀ ਦਰਵੇਸ਼ ਸਨ। ਸ਼ੇਖ਼ ਫ਼ਰੀਦ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਪੰਜਾਬ ਵਿਚ ਹੀ ਗੁਜ਼ਾਰਿਆ। ਆਪ ਚਿਸ਼ਤੀ ਸਿਲਸਿਲੇ ਦੇ ਸੂਫ਼ੀ ਫ਼ਕੀਰ ਸਨ। ਆਪ ਨੂੰ ਪੰਜਾਬੀ ਦੇ ਆਦਿ-ਕਵੀ ਹੋਣ ਦਾ ਮਾਨ ਪ੍ਰਾਪਤ ਹੈ। ਆਪ ਦੇ 112 ਸਲੋਕ ਅਤੇ 4 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ। ਚਿਸ਼ਤੀ ਸੰਪਰਦਾਇ ਵਿਚ ਸ਼ਾਹ ਮੀਰਾ ਜੀ ਵੀ ਕਾਫ਼ੀ ਪ੍ਰਸਿੱਧ ਹੋਏ। ਆਪ ਨੇ ਫ਼ਾਰਸੀ ਵਿਚ ਸਾਹਿਤ-ਰਚਨਾ ਕੀਤੀ।

ਸ਼ਾਹ ਬੁਰਹਾਨ ਜੀ ਸੋਲ੍ਹਵੀਂ ਸਦੀ ਦੇ ਚਿਸ਼ਤੀ ਫ਼ਕੀਰ ਹੋਏ ਹਨ। 1539 ਈ. ਵਿਚ ਪੈਦਾ ਹੋਏ ਸ਼ਾਹ ਹੁਸੈਨ ਦਾ ਸੰਬੰਧ ਕਾਦਰੀ ਸਿਲਸਿਲੇ ਨਾਲ ਰਿਹਾ। ਉਸ ਨੂੰ ਮਲਾਮਤੀ ਪਰੰਪਰਾ ਨਾਲ ਵੀ ਜੋੜਿਆ ਜਾਂਦਾ ਹੈ। ਸ਼ਾਹ ਹੁਸੈਨ ਨੇ ਪੰਜਾਬੀ ਵਿਚ 162 ਕਾਫ਼ੀਆਂ ਦੀ ਰਚਨਾ ਕੀਤੀ। ਸੁਲਤਾਨ ਬਾਹੂ (1630-1691 ਈ.) ਦਾ ਸੰਬੰਧ ਸਰਵਰੀ-ਕਾਦਰੀ ਫ਼ਿਰਕੇ ਨਾਲ ਸੀ। ਉਸ ਨੇ ਪੰਜਾਬੀ ਵਿਚ ਸੀਹਰਫ਼ੀਆਂ ਦੀ ਰਚਨਾ ਕੀਤੀ ਹੈ। ਉਹ ਅਰਬੀ ਅਤੇ ਫ਼ਾਰਸੀ ਦਾ ਵੀ ਪ੍ਰਸਿੱਧ ਵਿਦਵਾਨ ਸੀ। ਸ਼ਾਹ ਸ਼ਰਫ਼ ਬਟਾਲਵੀ (1640-1724 ਈ.) ਨੇ ਆਪਣੇ ਕਲਾਮ ਵਿਚ ਕਲਾਸੀਕਲ ਰਾਗਾਂ ਦਾ ਪ੍ਰਯੋਗ ਕੀਤਾ ਹੈ। ਬੁੱਲ੍ਹੇ ਸ਼ਾਹ (1680-1758 ਈ.) ਪੰਜਾਬੀ ਦਾ ਸਭ ਤੋਂ ਪ੍ਰਸਿੱਧ ਸੂਫ਼ੀ ਕਵੀ ਮੰਨਿਆ ਜਾਂਦਾ ਹੈ। ਉਸ ਦਾ ਸੰਬੰਧ ਕਾਦਰੀ ਫ਼ਿਰਕੇ ਨਾਲ ਸੀ। ਬੁੱਲ੍ਹੇ ਸ਼ਾਹ ਨੇ 158 ਕਾਫ਼ੀਆਂ, 48 ਦੋਹੜਿਆਂ ਅਤੇ 40 ਗੰਢਾਂ ਤੋਂ ਬਿਨਾਂ ਸੀਹਰਫ਼ੀਆਂ, ਅਠਵਾਰਾ ਅਤੇ ਬਾਰਾਂਮਾਹ ਕਾਵਿ ਦੀ ਰਚਨਾ ਵੀ ਕੀਤੀ ਹੈ। ਸ਼ਾਹ ਮੁਰਾਦ (ਮ੍ਰਿਤੂ 1702 ਈ.), ਅਲੀ ਹੈਦਰ (1690-1785 ਈ.), ਖ਼ੁਆਜਾ ਫ਼ਰਦ ਫ਼ਕੀਰ (1720-1790 ਈ.), ਬਾਬਾ ਵਜੀਦ, ਹਾਸ਼ਮ ਸ਼ਾਹ (1735-1843) ਅਤੇ ਗ਼ੁਲਾਮ ਫ਼ਰੀਦ (1841-1901 ਈ.) ਪੰਜਾਬੀ ਦੇ ਕੁਝ ਹੋਰ ਪ੍ਰਮੁੱਖ ਸੂਫ਼ੀ ਦਰਵੇਸ਼ ਹੋਏ ਹਨ।

## ਸੂਰਦਾਸ ਜੀ, ਭਗਤ

ਭਗਤ ਸੂਰਦਾਸ ਦਾ ਜਨਮ 1586 ਬਿਕ੍ਰਮੀ ਵਿਚ ਹੋਇਆ ਸੀ। ਉਹ ਕਈ ਭਾਸ਼ਾਵਾਂ ਦੇ ਗਿਆਤਾ ਸਨ। ਇਹਨਾਂ ਦੀ ਸਮਾਧੀ ਕਾਸ਼ੀ ਵਿਚ ਹੈ। ਭਗਤ ਸੂਰਦਾਸ ਦੀ ਕੇਵਲ ਇਕ ਪੰਕਤੀ ਹੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਹੈ:

**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥**

*(ਸਾਰੰਗ, ਪੰਨਾ ੧੨੫੩)*

ਇਸ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਨੇ ਸ਼ਬਦ ਨੂੰ ਪੂਰਾ ਕੀਤਾ ਹੈ:

**ਹਰਿ ਕੇ ਸੰਗ ਬਸੇ ਹਰਿ ਲੋਕ ॥**
**ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ**
**ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥**
**ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ॥**
**ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥**
**ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥**
**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥੨॥੧॥੮॥**

*(ਸਾਰੰਗ ਮਹਲਾ ੫ ਸੂਰਦਾਸ, ਪੰਨਾ ੧੨੫੨)*

## ਸੈਣ ਜੀ, ਭਗਤ

ਆਪ ਦਾ ਜੀਵਨ ਕਾਲ 1390 ਈ. ਤੋਂ 1440 ਈ. ਤਕ ਨਿਰਧਾਰਿਤ ਕੀਤਾ ਗਿਆ ਹੈ। ਆਪ ਨਾਈ ਜਾਤੀ ਨਾਲ ਸੰਬੰਧ ਰੱਖਦੇ ਸਨ। ਆਪ ਬਾਂਧਵਗੜ੍ਹ (ਰੀਵਾ) ਦੇ ਰਾਜੇ ਦੇ ਦਰਬਾਰ ਵਿਚ ਨੌਕਰੀ ਕਰਦੇ ਸਨ। ਭਾਈ ਗੁਰਦਾਸ ਨੇ ਆਪ ਨੂੰ ਰਾਮਾਨੰਦ ਜੀ ਦਾ ਸ਼ਿਸ਼ ਦੱਸਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿਚ ਅੰਕਿਤ ਇਕ ਸ਼ਬਦ ਵਿਚ ਸੈਣ ਜੀ ਫ਼ੁਰਮਾਉਂਦੇ ਹਨ ਕਿ ਮੈਂ ਪ੍ਰਭੂ ਤੋਂ ਕੁਰਬਾਨ ਜਾਂਦਾ ਹੈ, ਇਸੇ ਲਈ ਉਸ ਦੇ ਨਾਮ ਦੀ ਆਰਤੀ ਕਰ ਰਿਹਾ ਹਾਂ। ਇਸ ਸ਼ਬਦ ਵਿਚ ਆਪ ਆਪਣੇ ਗੁਰੂ ਰਾਮਾਨੰਦ ਜੀ ਦਾ ਭੀ ਜ਼ਿਕਰ ਕਰਦੇ ਹਨ:

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾ ਪਤੀ ॥੧॥**
**ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥**
**ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀਂ ਨਿਰੰਜਨੁ ਕਮਲਾ ਪਾਤੀ ॥੨॥**
**ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥੪॥੨॥**

*(ਧਨਾਸਰੀ, ਪੰਨਾ ੬੯੫)*

## ਸੋਲਹੇ

ਸੋਲਹੇ ਦਾ ਅਰਥ ਹੈ: ਸੋਲ੍ਹਾਂ-ਸੋਲ੍ਹਾਂ ਪਦਿਆਂ (ਕਾਵਿ-ਬੰਦਾਂ) ਦੀ ਇਕ ਇਕਾਈ। ਜਿਸ ਸ਼ਬਦ ਵਿਚ 16 ਬੰਦ ਹੋਣ, ਉਸ ਨੂੰ 'ਸੋਲਹੇ' ਕਿਹਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਾਰੂ ਰਾਗ ਵਿਚ ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੇ ਸੋਲਹੇ ਇਕੱਠੇ ਅਤੇ ਕ੍ਰਮ-ਅਨੁਸਾਰ ਇਕ-ਦੂਜੇ ਦੇ ਅੱਗੇ-ਪਿੱਛੇ ਆਏ ਹਨ। ਇਹ ਸੋਲਹੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰਬਰ 1020 ਤੋਂ ਲੈ ਕੇ 1085 ਤਕ ਆਏ ਹਨ। ਗੁਰੂ ਨਾਨਕ ਦੇਵ ਜੀ ਦੇ 22 ਸੋਲਹੇ ਹਨ, ਗੁਰੂ ਅਮਰਦਾਸ ਜੀ ਦੇ 24, ਗੁਰੂ ਰਾਮਦਾਸ ਜੀ ਦੇ 2 ਅਤੇ ਗੁਰੂ ਅਰਜਨ ਦੇਵ ਜੀ ਦੇ 14 ਸੋਲਹੇ ਆਏ ਹਨ। ਪਰੰਪਰਾ ਅਨੁਸਾਰ ਇਹਨਾਂ ਸੋਲਹਿਆਂ ਦੀ ਹਰ ਲੜੀ ਵਿਚ 16-16 ਪਦੇ ਆਏ ਹਨ ਪਰ ਦੋ-ਤਿੰਨ ਥਾਵਾਂ ਉਪਰ ਇਹਨਾਂ ਪਦਿਆਂ ਦੀ ਗਿਣਤੀ ਵਧ-ਘਟ ਵੀ ਗਈ ਹੈ। ਇਸ ਪ੍ਰਕਾਰ ਸੋਲਹਿਆਂ ਦੀ ਕੁਲ ਗਿਣਤੀ 62 ਹੈ। ਗੁਰੂ ਅਰਜਨ ਦੇਵ ਜੀ ਦੇ ਅੰਤਿਮ (ਚੌਧਵੇਂ) ਸੋਲਹੇ ਤੋਂ ਬਾਅਦ ਸੋਲਹਿਆਂ ਦੀ ਕੁਲ ਸੰਖਿਆ ਇਸ ਪ੍ਰਕਾਰ ਦਰਸਾਈ ਗਈ ਹੈ:

**ਤੇਰੀ ਕੀਮਤਿ ਕਹਣੁ ਨ ਜਾਈ ॥**
**ਅਚਰਜ ਰੂਪੁ ਵਡੀ ਵਡਿਆਈ ॥**
**ਭਗਤਿ ਦਾਨੁ ਮੰਗੈ ਜਨੁ ਤੇਰਾ**
**ਨਾਨਕ ਬਲਿ ਬਲਿ ਜਾਵਣਾ ॥੧੫॥੧॥੧੪॥੨੨॥੨੪॥੨॥੧੪॥੬੨॥**

ਆਰੰਭ ਵਿਚ ਸੋਲਹਿਆਂ ਦੀ ਗਿਣਤੀ ਹੈ, ਜੋ ਪੰਦਰਾਂ ਹੈ, ਤੋਂ ਬਾਅਦ ਸੋਲਹਾ-ਲੜੀ ਵੱਲ ਸੰਕੇਤ ਹੋਇਆ ਹੈ, ਜੋ ਇਕ ਹੈ। ਚੌਦਾਂ ਨੰਬਰ ਦਾ ਅਰਥ ਹੈ ਕਿ ਇਹ ਗੁਰੂ ਅਰਜਨ ਦੇਵ ਜੀ ਦਾ ਚੌਧਵਾਂ ਸੋਲਹਾ ਸੀ। ਇਸ ਉਪਰੰਤ ਵੱਖ-ਵੱਖ ਗੁਰੂ ਸਾਹਿਬ ਦੁਆਰਾ ਲਿਖੇ ਸੋਲਹਿਆਂ ਦੀ ਸੰਖਿਆ ਹੈ, ਜੋ ਇਸ ਪ੍ਰਕਾਰ ਹੈ:

ਗੁਰੂ ਨਾਨਕ ਦੇਵ ਜੀ : 22
ਗੁਰੂ ਅਮਰਦਾਸ ਜੀ : 24
ਗੁਰੂ ਰਾਮਦਾਸ ਜੀ : 2
ਗੁਰੂ ਅਰਜਨ ਦੇਵ ਜੀ : 14
ਕੁਲ ਜੋੜ : 62

ਇਹਨਾਂ ਸੋਲਹਿਆਂ ਦੀ ਰਚਨਾ-ਵਿਧੀ ਇਕ-ਦੂਜੇ ਨਾਲ ਮਿਲਦੀ-ਜੁਲਦੀ ਹੈ। ਸੋਲਹੇ ਦੇ ਹਰ ਬੰਦ ਵਿਚ ਤਿੰਨ ਚਰਣ ਹਨ। ਦੇਖੋ:

**ਸਾਚਾ ਸਚੁ ਸੋਈ ਅਵਰੁ ਨ ਕੋਈ ॥** (18 ਮਾਤਰਾਵਾਂ)
**ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥** (16 ਮਾਤਰਾਵਾਂ)
**ਜਿਉ ਭਾਵੈ ਤਿਉ ਰਾਖਹੁ ਰਹਣਾ**

ਤੁਮ ਸਿਉ ਕਿਆ ਮੁਕਰਾਈ ਹੇ ॥੧॥ (31 ਮਾਤਰਾਵਾਂ)

*(ਮਾਰੂ ਸੋਲਹੇ ਮਹਲਾ ੧, ਪੰਨਾ ੧੦੨੦)*

(ਅਵਰੁ—ਦੂਜਾ, ਹੋਰ। ਫੁਨਿ—ਫੇਰ। ਗੋਈ—ਨਾਸ਼ ਕਰ ਦਿੱਤੀ। ਮੁਕਰਾਈ—ਉਜ਼ਰ।)

ਇਹਨਾਂ ਸੋਲਹਿਆਂ ਵਿਚ ਪ੍ਰਭੂ ਦਾ ਗੁਣ ਗਾਇਨ ਕੀਤਾ ਗਿਆ ਹੈ। ਉਸ ਦੀ ਸਰਬ-ਵਿਆਪਕਤਾ ਦਾ ਉਲੇਖ ਹੋਇਆ ਹੈ। ਦੁਰਮਤਿ ਅਤੇ ਵਿਕਾਰਾਂ ਤੋਂ ਬਚਣ ਦਾ ਉਪਦੇਸ਼ ਦਿੱਤਾ ਗਿਆ ਹੈ। ਉਸ ਦੀ ਬੇਪਰਵਾਹੀ, ਅਟੱਲਤਾ, ਸਰਬ-ਸ਼ਕਤੀਮਾਨਤਾ ਦੇ ਭਾਵ ਦ੍ਰਿੜ੍ਹਾਉਣ ਤੋਂ ਬਾਅਦ ਉਸ ਦੀ ਪ੍ਰਾਪਤੀ ਦਾ ਮਾਰਗ ਸਮਝਾਇਆ ਗਿਆ ਹੈ :;

ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥
ਸਾਚੇ ਕੀ ਲਿਵ ਗੁਰਮਤਿ ਜਾਤੀ ॥
ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ ॥੪॥

*(ਪੰਨਾ ੧੦੨੪)*

## ਸੰਤ

'ਸੰਤ' ਸ਼ਾਂਤ ਸੁਭਾਉ ਵਾਲੇ ਵਿਅਕਤੀ ਲਈ ਵਰਤਿਆ ਜਾਣ ਵਾਲਾ ਪਦ ਹੈ। ਅੰਗਰੇਜ਼ੀ ਵਿਚ ਸੇਂਟ (saint) ਸ਼ਬਦ ਵੀ ਇਸੇ ਪ੍ਰਕਾਰ ਦੇ ਅਰਥਾਂ ਦਾ ਬੋਧਕ ਹੈ। 'ਸੰਤ' ਨੂੰ ਪਰਿਭਾਸ਼ਿਤ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਹੜਾ ਮਹਾਂਪੁਰਖ ਆਪਣੇ ਹਰ ਸਵਾਸ ਨਾਲ ਪ੍ਰਭੂ ਦਾ ਨਾਮ ਸਿਮਰਦਾ ਹੈ, ਉਹੀ ਪੂਰਨ ਸੰਤ ਹੈ ਅਤੇ ਉਹੀ ਧੰਨਤਾ-ਯੋਗ ਹੈ :

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥

*(ਸਲੋਕ ਮਹਲਾ ੫, ਪੰਨਾ ੩੧੯)*

ਗੁਰੂ ਅਰਜਨ ਦੇਵ ਜੀ ਆਪਣੇ ਇਕ ਹੋਰ ਸ਼ਬਦ ਵਿਚ ਸੰਤ ਦੀ ਮਹਿਮਾ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਸੰਤ ਪੁਰਸ਼ ਪ੍ਰਭੂ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਦੇ ਹਨ ਅਤੇ ਦਿਨ ਦੇ ਅੱਠੇ ਪਹਿਰ ਪ੍ਰਭੂ ਦੀ ਨਿਕਟਤਾ ਨੂੰ ਅਨੁਭਵ ਕਰਦੇ ਹਨ, ਉਸ ਨੂੰ ਸਦਾ ਹਾਜ਼ਰ-ਨਾਜ਼ਰ ਸਮਝਦੇ ਹਨ। ਸੰਤ ਲੋਕ ਆਪਣੇ ਆਪ ਨੂੰ ਹਰ ਕਿਸੇ ਦੇ ਚਰਨਾਂ ਦੀ ਧੂੜ ਸਮਝਦੇ ਹਨ। ਪ੍ਰਭੂ ਦਾ ਨਾਮ ਹੀ ਉਹਨਾਂ ਦਾ ਇਕੋ-ਇਕ ਆਧਾਰ ਹੁੰਦਾ ਹੈ। ਉਹ ਸਮਦਰਸ਼ੀ ਹੁੰਦੇ ਹਨ, ਮਿੱਤਰ ਅਤੇ ਸ਼ੱਤਰੂ ਨੂੰ ਇਕੋ ਨਜ਼ਰ ਨਾਲ ਦੇਖਦੇ ਹਨ। ਮਾਇਆ ਅਜਿਹੇ ਸੰਤਾਂ ਦਾ ਕੁਝ ਨਹੀਂ ਵਿਗਾੜ ਸਕਦੀ ਬਲਕਿ ਇਹ ਉਹਨਾਂ ਦੀ ਆਗਿਆ ਵਿਚ ਚੱਲਦੀ ਹੈ। ਸੁਰਗਾਂ ਵਿਚ ਰਹਿਣ ਵਾਲੇ ਦੇਵਤੇ ਵੀ ਅਜਿਹੇ ਸੰਤਾਂ ਦੀ ਸੰਗਤ ਵਿਚ ਰਹਿਣ ਦੀ ਕਾਮਨਾ ਕਰਦੇ ਹਨ। ਇਹਨਾਂ ਮਹਾਂਪੁਰਖਾਂ ਦੀ ਸੇਵਾ ਦਾ ਮਹਾਤਮ ਸ਼ਬਦਾਂ ਵਿਚ ਕਿਆਨ ਕਰਨਾ ਕਠਿਨ ਹੈ। ਦੇਖੋ :

ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥

ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥੧॥
ਸੰਤ ਰਹਤ ਸੁਨਹੁ ਮੇਰੇ ਭਾਈ॥
ਉਆ ਕੀ ਮਹਿਮਾ ਕਥਨੁ ਨ ਜਾਈ॥੧॥ ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥੨॥
ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥੩॥
ਤਾ ਕਾ ਸੰਗੁ ਬਾਛਹਿ ਸੁਰਦੇਵ॥ ਅਮੋਘ ਦਰਸੁ ਸਫਲ ਜਾ ਕੀ ਸੇਵ॥
ਕਰ ਜੋੜਿ ਨਾਨਕੁ ਕਰੇ ਅਰਦਾਸਿ॥
ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥੪॥

*(ਆਸਾ ਮਹਲਾ ੫, ਪੰਨਾ ੩੯੨)*

(ਨਿਕਟਿ—ਨੇੜੇ। ਪਗ ਛਾਰੁ—ਪੈਰਾਂ ਦੀ ਧੂੜ। ਰਹਤ—ਰਹਿਣੀ-ਬਹਿਣੀ। ਉਆ ਕੀ—ਉਸ ਦੀ। ਅਘ—ਪਾਪ। ਕਰ ਜੋੜਿ—ਹੱਥ ਜੋੜ ਕੇ। ਗੁਣਤਾਸਿ—ਗੁਣਾਂ ਦਾ ਖ਼ਜ਼ਾਨਾ।)

ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਸੰਤ ਅਤੇ ਪਰਮਾਤਮਾ ਵਿਚ ਕੋਈ ਅੰਤਰ ਨਹੀਂ ਹੁੰਦਾ। ਆਪ ਫ਼ੁਰਮਾਉਂਦੇ ਹਨ ਕਿ ਮੈਂ ਸੰਤਾਂ ਦੀ ਸੇਵਾ ਵਿਚ ਅਰਪਿਤ ਹੋਣ ਦੀ ਅਭਿਲਾਸ਼ਾ ਕਰਦਾ ਹਾਂ। ਆਪ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਦੇ ਹਨ ਕਿ ਮੈਨੂੰ ਕਦੇ ਵੀ ਅਸੰਤਾਂ ਦੇ ਸਨਮੁਖ ਹੋਣ ਦਾ ਮੌਕਾ ਨਾ ਦੇਣਾ। ਦੇਖੋ:

ਸੰਤ ਤੁਝੀ ਤਨੁ ਸੰਗਤਿ ਪ੍ਰਾਨ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥੧॥ ਰਹਾਉ॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ॥੨॥
ਅਉਰ ਇਕ ਮਾਗਉ ਭਗਤਿ ਚਿੰਤਾਮਣਿ॥
ਜਣੀ ਲਖਾਵਹੁ ਅਸੰਤ ਪਾਪੀ ਸਣਿ॥੩॥
ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ॥
ਸੰਤ ਅਨੰਤਹਿ ਅੰਤਰੁ ਨਾਹੀ॥੪॥੨॥

*(ਆਸਾ ਸ੍ਰੀ ਰਵਿਦਾਸ ਜੀ, ਪੰਨਾ ੪੮੬)*

(ਸੰਤ ਚੀ ਸੰਗਤਿ—ਸੰਤਾਂ ਦੀ ਸੰਗਤ। ਮਾਝੈ—ਮੈਨੂੰ। ਓਲ੍ਹਗ ਓਲ੍ਹਗਣੀ—ਜੂਠ ਮਾਂਜਣੀ। ਚਿੰਤਾਮਣਿ—ਚਿੰਤਾ ਦੂਰ ਕਰਨ ਵਾਲੀ ਮਣੀ। ਪਾਪੀ ਸਣਿ—ਪਾਪੀ ਲੋਕ। ਭਣੈ—ਕਹਿੰਦਾ ਹੈ। ਅਨੰਤਹਿ—ਅਨੰਤ ਪਰਮਾਤਮਾ।)

ਸੰਤਾਂ ਅਤੇ ਸਾਧੂ ਜਨਾਂ ਦੀ ਮਹਿਮਾ ਦਾ ਗਾਇਨ ਸਭ ਤੋਂ ਵੱਧ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ। ਆਪ ਪ੍ਰਭੂ ਦੇ ਸੰਤਾਂ ਤੋਂ ਬਲਿਹਾਰ ਜਾਂਦੇ ਹਨ:

ਤੇਰੀ ਮਹਿਮਾ ਤੂੰਹੈ ਜਾਣਹਿ॥ ਅਪਣਾ ਆਪੁ ਤੂੰ ਆਪਿ ਪਛਾਣਹਿ॥
ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥
ਤੂੰ ਨਿਰਵੈਰੁ ਸੰਤ ਤੇਰੇ ਨਿਰਮਲ॥ ਜਿਨ ਦੇਖੇ ਸਭ ਉਤਰਹਿ ਕਲਮਲ॥
ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥੪॥

*(ਮਾਝ ਮਹਲਾ ੫, ਪੰਨਾ ੧੦੮)*

(ਪੀਠਾ—ਪੀਹ ਦੇਣਾ, ਨਾਸ਼ ਕਰਨਾ। ਕਲਮਲ—ਪਾਪ। ਬਿਨਸਿਆ—ਨਾਸ਼ ਹੋਣਾ। ਧੀਠਾ—ਜੰਮਿਆ ਹੋਇਆ।)

ਗੁਰੂ ਅਰਜਨ ਦੇਵ ਜੀ ਉਪਦੇਸ਼ ਕਰਦੇ ਹਨ ਕਿ ਸਾਨੂੰ ਆਪਣਾ ਤਨ, ਮਨ ਅਤੇ ਧਨ ਸੰਤ ਜਨਾਂ ਨੂੰ ਅਰਪਣ ਕਰ ਦੇਣਾ ਚਾਹੀਦਾ ਹੈ। ਸੰਤਾਂ ਦੀ ਕਿਰਪਾ ਦੁਆਰਾ ਮਨ ਵਿਚ ਪ੍ਰਭੂ ਸਿਮਰਨ ਦੀ ਭਾਵਨਾ ਪੈਦਾ ਹੁੰਦੀ ਹੈ, ਜਿਸ ਨਾਲ ਸ਼ਾਂਤੀ ਅਤੇ ਆਨੰਦ ਮਿਲਦਾ ਹੈ। ਸੰਤਾਂ ਦੀ ਸੰਗਤ ਵੱਡੇ ਭਾਗਾਂ ਦੁਆਰਾ ਪ੍ਰਾਪਤ ਹੁੰਦੀ ਹੈ। ਆਪ ਫ਼ੁਰਮਾਉਂਦੇ ਹਨ :

ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ॥੧॥
ਸੰਤਨ ਬਿਨੁ ਅਵਰੁ ਨ ਦਾਤਾ ਬੀਆ॥
ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ॥ ਰਹਾਉ॥
ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ॥
ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ॥੨॥
ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ॥
ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ॥੩॥
ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ॥
ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ॥੪॥

*(ਸੋਰਠਿ ਮਹਲਾ ੫, ਪੰਨਾ ੬੧੦)*

(ਪ੍ਰਸਾਦਿ—ਕਿਰਪਾ ਨਾਲ। ਸਰਬ ਕੁਸਲ—ਸੰਪੂਰਨ ਸੁਖ ਸ਼ਾਂਤੀ। ਬੀਆ—ਦੂਜਾ, ਹੋਰ ਕੋਈ। ਪਾਰਗਰਾਮੀ—ਪਾਰ-ਉਤਾਰਾ ਕਰਨ ਵਾਲਾ। ਕੋਟਿ ਪਰਾਧ—ਕਰੋੜਾਂ ਅਪਰਾਧ। ਈਹਾ—ਇਸ ਲੋਕ ਵਿਚ। ਕੇਤਕ—ਕਿੰਨੀ ਕੁ, ਕਿਥੋਂ ਤਕ। ਅਗਮ ਅਗੋਚਰ—ਅਪਹੁੰਚ, ਅਦ੍ਰਿਸ਼ਟਮਾਨ। ਆਹੀ—ਪ੍ਰਾਪਤ ਹੋਣਾ, ਚਾਹੁਣਾ। ਬੂਡਤ—ਡੁੱਬਣਾ। ਅੰਧ ਕੂਪ—ਅੰਨ੍ਹਾ ਖੂਹ।)

ਗੁਰੂ ਅਰਜਨ ਦੇਵ ਜੀ ਸੰਤ ਦੇ ਨਿੰਦਕ ਨੂੰ ਮਹਾਂ ਹਤਿਆਰਾ, ਪਾਪੀ, ਦੁਸ਼ਟ, ਪਤਿਤ, ਹੰਕਾਰੀ, ਵਿਕਾਰੀ, ਵਿਭਚਾਰੀ ਅਤੇ ਅਪਰਾਧੀ ਘੋਸ਼ਿਤ ਕਰਦੇ ਹਨ। ਸੁਖਮਨੀ ਸਾਹਿਬ ਦੀ ਅੱਠਵੀਂ ਅਸ਼ਟਪਦੀ ਸੰਤ ਦੇ ਦੋਖੀ ਦੀ ਆਲੋਚਨਾ ਨਾਲ ਸੰਬੰਧਿਤ ਹੈ। ਇਸ ਅਸ਼ਟਪਦੀ ਦੀ ਇਕ ਪਉੜੀ ਦੇਖੋ :

ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ॥

ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ॥
ਸੰਤ ਕਾ ਦੋਖੀ ਸਦਾ ਸਹਕਾਈਐ॥
ਸੰਤ ਕਾ ਦੋਖੀ ਨ ਮਰੈ ਨ ਜੀਵਾਈਐ॥
ਸੰਤ ਕੇ ਦੋਖੀ ਕੀ ਪੁਜੈ ਨ ਆਸਾ॥
ਸੰਤ ਕਾ ਦੋਖੀ ਉਠਿ ਚਲੈ ਨਿਰਾਸਾ॥
ਸੰਤ ਕੈ ਦੋਖਿ ਨ ਤ੍ਰਿਸਟੈ ਕੋਇ॥
ਜੈਸਾ ਭਾਵੈ ਤੈਸਾ ਕੋਈ ਹੋਇ॥
ਪਇਆ ਕਿਰਤੁ ਨ ਮੇਟੈ ਕੋਇ॥
ਨਾਨਕ ਜਾਨੈ ਸਚਾ ਸੋਇ॥੭॥

*(ਗਉੜੀ ਸੁਖਮਨੀ, ਪੰਨਾ ੨੮੦)*

## ਹਉਮੈ

'ਹਉਮੈ' ਦੋ ਸ਼ਬਦਾਂ 'ਹਉ+ਮੈਂ' ਦੇ ਜੋੜ ਤੋਂ ਬਣਿਆ ਹੈ। ਹਉਮੈ ਦਾ ਅਰਥ ਹੋਇਆ 'ਮੈਂ-ਮੈਂ'। ਅਰਥਾਤ ਜਦੋਂ ਕੋਈ ਵਿਅਕਤੀ ਮੈਂ-ਮੇਰੀ ਉਪਰ ਰੁਕ ਜਾਂਦਾ ਹੈ ਤਾਂ ਉਹ ਹਉਮੈ ਰੋਗ ਦਾ ਸ਼ਿਕਾਰ ਹੋ ਜਾਂਦਾ ਹੈ। 'ਹਉ' ਸ਼ਬਦ ਕੇਵਲ 'ਮੈਂ' ਦੇ ਅਰਥ ਦਿੰਦਾ ਹੈ। ਇਹ ਅਭਿਮਾਨ ਸੂਚਕ ਸ਼ਬਦ ਨਹੀਂ ਹੈ। ਦੇਖੋ:

ਕਹੁ ਨਾਨਕ ਸਭੁ ਪੜਦਾ ਤੂਟਾ॥ ਹਉ ਤੇਰਾ ਤੂ ਮੈ ਮਨਿ ਵੂਠਾ॥

*(ਰਾਮਕਲੀ ਮਹਲਾ ੫, ਪੰਨਾ ੮੮੭)*

ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ॥
ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ॥੧॥ ਰਹਾਉ॥

*(ਵਡਹੰਸੁ ਮਹਲਾ ੫, ਪੰਨਾ ੫੬੩)*

ਪਰੰਤੂ ਜਦੋਂ 'ਹਉ' ਸ਼ਬਦ ਦੋ ਵਾਰ ਆ ਜਾਂਦਾ ਹੈ ਤਾਂ ਇਹ ਹਉਮੈ ਅਰਥਾਤ ਮਿਥਿਆ ਅਭਿਮਾਨ ਦੇ ਅਰਥਾਂ ਦਾ ਵਾਚਕ ਹੋ ਨਿੱਬੜਦਾ ਹੈ:

ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ॥
ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ॥
ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ॥੧॥

*(ਸਲੋਕ ਮਹਲਾ ੩, ਪੰਨੇ ੮੪-੮੫)*

ਗੁਰੂ ਨਾਨਕ ਦੇਵ ਜੀ ਵਿਅਕਤੀ ਨੂੰ 'ਹਉ-ਹਉ, ਮੈਂ-ਮੈਂ' ਨੂੰ ਮਾਰਨ ਦਾ ਉਪਦੇਸ਼ ਦਿੰਦੇ ਹਨ। ਆਪ ਅਨੁਸਾਰ ਅਜਿਹਾ ਵਿਅਕਤੀ ਪ੍ਰਭੂ ਨੂੰ ਸਮਰਪਿਤ ਨਹੀਂ ਰਹਿੰਦਾ ਬਲਕਿ ਆਪਣੇ ਵੱਖਰੇਪਣ (distinction) ਦੇ ਪ੍ਰਦਰਸ਼ਨ ਵਿਚ ਲੱਗਾ ਰਹਿੰਦਾ ਹੈ। ਜਿੰਨੀ ਦੇਰ ਤਕ ਕੋਈ ਵਿਅਕਤੀ ਆਪਣੇ 'ਵੱਖਰੇਪਣ' ਨੂੰ ਮਿਟਾ ਕੇ ਪ੍ਰਭੂ ਵਿਚ ਅਭੇਦ ਨਹੀਂ ਹੋ ਜਾਂਦਾ, ਉਹ ਆਪਣੇ ਜੀਵਨ-ਮਨੋਰਥ ਵਿਚ ਸਫਲ ਨਹੀਂ ਹੋ ਸਕਦਾ। ਆਪ ਫ਼ੁਰਮਾਉਂਦੇ ਹਨ:

ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥
ਜਗੁ ਕਰੜਾ ਮਨਮੁਖੁ ਗਾਵਾਰੁ ॥ ਸਬਦੁ ਕਮਾਈਐ ਖਾਈਐ ਸਾਰੁ ॥
ਅੰਤਰਿ ਬਾਹਰਿ ਏਕੋ ਜਾਣੈ ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥੪੬॥

*(ਸਿਧ ਗੋਸਟਿ ਮਹਲਾ ੧, ਪੰਨਾ ੯੪੩)*

ਆਧੁਨਿਕ ਮਨੋਵਿਗਿਆਨੀ ਹਉਮੈ ਨੂੰ ਵਿਅਕਤੀ ਦੇ ਵਿਕਾਸ ਨਾਲ ਜੋੜ ਕੇ ਵੇਖਦੇ ਹਨ। ਫ਼ਰਾਇਡ ਦਾ ਮਤਿ ਹੈ ਕਿ ਜਨਮ ਲੈਣ ਤੋਂ ਬਾਅਦ ਬੱਚਾ ਕਾਫ਼ੀ ਸਮਾਂ ਆਪਣੇ ਆਪ ਨੂੰ ਮਾਤਾ ਦੇ ਇਕ ਅੰਗ ਵਜੋਂ ਹੀ ਦੇਖਦਾ ਹੈ। ਹੌਲੀ-ਹੌਲੀ ਉਸ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਉਸ ਦਾ ਵਜੂਦ ਮਾਤਾ ਨਾਲੋਂ ਅਲੱਗ ਹੈ। ਲਾਕਾਂ (Lacan) ਇਸ ਸਥਿਤੀ ਨੂੰ ਦਰਪਣ ਅਵਸਥਾ (mirror stage) ਦਾ ਨਾਮ ਦਿੰਦਾ ਹੈ। ਜਦੋਂ ਬੱਚਾ ਦੋ-ਤਿੰਨ ਸਾਲ ਦੀ ਉਮਰ ਵਿਚ ਪਹੁੰਚ ਕੇ ਆਪਣੇ ਆਪ ਨੂੰ ਦਰਪਣ ਵਿਚ ਦੇਖ ਕੇ ਪਹਿਚਾਣ ਲੈਂਦਾ ਹੈ ਤਾਂ ਉਸ ਨੂੰ ਆਪਣੇ ਵੱਖਰੇ ਅਸਤਿੱਤਵ ਦਾ ਬੋਧ ਹੋ ਜਾਂਦਾ ਹੈ। ਇਹ ਸਥਿਤੀ ਉਸ ਵਾਸਤੇ ਡਰ ਵਾਲੀ ਹੋ ਨਿੱਬੜਦੀ ਹੈ। ਇਸ ਸਥਿਤੀ ਤੋਂ ਉਬਰਣ ਲਈ ਉਹ ਆਪਣੇ ਹਾਣੀਆਂ-ਮਿੱਤਰਾਂ ਵਿਚ ਰਲ ਜਾਣ ਦੀ ਕੋਸ਼ਿਸ਼ ਕਰਦਾ ਹੈ। ਆਪਣੇ ਵਿਲੱਖਣ ਅਸਤਿੱਤਵ ਨੂੰ ਇਧਰ-ਉਧਰ ਅਭੇਦ ਕਰ ਦੇਣ ਦੇ ਪ੍ਰਯਾਸ ਕਰਦਾ ਹੈ। ਫ਼ਰਾਇਡ ਕਿਸ਼ੋਰ ਅਵਸਥਾ ਨੂੰ ਢੁੱਕ ਚੁੱਕੇ ਬਾਲਕ ਦੇ ਅਜਿਹੇ ਪ੍ਰਯਤਨਾਂ ਨੂੰ 'ਆਟੋਮੇਸ਼ਨ ਕਨਫ਼ਾਰਮਿਟੀ' ਦਾ ਨਾਮ ਦਿੰਦਾ ਹੈ। ਉਸ ਅਨੁਸਾਰ ਜਿਵੇਂ ਵੱਖ-ਵੱਖ ਰੁੱਖਾਂ ਉਪਰ ਬੈਠਣ ਵਾਲੇ ਜੀਵ-ਜੰਤੂ ਆਪਣੀ ਹੋਂਦ ਨੂੰ ਬਚਾਉਣ ਲਈ ਉਹਨਾਂ ਰੁੱਖਾਂ ਵਰਗਾ ਰੰਗ-ਰੂਪ ਬਣਾ ਲੈਂਦੇ ਹਨ, ਇਸੇ ਤਰ੍ਹਾਂ ਲੋਕ ਆਪਣੀ ਸ਼ਕਲ-ਸੂਰਤ ਅਤੇ ਰੰਗ-ਢੰਗ ਨੂੰ ਸਮਾਜ ਦੇ ਵੱਡੇ ਵਰਗ ਵਰਗਾ ਬਣਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ। ਗੁਰੂ ਸਾਹਿਬ ਮਨੁੱਖ ਨੂੰ ਵਿਲੱਖਣਤਾ ਜਾਂ ਦੂਸਰਾਪਣ ਮਾਰਨ ਦੀ ਵਿਧੀ ਇਹ ਦੱਸਦੇ ਹਨ ਕਿ ਵਿਅਕਤੀ ਆਪਣੇ ਅਭਿਮਾਨ ਨੂੰ ਮਾਰ ਲਵੇ, ਨਿਮਰਤਾ ਧਾਰਨ ਕਰ ਲਵੇ ਅਤੇ ਗੁਰੂ ਦਾ ਪਰਮ ਭਗਤ ਬਣ ਰਹੇ। ਜਦੋਂ ਮਨੁੱਖ ਨੂੰ ਇਹ ਗਿਆਨ ਹੋ ਜਾਂਦਾ ਹੈ ਕਿ ਸਾਰੀ ਸ੍ਰਿਸ਼ਟੀ ਦਾ ਸਿਰਜਕ, ਸੰਚਾਲਕ ਅਤੇ ਸੰਘਾਰਕ ਇਕ ਪਰਮਾਤਮਾ ਹੈ ਅਤੇ ਉਸ ਦੀ ਰਜ਼ਾ ਤੋਂ ਬਿਨਾਂ ਇਸ ਸ੍ਰਿਸ਼ਟੀ ਵਿਚ ਕੁਝ ਵੀ ਨਹੀਂ ਵਾਪਰਦਾ ਤਾਂ ਹਉਮੈ ਦਾ ਨਿਵਾਰਨ ਹੋ ਸਕਦਾ ਹੈ। ਦੇਖੋ :

ਹਉ ਵਿਚਿ ਆਇਆ ਹਉ ਵਿਚਿ ਗਇਆ ॥
ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥
ਹਉ ਵਿਚਿ ਦਿਤਾ ਹਉ ਵਿਚਿ ਲਇਆ ॥
ਹਉ ਵਿਚਿ ਖਟਿਆ ਹਉ ਵਿਚਿ ਗਇਆ ॥... ...
ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥
ਹਉਮੈ ਕਰਿ ਕਰਿ ਜੰਤ ਉਪਾਇਆ ॥
ਹਉਮੈ ਬੂਝੈ ਤਾ ਦਰੁ ਸੂਝੈ ॥
ਗਿਆਨ ਵਿਹੂਣਾ ਕਥਿ ਕਥਿ ਲੂਝੈ ॥... ...

ਮਹਲਾ ੨ ॥
ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥

*(ਵਾਰ ਆਸਾ ਮਹਲਾ ੧, ਪੰਨਾ ੪੬੬)*

ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਹਉਮੈ ਦਾ ਨਿਵਾਰਨ ਗੁਰੂ ਦੇ ਸ਼ਬਦ ਦੁਆਰਾ ਹੋ ਸਕਦਾ ਹੈ। ਹਉਮੈ ਵਿਚ ਗ਼ਲਤਾਨ ਰਹਿਣ ਵਾਲੇ ਮਨੁੱਖ ਸਾਰੀ ਉਮਰ ਖੱਜਲ-ਖ਼ੁਆਰ ਹੁੰਦੇ ਰਹਿੰਦੇ ਹਨ। ਅਜਿਹੇ ਮਨੁੱਖਾਂ ਦੀ ਜਦੋਂ ਪੂਰੇ ਸਤਿਗੁਰੂ ਨਾਲ ਭੇਟ ਹੋ ਜਾਂਦੀ ਹੈ ਤਾਂ ਉਹਨਾਂ ਦੀ ਭਟਕਣਾ ਸਮਾਪਤ ਹੋ ਜਾਂਦੀ ਹੈ। ਪ੍ਰਭੂ ਦੀ ਭਗਤੀ ਦੁਆਰਾ ਸਰਬ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਦੇਖੋ :

ਹਉ ਹਉ ਕਰਤ ਨਹੀ ਸਚੁ ਪਾਈਐ ॥
ਹਉਮੈ ਜਾਇ ਪਰਮ ਪਦੁ ਪਾਈਐ ॥੧॥ ਰਹਾਉ ॥
ਹਉਮੈ ਕਰਿ ਰਾਜੇ ਬਹੁ ਧਾਵਹਿ ॥
ਹਉਮੈ ਖਪਹਿ ਜਨਮਿ ਮਰਿ ਆਵਹਿ ॥੨॥
ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥
ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥
ਅੰਤਰਿ ਸਾਚੁ ਸਹਜ ਘਰਿ ਆਵਹਿ ॥
ਰਾਜਨੁ ਜਾਣਿ ਪਰਮ ਗਤਿ ਪਾਵਹਿ ॥੪॥
ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥
ਨਿਰਭਉ ਕੈ ਘਰਿ ਤਾੜੀ ਲਾਵੈ ॥੫॥
ਹਉ ਹਉ ਕਰਿ ਮਰਣਾ ਕਿਆ ਪਾਵੈ ॥
ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥੬॥
ਜੇਤੀ ਹੈ ਤੇਤੀ ਕਿਹੁ ਨਾਹੀ ॥
ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥੭॥
ਹਉਮੈ ਬੰਧਨ ਬੰਧਿ ਭਵਾਵੈ ॥
ਨਾਨਕ ਰਾਮ ਭਗਤਿ ਸੁਖੁ ਪਾਵੈ ॥੮॥

*(ਗਉੜੀ ਮਹਲਾ ੧, ਪੰਨਾ ੨੨੬)*

(ਨਿਵਰੈ—ਦੂਰ ਹੁੰਦੀ ਹੈ। ਪੰਚ ਸੰਘਾਰੈ—ਪੰਜ ਵਿਕਾਰਾਂ ਨੂੰ ਮਾਰ ਦੇਵੇ। ਰਾਜਨੁ—ਪਰਮਾਤਮਾ। ਤਾੜੀ ਲਾਵੈ—ਲਿਵ ਜੋੜੇ। ਝਗਰੁ—ਅਸ਼ਾਂਤੀ, ਕਲੇਸ਼। ਭਵਾਵੈ—ਭਟਕਾਉਂਦਾ ਰਹਿੰਦਾ ਹੈ।

## ਹਕ

'ਹਕ' ਅਰਬੀ ਦਾ ਸ਼ਬਦ ਹੈ, ਜਿਸ ਦੇ ਅਰਥ ਹਨ: ਸੱਚਾ, ਅਧਿਕਾਰ, ਇਨਸਾਫ਼ ਆਦਿਕ। ਹੱਕ ਸ਼ਬਦ ਦਾ ਪ੍ਰਯੋਗ ਪਰਮਾਤਮਾ ਲਈ ਵੀ ਕੀਤਾ ਜਾਂਦਾ ਹੈ। ਗੁਰਬਾਣੀ ਵਿਚ ਹਕ ਸ਼ਬਦ ਦਾ ਪ੍ਰਯੋਗ ਕਈ ਅਰਥਾਂ ਵਿਚ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਪਰਾਇਆ ਹਕ ਨਾ ਖਾਣ ਦਾ ਉਪਦੇਸ਼ ਦਿੰਦੇ ਹੋਏ ਫ਼ੁਰਮਾਉਂਦੇ ਹਨ:

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥੨॥

*(ਵਾਰ ਮਾਝ ਕੀ ਮਹਲਾ ੧, ਪੰਨਾਂ ੧੪੧)*

(ਉਸੁ ਸੂਅਰ...—ਮੁਸਲਮਾਨ ਲਈ ਸੂਰ ਅਤੇ ਹਿੰਦੂ ਲਈ ਗਾਂ ਖਾਣ ਦੇ ਤੁੱਲ ਹੈ ਅਰਥਾਤ ਪਾਪ ਹੈ। ਹਾਮਾ—ਸਿਫ਼ਾਰਿਸ਼ ਕਰਨੀ, ਹਿਮਾਇਤ ਕਰਨੀ। ਭਿਸਤਿ—ਬਹਿਸ਼ਤ, ਸਵਰਗ। ਮਾਰਣ—ਮਿਰਚ-ਮਸਾਲੇ। ਕੂੜੀਈ—ਝੂਠ ਅਤੇ ਬੇਈਮਾਨੀ ਦੇ ਰਾਹ ਉਪਰ ਚੱਲਣ ਨਾਲ ਕੂੜ ਹੀ ਪੱਲੇ ਪੈਂਦਾ ਹੈ।)

'ਅਲਾਹਣੀਆਂ' ਵਿਚ ਵਿਅਕਤੀ ਦੀ ਮੌਤ ਨਾਲ ਸੰਬੰਧਿਤ ਸਰੋਕਾਰਾਂ ਨੂੰ ਪੇਸ਼ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਅਜਿਹੇ ਵਿਅਕਤੀਆਂ ਦਾ ਮਰਨਾ ਸਫਲ ਸਿੱਧ ਹੁੰਦਾ ਹੈ ਜੋ ਪ੍ਰਭੂ-ਦਰ ਉਪਰ ਪ੍ਰਵਾਨ ਹੋ ਕੇ ਮੌਤ ਦੀ ਚੋਣ ਕਰਦੇ ਹਨ। ਅਜਿਹੇ ਵਿਅਕਤੀਆਂ ਨੂੰ ਪ੍ਰਭੂ ਦੀ ਦਰਗਾਹ ਵਿਚ ਇਜ਼ਤ-ਮਾਨ ਹਾਸਲ ਹੁੰਦਾ ਹੈ। ਇਹ ਲੋਕ ਅਭਿਮਾਨ ਨਹੀਂ ਕਰਦੇ, ਉੱਚੇ ਬੋਲ ਨਹੀਂ ਬੋਲਦੇ ਬਲਕਿ ਨਿਮਰਤਾ ਸਹਿਤ ਪ੍ਰਭੂ ਦਾ ਸਿਮਰਨ ਕਰਦੇ ਹੋਏ ਮੌਤ ਦੀ ਗੋਦ ਵਿਚ ਜਾ ਸਮਾਉਂਦੇ ਹਨ:

ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥
ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥
ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥
ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥

*(ਵਡਹੰਸ ਮਹਲਾ ੧, ਪੰਨੇ ੫੭੯-੮੦)*

(ਮੁਣਸਾ ਸੂਰਿਆ—ਬਹਾਦਰ ਇਨਸਾਨ। ਮਾਣੋ—ਇੱਜ਼ਤ-ਮਾਨ। ਪਤਿ ਸਿਉ—ਹੰਕਾਰ ਨਹੀਂ ਕਰਨਾ। ਕਰਿ ਏਕੁ—ਇਕ ਮੰਨ ਕੇ। ਭਉ ਭਾਗੈ—ਡਰ ਖ਼ਤਮ ਹੋ ਜਾਂਦਾ ਹੈ। ਊਚਾ ਨਹੀ ਕਹਣਾ—ਹੰਕਾਰ ਨਹੀਂ ਕਰਨਾ ਚਾਹੀਦਾ। ਹਕੁ ਹੈ—ਜਾਇਜ਼ ਹੈ।

ਕਬੀਰ ਜੀ ਆਪਣੇ ਇਕ ਸ਼ਬਦ ਵਿਚ ਪਰਮਾਤਮਾ ਨੂੰ 'ਹਕੁ ਸਚੁ' ਘੋਸ਼ਿਤ ਕਰਦੇ

ਹੋਏ ਫ਼ੁਰਮਾਉਂਦੇ ਹਨ :

**ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥**
**ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥**

*(ਤਿਲੰਗ ਕਬੀਰ ਜੀ, ਪੰਨਾ ੭੨੭)*

(ਦਰੋਗੁ—ਕਿੱਸੇ ਕਹਾਣੀਆਂ। ਬਾਦੁ ਬਕਾਹਿ—ਫ਼ਜ਼ੂਲ ਬਕੜਵਾਹ ਕਰਦੇ ਹਨ। ਖਾਲਕੁ ਖਲਕ—ਦੁਨੀਆਂ ਦਾ ਮਾਲਕ। ਸਿਆਮ ਮੂਰਤਿ—ਸਾਂਵਲਾ ਸਲੋਨਾ ਕ੍ਰਿਸ਼ਨ।)

## ਹੱਜ

ਕਾਅਬੇ ਦੀ ਯਾਤਰਾ ਜੋ ਹਰ ਮੁਸਲਮਾਨ ਲਈ ਧਰਮ ਦਾ ਅਸੂਲ ਜਾਣ ਕੇ ਕਰਨੀ ਜ਼ਰੂਰੀ ਹੈ। ਇਹ ਯਾਤਰਾ ਹਿਜਰੀ ਸਾਲ ਦੇ ਬਾਰ੍ਹਵੇਂ ਜ਼ੁਲਹਿਜਹ ਵਿਚ ਹੁੰਦੀ ਹੈ। ਇਸ ਦੇ ਕਰਨ ਦੀ ਵਿਧੀ ਇਹ ਹੈ : ਜਦੋਂ ਮੱਕਾ ਇਕ ਪੜਾਅ ਰਹਿ ਜਾਵੇ ਤਾਂ ਯਾਤਰੀ ਇਸ਼ਨਾਨ ਕਰ ਕੇ ਪਹਿਨੇ ਹੋਏ ਵਸਤਰ ਉਤਾਰ ਦੇਵੇ ਅਤੇ ਕੇਵਲ ਦੋ ਚਾਦਰਾਂ ਪਹਿਨੇ, ਇਕ ਤੇੜ ਅਤੇ ਦੂਜੀ ਬਾਕੀ ਸਰੀਰ ਉੱਤੇ। ਪੈਰਾਂ ਵਿਚ ਖੜਾਵਾਂ ਪਹਿਨਣ ਉਪਰ ਕੋਈ ਰੋਕ ਨਹੀਂ। ਇਸ ਤੋਂ ਬਾਅਦ ਤਲਬੀਯਾ ਗਾਉਂਦਾ ਹੋਇਆ ਮੱਕੇ ਪਹੁੰਚੇ। ਤਲਬੀਯਾ ਇਹ ਹੈ : 'ਮੈਂ ਤੇਰੀ ਸੇਵਾ ਵਿਚ ਖੜਾ ਹਾਂ। ਤੇਰਾ ਕੋਈ ਸ਼ਰੀਕ ਨਹੀਂ, ਮੈਨੂੰ ਪੂਰਨ ਨਿਸ਼ਚਾ ਹੈ ਕਿ ਤੇਰੀ ਹੀ ਉਸਤਤਿ ਹੈ, ਤੇਰੀ ਹੀ ਬਾਦਸ਼ਾਹਤ ਹੈ।" ਜਦੋਂ ਯਾਤਰੀ ਕਾਅਬੇ ਦੇ ਨਜ਼ਦੀਕ ਪਹੁੰਚ ਜਾਵੇ ਤਾਂ ਫਿਰ ਇਸ਼ਨਾਨ ਕਰੇ ਅਤੇ ਸੰਗ ਅਸਵਦ ਨੂੰ ਚੁੰਮੇ। ਕਾਅਬੇ ਦੀਆਂ ਸੱਤ ਪਰਿਕਰਮਾ ਕਰੇ। ਤਿੰਨ ਤੇਜ਼ ਚਾਲ ਨਾਲ ਅਤੇ ਚਾਰ ਹੌਲੀ-ਹੌਲੀ। ਕਾਅਬੇ ਨੂੰ ਆਪਣੇ ਖੱਬੇ ਹੱਥ ਰੱਖੇ। ਹਰ ਪਰਿਕਰਮਾ ਕਰਨ ਉਪਰ ਕਾਲੇ ਪੱਥਰ ਨੂੰ ਚੁੰਮੇ। ਫੇਰ ਇਬਰਾਹੀਮ ਦੇ ਮੁਕਾਮ ਉਪਰ ਜਾਵੇ ਅਤੇ ਉਥੇ ਪ੍ਰਾਰਥਨਾ ਕਰੇ। ਉਥੋਂ ਹਟ ਕੇ ਪਹਾੜੀ 'ਸਫ਼ਾ ਮਰੂਹ' ਉਪਰ ਜਾ ਕੇ ਕਾਅਬੇ ਵੱਲ ਮੂੰਹ ਕਰ ਕੇ ਬੈਠ ਜਾਵੇ। ਫੇਰ 'ਮਰਵਾ' ਚੋਟੀ ਉਪਰ ਜਾ ਕੇ ਪ੍ਰਾਰਥਨਾ ਕਰੇ। ਫੇਰ ਕਾਅਬੇ ਵਿਚ ਆ ਕੇ ਖ਼ੁਤਬਾ ਸੁਣੇ। ਫੇਰ 'ਮੁਕਾਮ ਮਿਨਾ' ਉਪਰ ਜਾ ਕੇ ਰਾਤ ਰਹੇ। ਉਥੋਂ ਪਹਾੜੀ 'ਅਰਫ਼ਾਤ' ਨੂੰ ਜਾਵੇ। ਉਥੇ ਪ੍ਰਾਰਥਨਾ ਕਰੇ ਅਤੇ ਖ਼ੁਤਬਾ ਸੁਣੇ। ਇਥੋਂ 'ਮੁਜ਼ਦਲਿਫ਼ਾ' ਮੁਕਾਮ ਉਪਰ ਜਾ ਕੇ ਸ਼ਾਮ ਦੀ ਨਮਾਜ਼ ਪੜ੍ਹੇ। ਇਹ ਸਾਰੀ ਕ੍ਰਿਆ ਨੌਂ ਦਿਨਾਂ ਵਿਚ ਸਮਾਪਤ ਕਰ ਕੇ ਦਸਵੀਂ, ਜੋ ਨਹਿਰ ਕੁਰਬਾਨੀ ਦਾ ਦਿਨ ਹੈ, ਉਸ ਵਿਚ ਮੁਜ਼ਦਲਿਫ਼ਾ ਮੁਕਾਮ ਉਪਰ ਜਾ ਕੇ ਨਮਾਜ਼ ਪੜ੍ਹ ਕੇ ਸ਼ੈਤਾਨ ਦੇ ਥੰਮ੍ਹ ਪਾਸ ਜਾ ਕੇ ਸੱਤ ਪੱਥਰ ਸੁੱਟੇ। ਫੇਰ 'ਮਿਨਾ' ਪਹੁੰਚ ਕੇ ਬਲੀ (ਕੁਰਬਾਨੀ) ਦੇਵੇ। ਬੱਕਰਾ, ਦੁੰਬਾ, ਗਾਂ ਅਥਵਾ ਊਠ ਨੂੰ ਕਾਅਬੇ ਵੱਲ ਸਿਰ ਕਰ ਕੇ ਲਿਟਾਵੇ। ਪਸ਼ੂ ਦੇ ਸੱਜੇ ਪਾਸੇ ਖੜੇ ਹੋ ਕੇ 'ਅੱਲਾਹ ਹੂ ਅਕਬਰ' ਕਹਿ ਕੇ ਉਸ ਦੇ ਗਲ ਉਪਰ ਛੁਰੀ ਚਲਾਵੇ। ਇਸ ਪਿੱਛੋਂ ਏਹਰਾਮ (ਦੋ ਚਾਦਰਾਂ ਦਾ ਲਿਬਾਸ) ਤਿਆਗ ਕੇ ਮਨਭਾਉਂਦੇ ਵਸਤਰ ਪਹਿਨੇ, ਮੁੰਡਨ ਕਰਵਾਏ, ਨਹੁੰ ਲੁਹਾਏ ਅਤੇ ਤਿੰਨ ਦਿਨ ਹੋਰ ਮੱਕੇ ਠਹਿਰੇ। ਮੱਕੇ ਤੋਂ ਤੁਰਨ ਵੇਲੇ ਕਾਅਬੇ ਦੀ ਫੇਰ ਪਰਿਕਰਮਾ ਕਰੇ ਅਤੇ ਸ਼ੈਤਾਨ ਦੇ ਥੰਮ੍ਹ ਉੱਤੇ ਸੱਤ ਵੱਟੀਆਂ ਸੁੱਟੇ ਅਤੇ ਜ਼ਮਜ਼ਮ ਖੂਹ ਦਾ ਪਾਣੀ ਪੀਵੇ। ਉਕਤ ਵਿਧੀ ਦੁਆਰਾ ਯਾਤਰਾ ਕਰਨ ਵਾਲੇ ਨੂੰ 'ਹਾਜੀ' ਕਹਿੰਦੇ ਹਨ।

ਬਹੁਤੇ ਮੁਸਲਮਾਨ ਮੱਕੇ ਦੀ ਯਾਤਰਾ ਪਿੱਛੋਂ ਹਜ਼ਰਤ ਮੁਹੰਮਦ ਸਾਹਿਬ ਦੀ ਕਬਰ ਦੀ ਯਾਤਰਾ ਲਈ ਮਦੀਨੇ ਜਾਂਦੇ ਹਨ ਅਤੇ ਇਸ ਤੋਂ ਬਿਨਾਂ ਆਪਣੇ ਹੱਜ ਨੂੰ ਸੰਪੂਰਨ ਨਹੀਂ ਸਮਝਦੇ, ਪਰ 'ਵਹਾਬੀ' ਮੁਸਲਮਾਨ ਕਬਰ ਦੀ ਯਾਤਰਾ ਨੂੰ ਇਸਲਾਮ ਦੇ ਵਿਰੁੱਧ ਮੰਨਦੇ ਹਨ। ਇਸ ਕਾਰਨ ਉਹ ਮਦੀਨੇ ਦੀ ਯਾਤਰਾ ਨਹੀਂ ਕਰਦੇ। ਭਗਤ ਕਬੀਰ ਜੀ ਹੱਜ ਯਾਤਰਾ ਨੂੰ ਇਕ ਕਰਮ-ਕਾਂਡ ਮੰਨਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਵੁਜ਼ੂ ਕਰਨ ਅਤੇ ਮਸੀਤ ਜਾ ਕੇ ਮੱਥਾ ਟੇਕਣ ਨਾਲ ਕੁਝ ਨਹੀਂ ਹੁੰਦਾ। ਜੇ ਦਿਲ ਵਿਚ ਹੀ ਕਪਟ ਹੋਵੇ ਤਾਂ ਕਾਅਬੇ ਦਾ ਹੱਜ ਵੀ ਕੁਝ ਨਹੀਂ ਸੰਵਾਰ ਸਕਦਾ। ਦੇਖੋ:

**ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥**
**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥**
**ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥**
**ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥੪॥੪॥**

*(ਪ੍ਰਭਾਤੀ ਕਬੀਰ ਜੀ, ਪੰਨਾ ੧੩੫੦)*

(ਉਜੂ—ਹੱਥ, ਪੈਰ ਅਤੇ ਮੂੰਹ ਧੋਣਾ। ਪਾਕੁ—ਪਵਿੱਤਰ। ਨਿਵਾਜ ਗੁਜਾਰਹੁ—ਨਮਾਜ਼ ਪੜ੍ਹਨਾ। ਨਾਪਾਕੁ—ਅਪਵਿੱਤਰ। ਮਰਮ—ਭੇਤ। ਭਿਸਤਿ—ਬਹਿਸ਼ਤ, ਸੁਰਗ। ਦੋਜਕ—ਦੋਜ਼ਖ਼, ਨਰਕ। ਸਿਉ—ਨਾਲ।

## ਹਲਤੁ ਪਲਤੁ

'ਹਲਤੁ ਪਲਤੁ' ਦਾ ਅਰਥ ਹੈ: ਇਥੇ-ਉਥੇ, ਇਸ ਲੋਕ ਵਿਚ ਪਰਲੋਕ ਵਿਚ, ਇਹਲੋਕ ਜਾਂ ਪਰਲੋਕ। ਗੁਰਬਾਣੀ ਵਿਚ ਇਸ ਸ਼ਬਦ ਦੀ ਕਾਫ਼ੀ ਵਰਤੋਂ ਹੋਈ ਹੈ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਜੋ ਪ੍ਰਾਣੀ ਪ੍ਰਭੂ ਦੇ ਨਾਮ ਨੂੰ ਵਿਸਾਰ ਕੇ ਹਉਮੈ ਵਿਚ ਗ੍ਰਸਤ ਰਹਿੰਦੇ ਹਨ, ਉਹਨਾਂ ਦਾ ਜੀਵਨ ਨਿੰਦਣਯੋਗ ਹੁੰਦਾ ਹੈ। ਅਜਿਹੇ ਮਨਮੁਖ ਵਿਅਕਤੀਆਂ ਦਾ ਇਹਲੋਕ ਅਤੇ ਪਰਲੋਕ ਦੋਵੇਂ ਨਸ਼ਟ ਹੋ ਜਾਂਦੇ ਹਨ ਅਤੇ ਅੰਤਿਮ ਸਮੇਂ ਉਹਨਾਂ ਨੂੰ ਪਸ਼ਚਾਤਾਪ ਕਰਨਾ ਪੈਂਦਾ ਹੈ। ਪਰ ਜਿਹੜੇ ਵਿਅਕਤੀ ਨਾਮ ਸਿਮਰਨ ਕਰ ਲੈਂਦੇ ਹਨ, ਉਹਨਾਂ ਦੀ ਹਉਮੈ ਮਿਟ ਜਾਂਦੀ ਹੈ ਅਤੇ ਉਹ ਆਪਣੇ ਜੀਵਨ ਵਿਚ ਪੂਰਨ ਭਾਂਤ ਸਫਲ ਹੋ ਜਾਂਦੇ ਹਨ:

**ਧ੍ਰਿਗੁ ਤਿਨ੍ਾ ਦਾ ਜੀਵਿਆ ਜੋ ਹਰਿ ਸੁਖੁ ਪਰਹਰਿ ਤਿਆਗਦੇ**
**ਦੁਖੁ ਹਉਮੈ ਪਾਪ ਕਮਾਇ ॥**
**ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ ਤਿਨ੍ ਬੂਝ ਨ ਕਾਈ ਪਾਇ ॥**
**ਹਲਤਿ ਪਲਤਿ ਓਇ ਸੁਖੁ ਨ ਪਾਵਹਿ ਅੰਤਿ ਗਏ ਪਛੁਤਾਇ ॥**
**ਗੁਰ ਪਰਸਾਦੀ ਕੋ ਨਾਮੁ ਧਿਆਏ ਤਿਸੁ ਹਉਮੈ ਵਿਚਹੁ ਜਾਇ ॥**
**ਨਾਨਕ ਜਿਸੁ ਪੂਰਬਿ ਹੋਵੈ ਲਿਖਿਆ ਸੋ ਗੁਰ ਚਰਣੀ ਆਇ ਪਾਇ ॥੧॥**

*(ਗੂਜਰੀ ਕੀ ਵਾਰ ਮਹਲਾ ੩, ਪੰਨਾ ੫੧੧)*

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਹੜੇ ਵਿਅਕਤੀ ਪ੍ਰਭੂ ਦੀ ਸ਼ਰਨ

ਵਿਚ ਆ ਜਾਂਦੇ ਹਨ, ਪ੍ਰਭੂ ਉਹਨਾਂ ਦਾ ਹਲਤ-ਪਲਤ ਸੰਵਾਰ ਦਿੰਦਾ ਹੈ। ਆਪ ਉਪਦੇਸ਼ ਕਰਦੇ ਹਨ ਕਿ ਉਸ ਪ੍ਰਭੂ ਨੂੰ ਕਦੇ ਵੀ ਵਿਸਾਰਨਾ ਨਹੀਂ ਚਾਹੀਦਾ। ਦੇਖੋ :

ਸੰਮ੍ਰਿਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ ॥
ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥
ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥
ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥੮॥੨॥

*(ਸੋਰਠਿ ਮਹਲਾ ੫, ਪੰਨਾਂ ੬੪੧)*

(ਸੰਮ੍ਰਿਥ—ਸ਼ਕਤੀਸ਼ਾਲੀ। ਤਾਣੁ—ਵਿਸ਼ਵਾਸ, ਭਰੋਸਾ। ਮਸਤਕਿ—ਮੱਥੇ ਉਪਰ। ਸਦ—ਸਦਾ, ਹਮੇਸ਼ਾ।)

ਰਾਮਕਲੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਵਿਅਕਤੀ ਨੂੰ ਉਪਦੇਸ਼ ਕਰਦੇ ਹਨ ਕਿ ਉਸ ਨੂੰ ਪ੍ਰਾਪਤ ਹੋਈ ਮਨੁੱਖਾ ਦੇਹੀ ਬੜੀ ਦੁਰਲੱਭ ਹੈ। ਇਸ ਕਾਰਨ ਇਸ ਦੇਹੀ ਨੂੰ ਵਿਕਾਰਾਂ ਵਿਚ ਡੋਬ ਕੇ ਮਲੀਨ ਨਹੀਂ ਕਰਨਾ ਚਾਹੀਦਾ ਬਲਕਿ ਇਸ ਦੁਆਰਾ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਨਾ ਚਾਹੀਦਾ ਹੈ ਤਾਂ ਹੀ ਉਸ ਦਾ ਲੋਕ ਅਤੇ ਪਰਲੋਕ ਸਫਲ ਹੋਵੇਗਾ। ਦੇਖੋ :

ਦੁਲਭ ਦੇਹ ਸਵਾਰਿ ॥ ਜਾਹਿ ਨ ਦਰਗਹ ਹਾਰਿ ॥
ਹਲਤਿ ਪਲਤਿ ਤੁਧੁ ਹੋਇ ਵਡਿਆਈ ॥
ਅੰਤ ਕੀ ਬੇਲਾ ਲਏ ਛਡਾਈ ॥੧॥
ਰਾਮ ਕੇ ਗੁਨ ਗਾਉ ॥
ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ ਰਹਾਉ ॥

*(ਰਾਮਕਲੀ ਮਹਲਾ ੫, ਪੰਨਾ ੮੯੫)*

ਗੁਰੂ ਰਾਮਦਾਸ ਜੀ ਪਰਮਾਤਮਾ ਨੂੰ ਇੱਛਾ-ਪੂਰਕ ਅਤੇ ਸਰਬ-ਸੁਖਦਾਤਾ ਦਰਸਾਉਂਦੇ ਹਨ। ਉਸ ਦਾ ਸਿਮਰਨ ਕਰਨ ਨਾਲ ਸਾਰੀਆਂ ਇੱਛਾਵਾਂ ਦੀ ਪੂਰਤੀ ਹੋ ਜਾਂਦੀ ਹੈ। ਸਤਿਨਾਮੁ ਦਾ ਜਾਪ ਕਰਨ ਨਾਲ ਮਨੁੱਖ ਦਾ ਲੋਕ ਅਤੇ ਪਰਲੋਕ ਦੋਵੇਂ ਸੰਵਰ ਜਾਂਦੇ ਹਨ। ਦੇਖੋ :

ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ
ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥
ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥
ਹਲਤਿ ਪਲਤਿ ਮੁਖ ਊਜਲ ਹੋਈ ਹੈ
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ ਰਹਾਉ ॥

*(ਧਨਾਸਰੀ ਮਹਲਾ ੪, ਪੰਨਾ ੬੭੦)*

## ਹੁਕਮ

'ਹੁਕਮ' ਅਰਬੀ ਦਾ ਸ਼ਬਦ ਹੈ, ਜਿਸ ਦੇ ਅਰਥ ਹਨ: ਆਗਿਆ, ਆਦੇਸ਼, ਰਜ਼ਾ ਆਦਿਕ। ਗੁਰਬਾਣੀ ਵਿਚ 'ਹੁਕਮ' ਸ਼ਬਦ ਦਾ ਉਲੇਖ ਅਨੇਕ ਥਾਵਾਂ ਅਤੇ ਪ੍ਰਸੰਗਾਂ ਵਿਚ ਹੋਇਆ ਹੈ। ਭਾਵੇਂ ਕਬੀਰ ਜੀ ਨੇ ਵੀ ਇਸ ਸ਼ਬਦ ਦਾ ਪ੍ਰਯੋਗ ਕੀਤਾ ਹੈ: **ਹੁਕਮੇ ਹੋਇਆ ਹੁਕਮੁ ਬੂਠ ਸਮਾਈ** (ਗਉੜੀ, ੩੩੦) ਪਰੰਤੂ ਇਸ ਸ਼ਬਦ ਦਾ ਇਕ ਦਾਰਸ਼ਨਿਕ ਸੰਕਲਪ ਵਜੋਂ ਸਰਵ-ਪ੍ਰਥਮ ਪ੍ਰਯੋਗ ਗੁਰੂ ਨਾਨਕ ਦੇਵ ਜੀ ਨੇ ਕੀਤਾ। 'ਜਪੁ ਸਾਹਿਬ' ਵਿਚ ਮਨੁੱਖੀ ਜੀਵਨ ਦੇ ਆਦਰਸ਼ ਨੂੰ ਸਪੱਸ਼ਟ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ:

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥**

'ਜਪੁ ਸਾਹਿਬ' ਦਾ ਆਰੰਭ ਹੀ ਹੁਕਮ ਦੇ ਸੰਕਲਪ ਨਾਲ ਹੁੰਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਆਪਣੇ ਹੁਕਮ (ਆਦੇਸ਼) ਦੁਆਰਾ ਸ੍ਰਿਸ਼ਟੀ-ਰਚਨਾ ਕੀਤੀ। ਹੁਕਮ ਦੁਆਰਾ ਹੀ ਵਿਅਕਤੀਆਂ ਨੂੰ ਜੀਵਨ-ਦਾਨ ਮਿਲਦਾ ਹੈ ਅਤੇ ਇਸੇ ਦੁਆਰਾ ਉਹ ਵਡਿਆਈ ਹਾਸਲ ਕਰਦੇ ਹਨ। ਉਸ ਦੇ ਹੁਕਮ ਦੁਆਰਾ ਕਈ ਜੀਵ ਸ੍ਰੇਸ਼ਠ ਕਰਮ ਕਰਦੇ ਹਨ ਅਤੇ ਕੁਝ ਹੋਰ ਨੀਚ ਕਰਮਾਂ ਵਿਚ ਵਿਅਸਤ ਰਹਿੰਦੇ ਹਨ। ਪਰਮਾਤਮਾ ਦੇ ਹੁਕਮ ਕਾਰਨ ਕਈ ਵਿਅਕਤੀ ਆਵਾਗਵਣ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ ਅਤੇ ਬਹੁਤ ਸਾਰੇ ਜਨਮ-ਮਰਨ ਦੇ ਚੱਕਰ ਕੱਟਦੇ ਰਹਿੰਦੇ ਹਨ। ਹਰ ਵਿਅਕਤੀ ਪਰਮਾਤਮਾ ਦੇ ਹੁਕਮ ਦੁਆਰਾ ਸੰਚਾਲਿਤ ਹੋ ਰਿਹਾ ਹੈ। ਜਿਸ ਵਿਅਕਤੀ ਨੂੰ ਮਨੁੱਖੀ ਜੀਵਨ ਦੇ ਇਸ ਰਹੱਸ (ਰਮਜ਼) ਦੀ ਸਮਝ ਆ ਜਾਂਦੀ ਹੈ, ਉਸ ਦੇ ਮਨ ਵਿਚੋਂ ਹਉਮੈ (ਮੈਂ-ਮੇਰੀ) ਭਾਵ ਖ਼ਤਮ ਹੋ ਜਾਂਦੇ ਹਨ। ਉਹ ਨਿਰਮਲ ਅਤੇ ਸਚਿਆਰਾ ਬਣ ਜਾਂਦਾ ਹੈ। ਉਸ ਦੀ ਜੀਵਨ-ਯਾਤਰਾ ਸਫਲ ਹੋ ਜਾਂਦੀ ਹੈ। ਆਪ ਫ਼ੁਰਮਾਉਂਦੇ ਹਨ:

**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥**
**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥**
**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥**

*(ਜਪੁ, ਪੰਨਾ ੧)*

ਮਨੁੱਖ ਦੇ ਜੀਵਨ ਅਤੇ ਮ੍ਰਿਤੂ ਦੀ ਲੀਲ੍ਹਾ ਨੂੰ ਬਿਆਨ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ ਕਿ ਕੋਈ ਵੀ ਮਨੁੱਖ ਆਪਣੇ ਜਨਮ ਅਤੇ ਮ੍ਰਿਤੂ ਦੀ ਚੋਣ ਵਿਚ ਸੁਤੰਤਰ ਨਹੀਂ ਹੈ। ਜਦੋਂ ਪ੍ਰਭੂ ਦਾ ਹੁਕਮ ਹੋ ਜਾਂਦਾ ਹੈ ਤਾਂ ਮਨੁੱਖ ਗਰਭਾਧਾਨ ਦੀ ਪ੍ਰਕਿਰਿਆ ਮੁਕੰਮਲ ਕਰ ਕੇ ਸ੍ਰਿਸ਼ਟੀ ਵਿਚ ਆ ਜਾਂਦਾ ਹੈ ਅਤੇ ਜਦੋਂ ਪ੍ਰਭੂ ਚਾਹੁੰਦਾ ਹੈ ਤਾਂ ਮਨੁੱਖ ਨੂੰ ਇਸ ਸ੍ਰਿਸ਼ਟੀ ਵਿਚੋਂ ਰੁਖ਼ਸਤ ਹੋਣਾ ਪੈਂਦਾ ਹੈ। ਸ੍ਰਿਸ਼ਟੀ ਵਿਚ ਆਉਣ ਤੋਂ ਬਾਅਦ ਜਿਹੜੇ ਲੋਕ ਆਪਣੇ ਮਨ ਦੀ ਮਤਿ ਪਿੱਛੇ ਲੱਗ ਕੇ 'ਕਰਤਾ' ਬਣ ਜਾਣ ਦਾ ਦੰਭ ਕਰਨ ਲੱਗਦੇ ਹਨ, ਉਹਨਾਂ ਨੂੰ ਅੰਤਿਮ ਸਮੇਂ ਜਮਦੂਤ ਬੰਨ੍ਹ ਕੇ ਲੈ ਜਾਂਦੇ ਹਨ ਪਰ ਜਿਹੜੇ ਵਡਭਾਗੀ ਲੋਕ ਪ੍ਰਭੂ ਦੇ ਹੁਕਮ ਦੀ ਪਹਿਚਾਣ ਕਰਨਾ ਸਿੱਖ ਜਾਂਦੇ ਹਨ, ਉਹਨਾਂ

ਨੂੰ ਪ੍ਰਭੂ ਦੀ ਦਰਗਾਹ ਵਿਚ ਵਡਿਆਈ ਹਾਸਲ ਹੁੰਦੀ ਹੈ। ਮਨਮੁਖ ਅਤੇ ਗੁਰਮੁਖ ਦੋਵੇਂ ਸ਼੍ਰੇਣੀਆਂ ਦੇ ਲੋਕ ਪ੍ਰਭੂ ਦੇ ਹੁਕਮ ਵਿਚ ਬੱਝ ਕੇ ਹੀ ਆਪਣਾ ਆਚਾਰ-ਵਿਹਾਰ ਨਿਭਾਉਂਦੇ ਹਨ। ਜਿਨ੍ਹਾਂ ਚੋਣਵੇਂ ਵਿਅਕਤੀਆਂ ਨੂੰ ਇਸ 'ਹੁਕਮ' ਦੀ ਸਮਝ ਆ ਜਾਂਦੀ ਹੈ, ਉਹ ਸੱਚ ਨੂੰ ਪ੍ਰਾਪਤ ਕਰ ਲੈਂਦੇ ਹਨ। ਦੇਖੋ :

ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥
ਹੁਕਮੇ ਬੰਨਿ੍ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥
ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥੫॥
ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥
ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ॥
ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥੬॥

*(ਸੋਰਠਿ ਮਹਲਾ ੧, ਪੰਨਾ ੬੩੬)*

(ਜਾਦੋ ਜਾਇ—ਜਾਣ ਸਮੇਂ। ਲਹੈ—ਮਿਲਦੀ ਹੈ। ਪੈਧਾ—ਸਤਿਕਾਰ, ਸਿਰੋਪਾ। ਹਉਮੈ ਦੋਇ—ਅਭਿਮਾਨ ਅਤੇ ਦ੍ਵੈਤ ਭਾਵ। ਭਵੈ ਭਵਾਈਐ—ਭਟਕਦਾ ਹੈ। ਮੁੱਠੀ—ਮੋਹੀ ਹੋਈ। ਸਿਞਾਪੈ—ਸੋਝੀ ਹੋ ਜਾਣਾ, ਸਮਝ ਆ ਜਾਣਾ।)

ਗੁਰੂ ਅਮਰਦਾਸ ਜੀ ਪਰਮਾਤਮਾ ਦੇ ਹੁਕਮ ਦੀ ਮਹਿਮਾ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਆਪਣੇ ਹੁਕਮ ਦੁਆਰਾ ਆਕਾਸ਼ਾਂ ਤੇ ਪਾਤਾਲਾਂ ਦੀ ਰਚਨਾ ਕੀਤੀ ਹੈ। ਇਸ ਉਪਰੰਤ ਉਸ ਨੇ ਧਰਤੀ ਦੀ ਸਿਰਜਣਾ ਕੀਤੀ ਜੋ ਮਨੁੱਖ ਲਈ ਧਰਮ ਕਮਾਉਣ ਦਾ ਇਕ ਮੰਚ (ਧਰਮਸ਼ਾਲਾ) ਹੈ। ਸਾਰੇ ਜੀਵਾਂ ਨੂੰ ਸਿਰਜਣ ਅਤੇ ਸੰਘਾਰਨ ਵਾਲਾ ਉਹ ਪਰਮਾਤਮਾ ਹੀ ਹੈ। ਉਹ ਸਭਨਾਂ ਦਾ ਰਿਜ਼ਕ-ਦਾਤਾ ਹੈ। ਸਾਰੀ ਮਨੁੱਖਤਾ ਦਾ ਪ੍ਰਤਿਪਾਲਕ ਉਹ ਪਰਮਾਤਮਾ ਹੀ ਹੈ। ਦੇਖੋ :

ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥
ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ ॥
ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ ॥
ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥
ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥

(ਧਰਮਸਾਲਾ—ਧਰਮ ਕਮਾਉਣ ਦੀ ਜਗ੍ਹਾ। ਖਪਾਇਦਾ—ਨਾਸ਼ ਕਰਦਾ। ਸੰਬਾਹਿਦਾ—ਪਹੁੰਚਾਉਂਦਾ ਹੈ। ਪ੍ਰਤਿਪਾਲਾ—ਪਾਲਣਾ ਕਰਦਾ ਹੈ।)

ਗੁਰੂ ਨਾਨਕ ਦੇਵ ਜੀ ਉਹਨਾਂ ਰਾਜਿਆਂ-ਰਜਵਾੜਿਆਂ ਅਤੇ ਅਧਿਕਾਰੀਆਂ ਦੀ ਆਲੋਚਨਾ ਕਰਦੇ ਹਨ ਜਿਹੜੇ ਦੁਨਿਆਵੀ ਪਦ-ਪਦਵੀਆਂ ਹਾਸਲ ਕਰ ਕੇ ਆਪਣੇ ਆਪ ਨੂੰ ਹੁਕਮਰਾਨ ਸਮਝਣ ਦੀ ਭੁੱਲ ਕਰ ਬੈਠਦੇ ਹਨ। ਗੁਰੂ ਸਾਹਿਬ ਦੀ ਨਜ਼ਰ ਵਿਚ ਅਜਿਹੇ ਆਪੇ ਬਣੇ ਹੁਕਮਰਾਨਾਂ ਦੀ ਕੱਖ ਕੀਮਤ ਨਹੀਂ ਹੈ। ਆਪ ਫ਼ੁਰਮਾਉਂਦੇ ਹਨ :

ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥

ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥

*(ਸਿਰੀਰਾਗੁ ਮਹਲਾ ੧, ਪੰਨਾ ੧੪)*

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਮਨੁੱਖ ਨੂੰ ਪ੍ਰਭੂ ਦੇ ਹੁਕਮ (ਭਾਣੇ) ਵਿਚ ਰਹਿੰਦਿਆਂ ਹੋਇਆਂ ਦੁੱਖ ਅਤੇ ਸੁਖ ਨੂੰ ਇਕ ਸਮਾਨ ਸਮਝਣਾ ਚਾਹੀਦਾ ਹੈ। ਜਿਨ੍ਹਾਂ ਵਡਭਾਗੀ ਮਨੁੱਖਾਂ ਉਪਰ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ, ਉਹ ਉਸ ਦੇ ਹੁਕਮ ਵਿਚ ਦਿਨ-ਰਾਤ ਪ੍ਰਭੂ ਦਾ ਨਾਮ ਜਪਦੇ ਰਹਿੰਦੇ ਹਨ। ਅਜਿਹੇ ਵਿਅਕਤੀਆਂ ਨੂੰ ਪ੍ਰਭੂ ਆਵਾਗਵਣ ਤੋਂ ਮੁਕਤ ਕਰ ਦਿੰਦਾ ਹੈ। ਦੇਖੋ :

ਹੁਕਮਿ ਉਛਲੈ ਹੁਕਮੇ ਰਹੈ ॥ ਹੁਕਮੇ ਦੁਖੁ ਸੁਖੁ ਸਮ ਕਰਿ ਸਹੈ ॥
ਹੁਕਮੇ ਨਾਮੁ ਜਪੈ ਦਿਨੁ ਰਾਤਿ ॥ ਨਾਨਕ ਜਿਸ ਨੋ ਹੋਵੈ ਦਾਤਿ ॥
ਹੁਕਮਿ ਮਰੈ ਹੁਕਮੇ ਹੀ ਜੀਵੈ ॥ ਹੁਕਮੇ ਨਾਨ੍ਹਾ ਵਡਾ ਥੀਵੈ ॥
ਹੁਕਮੇ ਸੋਗ ਹਰਖ ਆਨੰਦ ॥ ਹੁਕਮੇ ਜਪੈ ਨਿਰੋਧਰ ਗੁਰਮੰਤ ॥
ਹੁਕਮੇ ਆਵਣੁ ਜਾਣੁ ਰਹਾਏ ॥ ਨਾਨਕ ਜਾ ਕਉ ਭਗਤੀ ਲਾਏ ॥੨॥

*(ਸਲੋਕ ਮਹਲਾ ੧, ਪੰਨਾ ੯੬੨)*

(ਉਛਲੈ—ਕੰਮ-ਕਾਰ ਕਰਦੇ ਫਿਰਨਾ। ਨਾਨਾ—ਨਿੱਕਾ, ਛੋਟਾ। ਹਰਖ—ਖ਼ੁਸ਼ੀ, ਹਰਸ਼। ਨਿਰੋਧਰ—ਅਟੱਲ।)

## ਹੁਕਮਨਾਮਾ

'ਹੁਕਮਨਾਮੇ' ਸਿੱਖ ਗੁਰੂ ਸਾਹਿਬਾਨ ਦੇ ਉਹਨਾਂ ਆਦੇਸ਼-ਪੱਤਰਾਂ ਨੂੰ ਕਿਹਾ ਜਾਂਦਾ ਹੈ, ਜੋ ਵੱਖ-ਵੱਖ ਸਥਾਨਾਂ ਉਪਰ ਰਹਿਣ ਵਾਲੀਆਂ ਸਿੱਖ ਸੰਗਤਾਂ ਨੂੰ ਭੇਜੇ ਜਾਂਦੇ ਸਨ। ਇਹਨਾਂ ਹੁਕਮਨਾਮਿਆਂ ਦੀ ਬਣਤਰ ਸ਼ਾਹੀ ਫ਼ੁਰਮਾਨਾਂ ਵਰਗੀ ਹੁੰਦੀ ਸੀ ਅਤੇ ਮੋਹਰ ਦੀ ਥਾਂ ਇਹਨਾਂ ਉਪਰ ਗੁਰੂ ਜੀ ਦੇ ਹਸਤਾਖ਼ਰ ਜਾਂ ਨਿਸ਼ਾਨ ਅੰਕਿਤ ਹੁੰਦੇ ਸਨ। ਆਰੰਭ ਵਿਚ ਗੁਰੂ ਘਰ ਵੱਲੋਂ ਅਸੀਸ ਹੁੰਦੀ ਸੀ। ਜਿਵੇਂ : ਗੁਰੂ ਰਖੇਗਾ, ਗੁਰੂ ਗੁਰੂ ਜਪਣਾ, ਜਨਮ ਸਉਰੇਗਾ, ਤੁਸੀਂ ਮੇਰਾ ਖਾਲਸਾ ਹੋ। (**ਹੁਕਮਨਾਮਾ: ਗੁਰੂ ਗੋਬਿੰਦ ਸਿੰਘ**)

ਮਿਤੀਬੱਧ ਹੋਣ ਕਰਕੇ ਇਹ ਹੁਕਮਨਾਮੇ ਗੁਰੂ ਸਾਹਿਬਾਨ ਦੇ ਜੀਵਨ ਦੀਆਂ ਅਨੇਕ ਘਟਨਾਵਾਂ ਦਾ ਵਿਸ਼ਲੇਸ਼ਣ ਕਰਨ ਵਿਚ ਸਹਾਇਤਾ ਕਰਦੇ ਹਨ। ਇਸ ਵਕਤ ਸਾਡੇ ਪਾਸ ਗੁਰੂ ਹਰਿਗੋਬਿੰਦ ਸਾਹਿਬ ਤੋਂ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਤਕ ਲਗਪਗ ਇਕ ਸੌ ਸਾਲਾਂ ਦੇ ਇਤਿਹਾਸ ਨੂੰ ਖੋਲ੍ਹਣ ਲਈ ਬਹੁਤ ਸਾਰੇ ਹੁਕਮਨਾਮੇ ਮੌਜੂਦ ਹਨ। ਇਹਨਾਂ ਵਿਚ ਤਿੰਨ ਹੁਕਮਨਾਮੇ ਗੁਰੂ ਹਰਿਗੋਬਿੰਦ ਸਾਹਿਬ, ਇਕ ਗੁਰੂ ਹਰਿਕ੍ਰਿਸ਼ਨ ਸਾਹਿਬ, ਕੁਝ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਬਹੁਤੇ ਗੁਰੂ ਗੋਬਿੰਦ ਸਿੰਘ ਜੀ, ਮਾਤਾ ਸਾਹਿਬ ਕੌਰ, ਮਾਤਾ ਸੁੰਦਰੀ ਜੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧ ਰੱਖਦੇ ਹਨ। ਇਹਨਾਂ ਹੁਕਮਨਾਮਿਆਂ ਦੀ ਭਾਸ਼ਾ ਸਾਧ-ਭਾਖਾ (ਹਿੰਦੀ ਰਲੀ ਪੰਜਾਬੀ) ਹੈ। ਇਹਨਾਂ ਤੋਂ ਅਸੀਂ ਗੁਰਮੁਖੀ ਲਿਪੀ ਦੇ ਭਿੰਨ-ਭਿੰਨ ਵਿਕਾਸ ਪੜਾਵਾਂ ਬਾਰੇ ਵੀ ਜਾਣਕਾਰੀ ਪ੍ਰਾਪਤ

ਕਰ ਸਕਦੇ ਹਾਂ। ਗੁਰੂ ਹਰਿਗੋਬਿੰਦ ਸਾਹਿਬ ਦੁਆਰਾ ਲਿਖੇ ਇਕ ਹੁਕਮਨਾਮੇ ਦੀ ਵੰਨਗੀ ਦੇਖੋ, "ਭਾਈ ਜਾਪੂ, ਭਾਈ ਗੁਰਦਾਸ, ਭਾਈ ਮੋਹਰਿ, ਭਾਈ ਦਿਆਲ। ਗੁਰੂ ਗੁਰੂ ਜਪਣਾ। ਜਨਮ ਸਵਰੇ। ਸੰਗਤ ਕੀ ਕਾਮਨਾ ਪੂਰੀ ਹੋਗ। ਸੰਗਤਿ ਕਾ ਰੁਜ਼ਗਾਰ ਹੋਗ। ਗੁਰੂ ਦੀ ਆਗਿਆ ਹੈਇ ਕੀਰਤਨ ਕਰਣਾ। ਭਲੀ ਜੁਗਤਿ ਰਹਿਣਾ। ਮਾਸੁ ਮਛੀ ਦੇ ਨੇੜੇ ਨਹਿ ਆਵਣਾ। ਪੂਰਬਿ ਦੀ ਸੰਗਤਿ ਗੁਰੂ ਦਾ ਖਾਲਸਾ ਹੈਇ। ਓਪਰੰਤਿ ਗੁਰੂ ਦੀ ਆਗਿਆ ਹੈਇ ਰੁਪਏ ਸਤਿ ਸਇ (700 ਰੁ.) ਦੀ ਹੁੰਡੀ ਕਰ ਭੇਜਣੀ। ਪੰਦਰਾਂ ਜੋੜੇ ਮੈਨੂੰ ਸਵਾਇ ਭੇਜਣੇ। ਪੰਦਰਾਂ ਬਾਬੇ ਜੀਓ ਨੂੰ ਸਵਾਇ ਭੇਜਣੇ। ਕੂ ਕੂ ਖਰੇ ਭਲੇ ਬਹੁਤ ਦਮ ਪਕੜਦੇ ਹੈਨ। ਉਹ ਭੀ ਲੈ ਕੇ ਭੇਜਣੇ। (**ਹੁਕਮਨਾਮਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ**) ਡਾ. ਗੰਡਾ ਸਿੰਘ, ਡਾ. ਫ਼ੌਜਾ ਸਿੰਘ, ਡਾ. ਸੁਖਦਿਆਲ ਸਿੰਘ ਅਤੇ ਪੰਜਾਬ ਦੇ ਕਈ ਹੋਰ ਇਤਿਹਾਸਕਾਰਾਂ ਨੇ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਲੁਕਵੇਂ ਤੱਥਾਂ ਉਪਰ ਪ੍ਰਕਾਸ਼ ਪਾਉਣ ਲਈ ਅਤੇ ਪਿਛਲੇ ਪੰਜ ਗੁਰੂ ਸਾਹਿਬਾਨ ਦਾ ਪ੍ਰਮਾਣਿਕ ਜੀਵਨ-ਬਿਰਤਾਂਤ ਤਿਆਰ ਕਰਨ ਲਈ ਹੁਕਮਨਾਮਾ ਸਾਹਿਤ ਦਾ ਬੜਾ ਸੁਚੱਜਾ ਪ੍ਰਯੋਗ ਕੀਤਾ ਹੈ। ਗੁਰੂ ਤੇਗ ਬਹਾਦਰ ਜੀ ਦੇ ਹੁਕਮਨਾਮੇ ਦੀ ਇਕ ਵੰਨਗੀ ਦੇਖੋ:

"ੴ ਗੁਰੂ ਸਤਿ॥ ਭਾਈ ਦਿਆਲੁ ਦਾਸੁ ਭਾਈ ਰਾਮੇਰਾਇ ਭਾਈ ਦਰਬਾਰੀ ਭਾਈ ਚੈਨਸੁਖ ਭਾਈ ਮਿਹਰ ਚੰਦ ਸੋਭਾ ਚੰਦ ਭਾਈ ਜੇਠ ਮਲੁ ਭਾਈ ਡੇਡ ਮਲੁ ਭਾਈ ਨੰਦ ਕੁਆਰ ਭਾਈ ਪਹਲਾਦ ਦਾਸ ਭਾਈ ਮੁਰਲੀ ਭਾਈ ਪਰੀਤਮਦਾਸੁ ਭਾਈ ਰਾਘੋਦਾਸ ਸਰਬਤ ਸੰਗਤਿ ਸਿਖਾ ਕੇ ਮਨੋਰਥੁ ਗੁਰੂ ਪੂਰੈਗਾ ਭਾਈ ਜੀ ਅਸਾ ਮੁਗੇਰ ਛਾਵਣੀ ਕੀਤੀ ਹੈ। ਸੰਗਤਿ ਕੀ ਸੇਵਾ ਕਾ ਵੇਲਾ ਹੈ। ਸਰਬਤ ਸੰਗਤਿ ਪਰੇ ਕੀ ਲੈ ਕੇ ਦਰਸਨਿ ਆਵਣਾ। ਜੋ ਸਿਖ ਆਵੇਗਾ ਤਿਸ ਕਾ ਰੁਜਗਾਰ ਹੋਗ।"

ਨੌਸ਼ਹਿਰੇ ਦੀ ਸੰਗਤ ਜੋਗ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਹੁਕਮਨਾਮੇ ਦੀ ਇਬਾਰਤ ਦੇਖੋ:

(ਗੁਰੂ ਜੀ ਕਾ ਨਿਸ਼ਾਣ)
ੴ ਸਤਿਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਸਰਬਤ ਸੰਗਤਿ ਨਉਸਹਰੇ ਕੀ ਗੁਰੂ ਰਖੇਗਾ। ਗੁਰੂ ਜਪਣਾ ਜਨਮ ਸਉਰੇਗਾ। ਸਰਬਤ ਸੰਗਤਿ ਮੇਰਾ ਖਾਲਸਾ ਹੈ। ਇਕ ਤੋਲਾ ਸੋਇਨਾ ਫੁਰਮਾਇਸੀ ਹੁਕਮੁ ਦੇਖਦੇ ਹੀ ਸਿਤਾਬੀ ਹੁੰਡੀ ਕਰਾਇ ਭੇਜਣੀ। ਜੋ ਸਿਖੁ ਫੁਰਮਾਇਸੀ ਲੋਚਿ ਕੇ ਦੇਗੁ ਸੁ ਨਿਹਾਲੁ ਹੋਗੁ। ਸੰਗਤ ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ ਅਤੇ ਜੋ ਸਿਖੁ ਹਥੀਆਰ ਬੰਨਿ ਕੇ ਦਰਸਨਿ ਆਵਗ ਸੋ ਨਿਹਾਲ ਹੋਗੁ॥

## ਹਰਿ ਧਨ

ਗੁਰਬਾਣੀ ਵਿਚ ਦੁਨਿਆਵੀ ਧਨ-ਦੌਲਤ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ। ਗੁਰੂ ਸਾਹਿਬਾਨ ਪ੍ਰਭੂ ਦੇ ਨਾਮ ਨੂੰ ਹੀ ਵਾਸਤਵਿਕ ਧਨ ਮੰਨਦੇ ਹਨ। ਜਿਹੜੀ ਦੌਲਤ ਵਿਅਕਤੀ ਦੇ ਨਾਲ ਨਹੀਂ ਜਾਣੀ, ਮਨੁੱਖ ਨੇ ਸਾਰੀ ਉਮਰ ਚਲਾਕੀ-ਚਤੁਰਾਈ ਨਾਲ

ਕਮਾ ਕੇ ਇਥੇ ਹੀ ਛੱਡ ਜਾਣੀ ਹੈ, ਉਸ ਦਾ ਮਨੁੱਖ ਨੂੰ ਕੋਈ ਲਾਭ ਨਹੀਂ ਹੈ। ਗੁਰਬਾਣੀ ਅਨੁਸਾਰ ਪ੍ਰਭੂ ਦਾ ਨਾਮ ਰੂਪੀ ਧਨ ਮੌਤ ਤੋਂ ਬਾਅਦ ਵੀ ਵਿਅਕਤੀ ਦੀ ਆਤਮਾ ਦੇ ਨਾਲ ਹੀ ਪ੍ਰਭੂ ਦੀ ਹਜ਼ੂਰੀ ਵਿਚ ਜਾ ਪਹੁੰਚਦਾ ਹੈ ਅਤੇ ਵਿਅਕਤੀ ਦੇ ਨੇਕ-ਆਚਰਣ ਦਾ ਗਵਾਹ ਬਣਦਾ ਹੈ। ਇਸ ਕਾਰਨ ਗੁਰੂ ਸਾਹਿਬ ਮਨੁੱਖਾਂ ਨੂੰ ਨਾਮ ਰੂਪੀ ਧਨ ਅਰਜਿਤ ਕਰਨ ਦਾ ਉਪਦੇਸ਼ ਦਿੰਦੇ ਹਨ। ਦੇਖੋ:

ਹਰਿ ਧਨੁ ਸੰਚੀਐ ਭਾਈ ॥
ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ਰਹਾਉ ॥
ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰ ਥੈ
ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥
ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ
ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥੨॥
ਹਰਿ ਧਨੁ ਰਤਨੁ ਜਵੇਹਰੁ ਮਾਣਕੁ
ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥
ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ
ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ
ਜਮੁ ਜਾਗਾਤੀ ਡੰਡੁ ਨ ਲਗਾਈ ॥੪॥
ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ
ਤਿਨਾ ਇਕ ਵਿਖ ਨਾਲਿ ਨ ਜਾਈ ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ
ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥
ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ
ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥
ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ
ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥

*(ਸੂਹੀ ਮਹਲਾ ੪, ਪੰਨਾ ੭੩੪)*

(ਸੰਚੀਐ—ਇਕੱਠਾ ਕਰੀਏ। ਹਲਤਿ ਪਲਤਿ—ਲੋਕ ਪਰਲੋਕ ਵਿਚ। ਹੋਰਤੁ ਉਪਾਇ—ਹੋਰ ਕਿਸੇ ਢੰਗ ਨਾਲ। ਵਿਹਾਝੇ—ਵਣਜੀਏ। ਕਚੈ ਕੈ—ਝੂਠ ਦੇ ਵਪਾਰੀ। ਵਾਕਿ—ਗੱਲਾਂ-ਬਾਤਾਂ ਨਾਲ। ਅੰਮ੍ਰਿਤ ਵੇਲੇ ਵਤੈ—ਅੰਮ੍ਰਿਤ ਵੇਲਾ ਨਾਮ-ਧਨ ਬੀਜਣ ਲਈ ਵਤਰ (ਚੰਗਾ) ਸਮਾਂ ਹੁੰਦਾ ਹੈ। ਨਿਖੁਟੈ ਨਾਹੀ—ਖ਼ਤਮ ਨਹੀਂ ਹੁੰਦਾ। ਤਸਕਰੈ—ਚੋਰ, ਠੱਗ। ਉਚਕਾ—ਲੁਟੇਰਾ, ਗੰਢ-ਕਤਰਾ। ਜਾਗਾਤੀ—ਟੈਕਸ ਲੈਣ ਵਾਲਾ। ਸਾਕਤੀ—ਪਤਿਤ ਲੋਕਾਂ ਨੇ। ਬਿਖਿਆ—ਵਿਸ਼ੇ-ਵਿਕਾਰਾਂ ਦਾ

ਧਨ। ਇਕ ਵਿਖ—ਇਕ ਕਦਮ ਵੀ ਨਾਲ ਨਹੀਂ ਜਾਂਦਾ। ਹਲਤੈ—ਇਸ ਦੁਨੀਆਂ ਵਿਚ। ਦੁਹੇਲੇ—ਔਖੇ ਹੋਏ। ਅਗੈ ਪਲਤਿ—ਪਰਲੋਕ ਵਿਚ ਜਾ ਕੇ। ਗੁਰਿ ਸੋਝੀ ਪਾਈ—ਗੁਰੂ ਨੇ ਗਿਆਨ ਦਿੱਤਾ ਹੈ ਕਿ ਹਰਿ ਧਨ ਕਦੇ ਵੀ ਖ਼ਤਮ ਨਹੀਂ ਹੁੰਦਾ।)

ਇਕ ਹੋਰ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਦੁਨੀਆਂ ਵਿਚ ਜਨਮ ਲੈਣ ਵਾਲੇ ਹਰ ਮਨੁੱਖ ਲਈ ਸੱਚੀ ਰਾਸ਼ੀ (ਪੂੰਜੀ) ਪ੍ਰਭੂ ਦਾ ਨਾਮ ਹੀ ਹੈ ਪਰੰਤੂ ਇਸ ਹਕੀਕਤ ਦਾ ਬੋਧ ਕਿਸੇ ਵਿਰਲੇ ਵਿਅਕਤੀ ਨੂੰ ਹੀ ਹੁੰਦਾ ਹੈ। ਇਹ ਧਨ ਉਸੇ ਵਿਅਕਤੀ ਨੂੰ ਪ੍ਰਾਪਤ ਹੁੰਦਾ ਹੈ, ਜਿਸ ਉਪਰ ਪਰਮਾਤਮਾ ਆਪ ਕਿਰਪਾ ਕਰਦਾ ਹੈ। ਦੇਖੋ :

**ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ॥**
**ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ॥**
**ਮਨ ਤਨ ਭੀਤਰਿ ਮਉਲਿਆ ਹਰਿ ਰੰਗਿ ਜਨੁ ਰਾਤਾ॥**
**ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ॥**
**ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ॥੬॥**

*(ਗਉੜੀ ਕੀ ਵਾਰ ਮਹਲਾ ੫, ਪੰਨਾ ੩੧੯)*

(ਰਾਸਿ—ਰਾਸ਼ੀ, ਪੂੰਜੀ। ਭਾਇਰਹੁ—ਹੇ ਭਰਾਵੋ। ਬਿਧਾਤਾ—ਰਚਣਹਾਰ ਪਰਮਾਤਮਾ। ਮਉਲਿਆ—ਖਿੜਿਆ, ਵਿਗਸਿਆ। ਜਨੁ ਰਾਤਾ—ਵਿਅਕਤੀ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਂਦਾ ਹੈ। ਦੋਖਹ ਖਾਤਾ—ਦੁੱਖ ਤੇ ਪਾਪ ਨਾਸ਼ ਹੋ ਜਾਂਦੇ ਹਨ।)

ਗੁਰੂ ਅਰਜਨ ਦੇਵ ਜੀ ਵਿਅਕਤੀ ਨੂੰ ਨਾਮ ਦੀ ਖੇਤੀ ਬੀਜਣ ਦੀ ਹਦਾਇਤ ਕਰਦੇ ਹਨ। ਇਸ ਵਣਜ ਨੂੰ ਕੋਈ ਟੈਕਸ ਜਾਂ ਦੰਡ ਨਹੀਂ ਲੱਗਦਾ। ਨਾਮ ਰੂਪੀ ਪੂੰਜੀ ਦੁਆਰਾ ਵਣਜ ਕਰਨਾ ਹੀ ਸੱਚਾ ਸੌਦਾ ਹੈ।

**ਨਾਮੁ ਖੇਤੀ ਬੀਜਹੁ ਭਾਈ ਮੀਤ॥**
**ਸਉਦਾ ਕਰਹੁ ਗੁਰੁ ਸੇਵਹੁ ਨੀਤ॥੩॥**
**ਸਾਂਤਿ ਸਹਜ ਸੁਖ ਕੇ ਸਭਿ ਹਾਟ॥**
**ਸਾਹ ਵਾਪਾਰੀ ਏਕੈ ਥਾਟ॥੪॥**
**ਜੇਜੀਆ ਡੰਨੁ ਕੋ ਲਏ ਨ ਜਗਾਤਿ॥**
**ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ॥੫॥**
**ਵਖਰੁ ਨਾਮੁ ਲਦਿ ਖੇਪ ਚਲਾਵਹੁ॥**
**ਲੈ ਲਾਹਾ ਗੁਰਮੁਖਿ ਘਰਿ ਆਵਹੁ॥੬॥**
**ਸਤਿਗੁਰੁ ਸਾਹੁ ਸਿਖ ਵਣਜਾਰੇ॥**
**ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ॥੭॥**
**ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ॥**
**ਅਬਿਚਲ ਨਗਰੀ ਨਾਨਕ ਦੇਵ॥੮॥**

*(ਆਸਾ ਮਹਲਾ ੫, ਪੰਨਾ ੪੩੦)*

(ਸਉਦਾ ਕਰਹੁ—ਵਪਾਰ ਕਰੋ। ਹਾਟ—ਦੁਕਾਨਾਂ। ਸਾਹ—ਸ਼ਾਹੂਕਾਰ। ਥਾਟ—ਰਿਸ਼ਤਾ, ਸੰਗਠਨ। ਜੇਜੀਆ—ਜਜ਼ੀਆ, ਟੈਕਸ। ਜਗਾਤਿ—ਮਹਿਸੂਲ, ਚੁੰਗੀ। ਛਾਪ—ਮਨਜ਼ੂਰੀ ਦੇਣੀ, ਮੋਹਰ ਲਾਉਣੀ। ਵਖਰੁ—ਸੌਦਾ। ਖੇਪ—ਮਾਲ। ਸਮ੍ਹਾਰੇ—ਯਾਦ ਕਰਨਾ, ਸਿਮਰਨਾ। ਅਬਿਚਲ ਨਗਰੀ—ਅਟੱਲ ਸ਼ਹਿਰ।)

ਗੁਰੂ ਨਾਨਕ ਦੇਵ ਜੀ ਸੱਚੇ ਨਾਮ ਦੇ ਵਪਾਰੀਆਂ ਦੀ ਸ਼ੋਭਾ ਕਰਦੇ ਹਨ। ਇਹਨਾਂ ਵਪਾਰੀਆਂ ਦੇ ਮਨ ਵਿਚ ਸਦਾ ਇਕ ਉਤਸਾਹ ਬਣਿਆ ਰਹਿੰਦਾ ਹੈ। ਇਹਨਾਂ ਨੂੰ ਕਦੇ ਘਾਟਾ ਨਹੀਂ ਪੈ ਸਕਦਾ। ਇਹਨਾਂ ਦੀ ਪੂੰਜੀ ਵਿਚ ਸਦਾ ਬਰਕਤ ਪੈਂਦੀ ਹੈ ਅਤੇ ਰਸਦ ਵੀ ਕਦੇ ਥੁੜ੍ਹਦੀ ਨਹੀਂ। ਆਪ ਜੀ ਫ਼ੁਰਮਾਉਂਦੇ ਹਨ:

**ਨੀਕੇ ਸਾਚੇ ਕੇ ਵਾਪਾਰੀ॥ ਸਚੁ ਸਉਦਾ ਲੈ ਗੁਰ ਵੀਚਾਰੀ॥**
**ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ॥੯॥**
**ਕਾਚੀ ਸਉਦੀ ਤੋਟਾ ਆਵੈ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ॥**
**ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ॥੧੦॥**

*(ਮਾਰੂ ਮਹਲਾ ੧, ਪੰਨਾ ੧੦੩੨)*

(ਨੀਕੇ—ਚੰਗੇ, ਸ੍ਰੇਸ਼ਟ। ਸਾਚੇ—ਸੱਚੇ ਨਾਮ ਦੇ। ਵਖਰੁ—ਸੌਦਾ, ਮਾਲ। ਓਮਾਹਾ—ਉਤਸਾਹ, ਖੇੜਾ। ਕਾਚੀ ਸਉਦੀ—ਦੁਨਿਆਵੀ (ਝੂਠਾ) ਵਣਜ-ਵਪਾਰ। ਸਾਬਤੁ—ਕਾਇਮ ਰਹਿੰਦੀ ਹੈ। ਰਾਸਿ ਸਲਾਮਤਿ—ਮਾਲ ਵੀ ਸਹੀ ਸਲਾਮਤ ਰਹਿੰਦਾ ਹੈ, ਖ਼ਰਾਬ ਨਹੀਂ ਹੁੰਦਾ। ਚੂਕਾ—ਜਮਦੂਤਾਂ ਦਾ ਡਰ ਚੁੱਕਿਆ ਜਾਂਦਾ ਹੈ।)

## ਹਿੰਦੂ

ਪ੍ਰਾਚੀਨ ਕਾਲ ਵਿਚ ਸਿੰਧ ਨਦੀ ਦੇ ਆਸ-ਪਾਸ ਵੱਸਣ ਵਾਲੇ ਆਰੀਆ ਲੋਕਾਂ ਨੂੰ 'ਹਿੰਦੂ' ਨਾਮ ਦਿੱਤਾ ਗਿਆ। ਉੱਤਰੀ ਭਾਰਤ ਵਿਚ ਸੱਤ ਦਰਿਆ ਵਗਦੇ ਸਨ, ਜਿਨ੍ਹਾਂ ਨੂੰ ਸਪਤ ਸਿੰਧੂ ਕਿਹਾ ਜਾਦਾ ਸੀ। ਇਹਨਾਂ ਦਰਿਆਵਾਂ ਨਾਲ ਸੰਬੰਧਿਤ ਖੇਤਰ ਅਤਿਅੰਤ ਉਪਜਾਊ ਸੀ। ਆਰੀਆ ਲੋਕਾਂ ਦੇ ਆਗਮਨ ਤੋਂ ਪਹਿਲਾਂ ਇਥੇ ਦਰਾਵੜ ਅਤੇ ਅਨ-ਆਰਯ ਜਾਤੀਆਂ ਦੇ ਲੋਕ ਨਿਵਾਸ ਕਰਦੇ ਸਨ ਅਤੇ ਉਹਨਾਂ ਦੀ ਸਭਿਅਤਾ ਬਹੁਤ ਵਿਕਸਿਤ ਸੀ। ਮੋਹਿੰਜੋਦੜੋ ਅਤੇ ਟੈਕਸਿਲਾ ਦੀਆਂ ਖੁਦਾਈਆਂ ਵਿਚੋਂ ਪ੍ਰਾਪਤ ਹੋਏ ਅਵਸ਼ੇਸ਼ਾਂ ਵਿਚੋਂ ਇਸ ਤੱਥ ਦੀ ਭਲੀ-ਭਾਂਤ ਪੁਸ਼ਟੀ ਹੋ ਗਈ ਹੈ। ਮੁਸਲਮਾਨ ਅਤੇ ਹੋਰ ਕਈ ਜਾਤੀਆਂ ਦੇ ਕੋਲ ਸਪਤ ਸਿੰਧੂ ਨੂੰ 'ਹੈਪਤ ਹਿੰਦੂ' ਕਹਿੰਦੇ ਸਨ ਕਿਉਂਕਿ ਉਹ /ਸ/ ਧੁਨੀ ਦਾ ਉਚਾਰਨ /ਹ/ ਕਰਦੇ ਸਨ, ਦੇਖੋ। ਸਪਤਾਹ—ਹਫ਼ਤਾ। ਇਥੋਂ ਹੀ ਸਪਤ ਸਿੰਧੂ ਵਿਚ ਰਹਿਣ ਵਾਲੇ ਲੋਕਾਂ ਲਈ ਹਿੰਦੂ ਸ਼ਬਦ ਬਣ ਗਿਆ ਅਤੇ ਪੂਰੇ ਦੇਸ਼ ਨੂੰ ਹਿੰਦੁਸਤਾਨ (ਹਿੰਦੂਆਂ ਦੇ ਰਹਿਣ ਵਾਲਾ ਦੇਸ਼) ਕਿਹਾ ਜਾਣ ਲੱਗਾ। ਅੰਗਰੇਜ਼ੀ ਵਿਚ ਇਸ ਨੂੰ 'Indus' ਕਿਹਾ ਜਾਂਦਾ ਹੈ ਅਤੇ ਇਥੋਂ ਹੀ 'ਇੰਡੀਆ', 'ਇੰਡੀਅਨ' ਅਤੇ 'ਇੰਡੀਆਨਾ' ਆਦਿਕ ਸ਼ਬਦ ਪ੍ਰਚਲਿਤ ਹੋਏ। ਭਾਈ ਕਾਨ੍ਹ ਸਿੰਘ ਨਾਭਾ 'ਹਿੰਦੂ' ਸ਼ਬਦ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ ਕਿ ਜਿਹੜਾ ਵਿਅਕਤੀ ਚਾਰ ਵਰਣਾਂ ਦੀ ਮਰਯਾਦਾ ਦਾ ਪਾਲਣ ਕਰਦਾ

ਹੋਵੇ, ਵੇਦਾਂ ਵਿਚ ਵਿਸ਼ਵਾਸ ਰੱਖੇ ਅਤੇ ਗਊ ਦਾ ਮਾਸ ਨਾ ਖਾਂਦਾ ਹੋਵੇ, ਉਸ ਨੂੰ ਹਿੰਦੂ ਕਿਹਾ ਜਾਂਦਾ ਹੈ। (**ਮਹਾਨ ਕੋਸ਼,** ਪੰਨਾ 275) ਗੁਰੂ ਨਾਨਕ ਦੇਵ ਜੀ ਦੇ ਯੁਗ ਵਿਚ ਹਿੰਦੂ ਅਤੇ ਮੁਸਲਮਾਨ, ਭਾਰਤ ਦੇ ਦੋ ਪ੍ਰਮੁੱਖ ਧਰਮ ਸਨ ਅਤੇ ਦੋਵੇਂ ਹੀ ਵਿਕਾਰ-ਗ੍ਰਸਤ ਅਤੇ ਮਾਨਵ-ਵਿਰੋਧੀ ਹੋ ਗਏ ਸਨ। ਇਸ ਕਾਰਨ ਗੁਰੂ ਨਾਨਕ ਦੇਵ ਜੀ ਨੇ ਜਗਤ ਦੇ ਉੱਧਾਰ ਲਈ ਉਦਾਸੀਆਂ ਉਪਰ ਜਾਣ ਤੋਂ ਪਹਿਲਾਂ ਸੁਲਤਾਨਪੁਰ ਲੋਧੀ ਵਿਚ ਬੜੀ ਦ੍ਰਿੜ੍ਹਤਾ ਨਾਲ ਫ਼ੁਰਮਾਇਆ ਸੀ : **ਨਾ ਕੋ ਹਿੰਦੂ ਨਾ ਮੁਸਲਮਾਨ॥** ਗੁਰੂ ਨਾਨਕ ਦੇਵ ਜੀ ਦੇ ਇਸੇ ਕਥਨ ਦੀ ਵਿਆਖਿਆ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

**ਵਰਤ ਨ ਰਹਉ ਨ ਮਹ ਰਮਦਾਨਾ॥**
**ਤਿਸੁ ਸੇਵੀ ਜੋ ਰਖੈ ਨਿਦਾਨਾ॥੧॥**
**ਏਕੁ ਗੁਸਾਈ ਅਲਹੁ ਮੇਰਾ॥**
**ਹਿੰਦੂ ਤੁਰਕ ਦੁਹਾਂ ਨੇਬੇਰਾ॥੧॥ ਰਹਾਉ॥**
**ਹਜ ਕਾਬੈ ਜਾਉ ਨ ਤੀਰਥ ਪੂਜਾ॥**
**ਏਕੋ ਸੇਵੀ ਅਵਰੁ ਨ ਦੂਜਾ॥੨॥**
**ਪੂਜਾ ਕਰਉ ਨ ਨਿਵਾਜ ਗੁਜਾਰਉ॥**
**ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥**
**ਨਾ ਹਮ ਹਿੰਦੂ ਨ ਮੁਸਲਮਾਨ॥**
**ਅਲਹ ਰਾਮ ਕੇ ਪਿੰਡੁ ਪਰਾਨ॥੪॥**
**ਕਹੁ ਕਬੀਰ ਇਹੁ ਕੀਆ ਵਖਾਨਾ॥**
**ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥੫॥**

*(ਭੈਰਉ ਮਹਲਾ ੫, ਪੰਨਾ ੧੧੩੬)*

(ਵਰਤ—ਨਾ ਮੈਂ ਵਰਤ ਰੱਖਦਾ ਹਾਂ। ਰਮਦਾਨਾ—ਨਾ ਰਮਜ਼ਾਨ ਦੇ ਮਹੀਨੇ ਰੋਜ਼ੇ ਰੱਖਦਾ ਹਾਂ। ਨਿਦਾਨਾ—ਅੰਤਿਮ ਸਮੇਂ ਸਹਾਈ ਹੋਵੇਗਾ। ਏਕੁ ਗੁਸਾਈ—ਮੇਰੇ ਲਈ ਅੱਲ੍ਹਾ ਅਤੇ ਗੋਸਾਈ ਇਕੋ ਹੈ। ਹਿੰਦੂ ਤੁਰਕ...—ਮੈਂ ਹਿੰਦੂ ਅਤੇ ਤੁਰਕ ਦੋਹਾਂ ਤੋਂ ਨਿਬੇੜਾ (ਛੁਟਕਾਰਾ) ਕਰ ਲਿਆ ਹੈ। ਹਜ ਕਾਬੈ...—ਨਾ ਮੈਂ ਕਾਅਬੇ ਦਾ ਹੱਜ ਕਰਨ ਲਈ ਜਾਂਦਾ ਹਾਂ ਅਤੇ ਨਾ ਤੀਰਥ ਯਾਤਰਾ ਕਰਦਾ ਹਾਂ। ਪੂਜਾ ਕਰਉ—ਨਾ ਮੈਂ ਹਿੰਦੂਆਂ ਵਾਲੀ ਪੂਜਾ ਕਰਦਾ ਹਾਂ, ਨਾ ਨਮਾਜ਼ ਪੜ੍ਹਦਾ ਹਾਂ। ਪਿੰਡੁ ਪਰਾਨ—ਮੇਰਾ ਸਰੀਰ ਅਤੇ ਸੁਆਸ ਅੱਲ੍ਹਾ ਅਤੇ ਰਾਮ ਦੋਵੇਂ ਹੀ ਹਨ। ਕਹੁ ਕਬੀਰ—ਗੁਰੂ ਸਾਹਿਬ ਨੇ ਇਹ ਸ਼ਬਦ ਕਬੀਰ ਜੀ ਦੇ ਇਕ ਸ਼ਬਦ ਪ੍ਰਥਾਇ ਉਚਾਰਿਆ ਹੈ, ਇਸ ਲਈ ਕਬੀਰ ਜੀ ਦਾ ਹਵਾਲਾ ਦਿੱਤਾ ਹੈ। ਇਹ ਉਸ ਸਮੇਂ ਦੀ ਪਰੰਪਰਾ ਸੀ।)

ਮੁਸਲਮਾਨਾਂ ਦੇ ਭਾਰਤ ਵਿਚ ਆਗਮਨ ਉਪਰੰਤ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਸ੍ਰੇਸ਼ਠਤਾ ਦੇ ਸਵਾਲ ਨੂੰ ਲੈ ਕੇ ਬਹੁਤ ਸੰਘਰਸ਼ ਛਿੜਿਆ ਰਿਹਾ। ਬੇਸ਼ੱਕ ਮੁਸਲਮਾਨ ਇਕ ਹੁਕਮਰਾਨ ਜਮਾਤ ਦੇ ਰੂਪ ਵਿਚ ਇਥੇ ਆਏ ਸਨ ਪਰ ਫਿਰ ਵੀ ਹਿੰਦੂ ਲੋਕ ਉਹਨਾਂ ਨੂੰ ਆਪਣੇ ਨਾਲੋਂ ਸ੍ਰੇਸ਼ਠ ਮੰਨਣ ਲਈ ਤਿਆਰ ਨਹੀਂ ਸਨ ਬਲਕਿ ਪਿੱਠ ਪਿੱਛੇ ਉਹਨਾਂ

ਨੂੰ ਮਲੇਛ ਕਹਿ ਕੇ ਉਹਨਾਂ ਦਾ ਤ੍ਰਿਸਕਾਰ ਕਰਦੇ ਸਨ। ਭਗਤ ਕਵੀਆਂ ਅਤੇ ਗੁਰੂਜਨਾਂ ਨੇ ਹਿੰਦੂਆਂ ਅਤੇ ਮੁਸਲਮਾਨਾਂ, ਦੋਹਾਂ ਵਿਚੋਂ ਕਿਸੇ ਦੀ ਪੁਜ਼ੀਸ਼ਨ ਦੀ ਤਾਈਦ ਨਾ ਕੀਤੀ ਕਿਉਂਕਿ ਇਹ ਦੋਵੇਂ ਧਰਮ ਕਰਮ-ਕਾਂਡੀ ਅਤੇ ਮਾਨਵ-ਵਿਰੋਧੀ ਬਣ ਚੁੱਕੇ ਸਨ। ਇਸੇ ਕਾਰਨ ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ:

**ਹਿੰਦੂ ਅੰਨ੍ਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥**
**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥੪॥੩॥**

*(ਬਿਲਾਵਲੁ ਗੋਂਡ, ਪੰਨਾ ੮੭੫)*

ਨਰਕ-ਸੁਰਗ ਦੇ ਮਸਲੇ ਨੂੰ ਲੈ ਕੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਝਗੜਦਿਆਂ ਦੇਖ ਕੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਕਰਮ-ਕਾਂਡਾਂ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ। ਪਰਮਾਤਮਾ ਤਕ ਪਹੁੰਚਣ ਦਾ ਇਕੋ-ਇਕ ਮਾਰਗ ਭਗਤੀ-ਭਾਵਨਾ ਹੈ। ਮੁਸਲਮਾਨ ਲੋਕ ਸੁੰਨਤ ਕਰਨ-ਕਰਾਉਣ ਨੂੰ ਹੀ ਇਕ ਬਹੁਤ ਵੱਡੀ ਪ੍ਰਾਪਤੀ ਮੰਨੀ ਬੈਠੇ ਸਨ। ਇਹੋ ਜਿਹੇ ਕਰਮ-ਕਾਂਡਾਂ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਦੇਖੋ:

**ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥**
**ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥੧॥**
**ਕਾਜੀ ਤੈ ਕਵਨ ਕਤੇਬ ਬਖਾਨੀ॥**
**ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ॥੧॥ ਰਹਾਉ॥**
**ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ॥**
**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ॥੨॥**
**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ॥੩॥**

*(ਆਸਾ ਕਬੀਰ ਜੀ, ਪੰਨਾ ੪੭੭)*

(ਕਵਾਦੇ—ਹੇ ਝਗੜਨ ਵਾਲੇ ਮਨੁੱਖ! ਭਿਸਤ ਦੋਜਕ—ਸੁਰਗ-ਨਰਕ। ਬਖਾਨੀ—ਸੁਣ ਰਿਹਾ ਹੈਂ। ਐਸੇ—ਤੇਰੇ ਵਰਗੇ। ਸਕਤਿ ਸਨੇਹੁ—ਨਾਰੀ ਨਾਲ ਪ੍ਰੇਮ ਦੇ ਕਾਰਨ। ਬਦਉਗਾ—ਨਹੀਂ ਮੰਨਦਾ। ਅਉਰਤ—ਇਸਤਰੀ। ਅਰਧ ਸਰੀਰ—ਅਰਧਾਂਗਨੀ।)

ਹਿੰਦੂ ਧਰਮ ਵਿਚ ਕਰਮ-ਕਾਂਡਾਂ ਦੀ ਨਿਸਫਲਤਾ ਦੇ ਪ੍ਰਥਾਇ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਜਨੇਊ ਆਦਿਕ ਕਰਮ-ਕਾਂਡ ਵਿਅਕਤੀ ਨੂੰ ਪਵਿੱਤਰ ਅਤੇ ਸੱਚਾ-ਸੁੱਚਾ ਨਹੀਂ ਬਣਾ ਸਕਦੇ। ਕੇਵਲ ਪ੍ਰਭੂ ਦਾ ਸਿਮਰਨ ਹੀ ਅੰਤਿਮ ਸਮੇਂ ਸਹਾਈ ਹੁੰਦਾ ਹੈ। ਦੇਖੋ:

**ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥**
**ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥... ...**

**ਏਥੈ ਜਾਣੈ ਸੁ ਜਾਇ ਸਿਵਾਣੈ॥ ਹੋਰੁ ਫਕੜੁ ਹਿੰਦੂ ਮੁਸਲਮਾਣੈ॥**

*(ਮਹਲਾ ੧, ਪੰਨਾ ੯੫੧)*

ਇਸ ਪ੍ਰਕਾਰ ਗੁਰਮਤਿ ਵਿਚ ਕਰਮ-ਕਾਂਡਾਂ ਅਤੇ ਧਾਰਮਿਕ ਰੀਤੀ-ਰਿਵਾਜਾਂ ਦੀ ਬਜਾਇ ਪ੍ਰਭੂ ਦੇ ਨਾਮ ਸਿਮਰਨ ਅਤੇ ਸਤਿਗੁਰੂ ਦੀ ਸਿੱਖਿਆ ਉਪਰ ਚੱਲਣ ਦਾ ਉਪਦੇਸ਼ ਦਿੱਤਾ ਗਿਆ ਹੈ। ਬ੍ਰਾਹਮਣਵਾਦ ਦੇ ਪ੍ਰਭਾਵ ਅਧੀਨ ਹਿੰਦੂ ਧਰਮ ਵਿਚ ਪ੍ਰਚਲਿਤ ਕਰਮ-ਕਾਂਡਾਂ ਦੀ ਗੁਰਮਤਿ ਵਿੱਚ ਕਾਫ਼ੀ ਆਲੋਚਨਾ ਕੀਤੀ ਗਈ ਹੈ।

## ਕਬੀਰ ਜੀ, ਭਗਤ

ਕਬੀਰ ਜੀ ਦੇ ਜੀਵਨ-ਵੇਰਵਿਆਂ ਬਾਰੇ ਵਿਦਵਾਨਾਂ ਵਿਚ ਮਤਏਕਤਾ ਨਹੀਂ ਹੈ। 'ਕਬੀਰ ਚਰਿਤ ਬੋਧ' ਅਨੁਸਾਰ ਕਬੀਰ ਜੀ ਦਾ ਜਨਮ 1398 ਈ. ਵਿਚ ਮਗਹਰ (ਕਾਸ਼ੀ ਦੇ ਨਜ਼ਦੀਕ ਇਕ ਪਿੰਡ) ਵਿਚ ਹੋਇਆ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਇਕ ਵਿਧਵਾ ਬ੍ਰਾਹਮਣੀ ਦੀ ਸੰਤਾਨ ਸਨ ਅਤੇ ਆਪ ਨੂੰ ਅਲੀ ਅਤੇ ਨੀਮਾ ਨਾਮ ਦੇ ਪਤੀ-ਪਤਨੀ ਨੇ ਪਾਲਿਆ-ਪੋਸਿਆ। ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਅਨੁਸਾਰ ਆਪ 'ਜੁਗੀ' ਜਾਂ 'ਜੋਗੀ' ਜਾਤ ਦੇ ਸਨ ਅਤੇ ਉਹਨਾਂ ਦੇ ਪਰਿਵਾਰ ਨੇ ਸ਼ਾਇਦ ਇਸਲਾਮ ਧਰਮ ਕਬੂਲ ਕਰ ਲਿਆ ਸੀ। ਕੁਝ ਵਿਦਵਾਨ ਰਾਮਾਨੰਦ ਨੂੰ ਕਬੀਰ ਜੀ ਦਾ ਗੁਰੂ ਦੱਸਦੇ ਹਨ। ਮਾਲਕਮ ਵੇਸਟਕਾਟ ਅਤੇ ਆਰ.ਐਸ. ਤ੍ਰਿਪਾਠੀ ਦਾ ਵਿਚਾਰ ਹੈ ਕਿ ਸ਼ੇਖ਼ ਤਕੀ ਆਪ ਦੇ ਪੀਰ ਸਨ ਪਰ ਡਾ. ਮੋਹਨ ਸਿੰਘ ਦੀਵਾਨਾ ਇਹਨਾਂ ਵਿਚੋਂ ਕਿਸੇ ਵੀ ਧਾਰਨਾ ਨੂੰ ਪ੍ਰਵਾਨ ਨਹੀਂ ਕਰਦੇ। ਉਹਨਾਂ ਅਨੁਸਾਰ ਕਬੀਰ ਜੀ ਨੇ ਸਾਰਾ ਗਿਆਨ ਬੈਰਾਗੀਆਂ, ਸੂਫ਼ੀਆਂ ਅਤੇ ਜੋਗੀਆਂ ਦੀ ਸੰਗਤ ਵਿਚ ਬੈਠ ਕੇ ਪ੍ਰਾਪਤ ਕੀਤਾ ਸੀ। ਕਬੀਰ ਜੀ ਆਪਣੇ ਇਕ ਸ਼ਬਦ ਵਿਚ ਫ਼ੁਰਮਾਉਂਦੇ ਹਨ :

**ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ॥**
**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ॥**

*(ਪੰਨਾ ੭੯੩)*

ਗੁਰੂ ਨਾਨਕ ਦੇਵ ਜੀ ਨੇ ਕਬੀਰ ਸਾਹਿਬ ਦੀ ਬਾਣੀ ਆਪਣੀ ਪਹਿਲੀ ਉਦਾਸੀ ਸਮੇਂ ਇਕੱਤਰ ਕੀਤੀ ਸੀ, ਜਿਸ ਨੂੰ 1604 ਈ. ਵਿਚ ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਵਿਚ ਸੰਕਲਿਤ ਕਰ ਦਿੱਤਾ ਸੀ। ਆਪ ਦੀ ਬਾਣੀ ਹੋਰ ਸਾਰੇ ਭਗਤ ਜਨਾਂ ਤੋਂ ਵੱਧ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 224 ਸ਼ਬਦ ਸੰਕਲਿਤ ਹਨ, ਜਿਨ੍ਹਾਂ ਦੀ ਰਚਨਾ 17 ਰਾਗਾਂ ਵਿਚ ਹੋਈ ਹੈ। ਇਹਨਾਂ ਸ਼ਬਦਾਂ ਤੋਂ ਬਿਨਾਂ 243 ਸਲੋਕ, ਇਕ 'ਬਾਵਨ ਅਖਰੀ', ਇਕ 'ਵਾਰ ਸੱਤ', ਅਤੇ ਇਕ 'ਪੰਦ੍ਹਹ ਥਿਤੀ' ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਕਬੀਰ ਜੀ ਦੀ ਭਾਸ਼ਾ ਸਾਧੂਕੜੀ ਹੈ। ਇਸ ਭਾਸ਼ਾ ਵਿਚ ਰਾਜਸਥਾਨੀ, ਪੰਜਾਬੀ ਅਤੇ ਖੜੀ ਬੋਲੀ ਦਾ ਸੁਮਿਸ਼ਰਣ ਹੁੰਦਾ ਹੈ। ਆਪ ਦੀ ਭਾਸ਼ਾ ਸੰਬੰਧੀ ਡਾ. ਦ੍ਵਿਵੇਦੀ ਲਿਖਦੇ ਹਨ ਕਿ ਕਬੀਰ ਜੀ ਭਾਸ਼ਾ ਦੇ 'ਡਿਕਟੇਟਰ' ਸਨ। ਅਕੱਥ ਅਨੁਭਵ ਨੂੰ ਕਥਨਯੋਗ ਬਣਾ ਕੇ ਰੂਪਮਾਨ ਕਰਨ ਦੀ ਜੋ ਸ਼ਕਤੀ ਕਬੀਰ ਜੀ ਦੀ ਭਾਸ਼ਾ ਵਿਚ ਹੈ, ਉਹੋ ਜਿਹੀ ਸ਼ਕਤੀ

ਬਹੁਤ ਘੱਟ ਲੇਖਕਾਂ ਵਿਚ ਪਾਈ ਜਾਂਦੀ ਹੈ।

ਕਬੀਰ ਜੀ ਆਪਣੀ ਬਾਣੀ ਵਿਚ ਕਰਮ-ਕਾਂਡ ਦਾ ਵਿਰੋਧ ਕਰਦੇ ਹਨ। ਆਪ ਜੋਗੀਆਂ ਦੇ ਵੱਖ-ਵੱਖ ਭੇਖਾਂ ਨੂੰ ਵੀ ਆਪਣੇ ਵਿਅੰਗ ਦਾ ਨਿਸ਼ਾਨਾ ਬਣਾਉਂਦੇ ਹਨ। ਆਪ ਮਾਇਆ ਨੂੰ ਇਕ 'ਪਰਮ ਸੁੰਦਰੀ' ਜਾਂ 'ਵਿਸ਼ਵ ਮੋਹਿਨੀ ਨਾਰੀ' ਦੇ ਰੂਪ ਵਿਚ ਪੇਸ਼ ਕਰਦੇ ਹਨ, ਜਿਸ ਦਾ ਕੰਮ ਹੀ ਲੋਕਾਂ ਨੂੰ ਠੱਗਣਾ ਅਤੇ ਮੋਹਿਤ ਕਰਨਾ ਹੈ। ਇਹ ਮੋਹਿਨੀ ਲੋਕਾਂ ਨੂੰ ਬਾਰ-ਬਾਰ ਆਪਣੇ ਜਾਲ ਵਿਚ ਫਸਾਉਂਦੀ ਰਹਿੰਦੀ ਹੈ। ਕਬੀਰ ਸਾਹਿਬ ਮੂਰਤੀ-ਪੂਜਾ ਨੂੰ ਇਕ ਮਿਥਿਆ ਕਰਮ ਘੋਸ਼ਿਤ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਜਿਹੜੇ ਲੋਕ ਪੱਥਰ ਦੀਆਂ ਮੂਰਤੀਆਂ ਨੂੰ ਭਗਵਾਨ ਸਮਝ ਕੇ ਪੂਜਦੇ ਹਨ, ਉਹਨਾਂ ਦੀ ਸਾਰੀ ਪੂਜਾ ਵਿਅਰਥ ਹੈ ਕਿਉਂਕਿ ਪੱਥਰ ਦੇ ਗੁੰਗੇ ਦੇਵਤੇ ਪਰਮਾਤਮਾ ਨਹੀਂ ਹੋ ਸਕਦੇ। ਆਪ ਦੀ ਬਾਣੀ ਵਿਚ ਜ਼ਾਤ-ਪਾਤ ਦਾ ਬਹੁਤ ਜ਼ੋਰਦਾਰ ਖੰਡਨ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਵਿਚ ਵਰਣ-ਵਿਵਸਥਾ ਉਪਰ ਭਰਪੂਰ ਵਿਅੰਗ ਕੀਤਾ ਗਿਆ ਹੈ। ਦੇਖੋ :

**ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥**
**ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥**
**ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥**
**ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥**
**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥੨॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥**
**ਹਮ ਕਤ ਲੋਹੂ ਤੁਮ ਕਤ ਦੂਧ ॥੩॥**
**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥**
**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥**

*(ਪੰਨਾ ੩੨੪)*

## ਕਰਮ

ਗੁਰਬਾਣੀ ਵਿਚ 'ਕਰਮ' ਸ਼ਬਦ ਦਾ ਪ੍ਰਯੋਗ ਦੋ ਅਰਥਾਂ ਵਿਚ ਕੀਤਾ ਗਿਆ ਹੈ : ਕੰਮ ਅਤੇ ਬਖ਼ਸ਼ਿਸ਼। ਪਹਿਲਾ ਅਰਥ ਸੰਸਕ੍ਰਿਤ ਸ਼ਬਦ 'ਕਰ੍ਮ' ਨਾਲ ਸੰਬੰਧਿਤ ਹੈ ਅਤੇ ਦੂਜਾ ਅਰਥ ਫ਼ਾਰਸੀ ਸ਼ਬਦ 'ਕਰਮ' ਵਿਚੋਂ ਆਇਆ ਹੈ, ਜਿਸ ਦੇ ਅਰਥ ਹਨ : ਕਿਰਪਾ, ਮਿਹਰਬਾਨੀ, ਰਹਿਮਤ ਅਤੇ ਬਖ਼ਸ਼ਿਸ਼ ਆਦਿ। ਭਾਈ ਕਾਨ੍ਹ ਸਿੰਘ ਨਾਭਾ ਨੇ ਸੰਸਕ੍ਰਿਤ ਵਿਦਵਾਨਾਂ ਦੇ ਹਵਾਲੇ ਨਾਲ 'ਕਰਮ' ਦੇ ਤਿੰਨ ਭੇਦ ਕੀਤੇ ਹਨ : 1. ਕ੍ਰਿਆਮਾਣ, ਜੋ ਹੁਣ ਕੀਤੇ ਜਾ ਰਹੇ ਹਨ; 2. ਪ੍ਰਾਰਬਧ, ਜਿਨ੍ਹਾਂ ਕਰਮਾਂ ਦੇ ਕਾਰਨ ਮਨੁੱਖੀ ਦੇਹੀ ਪ੍ਰਾਪਤ ਹੋਈ ਹੈ ਅਤੇ 3. ਸੰਚਿਤ, ਉਹ ਜੋ ਪਿਛਲੇ ਜਨਮਾਂ ਦੇ ਚਲੇ ਆਉਂਦੇ ਹਨ ਪਰ ਜਿਨ੍ਹਾਂ ਦਾ ਫਲ ਅਜੇ ਨਹੀਂ ਭੋਗਿਆ। ਗੁਰਬਾਣੀ ਵਿਚ 'ਮਨੁਸਿਮ੍ਰਤੀ' ਵਿਚ ਦਰਸਾਏ ਬ੍ਰਾਹਮਣਾਂ ਦੇ ਛੇ ਕਰਮਾਂ (ਖਟ ਕਰਮਾਂ) ਦਾ ਵੀ ਉਲੇਖ ਹੋਇਆ ਹੈ। ਇਹ ਖਟ ਕਰਮ ਹਨ : ਵੇਦ

ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਕਰਾਉਣਾ, ਦਾਨ ਦੇਣਾ, ਦਾਨ ਲੈਣਾ। ਮਨੂ ਨੇ ਛੇ ਹੋਰ ਕਰਮਾਂ ਦਾ ਵੀ ਉਲੇਖ ਕੀਤਾ ਹੈ: ਵੇਦ ਅਭਿਆਸ, ਤਪ, ਗਿਆਨ, ਇੰਦਰੀਆਂ ਉਪਰ ਵਸੀਕਾਰ, ਅਹਿੰਸਾ ਅਤੇ ਗੁਰੂ ਦੀ ਸੇਵਾ। ਜੋਗਮਤ ਅਨੁਸਾਰ ਛੇ ਕਰਮ ਇਹ ਹਨ: ਧੌਤੀ, ਨੇਤ੍ਰੀ, ਨਿਉਲੀ, ਵਸਤੀ, ਤ੍ਰਾਟਕ, ਕਪਾਲਭਾਤਿ। ਪਰਾਸ਼ਰ ਸਿਮ੍ਰਤੀ ਅਨੁਸਾਰ ਛੇ ਕਰਮ ਇਸ ਪ੍ਰਕਾਰ ਹਨ: ਸੰਧਿਆ, ਇਸ਼ਨਾਨ, ਜਪ, ਹਵਨ, ਵੇਦ ਪਾਠ ਅਤੇ ਦੇਵ ਪੂਜਾ।

ਗੁਰਬਾਣੀ ਵਿਚ ਨਿਸ਼ਕਾਮ ਕਰਮਾਂ ਉਪਰ ਬਲ ਦਿੱਤਾ ਗਿਆ ਹੈ, ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

**ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ॥**

*(ਸੁਖਮਨੀ, ਪੰਨਾ ੨੭੪)*

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਮਨੁੱਖ ਤੋਂ ਆਪ ਹੀ ਕਰਮ, ਸੁਕਰਮ ਕਰਵਾਉਂਦਾ ਹੈ। ਆਪ ਉਪਦੇਸ਼ ਦਿੰਦੇ ਹਨ ਕਿ ਤੰਤਰ, ਮੰਤਰ ਆਦਿਕ ਕਰਮ ਕਰਨੇ ਪਾਖੰਡ ਹਨ। ਇਹਨਾਂ ਦਾ ਕੋਈ ਮਹੱਤਵ ਨਹੀਂ ਹੈ। ਦੇਖੋ:

**ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ॥**
**ਕਰਮ ਸੁਕਰਮ ਕਰਾਏ ਆਪੇ ਕੀਮਤਿ ਕਉਣ ਅਭੇਵਏ॥**
**ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ॥**
**ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ॥੪॥**

*(ਸੂਹੀ ਮਹਲਾ ੧, ਪੰਨਾ ੭੬੬)*

ਗੁਰੂ ਨਾਨਕ ਦੇਵ ਜੀ ਨੇ ਜਪੁਜੀ ਵਿਚ ਅਧਿਆਤਮਕ ਉੱਚਤਾ ਨਾਲ ਸੰਬੰਧਿਤ ਪੰਜ ਖੰਡਾਂ ਦਾ ਉਲੇਖ ਕੀਤਾ ਹੈ: ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸੱਚ ਖੰਡ। ਕਰਮ ਖੰਡ ਦਾ ਲੱਛਣ ਆਤਮਿਕ ਬਲ ਹੈ। ਉਥੇ ਭਗਤ ਜਨਾਂ ਦਾ ਨਿਵਾਸ ਹੁੰਦਾ ਹੈ। ਦੇਖੋ:

**ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥**

*(ਜਪੁ, ਪੰਨਾ ੮)*

ਗੁਰਬਾਣੀ ਵਿਚ ਕਿਸੇ ਕਰਮ ਵਿਸ਼ੇਸ਼ (ਕਰਮ-ਕਾਂਡ) ਨੂੰ ਮਹੱਤਵ ਨਹੀਂ ਦਿੱਤਾ ਗਿਆ। ਕਈ ਭਾਰਤੀ ਮਤਾਂ-ਮਤਾਂਤਰਾਂ ਵਿਚ ਕਰਮ-ਕਾਂਡ ਦੁਆਰਾ ਸਹਿਜ ਅਵਸਥਾ ਪੈਦਾ ਹੋਣ ਦਾ ਸੁਝਾਉ ਦਿੱਤਾ ਗਿਆ ਹੈ, ਪਰ ਗੁਰਮਤਿ ਅਨੁਸਾਰ ਪ੍ਰਭੂ ਦੇ ਨਾਮ ਰੂਪੀ ਸ਼ਬਦ ਦੁਆਰਾ ਹੀ ਸਹਿਜ ਅਵਸਥਾ ਪੈਦਾ ਹੋ ਸਕਦੀ ਹੈ। ਇਸ ਪ੍ਰਥਾਇ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥**
**ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥**
**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥**

ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥

*(ਮਹਲਾ ੩, ਅਨੰਦੁ, ਪੰਨਾ ੯੧੯)*

(ਕਰਮੀ—ਕਥਿਤ ਸੁੱਚੇ ਕਰਮਾਂ ਨਾਲ। ਸਹਜੁ—ਸਹਿਜ ਅਵਸਥਾ, ਗਿਆਨ ਅਵਸਥਾ। ਸਹਸਾ—ਸ਼ੰਕੇ, ਭਰਮ। ਮਲੀਣੁ—ਮੈਲਾ, ਅਪਵਿੱਤਰ। ਸੰਜਮਿ—ਢੰਗ ਨਾਲ।

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਵਿਅਕਤੀ ਆਪਣੇ ਕੀਤੇ ਹੋਏ ਕਰਮਾਂ ਦੇ ਕਾਰਨ ਪ੍ਰਭੂ ਤੋਂ ਵਿੱਛੜ ਜਾਂਦਾ ਹੈ। ਜੇ ਉਹ ਕਿਰਪਾ ਕਰੇ ਤਾਂ ਹੀ ਉਸ ਦਾ ਪ੍ਰਭੂ ਨਾਲ ਪੁਨਰ-ਮਿਲਣ ਹੋ ਸਕਦਾ ਹੈ:

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥
ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥

*(ਬਾਰਹਮਾਹਾ ਮਾਝ ਮਹਲਾ ੫, ਪੰਨਾ ੧੩੩)*

(ਕਿਰਤਿ—ਕਮਾਈ। ਚਾਰਿ ਕੁੰਟ—ਚਾਰੇ ਦਿਸ਼ਾਵਾਂ। ਸਾਮ—ਸ਼ਰਨ ਵਿਚ।)

ਗੁਰੂ ਨਾਨਕ ਦੇਵ ਜੀ ਵੀ ਮਨੁੱਖ ਦੀ ਪ੍ਰਭੂ ਨਾਲ ਨਿਕਟਤਾ (ਸੰਜੋਗ) ਅਤੇ ਦੂਰੀ (ਵਿਜੋਗ) ਉਸ ਦੁਆਰਾ ਕੀਤੇ ਕਰਮਾਂ ਨਾਲ ਜੋੜ ਕੇ ਵੇਖਦੇ ਹਨ। ਸ਼ੁਭ ਕਰਮ ਕਰਨ ਵਾਲੇ ਵਿਅਕਤੀ ਨੂੰ ਪਰਮਾਤਮਾ ਆਪਣੇ ਨਾਲ ਮੇਲ ਲੈਂਦਾ ਹੈ ਅਤੇ ਦੁਰਾਚਾਰੀ ਨੂੰ ਆਵਾਗਵਣ ਦੇ ਚੱਕਰ ਵਿਚ ਪਾ ਕੇ ਦੂਰ ਭੇਜ ਦਿੰਦਾ ਹੈ:

ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

*(ਜਪੁ, ਪੰਨਾ ੮)*

(ਧਰਮੁ ਹਦੂਰਿ—ਧਰਮਰਾਜ ਦੇ ਸਨਮੁਖ ਪੜਤਾਲ ਕੀਤੀ ਜਾਂਦੀ ਹੈ। ਕਰਮੀ ਆਪੋ ਆਪਣੀ—ਆਪਣੇ-ਆਪਣੇ ਕਰਮਾਂ ਅਨੁਸਾਰ ਕੋਈ ਨੇੜੇ ਹੋ ਜਾਂਦਾ ਹੈ ਅਤੇ ਕੋਈ ਵਿੱਛੜ ਜਾਂਦਾ ਹੈ।)

'ਕਰਮ' ਨੂੰ ਪ੍ਰਭੂ ਦੀ ਕਿਰਪਾ ਦੇ ਅਰਥਾਂ ਵਿਚ ਬਿਆਨ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੇ ਪਰਮਾਤਮਾ ਦੀ ਮਿਹਰ ਹੋ ਜਾਵੇ ਤਾਂ ਵਿਅਕਤੀ ਨੂੰ ਸਤਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਉਪਰੰਤ ਉਹ ਨਾਮ ਨਾਲ ਜੁੜ ਕੇ ਆਪਣੀ ਜੀਵਨ-ਯਾਤਰਾ ਨੂੰ ਸਫਲ ਬਣਾ ਲੈਂਦਾ ਹੈ:

ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥

*(ਆਸਾ ਮਹਲਾ ੧, ਪੰਨਾ ੪੧੮)*

ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ ਕਿ ਜੇ ਪਰਮਾਤਮਾ ਦੀ ਬਖ਼ਸ਼ਿਸ਼ ਹੋਵੇ ਤਾਂ ਹੀ ਮਨੁੱਖ ਦੇ ਮਨ ਵਿਚ ਸੇਵਾ ਕਰਨ ਦੀ ਭਾਵਨਾ ਪੈਦਾ ਹੁੰਦੀ ਹੈ। ਸੇਵਾ ਕਰਨ ਨਾਲ ਹਉਮੈ ਭਾਵ ਮਿਟ ਜਾਂਦਾ ਹੈ ਅਤੇ ਵਿਅਕਤੀ ਦਿਨ-ਰਾਤ ਪ੍ਰਭੂ ਦੇ ਨਾਮ ਸਿਮਰਨ ਵਿਚ

ਲੱਗ ਜਾਂਦਾ ਹੈ। ਇਸ ਪ੍ਰਕਾਰ ਉਹ ਸੰਸਾਰ-ਸਮੁੰਦਰ ਨੂੰ ਪਾਰ ਕਰ ਜਾਂਦਾ ਹੈ। ਦੇਖੋ:

**ਕਰਮੁ ਹੋਵੈ ਤਾਂ ਸੇਵਾ ਕਰੈ॥ ਗੁਰ ਪਰਸਾਦੀ ਜੀਵਤ ਮਰੈ॥**
**ਅਨਦਿਨੁ ਸਾਚੁ ਨਾਮੁ ਉਚਰੈ॥ ਇਨ ਬਿਧਿ ਪ੍ਰਾਣੀ ਦੁਤਰੁ ਤਰੈ॥੨॥**

*(ਬਸੰਤ ਮਹਲਾ ੩, ਪੰਨਾ ੧੧੭੨)*

(ਕਰਮੁ—ਬਖ਼ਸ਼ਿਸ਼। ਅਨਦਿਨੁ—ਹਰ ਰੋਜ਼। ਦੁਤਰੁ—ਔਖਾ ਤਰਿਆ ਜਾਣ ਵਾਲਾ ਸਮੁੰਦਰ।)

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਗਿਆਨ ਦੀ ਪ੍ਰਾਪਤੀ ਕਿਸੇ ਪ੍ਰਕਾਰ ਦੀ ਚਤੁਰਾਈ ਜਾਂ ਹੁਸ਼ਿਆਰੀ ਨਾਲ ਨਹੀਂ ਹੋ ਸਕਦੀ। ਜੇ ਪਰਮਾਤਮਾ ਦੀ ਮਿਹਰ ਹੋਵੇ ਤਾਂ ਹੀ ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ:

**ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥**
**ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥੨॥**

*(ਵਾਰ ਆਸਾ ਮਹਲਾ ੧, ਪੰਨਾ ੪੬੫)*

(ਕਥਨਾ ਕਰੜਾ ਸਾਰੁ—ਗਿਆਨ ਨੂੰ ਬਿਆਨ ਕਰਨਾ ਲੋਹੇ ਵਰਗਾ ਸਖ਼ਤ ਕੰਮ ਹੈ। ਕਰਮਿ—ਕਿਰਪਾ ਦੁਆਰਾ। ਹਿਕਮਤਿ...ਖੁਆਰੁ—ਅਕਲੀ ਚਤੁਰਾਈਆਂ ਐਵੇਂ ਖ਼ੁਆਰ ਹੋਣ ਵਾਲੀ ਗੱਲ ਹੈ।)

## ਕਰਮ-ਕਾਂਡ

ਪੁਰਾਣੇ ਧਰਮਾਂ ਵਿਚ ਕਰਮ-ਕਾਂਡ ਉਪਰ ਬਹੁਤ ਜ਼ੋਰ ਦਿੱਤਾ ਜਾਂਦਾ ਸੀ। ਪੁਜਾਰੀਆਂ ਅਤੇ ਬ੍ਰਾਹਮਣਾਂ ਨੇ ਮਨੁੱਖ ਵਾਸਤੇ ਬਹੁਤ ਸਾਰੇ ਕਰਮ-ਕਾਂਡ ਨਿਸ਼ਚਿਤ ਕਰ ਰੱਖੇ ਸਨ, ਜਿਨ੍ਹਾਂ ਉਪਰ ਚੱਲਣਾ ਉਸ ਵਾਸਤੇ ਪਰਮ ਆਵੱਸ਼ਕ ਮੰਨਿਆ ਜਾਂਦਾ ਸੀ। ਪਰ ਗੁਰਮਤਿ ਵਿਚ ਹਰ ਕਰਮ-ਕਾਂਡ ਨੂੰ ਅਰਥਹੀਣ ਅਤੇ ਮਿਥਿਆ ਘੋਸ਼ਿਤ ਕੀਤਾ ਗਿਆ ਹੈ। ਗੁਰਮਤਿ ਗਿਆਨ ਅਤੇ ਵਿਵੇਕ ਦਾ ਮਾਰਗ ਹੈ। ਇਸ ਵਿਚ ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸਾਂ ਨੂੰ ਪ੍ਰਵਾਨ ਨਹੀਂ ਕੀਤਾ ਗਿਆ। ਹਿੰਦੂ ਧਰਮ ਵਿਚ ਮਨੁੱਖ ਦੇ ਜਨਮ ਤੋਂ ਲੈ ਕੇ ਮ੍ਰਿਤੂ ਤਕ ਅਨੇਕ ਪ੍ਰਕਾਰ ਦੇ ਕਰਮ-ਕਾਂਡ ਪ੍ਰਚਲਿਤ ਸਨ। ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਨੇ ਇਹਨਾਂ ਸਾਰੇ ਕਰਮ-ਕਾਂਡਾਂ ਦੀ ਵਿਅਰਥਤਾ ਬਾਰੇ ਸਪੱਸ਼ਟ ਤੌਰ 'ਤੇ ਆਪਣੇ ਵਿਚਾਰ ਵਿਅਕਤ ਕੀਤੇ ਹਨ।

ਗੁਰੂ ਨਾਨਕ ਦੇਵ ਜੀ ਨੇ 'ਆਸਾ ਦੀ ਵਾਰ' ਵਿਚ ਕਰਮ-ਕਾਂਡਾਂ ਨਾਲ ਸੰਬੰਧਿਤ ਬਹੁਤ ਸਾਰੇ ਭਰਮ-ਭੁਲੇਖਿਆਂ ਦਾ ਨਿਵਾਰਨ ਕੀਤਾ ਹੈ। ਹਿੰਦੂ ਧਰਮ ਵਿਚ ਭੇਖਾਂ, ਖਾਣ-ਪੀਣ, ਬੋਲਣ ਤੇ ਚੁੱਪ ਰਹਿਣ, ਸਰੀਰ ਉਪਰ ਵਿਭੂਤੀ ਮਲਣ ਆਦਿ ਨੂੰ ਲੈ ਕੇ ਬਹੁਤ ਸਾਰੇ ਭਰਮ-ਭੁਲੇਖੇ ਪ੍ਰਚਲਿਤ ਸਨ। ਗੁਰੂ ਸਾਹਿਬ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਇਹਨਾਂ ਭਰਮਾਂ ਦਾ ਨਿਵਾਰਨ ਕੀਤਾ ਹੈ। ਦੇਖੋ:

**ਬਹੁ ਭੇਖ ਕੀਆ ਦੇਹੀ ਦੁਖੁ ਦੀਆ॥ ਸਹੁ ਵੇ ਜੀਆ ਅਪਣਾ ਕੀਆ॥**
**ਅੰਨੁ ਨ ਖਾਇਆ ਸਾਦੁ ਗਵਾਇਆ॥ ਬਹੁ ਦੁਖੁ ਪਾਇਆ ਦੂਜਾ ਭਾਇਆ॥**
**ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥**

ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥
ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥
ਅਲੁ ਮਲੁ ਖਾਈ ਸਿਰਿ ਛਾਈ ਪਾਈ॥
ਮੂਰਖਿ ਅੰਧੈ ਪਤਿ ਗਵਾਈ॥ ਵਿਣੁ ਨਾਵੈ ਕਿਛੁ ਥਾਇ ਨ ਪਾਈ॥
ਰਹੈ ਬੇਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥
ਸਤਿਗੁਰੁ ਭੇਟੇ ਸੋ ਸੁਖੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥

*(ਮਹਲਾ ੧, ਪੰਨਾ ੪੬੭)*

(ਦੂਜਾ ਭਾਇਆ—ਪਰਮਾਤਮਾ ਦੀ ਬਜਾਇ ਹੋਰ ਨਾਲ ਪ੍ਰੇਮ ਕਰ ਕੇ। ਅਹਿਨਿਸਿ—ਦਿਨ-ਰਾਤ। ਮੋਨਿ ਵਿਗੂਤਾ—ਸਮਾਧੀ ਲਾ ਕੇ ਚੁੱਪ-ਚਾਪ ਬੈਠਣਾ। ਪਗ ਉਪੇਤਾਣਾ—ਪੈਰੋਂ ਨੰਗੇ ਰਹਿਣਾ। ਅਲੁ ਮਲੁ ਖਾਈ—ਖੇਹ ਸੁਆਹ ਖਾਣਾ। ਬੇਬਾਣੀ—ਬੀਆਬਾਨ ਜੰਗਲਾਂ ਵਿਚ।)

ਬ੍ਰਾਹਮਣ ਅਤੇ ਪੁਜਾਰੀ ਕਿਸਮ ਦੇ ਲੋਕ ਪੂਜਾ-ਅਰਚਾ ਸਮੇਂ ਬਹੁਤ ਸਾਰੇ ਪਾਖੰਡ ਕਰਦੇ ਹਨ, ਜਿਵੇਂ : ਪੱਥਰ ਦੀਆਂ ਸ਼ਿਲਾਵਾਂ ਨੂੰ ਪੂਜਣਾ, ਗਲ ਵਿਚ ਮਾਲਾ ਪਾਉਣਾ, ਮੱਥੇ ਉੱਤੇ ਤਿਲਕ ਲਗਾਉਣਾ। ਗੁਰੂ ਜੀ ਅਜਿਹੇ ਪਾਖੰਡਾਂ ਨੂੰ ਵਿਅਰਥ ਕਹਿੰਦੇ ਹਨ :

ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥
ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥
ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥
ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥

*(ਮਹਲਾ ੧, ਪੰਨਾ ੪੭੦)*

(ਸੰਧਿਆ ਬਾਦੰ—ਸੰਧਿਆ ਆਦਿ ਕਰਮ। ਬਗੁਲ ਸਮਾਧੰ—ਬਗਲਿਆਂ ਵਾਂਗ ਸਮਾਧੀ ਲਾਉਣਾ। ਸਾਰੰ—ਲੋਹੇ ਨੂੰ ਸੋਨਾ ਬਣਾ ਕੇ ਦੱਸਣਾ। ਤ੍ਰੈਪਾਲ—ਗਾਇਤਰੀ ਮੰਤਰ। ਲਿਲਾਟੰ—ਮੱਥੇ ਉੱਤੇ।)

ਭਗਤ ਕਬੀਰ ਜੀ ਨੇ ਵੀ ਬ੍ਰਾਹਮਣ ਲੋਕਾਂ ਦੇ ਕਰਮ-ਕਾਂਡਾਂ ਦਾ ਖੁੱਲ੍ਹ ਕੇ ਉਪਹਾਸ ਉਡਾਇਆ ਹੈ। ਦੇਖੋ :

ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥੧॥

*(ਭੈਰਉ ਕਬੀਰ ਜੀ, ਪੰਨਾ ੧੧੫੮)*

ਕਬੀਰ ਜੀ ਫ਼ੁਰਮਾਉਂਦੇ ਹਨ ਕਿ ਪਾਖੰਡੀ ਲੋਕ ਭੋਲੇ-ਭਾਲੇ ਲੋਕਾਂ ਨੂੰ ਠੱਗਣ ਲਈ ਵੱਖ-ਵੱਖ ਪ੍ਰਕਾਰ ਦੇ ਭੇਖ ਧਾਰਨ ਕਰਦੇ ਹਨ। ਦੇਖੋ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥

*(ਆਸਾ ਸ੍ਰੀ ਕਬੀਰ ਜੀ, ਪੰਨਾ ੪੭੫)*

(ਤਿਹਰੇ ਤਗ—ਤੀਹਰੇ ਜਨੇਊ। ਨਿਬਗ—ਲਿਸ਼ਕਦੇ ਹੋਏ।)

ਬ੍ਰਾਹਮਣ ਲੋਕਾਂ ਨੇ ਤੀਰਥ-ਇਸ਼ਨਾਨ ਨੂੰ ਵੀ ਲੋਕਾਂ ਲਈ ਬਹੁਤ ਜ਼ਰੂਰੀ ਕਰਮ ਬਣਾ ਰੱਖਿਆ ਸੀ। ਇਹ ਲੋਕ ਕਹਿੰਦੇ ਸਨ ਕਿ ਮੁਕਤੀ ਦੀ ਪ੍ਰਾਪਤੀ ਕੇਵਲ ਤੀਰਥਾਂ ਉਪਰ ਜਾਣ ਨਾਲ ਹੀ ਮਿਲਦੀ ਹੈ ਪਰੰਤੂ ਗੁਰਬਾਣੀ ਵਿਚ ਤੀਰਥ-ਯਾਤਰਾ ਨੂੰ ਵੀ ਅਰਥਹੀਣ ਦਰਸਾਇਆ ਗਿਆ ਹੈ। ਕਬੀਰ ਜੀ ਫ਼ੁਰਮਾਉਂਦੇ ਹਨ :

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥**
**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥**

*(ਆਸਾ ਕਬੀਰ ਜੀ, ਪੰਨਾ ੪੮੪)*

(ਮਜਨਿ—ਇਸ਼ਨਾਨ ਕਰਨ ਨਾਲ। ਗਤਿ—ਮੁਕਤੀ। ਮਨਹੁ ਕਠੋਰੁ—ਜ਼ਾਲਮ ਕਿਸਮ ਦਾ ਵਿਅਕਤੀ। ਬਾਂਚਿਆ—ਨਹੀਂ ਬਚ ਸਕਦਾ, ਮੁਕਤ ਨਹੀਂ ਹੋ ਸਕਦਾ। ਸੈਨ ਤਰਾਈ—ਸੰਗਤ ਨੂੰ ਤਾਰ ਦਿੰਦਾ ਹੈ।)

ਭਾਰਤੀ ਸਮਾਜ ਵਿਚ ਨਵੇਂ ਜੰਮੇ ਬੱਚੇ ਦੇ ਜਨਮ ਸਮੇਂ ਸੂਤਕ ਰੱਖਣ ਦੀ ਰਵਾਇਤ ਸੀ। ਇਸ ਭਰਮ ਦਾ ਖੰਡਨ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥**
**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥**
**ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥੩॥**

*(ਮਹਲਾ ੧, ਪੰਨਾ ੪੭੨)*

ਦੇਵੀ-ਦੇਵਤਿਆਂ ਦੀ ਆਰਤੀ ਉਤਾਰਨਾ ਭਾਰਤੀ ਪੂਜਾ-ਪੱਧਿਤੀ ਨਾਲ ਸੰਬੰਧਿਤ ਇਕ ਹੋਰ ਕਰਮ-ਕਾਂਡ ਹੈ। ਭਗਤ ਜਨਾਂ ਅਤੇ ਗੁਰੂ ਸਾਹਿਬਾਨ ਨੇ ਇਸ ਅੰਧ-ਵਿਸ਼ਵਾਸ ਨੂੰ ਵੀ ਨਕਾਰਿਆ ਹੈ। ਗੁਰੂ ਨਾਨਕ ਦੇਵ ਜੀ ਰਚਿਤ ਸ਼ਬਦ 'ਗਗਨੁ ਮੈ ਥਾਲੁ' ਇਸ ਕਰਮ-ਕਾਂਡ ਨੂੰ ਮਿਥਿਆ ਘੋਸ਼ਿਤ ਕਰਦਾ ਹੈ। ਇਸੇ ਪ੍ਰਕਾਰ ਦੀ ਇਕ ਟਿੱਪਣੀ ਭਗਤ ਰਵਿਦਾਸ ਜੀ ਨੇ ਵੀ ਕੀਤੀ ਹੈ। ਦੇਖੋ :

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥... ...**
**ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥**
**ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥**

*(ਧਨਾਸਰੀ ਰਵਿਦਾਸ ਜੀ, ਪੰਨਾ ੬੯੪)*

(ਨਾਮੁ ਤੇਰੋ—ਤੇਰਾ ਨਾਮ ਹੀ ਮੇਰੇ ਲਈ ਆਰਤੀ ਅਤੇ ਤੀਰਥ ਇਸ਼ਨਾਨ ਹੈ। ਤਾਗਾ—ਧਾਗਾ। ਸਗਲ ਜੂਠਾਰੇ—ਸਾਰੀ ਬਨਸਪਤੀ ਜੂਠੀ ਹੈ। ਚਵਰ ਢੋਲਾਰੇ—ਤੇਰੇ ਨਾਮ ਉਪਰ ਚੰਵਰ (ਚੌਰ) ਕਰਦਾ ਹਾਂ।)

ਭਗਤ ਰਵਿਦਾਸ ਜੀ ਨੇ ਆਪਣੇ ਇਕ ਹੋਰ ਸ਼ਬਦ ਵਿਚ ਪੂਜਾ-ਅਰਚਾ ਨਾਲ ਸੰਬੰਧਿਤ ਇਕ ਕਰਮ-ਕਾਂਡ ਦੀ ਨਿਹਫਲਤਾ ਨੂੰ ਬਿਆਨ ਕੀਤਾ ਹੈ। ਆਪ ਫ਼ੁਰਮਾਉਂਦੇ ਹਨ ਕਿ ਦੇਵ-ਮੂਰਤੀ ਅੱਗੇ ਚੜ੍ਹਾਉਣ ਵਾਲੇ ਪਦਾਰਥਾਂ ਨੂੰ ਵੱਛਿਆਂ, ਭੌਰਿਆਂ, ਮੱਛੀਆਂ ਅਤੇ ਸੱਪਾਂ ਆਦਿਕ ਨੇ ਪਹਿਲਾਂ ਹੀ ਮੂੰਹ ਲਗਾ ਕੇ ਜੂਠਾ ਕਰ ਦਿੱਤਾ ਹੁੰਦਾ ਹੈ। ਅਜਿਹੀ ਜੂਠੀ ਸਾਮੱਗਰੀ ਪ੍ਰਭੂ ਦੀਆਂ ਮੂਰਤੀਆਂ ਅੱਗੇ ਅਰਪਿਤ ਕਰਨ ਨਾਲ ਕਿਵੇਂ ਗਤਿ ਹੋਵੇਗੀ। ਦੇਖੋ :

**ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥੩॥**
**ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ ਨਿਰੰਜਨੁ ਪਾਵਉ॥੪॥**

*(ਗੂਜਰੀ ਰਵਿਦਾਸ ਜੀ, ਪੰਨਾ ੫੨੫)*

(ਨਈਬੇਦਹਿ—ਦੇਵ-ਮੂਰਤੀਆਂ ਅੱਗੇ ਅਰਪਿਤ ਕਰਨ ਵਾਲੀ ਸਾਮੱਗਰੀ। ਬਾਸਾ—ਜੂਠੀ, ਬੇਹੀ। ਚਰਾਵਉ—ਚੜ੍ਹਾਵਾਂ, ਭੇਟ ਕਰਾਂ।)

ਹਿੰਦੂ ਸਮਾਜ ਵਿਚ ਜਨੇਊ ਧਾਰਨ ਕਰਨਾ ਇਕ ਹੋਰ ਆਵੱਸ਼ਕ ਕਰਮ-ਕਾਂਡ ਸੀ। ਗੁਰੂ ਨਾਨਕ ਦੇਵ ਜੀ ਨੇ ਇਸ ਕਰਮ-ਕਾਂਡ ਨੂੰ ਮਿਥਿਆ ਘੋਸ਼ਿਤ ਕਰਨ ਲਈ ਖ਼ੁਦ ਜਨੇਊ ਧਾਰਨ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਜਨੇਊ ਪ੍ਰਤਿ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥**
**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥**
**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥੧॥**

*(ਵਾਰ ਆਸਾ ਮਹਲਾ ੧, ਪੰਨਾ ੪੭੧)*

(ਜਤੁ—ਉੱਚ ਆਚਰਣ। ਸਤੁ—ਸਚਾਈ। ਜੀਅ ਕਾ—ਆਤਮਿਕ ਜੰਞੂ। ਚਉਕੜਿ—ਚਾਰ ਰੁਪਏ ਦਾ। ਅਣਾਇਆ—ਖ਼ਰੀਦ ਲਿਆ। ਕੰਨਿ ਚੜਾਈਆ—ਕੰਨਾਂ ਵਿਚ ਮੰਤਰ ਫੂਕੇ। ਥਿਆ—ਬਣ ਗਿਆ। ਓਹੁ...ਪਇਆ—ਆਦਮੀ ਦੇ ਮਰਨ ਨਾਲ ਜਨੇਊ ਵੀ ਸੜ ਕੇ ਸੁਆਹ ਹੋ ਜਾਂਦਾ ਹੈ। ਵੇਤਗਾ—ਜਨੇਊ ਤੋਂ ਬਿਨਾਂ ਪ੍ਰਭੂ ਦੀ ਹਜ਼ੂਰੀ ਵਿਚ ਗਿਆ।)

ਗੁਰਬਾਣੀ ਵਿਚ ਸੁੱਚ-ਭਿੱਟ ਨਾਲ ਸੰਬੰਧਿਤ ਕਰਮ-ਕਾਂਡਾਂ ਨੂੰ ਵੀ ਮਿਥਿਆ ਘੋਸ਼ਿਤ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਬ੍ਰਾਹਮਣ ਅਤੇ ਹੋਰ ਕਥਿਤ ਉੱਚ ਵਰਣਾਂ ਦੇ ਲੋਕ ਮੁਸਲਮਾਨ ਰਾਜਿਆਂ-ਰਜਵਾੜਿਆਂ ਦੀ ਖ਼ੁਸ਼ੀ ਹਾਸਲ ਕਰਨ ਲਈ ਉਹਨਾਂ ਵਰਗੇ ਕੱਪੜੇ ਪਹਿਨਦੇ ਹਨ ਅਤੇ ਅਹਿੰਸਾਵਾਦੀ ਹੋਣ ਦੇ ਬਾਵਜੂਦ ਉਹਨਾਂ ਦੇ ਸਾਹਮਣੇ ਕੁੱਠਾ ਕਰ ਕੇ ਬਣਾਇਆ ਹੋਇਆ ਬੱਕਰਾ ਤਕ ਖਾ ਜਾਂਦੇ ਹਨ ਪਰ ਆਪਣੇ ਘਰ ਵਿਚ ਚੌਂਕੇ ਉਪਰ ਕਿਸੇ ਨੂੰ ਪੈਰ ਤਕ ਨਹੀਂ ਰੱਖਣ ਦਿੰਦੇ। ਕਹਿੰਦੇ ਹਨ ਕਿ ਹੋਰ

ਕਿਸੇ ਵਿਅਕਤੀ ਦੇ ਸਪਰਸ਼ ਨਾਲ ਵੀ ਉਹਨਾਂ ਦਾ ਖਾਣਾ ਭਿੱਟਿਆ ਜਾਵੇਗਾ। ਗੁਰੂ ਸਾਹਿਬ ਇਹਨਾਂ ਦੇ ਪਾਖੰਡ ਨੂੰ ਨੰਗਾ ਕਰਦੇ ਹੋਏ ਫ਼ੁਰਮਾਉਂਦੇ ਹਨ:

**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥**
**ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥**
**ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥**
**ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥**
**ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥**
**ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥੨॥**

*(ਵਾਰ ਆਸਾ ਮਹਲਾ ੧, ਪੰਨਾ ੪੭੨)*

(ਮਲੇਛ—ਮੈਲੀ ਇੱਛਾ ਵਾਲੇ ਮੁਸਲਮਾਨ ਹਾਕਮ। ਅਭਾਖਿਆ—ਗ਼ੈਰਭਾਸ਼ਾ (ਅਰਬੀ-ਫ਼ਾਰਸੀ) ਬੋਲਣ ਵਾਲੇ ਹਾਕਮ। ਕਾਰ—ਲੀਕ ਵਾਹ ਦੇਣਾ ਤਾਂ ਕਿ ਕੋਈ ਅੰਦਰ ਨਾ ਆਵੇ। ਫਿਟੈ—ਖ਼ਰਾਬ ਹੋ ਜਾਵੇ। ਤਨਿ ਫਿਟੈ—ਗਾਲ੍ਹੀ ਸੂਚਕ ਸ਼ਬਦ।)

## ਕਲਿਯੁਗ

ਭਾਰਤ ਵਿਚ ਕਾਲ ਨੂੰ ਸੰਨ ਅਤੇ ਸੰਮਤ ਦੇ ਨਾਲ-ਨਾਲ ਯੁਗਾਂ ਵਿਚ ਵੰਡਣ ਦੀ ਪਰੰਪਰਾ ਵੀ ਰਹੀ ਹੈ। ਪ੍ਰਾਚੀਨ ਰਿਸ਼ੀਆਂ-ਮੁਨੀਆਂ ਨੇ ਸਮੇਂ ਨੂੰ ਚਾਰ ਯੁਗਾਂ ਵਿਚ ਵੰਡਿਆ ਹੈ: ਸਤਿਯੁਗ, ਤ੍ਰੇਤਾ, ਦੁਆਪਰ ਅਤੇ ਕਲਿਯੁਗ। ਹਿੰਦੂ ਮਤਿ ਦੇ ਗ੍ਰੰਥਾਂ ਅਨੁਸਾਰ ਕਿਸੇ ਯੁਗ ਦੇ ਆਰੰਭ ਦੇ ਸਮੇਂ ਨੂੰ 'ਸੰਧਯਾ' ਅਤੇ ਸਮਾਪਤੀ ਨੂੰ 'ਸੰਧਯਾਂਸ਼' ਦਾ ਨਾਮ ਦਿੱਤਾ ਗਿਆ ਹੈ। ਹਰੇਕ ਯੁਗ ਦੇ ਦਸਵੇਂ-ਦਸਵੇਂ ਹਿੱਸੇ ਨੂੰ ਸੰਧਯਾ ਅਤੇ ਸੰਧਯਾਂਸ਼ ਕਿਹਾ ਗਿਆ ਹੈ। ਭਾਰਤੀ ਆਚਾਰੀਆਂ ਨੇ ਸਤਿਯੁਗ ਦੀ ਉਮਰ 4000 ਵਰ੍ਹੇ, ਤ੍ਰੇਤੇ ਦੀ 3000 ਵਰ੍ਹੇ, ਦੁਆਪਰ ਦੀ 2000 ਵਰ੍ਹੇ ਅਤੇ ਕਲਿਯੁਗ ਦੀ ਉਮਰ 1000 ਵਰ੍ਹੇ ਮਿਥੀ ਹੈ, ਪਰ ਇਹ ਵਰ੍ਹੇ ਦੇਵਤਿਆਂ ਦੇ ਵਰ੍ਹੇ ਹਨ। ਦੇਵਤਿਆਂ ਦਾ ਹਰ ਵਰ੍ਹਾ 360 ਸਾਲ ਦਾ ਹੁੰਦਾ ਹੈ। ਇਸ ਪ੍ਰਕਾਰ ਹਰ ਯੁਗ ਵਿਚ ਵਰ੍ਹਿਆਂ ਦੀ ਗਿਣਤੀ ਬਹੁਤ ਜ਼ਿਆਦਾ ਹੋ ਗਈ ਹੈ। ਸਤਿਯੁਗ ਵਿਚ ਲੋਕ ਭਲੇ ਕਰਮ ਕਰਦੇ ਸਨ। ਧਰਮ ਅਤੇ ਲੋਕ ਪੂਰੀ ਤਰ੍ਹਾਂ ਨਾਲ ਇਕਸੁਰ ਸਨ। ਤ੍ਰੇਤੇ ਵਿਚ ਯੱਗ ਆਦਿ ਹੋਣ ਲੱਗ ਪਏ। ਧਰਮ ਦਾ ਚੌਥਾ ਹਿੱਸਾ ਘਟ ਗਿਆ। ਦੁਆਪਰ ਯੁਗ ਵਿਚ ਨੇਕੀ ਹੋਰ ਘਟ ਕੇ ਅੱਧੀ ਰਹਿ ਗਏ। ਲੋਕ ਸਚਾਈ ਦੇ ਮਾਰਗ ਤੋਂ ਹਟਣ ਲੱਗ ਪਏ। ਕਲਿਯੁਗ ਵਿਚ ਧਰਮ-ਕਰਮ ਕੇਵਲ ਚੌਥਾ ਹਿੱਸਾ ਹੀ ਰਹਿ ਗਿਆ। ਨੇਕੀ ਦੇ ਕੰਮ ਬੰਦ ਹੋ ਗਏ। ਲੋਕਾਂ ਨੂੰ ਮੁਸੀਬਤਾਂ, ਰੋਗਾਂ, ਚਿੰਤਾਵਾਂ ਅਤੇ ਵਿਕਾਰਾਂ ਨੇ ਗ੍ਰਸ ਲਿਆ। ਸਤਿਯੁਗ ਵਿਚ ਲੋਕਾਂ ਦੀ ਉਮਰ 4000 ਵਰ੍ਹੇ ਹੁੰਦੀ ਸੀ, ਤ੍ਰੇਤੇ ਵਿਚ 3000 ਵਰ੍ਹੇ ਹੋ ਗਈ, ਦੁਆਪਰ ਵਿਚ ਘਟ ਕੇ 2000 ਵਰ੍ਹੇ ਹੋ ਗਈ ਅਤੇ ਕਲਿਯੁਗ ਵਿਚ ਲੋਕਾਂ ਦੀ ਉਮਰ ਦਾ ਕੋਈ ਨੇਮ ਹੀ ਨਾ ਰਿਹਾ। (ਵਧੇਰੇ ਵਿਸਤਾਰ ਲਈ ਵੇਖੋ **ਗੁਰਸ਼ਬਦ ਰਤਨਾਕਰ ਮਹਾਨ ਕੋਸ਼**, ਪੰਨਾ 1009) ਮਨੁ-ਸਿਮ੍ਰਤੀ ਵਿਚ ਯੁਗ ਅਨੁਸਾਰ ਲੋਕਾਂ ਦੀ ਉਮਰ 400, 300, 200 ਅਤੇ 100 ਵਰ੍ਹੇ ਮੰਨੀ ਗਈ ਹੈ।

ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਦਾ ਗੁਣਗਾਨ ਕਰਨ ਸਮੇਂ ਕਲਿਯੁਗ ਦੀ ਸਮਾਜਕ-ਸਭਿਆਚਾਰਕ ਪ੍ਰਿਸ਼ਠ-ਭੂਮੀ ਨੂੰ ਬੜੇ ਵਿਸਤਾਰ ਨਾਲ ਅੰਕਿਤ ਕੀਤਾ ਹੈ। ਆਪ ਫ਼ੁਰਮਾਉਂਦੇ ਹਨ:

ਕਲਿਜੁਗੁ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ।
ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ।
ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭਿ ਭਰਮਾਈ।
ਉਠੀ ਗਿਲਾਨਿ ਜਗਤ੍ਰਿ ਵਿਚਿ ਹਉਮੈ ਅੰਦਰਿ ਜਲੈ ਲੁਕਾਈ।
ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ।
ਭਏ ਬਿਅਦਲੀ ਪਾਤਸਾਹ ਕਲਿ ਕਾਤੀ ਉਮਰਾਇ ਕਸਾਈ।
ਰਹਿਆ ਤਪਾਵਸੁ ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ।
ਕਰਮ ਭ੍ਰਿਸਟਿ ਸਭਿ ਭਈ ਲੋਕਾਈ॥੭॥

(ਵਾਰ ਪਹਿਲੀ, ਪਉੜੀ ਸਤਵੀਂ)

ਗੁਰੂ ਨਾਨਕ ਦੇਵ ਜੀ ਨੇ 'ਆਸਾ ਦੀ ਵਾਰ' ਵਿਚ ਵੱਖ-ਵੱਖ ਯੁਗਾਂ ਦੀ ਪ੍ਰਕਿਰਤੀ ਅਤੇ ਚਰਿੱਤਰ ਬਾਰੇ ਬੜੀਆਂ ਮਹੱਤਵਪੂਰਨ ਟਿੱਪਣੀਆਂ ਕੀਤੀਆਂ ਹਨ। ਦੇਖੋ:

ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥
ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥
ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥
ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥

(ਸਲੋਕ ਮਹਲਾ ੧, ਪੰਨਾ ੪੭੦)

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਕਲਿਯੁਗ ਵਿਚ ਚਾਰੇ ਤਰਫ਼ ਘੋਰ ਅੰਨ੍ਹੇਰਾ ਦਿਖਾਈ ਦਿੰਦਾ ਹੈ। ਕਿਧਰੇ ਵੀ ਰੌਸ਼ਨੀ ਦੀ ਕੋਈ ਕਿਰਨ ਨਜ਼ਰ ਨਹੀਂ ਆਉਂਦੀ। ਦੁਨੀਆਂ ਵਿਚ ਦੁਰਾਚਾਰ, ਆਪੋ-ਧਾਪੀ, ਧੱਕੇਸ਼ਾਹੀ ਅਤੇ ਭ੍ਰਸ਼ਟਾਚਾਰ ਫੈਲ ਗਿਆ ਹੈ। ਦੇਖੋ:

ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ॥
ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ॥੧॥

(ਸਲੋਕ ਮਹਲਾ ੩, ਪੰਨਾ ੧੨੮੫)

ਗੁਰੂ ਰਾਮਦਾਸ ਜੀ ਕਲਿਯੁਗ ਵਿਚ ਰਹਿਣ ਵਾਲੇ ਲੋਕਾਂ ਦੀ ਪ੍ਰਕਿਰਤੀ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਇਸ ਯੁਗ ਵਿਚ ਧਰਮ-ਕਰਮ ਦੇ ਚਾਰ ਪਾਵਿਆਂ ਵਿਚੋਂ ਕੇਵਲ ਇਕ ਪਾਵਾ ਹੀ ਬਚਦਾ ਹੈ। ਇਸ ਕਾਰਨ ਧਰਮ-ਕਰਮ ਲੁਪਤ ਹੋਣ ਲੱਗਦਾ ਹੈ। ਲੋਕ ਅਸ਼ਾਂਤ ਅਤੇ ਬੇਚੈਨ ਰਹਿਣ ਲੱਗਦੇ ਹਨ। ਪਰ ਜਿਹੜੇ ਵਡਭਾਗੀ ਲੋਕ ਗੁਰੂ ਦੇ ਸ਼ਬਦ ਨਾਲ ਜੁੜ ਜਾਂਦੇ ਹਨ, ਉਹਨਾਂ ਨੂੰ ਸ਼ਾਂਤੀ ਨਸੀਬ ਹੋ ਜਾਂਦੀ ਹੈ। ਦੇਖੋ:

ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ

ਪਗੁ ਚਉਥਾ ਟਿਕੈ ਟਿਕਾਇ ਜੀਉ ॥
ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ
ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥
ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਵਡਾਈ
ਹਰਿ ਹਰਿ ਨਾਮੁ ਖੇਤੁ ਜਮਾਇਆ ॥
ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ
ਸਭੁ ਲਾਹਾ ਮੂਲੁ ਗਵਾਇਆ ॥
ਜਨ ਨਾਨਕਿ ਗੁਰੁ ਪੂਰਾ ਪਾਇਆ
ਮਨਿ ਹਿਰਦੈ ਨਾਮੁ ਲਖਾਇ ਜੀਉ ॥
ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ
ਪਗੁ ਚਉਥਾ ਟਿਕੈ ਟਿਕਾਇ ਜੀਉ ॥੪॥

*(ਆਸਾ ਮਹਲਾ ੪, ਪੰਨਾ ੪੪੬)*

(ਪਗ ਤ੍ਰੈ ਖਿਸਕੀਆ—ਤਿੰਨ ਪਾਵੇ (ਪੈਰ) ਡਿੱਗ ਪਏ। ਅਉਖਧੁ—ਔਸ਼ਧੀ, ਦਵਾਈ। ਖੇਤੁ ਜਮਾਇਆ—ਪ੍ਰਭੂ ਦਾ ਨਾਮ ਆਪਣੇ ਹਿਰਦੇ ਵਿਚ ਬੀਜ ਲਿਆ। ਲਖਾਇ ਜੀਉ—ਹਿਰਦੇ ਵਿਚ ਪ੍ਰਭੂ ਦਾ ਨਾਮ ਦਿਖਾ ਦਿੱਤਾ।)

ਕਲਿਯੁਗ ਦੀਆ ਵਿਪਰੀਤ ਅਤੇ ਵਿਸ਼ੈਲੀਆਂ ਸਥਿਤੀਆਂ ਵਿਚੋਂ ਬਾਹਰ ਨਿਕਲਣ ਲਈ ਪ੍ਰਭੂ ਦੇ ਸੱਚੇ ਨਾਮ ਦਾ ਕੀਰਤਨ ਹੀ ਸਹਾਈ ਹੁੰਦਾ ਹੈ। ਇਸ ਪ੍ਰਥਾਇ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

ਕਲਜੁਗ ਮਹਿ ਕੀਰਤਨੁ ਪਰਧਾਨਾ ॥
ਗੁਰਮੁਖਿ ਜਪੀਐ ਲਾਇ ਧਿਆਨਾ ॥
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥੬॥

*(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੬)*

ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ ਕਿ ਕਲਿਯੁਗ ਦਾ ਭਵਸਾਗਰ ਪ੍ਰਭੂ ਦੇ ਨਾਮ ਰੂਪੀ ਬੇੜੇ ਉਪਰ ਸਵਾਰ ਹੋ ਕੇ ਪਾਰ ਕੀਤਾ ਜਾ ਸਕਦਾ ਹੈ। ਪ੍ਰਭੂ ਦਾ ਨਾਮ ਲੋਕ-ਪਰਲੋਕ ਦੋਹੀਂ ਥਾਈਂ ਸਹਾਈ ਹੁੰਦਾ ਹੈ। ਦੇਖੋ :

ਕਲਿਜੁਗਿ ਰਾਮ ਨਾਮੁ ਬੋਹਿਥਾ ਗੁਰਮੁਖਿ ਪਾਰਿ ਲਘਾਈ ॥
ਹਲਤਿ ਪਲਤਿ ਰਾਮ ਨਾਮਿ ਸੁਹੇਲੇ ਗੁਰਮੁਖਿ ਕਰਣੀ ਸਾਰੀ ॥
ਨਾਨਕ ਦਾਤਿ ਦਇਆ ਕਰਿ ਦੇਵੈ ਰਾਮ ਨਾਮਿ ਨਿਸਤਾਰੀ ॥੧॥

*(ਆਸਾ ਮਹਲਾ ੪, ਪੰਨਾ ੪੪੩)*

(ਬੋਹਿਥਾ—ਬੇੜਾ, ਜਹਾਜ਼। ਗੁਰਮੁਖਿ—ਗੁਰੂ ਦੀ ਕਿਰਪਾ ਦੁਆਰਾ ਪਾਰ ਲੰਘਿਆ ਜਾ ਸਕਦਾ ਹੈ। ਹਲਤਿ ਪਲਤਿ—ਲੋਕ-ਪਰਲੋਕ। ਸੁਹੇਲੇ—ਸੁਖੀ। ਰਾਮ ਨਾਮਿ ਨਿਸਤਾਰੀ—ਪ੍ਰਭੂ ਦੇ ਨਾਮ-ਸਿਮਰਨ ਦੁਆਰਾ ਮੁਕਤੀ ਪ੍ਰਾਪਤ ਹੋ ਜਾਂਦੀ ਹੈ।)

## ਕਾਇਆ

ਇਹ ਸੰਸਕ੍ਰਿਤ ਮੂਲ ਦਾ ਸ਼ਬਦ ਹੈ, ਜਿਸ ਦੇ ਅਰਥ ਹਨ—ਮਨੁੱਖੀ ਸਰੀਰ, ਦੇਹ ਜਾਂ ਦੇਹੀ ਆਦਿਕ। ਗੁਰਬਾਣੀ ਵਿਚ ਦੇਹੀ ਸ਼ਬਦ ਵੀ ਅਨੇਕ ਵਾਰ ਆਇਆ ਹੈ। ਗੁਰੂ ਸਾਹਿਬਾਨ ਦਾ ਵਿਚਾਰ ਹੈ ਕਿ ਕਾਇਆ ਅੰਦਰ ਪ੍ਰਭੂ ਦਾ ਨਿਵਾਸ ਹੁੰਦਾ ਹੈ ਪਰੰਤੂ ਹਉਮੈ ਅਤੇ ਵਿਕਾਰਾਂ ਦੇ ਕਾਰਨ ਮਨੁੱਖ ਪ੍ਰਭੂ ਦੇ ਦੁਆਲੇ ਇਕ ਦੀਵਾਰ ਖੜੀ ਕਰ ਲੈਂਦਾ ਹੈ ਅਤੇ ਇਸ ਦੀਵਾਰ ਦੀ ਰੁਕਾਵਟ ਦੇ ਕਾਰਨ ਹੀ ਉਹ ਪ੍ਰਭੂ ਦਾ ਸਾਖਿਆਤਕਾਰ ਨਹੀਂ ਕਰ ਪਾਉਂਦਾ। ਗੁਰੂ ਅਮਰਦਾਸ ਜੀ ਕਾਇਆ ਦੇ ਮਹੱਤਵ ਦਾ ਉਲੇਖ ਕਰਦੇ ਹੋਏ ਫ਼ੁਰਮਾਉਂਦੇ ਹਨ :

> **ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ॥**
> **ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ॥**
> **ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ॥**
> **ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ॥**
> **ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ॥੧੩॥**

*(ਗੂਜਰੀ ਕੀ ਵਾਰ ਮਹਲਾ ੩, ਪੰਨਾ ੫੧੪)*

(ਕੋਟੁ ਅਪਾਰੁ—ਮਨੁੱਖੀ ਕਾਇਆ ਇਕ ਵੱਡੇ ਕਿਲ੍ਹੇ ਵਾਂਗ ਹੈ। ਵਸਿ ਰਹਿਆ—ਕਾਇਆ ਵਿਚ ਪ੍ਰਭੂ ਆਪ ਨਿਵਾਸ ਕਰਦਾ ਹੈ ਅਤੇ ਸਾਰੇ ਰਸਾਂ ਦਾ ਸੁਆਦ ਭੋਗਦਾ ਹੈ। ਅਤੀਤੁ ਅਲਿਪਤੁ—ਪਰ ਸਾਰੇ ਰਸ ਭੋਗਦਾ ਹੋਇਆ ਵੀ ਉਹ ਨਿਰਲੇਪ ਹੈ, ਅਨਜੁੜਿਆ ਰਹਿੰਦਾ ਹੈ। ਲਹਿ ਜਾਹਿ ਵਿਜੋਗੀ—ਵਿਛੋੜਾ ਖ਼ਤਮ ਹੋ ਜਾਂਦਾ ਹੈ।)

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਵੇਂ-ਜਿਵੇਂ ਮਨੁੱਖ ਦੁਨਿਆਵੀ ਕਾਰ-ਵਿਹਾਰ ਵਿਚ ਉਲਝਦਾ ਚਲਾ ਜਾਂਦਾ ਹੈ, ਉਸ ਦੇ ਮਨ ਵਿਚ ਹਉਮੈ ਵਧਦੀ ਜਾਂਦੀ ਹੈ। ਗੁਰੂ ਦੀ ਸੰਗਤ ਵਿਚ ਜਾਣ ਨਾਲ ਹੀ ਹਉਮੈ ਦਾ ਨਿਵਾਰਨ ਹੋ ਸਕਦਾ ਹੈ। ਕਾਇਆ ਵਿਚ ਪਾਪ ਅਤੇ ਪੁੰਨ ਦੋਵੇਂ ਇਕੱਠੇ ਰਹਿੰਦੇ ਹਨ। ਪਾਪ ਅਤੇ ਪੁੰਨ ਦੋਵੇਂ ਵਿਅਕਤੀ ਦੀ ਹਉਮੈ ਦੇ ਸੂਚਕ ਹੁੰਦੇ ਹਨ। ਇਹਨਾਂ ਦੋਹਾਂ ਨੂੰ ਮਾਰਨ ਨਾਲ ਹੀ ਮਨ ਵਿਚ ਸਹਿਜ ਅਵਸਥਾ ਪੈਦਾ ਹੋ ਸਕਦੀ ਹੈ। ਦੇਖੋ :

> **ਕਾਇਆ ਅੰਦਰਿ ਹਉਮੈ ਮੇਰਾ॥ ਜੰਮਣ ਮਰਣੁ ਨ ਚੂਕੈ ਫੇਰਾ॥**
> **ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ॥੩॥**
> **ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ॥**
> **ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ॥੪॥**

*(ਮਾਝ ਮਹਲਾ ੩, ਪੰਨਾ ੧੨੬)*

ਗੁਰੂ ਨਾਨਕ ਦੇਵ ਜੀ ਕਾਇਆ ਦੇ ਸਰੂਪ ਨੂੰ ਸਪੱਸ਼ਟ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਮਨੁੱਖੀ ਕਾਇਆ ਇਕ ਨਗਰੀ ਵਾਂਗ ਹੈ। ਇਸ ਨਗਰੀ ਦਾ ਰਾਜਾ ਮਨੁੱਖੀ ਮਨ ਹੁੰਦਾ ਹੈ। ਇਸ ਮਨ ਨੂੰ ਮਾਰ ਕੇ ਹੀ ਕਾਇਆ ਨੂੰ ਸੋਧਿਆ ਜਾ ਸਕਦਾ ਹੈ। ਸੋਧੀ ਹੋਈ

ਕਾਇਆ ਦੁਆਰਾ ਮਨੁੱਖ ਭਵਸਾਗਰ ਤੋਂ ਪਾਰ ਜਾ ਸਕਦਾ ਹੈ :

**ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥੯॥**
**ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥੧੦॥**
**ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥੧੧॥**
**ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥**
**ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥੧੩॥**

*(ਰਾਮਕਲੀ ਮਹਲਾ ੧, ਪੰਨਾ ੯੦੭)*

(ਪੰਚ ਵਸਹਿ—ਪੰਜ ਗਿਆਨ ਇੰਦਰੀਆਂ ਨਿਵਾਸ ਕਰਦੀਆਂ ਹਨ। ਅਦਲੁ—ਇਨਸਾਫ਼। ਕਾਲ ਬਿਕਾਲੁ—ਜੀਵਨ ਮੌਤ। ਬਪੁਰੇ—ਵਿਚਾਰੇ। ਕਰਤਾ ਕਾਰੀ-ਕਰਤਾ ਰੂਪ ਵਿਚ ਆਪ ਹੀ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਕਾਰਜ ਕਰਦਾ ਹੈ।)

ਗੁਰੂ ਨਾਨਕ ਦੇਵ ਜੀ ਮਨੁੱਖੀ ਸਰੀਰ ਦੀ ਸੰਰਚਨਾ (structure) ਬਾਰੇ ਗਿਆਨ ਦਿੰਦੇ ਹੋਏ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਕਾਇਆ ਅਤੇ ਜੀਵਾਤਮਾ ਦੇ ਸੰਜੋਗ ਦੁਆਰਾ ਮਨੁੱਖ ਨੂੰ ਪੈਦਾ ਕੀਤਾ ਹੈ। ਸਮਾਂ ਪੁੱਗਣ 'ਤੇ ਪਰਮਾਤਮਾ ਇਹਨਾਂ ਦੋਹਾਂ ਨੂੰ ਵਿਜੋਗ ਕੇ ਜੀਵਾਤਮਾ ਨੂੰ ਆਪਣੇ ਪਾਸ ਬੁਲਾ ਲੈਂਦਾ ਹੈ। ਜੀਵਨ ਪ੍ਰਾਪਤ ਹੋਣ ਉਪਰੰਤ ਮੂਰਖ ਲੋਕ ਭੋਗਾਂ ਵਿਚ ਖਚਿਤ ਹੋ ਕੇ ਇਸ ਨੂੰ ਵਿਅਰਥ ਗੁਆ ਲੈਂਦੇ ਹਨ ਪਰੰਤੂ ਸਮਝਦਾਰ ਲੋਕ ਸਤਿਗੁਰੂ ਦੀ ਸ਼ਰਨ ਵਿਚ ਜਾ ਕੇ ਆਪਣੇ ਜੀਵਨ ਨੂੰ ਸਫਲ ਕਰ ਲੈਂਦੇ ਹਨ। ਦੇਖੋ :

**ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥**
**ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥**
**ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥**
**ਸੁਖਹੁ ਉਠੇ ਰੋਗ ਪਾਪ ਕਮਾਇਆ ॥**
**ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥**
**ਮੂਰਖ ਗਣਤ ਗਣਾਇ ਝਗੜਾ ਪਾਇਆ ॥**
**ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥**
**ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ ॥੪॥**

*(ਵਾਰ ਮਾਝ ਕੀ ਮਹਲਾ ੧, ਪੰਨਾ ੧੩੭)*

(ਕਾਇਆ ਹੰਸਿ—ਸਰੀਰ ਅਤੇ ਜੀਵਾਤਮਾ ਦੇ ਸੰਜੋਗ ਨਾਲ। ਹਰਖਹੁ—ਖ਼ੁਸ਼ੀ ਤੇ ਗ਼ਮੀ ਤੋਂ ਵਿਜੋਗ ਕੇ। ਗਣਤ ਗਣਾਇ—ਗਿਣਤੀਆਂ-ਮਿਣਤੀਆਂ ਕਰਨ। ਹਥਿ ਨਿਬੇੜ—ਹੱਥੋ-ਹੱਥ ਨਿਬੇੜਨਾ, ਫ਼ੈਸਲਾ ਕਰਨਾ। ਸੁ ਹੋਗੁ—ਉਹੀ ਹੁੰਦਾ ਹੈ।)

ਭਗਤ ਕਬੀਰ ਜੀ ਮਨੁੱਖੀ ਕਾਇਆ ਨੂੰ ਕਾਠ ਦੀ ਹਾਂਡੀ ਨਾਲ ਤੁਲਨਾ ਦਿੰਦੇ ਹਨ, ਜੋ ਬਾਰ-ਬਾਰ ਅੱਗ ਉਪਰ ਨਹੀਂ ਚੜ੍ਹ ਸਕਦੀ। ਮਨੁੱਖੀ ਸਰੀਰ ਵੀ ਇਕ ਵਾਰ ਹੀ ਪ੍ਰਾਪਤ ਹੁੰਦਾ ਹੈ। ਜਿਹੜੇ ਵਿਅਕਤੀ ਇਸ ਨੂੰ ਵਿਸ਼ੈ-ਵਿਕਾਰਾਂ ਦੀ ਅਗਨੀ ਉਪਰ

ਚਾੜ੍ਹ ਬੈਠਦੇ ਹਨ, ਉਹਨਾਂ ਨੂੰ ਇਹ ਕਾਇਆ ਦੋਬਾਰਾ ਪ੍ਰਾਪਤ ਨਹੀਂ ਹੋ ਸਕਦੀ। ਇਸ ਕਾਰਨ ਕਾਇਆ ਦਾ ਪ੍ਰਯੋਗ ਪੂਰੀ ਸਾਵਧਾਨੀ ਨਾਲ ਕਰਨਾ ਚਾਹੀਦਾ ਹੈ:

**ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ॥**
**ਕਾਇਆ ਹਾਂਡੀ ਕਾਠ ਕੀ ਨਾ ਓਹ ਚਰ੍ਹੈ ਬਹੋਰਿ॥੭੦॥**

*(ਸਲੋਕ ਕਬੀਰ, ਪੰਨਾ ੧੩੬੮)*

ਗੁਰੂ ਅਮਰਦਾਸ ਜੀ ਮਨੁੱਖੀ ਕਾਇਆ ਨੂੰ 'ਹਰੀ ਦਾ ਮੰਦਰ' ਦਰਸਾਉਂਦੇ ਹਨ। ਆਪ ਅਨੁਸਾਰ ਹਰ ਵਿਅਕਤੀ ਨੂੰ ਆਪਣੀ ਕਾਇਆ ਦੀ ਸੁੱਚਮਤਾ ਅਤੇ ਸਤਿਅਮਤਾ ਪ੍ਰਤਿ ਵਿਸ਼ੇਸ਼ ਸਾਵਧਾਨੀ ਵਰਤਣੀ ਚਾਹੀਦੀ ਹੈ। ਇਸ ਦਾ ਪ੍ਰਯੋਗ ਅਤਿਅੰਤ ਸ਼ਰਧਾ ਅਤੇ ਸਤਿਕਾਰ ਨਾਲ ਕਰਨਾ ਚਾਹੀਦਾ ਹੈ। ਦੇਖੋ:

**ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ॥**
**ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥**
**ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ॥੪॥**

*(ਮਾਰੂ ਮਹਲਾ ੩, ਪੰਨਾ ੧੦੫੯)*

**ਸਬਦਿ ਮਰੈ ਸੋਈ ਜਨੁ ਪੂਰਾ॥ ਸਤਿਗੁਰੁ ਆਖਿ ਸੁਣਾਏ ਸੂਰਾ॥**
**ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥੪॥**

*(ਮਾਰੂ ਮਹਲਾ ੩, ਪੰਨਾ ੧੦੪੬)*

(ਮੁਰਾਰੇ—ਪਰਮਾਤਮਾ, ਦੁਸ਼ਟਾਂ ਦਾ ਵਿਨਾਸ਼ਕ। ਵਣਜਨਿ—ਗੁਰਮੁਖ ਲੋਕ ਗੁਰੂ ਦੇ ਸ਼ਬਦਾਂ ਦਾ ਵਪਾਰ ਕਰਦੇ ਹਨ। ਸੂਰਾ—ਸੂਰਬੀਰ ਸਤਿਗੁਰੂ। ਭਾਇ ਸੁਭਾਈ—ਪ੍ਰੇਮ ਭਾਵਨਾ ਨਾਲ ਅੰਮ੍ਰਿਤ ਪੀਂਦਾ ਹੈ।)

## ਕਾਮਧੇਨੁ

ਪੁਰਾਣਾਂ ਅਨੁਸਾਰ ਕਾਮਧੇਨੁ ਸੁਰਗ ਦੀ ਇਕ ਗਊ ਹੈ ਜੋ ਦੇਵਾਂ ਅਤੇ ਦਾਨਵਾਂ ਦੇ ਸਾਗਰ-ਮੰਥਨ ਸਮੇਂ ਪ੍ਰਗਟ ਹੋਈ ਸੀ। ਮਨਚਿਤਵੇ ਪਦਾਰਥ ਦੇਣ ਕਰਕੇ ਇਸ ਨੂੰ ਕਾਮਧੇਨੁ (ਕਾਮਨਾਵਾਂ ਪੂਰੀਆਂ ਕਰਨ ਵਾਲੀ) ਗਊ ਕਿਹਾ ਜਾਂਦਾ ਹੈ। ਕਾਲਿਕਾ ਪੁਰਾਣ ਦੀ ਇਕ ਕਥਾ ਅਨੁਸਾਰ ਦਕਸ਼ ਦੀ ਕੰਨਿਆ ਦੇ ਉਦਰ ਤੋਂ ਰੋਹਿਣੀ ਜਨਮੀ ਅਤੇ ਰੋਹਿਣੀ ਦੇ ਗਰਭ ਤੋਂ ਕਾਮਧੇਨੁ ਦਾ ਜਨਮ ਹੋਇਆ। ਇਕ ਵਿਸ਼ਈ ਵੇਤਾਲ ਕਾਮਧੇਨੁ ਦੀ ਸੁੰਦਰਤਾ ਨੂੰ ਦੇਖ ਕੇ ਮੋਹਿਤ ਹੋ ਗਿਆ ਅਤੇ ਬੈਲ ਦਾ ਰੂਪ ਧਾਰ ਕੇ ਉਸ ਨੇ ਕਾਮਧੇਨੁ ਨਾਲ ਸੰਭੋਗ ਕੀਤਾ, ਜਿਸ ਤੋਂ ਇਕ ਵੱਡੇ ਬੈਲ ਦਾ ਜਨਮ ਹੋਇਆ ਜੋ ਸ਼ਿਵਜੀ ਦਾ ਵਾਹਣ ਬਣਿਆ। ਪੁਰਾਣਾਂ ਅਨੁਸਾਰ ਕਪਿਲਾ ਗਊ ਨੂੰ ਵੀ ਕਾਮਧੇਨ ਕਹਿ ਦਿੱਤਾ ਜਾਂਦਾ ਹੈ। ਇਹ ਗਊ ਵਿਸ਼ਨੂੰ ਨੂੰ ਬ੍ਰਹਮਾ ਨੇ ਦਿੱਤੀ ਸੀ, ਉਸ ਤੋਂ ਭ੍ਰਿਗੂ ਨੂੰ ਅਤੇ ਅੱਗੇ ਜਮਦਗਿ ਰਿਸ਼ੀ ਨੂੰ ਪ੍ਰਾਪਤ ਹੋਈ। ਜਦੋਂ ਕਾਰਤਵੀਰ ਨੇ ਜਮਦਗਿ ਨੂੰ ਮਾਰ ਦਿੱਤਾ ਤਾਂ ਇਹ ਬ੍ਰਹਮਲੋਕ ਨੂੰ ਚਲੀ ਗਈ। ਗੁਰਬਾਣੀ ਵਿਚ 'ਕਾਮਧੇਨੁ' ਦਾ ਜ਼ਿਕਰ ਕੇਵਲ ਮਿਥਿਹਾਸਕ ਹਵਾਲੇ

ਵਜੋਂ ਕੀਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੀ ਸਾਜੀ ਹੋਈ ਸ੍ਰਿਸ਼ਟੀ ਵਿਚ ਅਨੇਕ ਕਾਮਧੇਨਾਂ ਦੇਖੀਆਂ ਜਾ ਸਕਦੀਆਂ ਹਨ, ਉਸ ਨੇ ਆਪਣੀਆਂ ਦਾਤਾਂ ਦੀ ਛਹਿਬਰ ਲਾ ਰੱਖੀ ਹੈ।

ਅਨਿਕ ਬਸੁਧਾ ਅਨਿਕ ਕਾਮਧੇਨ ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ ॥
ਅਨਿਕ ਅਕਾਸ ਅਨਿਕ ਪਾਤਾਲ ॥ ਅਨਿਕ ਮੁਖੀ ਜਪੀਐ ਗੋਪਾਲ ॥੫॥
ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ ॥ ਅਨਿਕ ਜੁਗਤਿ ਹੋਵਤ ਬਖਿਆਨ ॥
ਅਨਿਕ ਸਰੋਤੇ ਸੁਨਹਿ ਨਿਧਾਨ ॥ ਸਰਬ ਜੀਅ ਪੂਰਨ ਭਗਵਾਨ ॥੬॥
ਅਨਿਕ ਧਰਮ ਅਨਿਕ ਕੁਮੇਰ ॥ ਅਨਿਕ ਬਰਨ ਅਨਿਕ ਕਨਿਕ ਸੁਮੇਰ ॥
ਅਨਿਕ ਸੇਖ ਨਵਤਨ ਨਾਮੁ ਲੇਹਿ ॥ ਪਾਰਬ੍ਰਹਮ ਕਾ ਅੰਤੁ ਨ ਤੇਹਿ ॥੭॥

*(ਸਾਰਗ ਮਹਲਾ ੫, ਪੰਨਾ ੧੨੩੬)*

(ਬਸੁਧਾ—ਧਰਤੀਆਂ, ਪ੍ਰਿਥਵੀਆਂ। ਮੁਖਿ ਬੇਨਿ—ਜਿਨ੍ਹਾਂ ਦੇ ਮੁੱਖ ਵਿਚ ਬੀਨ ਬੰਸਰੀਆਂ ਹਨ ਭਾਵ ਕ੍ਰਿਸ਼ਨ ਜੀ ਇਤਿਆਦਿ। ਬਖਿਆਨ—ਪ੍ਰਵਚਨ, ਉਪਦੇਸ਼। ਕੁਮੇਰ—ਕੁਬੇਰ ਦੇਵਤਾ ਜਿਸ ਪਾਸ ਧਨ ਦਾ ਭੰਡਾਰ ਹੈ। ਬਰਨ—ਵਰਣ (ਹਵਾ ਤੇ ਸਮੁੰਦਰ ਦਾ) ਦੇਵਤਾ। ਕਨਿਕ—ਸੋਨੇ ਦੇ ਪਹਾੜ। ਸੇਖ—ਸ਼ੇਸ਼ਨਾਗ। ਤੇਹਿ—ਉਹਨਾਂ ਨੂੰ।)

ਗੁਰੂ ਗ੍ਰੰਥ ਸਾਹਿਬ ਵਿਚ 'ਪਾਰਜਾਤੁ' ਅਤੇ 'ਕਾਮਧੇਨੁ' ਦਾ ਜ਼ਿਕਰ ਬਹੁਤੀ ਵਾਰ ਇਕੱਠਾ ਆਇਆ ਹੈ ਕਿਉਂਕਿ ਦੋਵੇਂ ਵਿਅਕਤੀ ਦੀਆਂ ਮੁਰਾਦਾਂ ਨੂੰ ਪੂਰਾ ਕਰਨ ਵਾਲੇ ਮਿਥਿਹਾਸਕ ਚਿਹਨਿਕ ਹਨ। ਗੁਰੂ ਸਾਹਿਬ ਸਤਿਗੁਰੂ ਅਤੇ ਪਰਮਾਤਮਾ ਨੂੰ 'ਪਾਰਜਾਤੁ' ਅਤੇ 'ਕਾਮਧੇਨੁ' ਦੇ ਸੁਆਮੀ ਦਰਸਾਉਂਦੇ ਹਨ। ਦੇਖੋ :

ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥
ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥
ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥੭॥

*(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੮)*

(ਰਸਾਇਣਾ—ਰਸਾਂ ਦਾ ਘਰ, ਬਹੁਮੁਲੀ ਤੇ ਪ੍ਰਭਾਵਸ਼ਲੀ ਔਸ਼ਧੀ। ਪੰਚ ਧਾਤੂ—ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ, ਪੰਜ ਵਿਕਾਰ। ਪਾਰਸੁ—ਅਜਿਹਾ ਪੱਥਰ ਜੋ ਲੋਹੇ ਵਰਗੀਆਂ ਧਾਤਾਂ ਨੂੰ ਸੋਨਾ ਬਣਾ ਦਿੰਦਾ ਹੈ।)

## ਕਾਜ਼ੀ/ਕਾਦੀ

'ਕਾਜ਼ੀ' ਅਰਬੀ ਭਾਸ਼ਾ ਦਾ ਸ਼ਬਦ ਹੈ। ਗੁਰਬਾਣੀ ਵਿਚ ਇਸ ਸ਼ਬਦ ਨੂੰ 'ਕਾਜੀ' ਜਾਂ 'ਕਾਦੀ' ਦੇ ਰੂਪ ਵਿਚ ਲਿਖਿਆ ਗਿਆ ਹੈ। ਮੁਸਲਮਾਨੀ ਹਕੂਮਤ ਵਿਚ ਕਾਜ਼ੀ ਪਿੰਡਾਂ-ਸ਼ਹਿਰਾਂ ਵਿਚ ਆਮ ਲੋਕਾਂ ਦੇ ਝਗੜੇ (ਕਜ਼ਾ) ਨਿਬੇੜਨ ਵਾਲੇ ਇਕ ਮੁਨਸਿਫ਼ ਜਾਂ ਜੱਜ ਦੇ ਰੂਪ ਵਿਚ ਕੰਮ ਕਰਦਾ ਸੀ। ਸੱਤਾ ਦਾ ਮਾਲਕ ਹੋਣ ਕਰਕੇ ਬਹੁਤੇ ਕਾਜ਼ੀ

ਭ੍ਰਸ਼ਟ ਵੀ ਹੋ ਗਏ ਸਨ। ਗੁਰਬਾਣੀ ਵਿਚ ਕਾਜ਼ੀਆਂ ਦੇ ਭ੍ਰਸ਼ਟ ਆਚਾਰ ਬਾਰੇ ਕਾਫ਼ੀ ਕੁਝ ਕਿਹਾ ਗਿਆ ਹੈ। ਗੁਰੂ ਨਾਨਕ ਦੇਵ ਜੀ ਕਾਜ਼ੀਆਂ ਦੇ ਭ੍ਰਸ਼ਟ ਆਚਾਰ ਬਾਰੇ ਫ਼ੁਰਮਾਉਂਦੇ ਹਨ :

**ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥**
**ਵਢੀ ਲੈ ਕੈ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥**
**ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥**

*(ਸਲੋਕ ਮਹਲਾ ੧, ਪੰਨਾ ੯੫੧)*

(ਤਸਬੀ—ਮਾਲਾ। ਪੜਿ ਸੁਣਾਏ—ਸ਼ਰ੍ਹਾ ਦਾ ਹਵਾਲਾ ਦੇ ਦਿੰਦਾ ਹੈ। ਕਨਿ ਰਿਦੈ ਸਮਾਹਿ—ਤੁਰਕਾਂ ਦੇ ਮੰਤਰ ਕੰਨਾਂ ਅਤੇ ਹਿਰਦੇ ਵਿਚ ਵਸਾ ਲੈਂਦੇ ਹਨ। ਮੁਹਾਵਹਿ—ਲੁੱਟਦੇ ਹਨ। ਚਾੜੀ ਖਾਹਿ—ਚੁਗਲੀ ਕਰਨਾ।)

ਗੁਰੂ ਅਰਜਨ ਦੇਵ ਜੀ ਇਕ ਸੱਚੇ ਕਾਜ਼ੀ ਦੀ ਪਰਿਭਾਸ਼ਾ ਦਿੰਦੇ ਹੋਏ ਫ਼ੁਰਮਾਉਂਦੇ ਹਨ :

**ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥**
**ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥੬॥**
**ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥**
**ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥੭॥**

*(ਮਾਰੂ ਮਹਲਾ ੫, ਪੰਨਾ ੧੦੮੪)*

(ਮਲਊਨ—ਅਪਵਿੱਤਰਤਾ। ਨਿਵਾਰੈ—ਦੂਰ ਕਰੇ। ਧਰਾ—ਆਸਰਾ। ਤਸਬੀ—ਮਾਲਾ। ਦਸ ਮਰਦਨੁ—ਦਸਾਂ ਇੰਦਰੀਆਂ ਨੂੰ ਕਾਬੂ ਰੱਖਣਾ ਹੀ ਮਾਲਾ ਫੇਰਨਾ ਹੈ। ਸੀਲ—ਸੁਸ਼ੀਲ। ਬੰਧਾਨਿ—ਜ਼ਬਤ। ਬਰਾ—ਚੰਗਾ।)

ਇਕ ਹੋਰ ਸ਼ਬਦ ਵਿਚ ਜੀਵਨ ਦੀ ਨਾਸ਼ਮਾਨਤਾ ਦਾ ਉਪਦੇਸ਼ ਦਿੰਦੇ ਹੋਏ ਗੁਰੂ ਅਰਜਨ ਦੇਵ ਜੀ ਕਾਜ਼ੀਆਂ, ਮੁੱਲਾਵਾਂ, ਸ਼ੇਖ਼ਾਂ, ਰਾਜਿਆਂ ਅਤੇ ਉਮਰਾਵਾਂ ਦੀ ਮ੍ਰਿਤੂ ਦਾ ਉਲੇਖ ਕਰਦੇ ਹਨ। ਦੇਖੋ :

**ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ॥**
**ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥**
**ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ॥**
**ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ॥**
**ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥**
**ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ॥**
**ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ॥**
**ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ॥੧੭॥**

*(ਮਾਰੂ ਵਾਰ ਮਹਲਾ ੫, ਪੰਨਾ ੧੧੦੦)*

(ਬਿਨਾਸੀ—ਬਿਨਸ (ਨਾਸ਼ ਹੋ) ਜਾਣਗੇ। ਉਮਰਾਵ—ਅਮੀਰ ਦਾ ਬਹੁਵਚਨ। ਰੰਗ—ਰੰਕ, ਗ਼ਰੀਬ। ਤੁੰਗ—ਅਮੀਰ, ਉੱਚੇ ਖ਼ਾਨਦਾਨ ਵਾਲਾ। ਮਸਤ—ਅਭਿਮਾਨੀ, ਬਦਮਸਤ। ਸਿਧਾਸੀ—ਚਲੇ ਜਾਣਗੇ। ਮਸਾਇਕ—ਸ਼ੇਖ਼ ਦਾ ਬਹੁਵਚਨ। ਪੈਕਾਬਰ—ਪੈਗ਼ੰਬਰ, ਪ੍ਰਭੂ ਵੱਲੋਂ ਭੇਜੇ ਗਏ ਵਿਸ਼ੇਸ਼ ਵਿਅਕਤੀ। ਬਾਗ—ਬਾਂਗ ਦੇਣਾ। ਮੇਦਨੀ—ਸ੍ਰਿਸ਼ਟੀ ਵਿਚ ਰਹਿਣ ਵਾਲੀਆਂ 84 ਲੱਖ ਜਾਤੀਆਂ। ਖੁਦਾਇ ਬੰਦਾ—ਪਰਮਾਤਮਾ ਅਤੇ ਉਸ ਦੇ ਸੇਵਕ (ਬੰਦਗੀ ਕਰਨ ਵਾਲੇ) ਹੀ ਅਬਿਨਾਸ਼ੀ ਹਨ।)

## ਕਾਫ਼ੀ

'ਕਾਫ਼ੀ' ਇਕ ਅਰਬੀ ਸ਼ਬਦ ਹੈ ਜਿਸ ਦੇ ਅਰਥ ਹਨ: ਅੱਗੇ ਚੱਲਣ ਵਾਲਾ, ਗਿਆਨਵਾਨ, ਲੋੜ ਪੂਰੀ ਕਰਨ ਵਾਲਾ। ਇਹ ਇਕ ਕਾਵਿ-ਰੂਪ ਹੈ, ਜਿਸ ਨੂੰ ਇਕ ਸਮੂਹ-ਗਾਨ ਦੀ ਸ਼ਕਲ ਵਿਚ ਬਹੁਤ ਸਾਰੇ ਗਾਇਕਾਂ ਵੱਲੋਂ ਮਿਲ ਕੇ ਤਾੜੀਆਂ ਮਾਰ ਕੇ ਗਾਇਆ ਜਾਂਦਾ ਹੈ। ਕਾਫ਼ੀਆਂ ਦਾ ਸੰਬੰਧ ਸੂਫ਼ੀ ਦਰਗਾਹਾਂ ਨਾਲ ਜੁੜਿਆ ਹੋਇਆ ਹੈ ਅਤੇ ਭਾਰਤ ਵਿਚ ਖ਼ੁਆਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੇ ਸਮੇਂ ਤੋਂ ਕਾਫ਼ੀ ਗਾਇਨ ਦਾ ਉਲੇਖ ਮਿਲਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ ਕਾਫ਼ੀ ਇਕ ਰਾਗਣੀ ਹੈ। ਇਸ ਨੂੰ ਗਾਂਧਾਰ ਸ਼ੁੱਧ ਅਤੇ ਕੋਮਲ ਦੋਵੇਂ ਸੁਰ ਲੱਗਦੇ ਹਨ। ਨਿਸ਼ਾਦ ਕੋਮਲ ਅਤੇ ਬਾਕੀ ਸਾਰੇ ਸੁਰ ਸ਼ੁੱਧ ਹਨ। ਪੰਚਮ ਵਾਦੀ ਅਤੇ ਖੜਜ ਸੰਵਾਦੀ ਹੈ। ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਅਰਥਾਤ ਸ਼ਾਮ ਦਾ ਵੇਲਾ ਹੈ। ਕੁਝ ਸੰਗੀਤ-ਸ਼ਾਸਤਰੀ ਕਾਫ਼ੀ ਨੂੰ 'ਧਮਾਰ' ਦਾ ਨਾਮ ਵੀ ਦਿੰਦੇ ਹਨ। ਕਾਫ਼ੀ ਦਾ ਸੰਗੀਤ-ਵਿਧਾਨ ਇਸ ਪ੍ਰਕਾਰ ਹੈ :

ਆਰੋਹੀ : ਸ ਰ ਗਾ ਮ ਪ ਧ ਨਾ ਸ

ਅਵਰੋਹੀ : ਸ ਨਾ ਧ ਪ ਮ ਗਾ ਰ ਸ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਫ਼ੀ ਵੱਖਰੀ ਨਹੀਂ ਆਈ ਬਲਕਿ ਆਸਾ, ਤਿਲੰਗ, ਸੂਹੀ ਅਤੇ ਮਾਰੂ ਨਾਲ ਮਿਲਾ ਕੇ ਲਿਖੀ ਗਈ ਹੈ। ਦੇਖੋ :

**ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ ॥**
**ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ॥੧॥**
**ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥**
**ਹਉ ਘੋਲਿ ਘੁਮਾਈ ਖੰਨੀਐ ਕੀਤੀ**
**ਹਿਕ ਭੋਰੀ ਨਦਰਿ ਨਿਹਾਲਿ ॥੧॥ ਰਹਾਉ ॥**

*(ਮਾਰੂ ਕਾਫ਼ੀ ਮਹਲਾ ੧, ਪੰਨਾ ੧੦੧੪)*

(ਆਵਉ ਵੰਞਹੁ—ਆਉਂਦੀ ਜਾਂਦੀ ਹਾਂ। ਡੁੰਮਣੀ—ਦੁਚਿੱਤੀ ਵਿਚ। ਕਿਤੀ ਮਿਤ੍ਰ—ਕਿੰਨੇ ਹੀ ਮਿੱਤਰ ਬਣਾ ਰੱਖੇ ਹਨ। ਸਾ ਧਨ—ਉਹ ਇਸਤਰੀ। ਵਾਢੀ—ਪਤੀ ਤੋਂ ਵਿੱਛੜੀ ਹੋਈ। ਧੀਰੇਉ—ਕਿਵੇਂ ਧੀਰਜ ਕਰੇ ? ਖੰਨੀਐ ਕੀਤੀ—ਟੁਕੜੇ-ਟੁਕੜੇ ਹੋ ਜਾਂਦੀ ਹਾਂ। ਹਿਕ ਭੋਰੀ ਨਦਰਿ—ਜੇ ਤੂੰ ਇਕ ਭੋਰਾ ਜਿੰਨੀ ਨਜ਼ਰ ਨਾਲ ਵੀ ਮੈਨੂੰ ਦੇਖ ਲਵੇਂ।)

ਸੂਫ਼ੀਆਨਾ ਗਾਇਕੀ ਵਿਚ ਕਾਫ਼ੀ ਦੀ ਸਥਾਈ ਨੂੰ ਸਾਰੇ ਗਾਇਕ ਮਿਲ ਕੇ ਗਾਉਂਦੇ ਹਨ ਅਤੇ ਇਸ ਦੇ ਵੱਖ-ਵੱਖ ਅੰਤਰੇ ਕਾਫ਼ੀ ਮੰਡਲੀ ਦੇ ਪ੍ਰਮੁੱਖ ਇਕ ਜਾਂ ਦੋ ਗਾਇਕਾਂ ਦੁਆਰਾ ਗਾਏ ਜਾਂਦੇ ਹਨ। ਇਹ ਛੰਦ ਦੀ ਕੋਈ ਵਿਸ਼ੇਸ਼ ਜਾਤੀ ਨਹੀਂ ਹੈ, ਹਾਲਾਂ ਕਿ ਕੁਝ ਵਿਦਵਾਨ ਇਸ ਨੂੰ ਤਾਟੰਕ ਛੰਦ ਦਾ ਇਕ ਭੇਦ ਮੰਨਦੇ ਹਨ। ਅਸਲ ਵਿਚ ਸੂਫ਼ੀ ਫ਼ਕੀਰ ਪ੍ਰੇਮ-ਰਸ ਵਿਚ ਭਿੱਜ ਕੇ ਜੋ ਪਦ ਗਾਇਆ ਕਰਦੇ ਸਨ ਅਤੇ ਪੂਰੀ ਮੰਡਲੀ ਉਹਨਾਂ ਨੂੰ ਦੁਹਰਾਉਂਦੀ ਜਾਂਦੀ ਸੀ; ਇਹਨਾਂ ਪਦਿਆਂ ਨੂੰ ਹੀ ਕਾਫ਼ੀ ਦਾ ਨਾਮ ਦਿੱਤਾ ਗਿਆ। ਸੂਫ਼ੀ ਕਵੀਆਂ ਵਿਚੋਂ ਸ਼ਾਹ ਹੁਸੈਨ, ਬੁੱਲ੍ਹੇ ਸ਼ਾਹ, ਸ਼ਾਹ ਸ਼ਰਫ਼ ਅਤੇ ਗ਼ੁਲਾਮ ਫ਼ਰੀਦ ਦੀਆਂ ਕਾਫ਼ੀਆਂ ਬਹੁਤ ਪ੍ਰਸਿੱਧ ਹਨ। ਸ਼ਾਹ ਹੁਸੈਨ ਦੀਆਂ ਕਾਫ਼ੀਆਂ ਰਾਗ ਆਸਾ, ਗਉੜੀ, ਮਾਝ, ਝੰਜੋਟੀ ਅਤੇ ਜੈਜਾਵੰਤੀ ਆਦਿ ਰਾਗਾਂ ਵਿਚ ਮਿਲਦੀਆਂ ਹਨ। ਇਹਨਾਂ ਕਾਫ਼ੀਆਂ ਦਾ ਮੁੱਖ ਵਿਸ਼ਾ ਅਧਿਆਤਮਕ ਇਸ਼ਕ ਹੈ। ਗੁਰਬਾਣੀ ਦੀਆਂ ਕਾਫ਼ੀਆਂ ਵਿਚ ਲਹਿੰਦੀ ਬੋਲੀ ਦਾ ਪ੍ਰਭਾਵ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ।

## ਕਿਰਪਾ/ਕ੍ਰਿਪਾ

ਇਹ ਸ਼ਬਦ ਸੰਸਕ੍ਰਿਤ ਦੇ 'कृपा' ਵਿਚੋਂ ਆਇਆ ਹੈ, ਜਿਸ ਦੇ ਅਰਥ ਹਨ: ਮਿਹਰਬਾਨੀ, ਦਇਆ, ਅਨੁਗ੍ਰਹਿ ਆਦਿਕ। ਗੁਰਬਾਣੀ ਵਿਚ ਇਹ ਸ਼ਬਦ ਪਰਮਾਤਮਾ ਅਤੇ ਸਤਿਗੁਰੂ ਪਾਸੋਂ ਮਿਹਰ ਪ੍ਰਾਪਤ ਕਰਨ ਵਾਸਤੇ ਅਨੇਕ ਵਾਰ ਵਰਤਿਆ ਗਿਆ ਹੈ। ਗੁਰੂ ਅਰਜਨ ਦੇਵ ਜੀ ਆਪਣੇ ਇਕ ਸ਼ਬਦ ਵਿਚ ਪ੍ਰਭੂ ਦਾ ਸ਼ੁਕਰ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਉਸ ਨੇ ਕਿਰਪਾ ਕਰ ਕੇ ਵਿਅਕਤੀ ਨੂੰ ਮਾਇਆ ਦੇ ਮੋਹ ਤੋਂ ਬਚਾ ਲਿਆ ਹੈ। ਜਿਸ ਵਿਅਕਤੀ ਨੂੰ ਪ੍ਰਭੂ ਦੇ ਨਾਮ ਰੂਪੀ ਦਾਤ ਮਿਲ ਜਾਂਦੀ ਹੈ, ਉਹ ਵਿਕਾਰਾਂ ਦੀ ਅਗਨੀ ਵਿਚ ਨਹੀਂ ਸੜਦਾ। ਦੇਖੋ:

**ਹਰਿ ਕੇ ਨਾਮ ਕੋ ਆਧਾਰੁ ॥**
**ਕਲਿ ਕਲੇਸ ਨ ਕਛੁ ਬਿਆਪੈ ਸੰਤਸੰਗਿ ਬਿਉਹਾਰੁ ॥ ਰਹਾਉ ॥**
**ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ ॥**
**ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ ਸੰਸਾਰੁ ॥੧॥**
**ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ ॥**
**ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ ॥੨॥**

*(ਕੇਦਾਰਾ ਮਹਲਾ ੫, ਪੰਨਾ ੧੧੨੦)*

(ਆਧਾਰੁ—ਆਸਰਾ। ਕਲਿ ਕਲੇਸ—ਦੁੱਖ ਕਲੇਸ਼। ਅਨੁਗ੍ਰਹੁ—ਕਿਰਪਾ। ਉਪਜਤਉ ਬੇਕਾਰੁ—ਵਿਕਾਰ ਪੈਦਾ ਹੋ ਜਾਣੇ ਸਨ। ਦਹਤ—ਸਾੜਦਾ ਨਹੀਂ। ਸਾਰੁ—ਤੱਤ। ਸੰਤਨਾ ਕੀ ਛਾਰੁ—ਸੰਤਾਂ ਦੀ ਚਰਨ ਧੂੜ।)

ਇਕ ਹੋਰ ਸ਼ਬਦ ਵਿਚ ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪ੍ਰਭੂ ਸਗਲ ਸਮਰੱਥ ਹੈ ਅਤੇ ਜੀਵ ਵਿਚਾਰੇ ਭਿਖਾਰੀਆਂ ਵਾਂਗ ਉਸ ਦੇ ਦਰ ਅੱਗੇ ਜਾਚਨਾ ਕਰ ਰਹੇ ਹਨ। ਪ੍ਰਭੂ ਹੀ ਮਾਇਆ ਵਿਚ ਫਸੇ ਲੋਕਾ ਨੂੰ

ਉਬਾਰਨ ਅਤੇ ਨਿਸਤਾਰਨ ਦੇ ਸਮਰੱਥ ਹੈ। ਦੁਨੀਆਂ ਵਿਚ ਰਹਿਣ ਵਾਲੇ ਬਹੁਤੇ ਲੋਕ ਲੋਭ, ਮੋਹ ਅਤੇ ਵਿਕਾਰਾਂ ਵਿਚ ਫਸ ਕੇ ਅਨੇਕ ਪਾਪ ਕਰਦੇ ਰਹਿੰਦੇ ਹਨ। ਪਰਮਾਤਮਾ ਅਜਿਹੇ ਲੋਕਾਂ ਨੂੰ ਬੰਧਨ-ਮੁਕਤ ਕਰ ਸਕਦਾ ਹੈ। ਪਰਮਾਤਮਾ ਪਤਿਤ ਪਾਵਨ ਹੈ, ਜੇ ਉਹ ਕਿਰਪਾ ਕਰੇ ਤਾਂ ਜੀਵਾਂ ਨੂੰ ਆਵਾਗਵਣ ਦੇ ਚੱਕਰ ਤੋਂ ਵੀ ਬਾਹਰ ਕੱਢ ਸਕਦਾ ਹੈ।

**ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ ॥**
**ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ ॥**
**ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ ॥**
**ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ ॥**
**ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ ॥**
**ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ ॥੨॥**

*(ਬਿਹਾਗੜਾ ਮਹਲਾ ੫ ਛੰਤ, ਪੰਨਾ ੫੪੭)*

(ਦੀਨ ਭੇਖਾਰੀ—ਵਿਚਾਰੇ ਗ਼ਰੀਬ ਜਿਹੇ ਮੰਗਤੇ। ਮੋਹਿ ਮਗਨ—ਮੋਹ ਵਿਚ ਫਸੇ ਹੋਏ ਹਾਂ। ਅਨਿਕ ਦੋਖ—ਬਹੁਤ ਸਾਰੇ ਅਪਰਾਧ ਕਰਦੇ ਹਾਂ। ਅਲਿਪਤ—ਨਿਰਲੇਪ। ਅਨੁਗ੍ਰਹੁ—ਕਿਰਪਾ। ਬਹੁ ਜੋਨਿ ਭ੍ਰਮਤੇ—ਬਹੁਤ ਸਾਰੀਆਂ ਜੂਨਾਂ ਵਿਚ ਭਟਕਦੇ ਹੋਇਆਂ ਨੂੰ। ਬਿਨਵੰਤਿ—ਬੇਨਤੀ ਕਰਦਾ ਹੈ।)

ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਇਸ ਦੁਨੀਆਂ ਵਿਚ ਆ ਕੇ ਮਨੁੱਖ ਦੀ ਮਤਿ ਵਿਕਾਰਾਂ ਦੀ ਛੋਹ ਕਾਰਨ ਅਪਵਿੱਤਰ ਹੋ ਜਾਂਦੀ ਹੈ। ਜੇ ਪ੍ਰਭੂ ਕਿਰਪਾ ਕਰੇ ਤਾਂ ਉਸ ਦੀ ਸਦਬੁੱਧੀ ਜਾਗ੍ਰਿਤ ਹੋ ਸਕਦੀ ਹੈ। ਆਪ ਫ਼ੁਰਮਾਉਂਦੇ ਹਨ ਕਿ ਵੱਡੇ-ਵੱਡੇ ਜੋਗੀ ਵੀ ਪਰਮਾਤਮਾ ਦੇ ਗੁਣਾਂ ਦਾ ਕਥਨ ਨਹੀਂ ਕਰ ਸਕਦੇ ਪਰੰਤੂ ਰਵਿਦਾਸ ਜੀ ਪ੍ਰੇਮਾਭਗਤੀ ਵਿਚੋਂ ਪ੍ਰਾਪਤ ਹੋਈ ਸ਼ਕਤੀ ਕਾਰਨ ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰ ਰਹੇ ਹਨ:

**ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥**
**ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥**
**ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥**
**ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥**

*(ਗਉੜੀ ਪੂਰਬੀ ਰਵਿਦਾਸ ਜੀ, ਪੰਨਾ ੩੪੬)*

(ਮਲਿਨ—ਅਪਵਿੱਤਰ, ਮੈਲੀ। ਗਤਿ—ਗਤਿਮਿਤਿ, ਵਿਸ਼ਾਲਤਾ। ਲਖੀ—ਅਨੁਮਾਨ ਲਗਾਉਣਾ। ਸੁਮਤਿ—ਚੰਗੀ ਬੁੱਧ। ਤੁਅ ਗੁਣ ਕਥਨ—ਤੇਰੇ ਮਹਾਨ ਗੁਣਾਂ ਦਾ ਵਰਣਨ ਨਹੀਂ ਕਰ ਸਕਦੇ।)

ਗੁਰੂ ਅਰਜਨ ਦੇਵ ਜੀ ਪਰਮਾਤਮਾ ਦੀਆਂ ਮਿਹਰਬਾਨੀਆਂ ਦਾ ਉਲੇਖ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਉਹ ਆਪਣੇ ਸੇਵਕਾਂ ਦੀ ਸਦਾ ਰੱਖਿਆ ਕਰਦਾ ਹੈ ਅਤੇ ਮਾਤਾ-ਪਿਤਾ ਵਾਂਗ ਉਹਨਾਂ ਦੀ ਪਾਲਣਾ ਵੀ ਕਰਦਾ ਹੈ। ਵੱਡੇ ਭਾਗਾਂ ਨਾਲ ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ, ਜੋ ਜਮਦੂਤਾਂ ਤੋਂ ਬਚਾ ਲੈਂਦਾ ਹੈ। ਉਸ ਦੀ ਕਿਰਪਾ ਸਦਕਾ ਪ੍ਰਭੂ

ਦੇ ਚਰਨਾਂ ਨਾਲ ਚਿੱਤ ਜੁੜ ਜਾਂਦਾ ਹੈ। ਜੋ ਪ੍ਰਭੂ ਦਾ ਸਿਮਰਨ ਕਰਦਾ ਹੈ, ਉਹ ਵੀ ਵਡਭਾਗੀ ਹੈ। ਅਜਿਹਾ ਵਿਅਕਤੀ ਪ੍ਰਭੂ ਦੀ ਉਸਤਤਿ ਵਿਚ ਬਾਣੀ ਦਾ ਕੀਰਤਨ ਕਰਦਾ ਹੈ ਅਤੇ ਸਾਧੂ ਜਨਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰਦਾ ਹੈ। ਆਪ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਦੇ ਹਨ ਕਿ ਮੇਰੇ ਉਪਰ ਕਿਰਪਾ ਕਰੋ ਅਤੇ ਆਪਣੀ ਸ਼ਰਨ ਵਿਚ ਲੈ ਲਵੋ:

ਅਪਨੇ ਦਾਸ ਕਾ ਸਦਾ ਰਖਵਾਲਾ॥
ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ॥੧॥ ਰਹਾਉ॥
ਵਡਭਾਗੀ ਸਤਿਗੁਰੁ ਪਾਇਆ॥ ਜਿਨਿ ਜਮ ਕਾ ਪੰਥੁ ਮਿਟਾਇਆ॥
ਹਰਿ ਭਗਤਿ ਭਾਇ ਚਿਤੁ ਲਾਗਾ॥ ਜਪਿ ਜੀਵਹਿ ਸੇ ਵਡਭਾਗਾ॥੨॥
ਹਰਿ ਅੰਮ੍ਰਿਤ ਬਾਣੀ ਗਾਵੈ॥ ਸਾਧਾ ਕੀ ਧੂਰੀ ਨਾਵੈ॥
ਅਪੁਨਾ ਨਾਮੁ ਆਪੇ ਦੀਆ॥ ਪ੍ਰਭ ਕਰਣਹਾਰ ਰਖਿ ਲੀਆ॥੩॥
ਹਰਿ ਦਰਸਨ ਪ੍ਰਾਨ ਅਧਾਰਾ॥ ਇਹੁ ਪੂਰਨ ਬਿਮਲ ਬੀਚਾਰਾ॥
ਕਰਿ ਕਿਰਪਾ ਅੰਤਰਜਾਮੀ॥ ਦਾਸ ਨਾਨਕ ਸਰਣਿ ਸੁਆਮੀ॥੪॥

*(ਸੋਰਠਿ ਮਹਲਾ ੫, ਪੰਨਾ ੬੨੨)*

(ਅਪੁਨੇ ਕਰਿ—ਆਪਣੇ ਜਾਣ ਕੇ। ਜਮ ਕਾ ਪੰਥੁ—ਜਮਦੂਤਾਂ ਦਾ ਰਸਤਾ ਹੀ ਮਿਟਾ ਦਿੱਤਾ। ਭਗਤਿ ਭਾਇ—ਭਗਤੀ ਭਾਵਨਾ ਵਿਚ ਚਿੱਤ ਜੁੜ ਗਿਆ। ਸਾਧਾ ਕੀ ਧੂਰੀ—ਸਾਧੂ ਜਨਾਂ ਦੀ ਚਰਨ ਧੂੜ। ਪ੍ਰਾਨ ਅਧਾਰਾ—ਪ੍ਰਭੂ ਦਾ ਦਰਸ਼ਨ ਹੀ ਪ੍ਰਾਣਾਂ ਦਾ ਆਸਰਾ ਹੈ। ਬਿਮਲ ਬੀਚਾਰਾ—ਪਵਿੱਤਰ ਵਿਚਾਰ।)

ਗੂਜਰੀ ਰਾਗ ਵਿਚ ਲਿਖੇ ਇਕ ਹੋਰ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਪਰਮਾਤਮਾ ਦੇ ਸਨਮੁਖ ਬੇਨਤੀ ਕਰਦੇ ਹਨ ਕਿ ਉਹ ਉਹਨਾਂ ਦੇ ਮਨ ਵਿਚ ਵੱਸ ਜਾਵੇ ਤਾਂ ਜੋ ਮਨ ਵਿਚੋਂ ਭਰਮ-ਭੁਲੇਖਿਆਂ ਦਾ ਅਨ੍ਹੇਰਾ ਦੂਰ ਹੋ ਜਾਵੇ। ਆਪ ਫ਼ੁਰਮਾਉਂਦੇ ਹਨ ਕਿ ਮਨੁੱਖਾਂ ਨੂੰ ਚਾਹੀਦਾ ਹੈ ਕਿ ਉਹ ਸੁਆਸ-ਸੁਆਸ ਪ੍ਰਭੂ ਦੇ ਨਾਮ ਦਾ ਸਿਮਰਨ ਕਰਨ। ਉਸੇ ਇਕ ਪ੍ਰਭੂ ਉਪਰ ਟੇਕ ਰੱਖਣ ਅਤੇ ਕਿਸੇ ਹੋਰ ਦੀ ਝਾਕ ਲਾਹ ਦੇਣ। ਦੇਖੋ:

ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ॥
ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ॥੧॥
ਠਾਕੁਰ ਜਾ ਸਿਮਰਾ ਤੂੰ ਤਾਹੀ॥
ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ॥੧॥ ਰਹਾਉ॥
ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ॥
ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ॥੨॥੧੦॥੧੯॥
ਗੂਜਰੀ ਮਹਲਾ ੫॥
ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥

*(ਮਹਲਾ ੫, ਪੰਨਾ ੫੦੦)*

(ਰਿਦ ਮਾਹਿ—ਹਿਰਦੇ ਵਿਚ। ਜਾ ਸਿਮਰਾ—ਮੈਂ ਜਿਥੇ ਸਿਮਰਦਾ ਹਾਂ, ਤੂੰ ਉਥੇ ਹੀ ਮੌਜੂਦ ਹੁੰਦਾ ਹੈਂ। ਸਮਾਰਉ—ਯਾਦ ਕਰਦਾ ਹਾਂ। ਆਹੀ—ਪ੍ਰੇਮ ਕਰਦਾ ਹਾਂ। ਟੇਕ—ਆਸਰਾ। ਬਿਡਾਣੀ—ਬਿਗਾਨੀ। ਨਿਸਿ ਅਰੁ ਭੋਰ—ਸ਼ਾਮ ਸਵੇਰੇ। ਕੇਸ ਸੰਗਿ—ਕੇਸਾਂ ਨਾਲ ਤੁਹਾਡੇ ਚਰਨ ਝਾੜਾਂ, ਇਹੀ ਮੇਰੀ ਇੱਛਾ ਹੈ।)

## ਕਿਲਵਿਖ/ਕਿਲਬਿਖ

ਕਿਲਵਿਖ ਸ਼ਬਦ ਦੀ ਉਤਪਤੀ ਸੰਸਕ੍ਰਿਤ ਸ਼ਬਦ 'ਕਿਲਵਿਸ਼' ਤੋਂ ਹੋਈ ਹੈ, ਜਿਸ ਦੇ ਅਰਥ ਹਨ: ਪਾਪ, ਗੁਨਾਹ। ਛਾਂਦੋਗਯ ਉਪਨਿਸ਼ਦ ਵਿਚ ਚਾਰ ਪ੍ਰਕਾਰ ਦੇ ਪਾਪ ਮੰਨੇ ਗਏ ਹਨ: ਬ੍ਰਹਮ-ਹੱਤਿਆ, ਸ਼ਰਾਬ ਦਾ ਸੇਵਨ, ਚੋਰੀ ਅਤੇ ਗੁਰੂ-ਇਸਤਰੀ ਗਮਨ। ਮਨੂ ਸਿਮ੍ਰਤੀ ਅਨੁਸਾਰ ਚਾਰ ਪ੍ਰਕਾਰ ਦੇ ਪਾਪ ਇਹ ਹਨ: ਬ੍ਰਹਮਵੇਤਾ ਦੀ ਹੱਤਿਆ, ਗਊਵਧ, ਕੰਨਿਆਵਧ ਅਤੇ ਭ੍ਰਿਸ਼ਟਾਚਾਰੀ ਦਾ ਅੰਨ ਖਾਣਾ। ਗੁਰਬਾਣੀ ਵਿਚ ਕਿਲਵਿਖ ਸ਼ਬਦ ਅਨੇਕ ਵਾਰ ਆਇਆ ਹੈ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਗੁਰੂ ਦੀ ਸਿੱਖਿਆ ਉਪਰ ਚੱਲਣ ਨਾਲ ਮਨ ਵਿਚ ਪ੍ਰਭੂ ਦੇ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਇਸ ਪ੍ਰਕਾਰ ਮਨੁੱਖ ਦੇ ਕਿਲਵਿਖ ਕੱਟੇ ਜਾਂਦੇ ਹਨ। ਦੇਖੋ:

**ਹਰਿ ਜੀਉ ਆਗੈ ਕਰੀ ਅਰਦਾਸਿ॥**
**ਸਾਧੂ ਜਨ ਸੰਗਤਿ ਹੋਇ ਨਿਵਾਸੁ॥**
**ਕਿਲਵਿਖ ਦੁਖ ਕਾਟੇ ਹਰਿ ਨਾਮੁ ਪ੍ਰਗਾਸੁ॥੯॥**

*(ਆਸਾ ਮਹਲਾ ੧, ਪੰਨਾ ੪੧੫)*

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੇ ਚਰਨਾਂ ਨਾਲ ਪ੍ਰੀਤ ਲਾਉਣ ਦੁਆਰਾ ਮਨੁੱਖ ਦੇ ਸਾਰੇ ਕਿਲਵਿਖ ਅਤੇ ਔਗੁਣ ਕੱਟੇ ਜਾਂਦੇ ਹਨ। ਦੇਖੋ:

**ਵੇਪਰਵਾਹੁ ਸਚੁ ਮੇਰਾ ਪਿਆਰਾ॥**
**ਕਿਲਵਿਖ ਅਵਗਣ ਕਾਟਣਹਾਰਾ॥**
**ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ॥੪॥**

*(ਮਾਝ ਮਹਲਾ ੩, ਪੰਨਾ ੧੧੨)*

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ ਪ੍ਰਭੂ ਦੇ ਸਿਮਰਨ ਦੁਆਰਾ ਸਾਰੇ ਦੁੱਖ ਅਤੇ ਪਾਪ ਦੂਰ ਹੋ ਜਾਂਦੇ ਹਨ। ਪ੍ਰਭੂ ਦੇ ਨਾਮ ਦਾ ਸਹਾਰਾ ਲੈਣ ਵਾਲੇ ਵਿਅਕਤੀ ਦਾ ਪਾਰਉਤਾਰਾ ਹੋ ਜਾਂਦਾ ਹੈ, ਉਸ ਦੇ ਜਨਮਾਂ-ਜਨਮਾਂਤਰਾਂ ਦੀ ਮੈਲ ਉਪਰ ਜਾਂਦੀ ਹੈ। ਅਜਿਹਾ ਵਿਅਕਤੀ ਉੱਚੀ ਸੁਰਤ ਵਾਲਾ, ਗਿਆਨੀ, ਧਨਵੰਤ ਅਤੇ ਕੁਲਵੰਤ ਬਣ ਜਾਂਦਾ ਹੈ। ਪ੍ਰਭੂ ਦਾ ਸਿਮਰਨ ਕਰਨ ਲਈ ਉੱਚੀ ਕੁਲ ਵਾਲਾ ਹੋਣਾ ਜ਼ਰੂਰੀ ਨਹੀਂ ਹੈ। ਸ਼ੂਦਰ ਅਤੇ ਚੰਡਾਲ ਸਮਝੇ ਜਾਣ ਵਾਲੇ ਲੋਕ ਵੀ ਪ੍ਰਭੂ ਦਾ ਸਿਮਰਨ ਕਰ ਕੇ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ਦੇਖੋ:

**ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ॥**

ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥
ਕਿਲਬਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ ॥
ਹਲਤਿ ਪਲਤਿ ਮੁਖੁ ਊਜਲਾ ਨਹ ਪੋਹੈ ਤਿਸੁ ਮਾਇ ॥
ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ ॥
ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥
ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ॥੧੭॥

*(ਥਿਤੀ ਗਉੜੀ ਮਹਲਾ ੫, ਪੰਨਾ ੩੦੦)*

(ਦ੍ਰਿੜੈ—ਅਮਲ ਕਰਨਾ। ਹਲਤਿ ਪਲਤਿ—ਲੋਕ ਪਰਲੋਕ ਵਿਚ। ਪੋਹੈ ਮਾਇ—ਮਾਇਆ ਉਸ ਨੂੰ ਪ੍ਰਭਾਵਿਤ ਨਹੀਂ ਕਰ ਸਕਦੀ, ਛੋਹ ਵੀ ਨਹੀਂ ਸਕਦੀ। ਸੁਰਤਾ—ਉੱਚੀ ਸੁਰਤ ਵਾਲਾ। ਬੈਸਨੋ—ਵਿਸ਼ਨੂੰ-ਭਗਤ। ਕੁਲਵੰਤ—ਸ੍ਰੇਸ਼ਟ ਕੁਲ ਵਾਲਾ। ਸੂਦੁ—ਸ਼ੂਦਰ। ਬੈਸੁ—ਵੈਸ਼। ਹਵਾਲ—ਚਰਨ ਧੂੜ।)

ਮਾਇਆ ਦੇ ਪਿੱਛੇ ਲੱਗ ਕੇ ਮਨੁੱਖ ਜੋ ਕਰਮ ਕਰਦਾ ਹੈ, ਉਹ ਸਭ ਕਿਲਵਿਖ ਦੀ ਸ਼੍ਰੇਣੀ ਵਿਚ ਆ ਜਾਂਦੇ ਹਨ। ਇਹਨਾਂ ਕਿਲਵਿਖਾਂ ਤੋਂ ਬਚਣ ਦਾ ਇਕੋ ਇਕ ਉਪਾਅ ਗੁਰੂ ਦੀ ਸਿੱਖਿਆ ਉਪਰ ਅਮਲ ਕਰ ਕੇ ਪ੍ਰਭੂ ਦੇ ਨਾਮ ਦਾ ਸਿਮਰਨ ਕਰਨਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ ॥
ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥੧॥

*(ਮਹਲਾ ੫, ਪੰਨਾ ੫੨੨)*

ਗੁਰੂ ਅਮਰਦਾਸ ਜੀ ਵੀ ਪਾਪਾਂ ਦਾ ਵਿਨਾਸ਼ ਕਰਨ ਲਈ ਪ੍ਰਭੂ ਦਾ ਸਿਮਰਨ ਕਰਨ ਦਾ ਉਪਦੇਸ਼ ਦਿੰਦੇ ਹਨ। ਆਪ ਫ਼ੁਰਮਾਉਂਦੇ ਹਨ:

ਜਪੁ ਤਪੁ ਸੰਜਮੁ ਨਾਮੁ ਪਿਆਰਾ ॥
ਕਿਲਵਿਖ ਕਾਟੇ ਕਾਟਣਹਾਰਾ ॥
ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ ਸਹਜੇ ਸਹਜਿ ਸਮਾਇਦਾ ॥੧੧॥

*(ਮਾਰੂ ਮਹਲਾ ੩, ਪੰਨਾ ੧੦੬੨)*

ਚੇਤ-ਅਚੇਤ ਰੂਪ ਵਿਚ ਕੀਤੇ ਪਾਪਾਂ ਦੇ ਬੋਝ ਤੋਂ ਮੁਕਤੀ ਵਾਸਤੇ ਗੁਰੂ ਅਰਜਨ ਦੇਵ ਜੀ ਪਰਮਾਤਮਾ ਦੀ ਸ਼ਰਨ ਵਿਚ ਜਾਣ ਦੀ ਹਦਾਇਤ ਕਰਦੇ ਹਨ:

ਪਾਰਬ੍ਰਹਮ ਪ੍ਰਭ ਤੇਰੀ ਸਰਨਾ ॥
ਕਿਲਬਿਖ ਕਾਟੈ ਭਜੁ ਗੁਰ ਕੇ ਚਰਨਾ ॥੧॥ ਰਹਾਉ ॥

*(ਬਿਲਾਵਲੁ ਮਹਲਾ ੫, ਪੰਨਾ ੮੦੪)*

ਗੁਰੂ ਰਾਮਦਾਸ ਜੀ ਸਮਝਾਉਂਦੇ ਹਨ ਕਿ ਪ੍ਰਭੂ ਦੇ ਨਾਮ ਸਿਮਰਨ ਦੁਆਰਾ ਵਿਅਕਤੀ ਪੂਰਨ ਭਾਂਤ ਸ਼ੁੱਧ ਅਤੇ ਸਵੱਛ ਹੋ ਜਾਂਦਾ ਹੈ। ਜਿਵੇਂ ਕਿਸੇ ਵਸਤਰ ਨੂੰ ਪਾਣੀ

ਨਾਲ ਧੋਤਿਆਂ ਉਸ ਦੀ ਮੈਲ ਨਿਕਲ ਜਾਂਦੀ ਹੈ, ਇਸੇ ਪ੍ਰਕਾਰ ਸਿਮਰਨ ਦੁਆਰਾ ਉਸ ਦੇ ਸਾਰੇ ਪਾਪ ਅਤੇ ਅਪਰਾਧ ਧੋਤੇ ਜਾਂਦੇ ਹਨ। ਦੇਖੋ:

**ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ॥**
**ਕੋਟਿ ਕੋਟਿ ਦੋਖ ਬਹੁ ਕੀਨੇ ਸਭ ਪਰਹਰਿ ਪਾਸਿ ਧਰੇ॥੧॥ ਰਹਾਉ॥**
**ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ ਖਰੇ॥**
**ਕਿਲਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ॥੧॥**

*(ਨਟ ਨਾਰਾਇਨ ਮਹਲਾ ੪, ਪੰਨਾਂ ੯੭੫)*

(ਅਹਿਨਿਸਿ—ਦਿਨ ਰਾਤ। ਕੋਟਿ ਕੋਟਿ—ਕਰੋੜਾਂ। ਪਰਹਰਿ—ਦੂਰ ਹੋ ਜਾਂਦੇ ਹਨ। ਖਰੇ—ਸ਼ੁੱਧ। ਨੀਕਰਿ—ਬਾਹਰ ਨਿਕਲ ਜਾਣਾ। ਹਰੇ—ਦੂਰ ਕਰ ਦਿੰਦਾ ਹੈ।)

ਇਕ ਹੋਰ ਸ਼ਬਦ ਵਿਚ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਗੁਰਮਤਿ ਦੇ ਸਦਕਾ ਅਗਿਆਨ ਦੀ ਨੀਂਦ ਵਿਚ ਸੁੱਤਾ ਹੋਇਆ ਮਨ ਜਾਗ ਪੈਂਦਾ ਹੈ ਅਤੇ ਪ੍ਰਭੂ ਦੇ ਸਿਮਰਨ ਵਿਚ ਲੀਨ ਹੋ ਜਾਂਦਾ ਹੈ। ਇਸ ਪ੍ਰਕਾਰ ਉਸ ਦੇ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਅਤੇ ਮਨ ਸਹਿਜ ਅਵਸਥਾ ਵਿਚ ਟਿਕ ਜਾਂਦਾ ਹੈ। ਦੇਖੋ:

**ਮੇਰਾ ਮਨੁ ਰਾਮ ਨਾਮਿ ਰਸਿ ਲਾਗਾ॥**
**ਕਮਲ ਪ੍ਰਗਾਸੁ ਭਇਆ ਗੁਰੁ ਪਾਇਆ**
**ਹਰਿ ਜਪਿਓ ਭ੍ਰਮੁ ਭਉ ਭਾਗਾ॥੧॥ ਰਹਾਉ॥**
**ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ॥**
**ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ॥੧॥**

*(ਮਾਲੀ ਗਉੜਾ ਮਹਲਾ ੪, ਪੰਨਾ ੯੮੫)*

(ਹੀਅਰਾ—ਦਿਲ, ਹਿਰਦਾ। ਸੋਇਓ—ਅਗਿਆਨ ਵਿਚ ਸੁੱਤਾ ਹੋਇਆ। ਖੀਨ—ਕਮਜ਼ੋਰ ਹੋਣਾ, ਖ਼ਤਮ ਹੋ ਜਾਣਾ। ਉਰ ਧਾਰਿਓ—ਹਿਰਦੇ ਵਿਚ ਸਥਾਪਿਤ ਕਰ ਲਿਆ।)

## ਕੁਚੱਜੀ/ਸੁਚੱਜੀ

ਗੁਰੂ ਗ੍ਰੰਥ ਸਾਹਿਬ ਵਿਚ ਕੁਚੱਜੀ, ਸੁਚੱਜੀ ਅਤੇ ਗੁਣਵੰਤੀ ਸਿਰਲੇਖ ਹੇਠ ਗੁਰੂ ਨਾਨਕ ਦੇਵ ਜੀ ਦੇ ਤਿੰਨ ਸ਼ਬਦ ਰਾਗ ਸੂਹੀ ਵਿਚ ਆਏ ਹਨ। ਕੁਚੱਜੀ ਇਸਤਰੀ ਇਸ ਗੱਲ ਉਪਰ ਝੂਰਦੀ ਹੈ ਕਿ ਉਸ ਵਿਚ ਕੋਈ ਗੁਣ ਨਹੀਂ ਹਨ, ਇਸ ਲਈ ਉਹ ਆਪਣੇ ਪਤੀ ਨੂੰ ਕਿਵੇਂ ਪਸੰਦ ਆਵੇਗੀ? ਉਸ ਦੀਆਂ ਸਾਰੀਆਂ ਸਹੇਲੀਆਂ ਬਹੁਤ ਗੁਣਵਾਨ ਅਤੇ ਸੁੰਦਰ ਹਨ, ਇਸ ਕਾਰਨ ਉਹ ਆਪਣੇ ਪਤੀਆਂ ਨਾਲ ਸੁਖੀ-ਸੁਖੀ ਵੱਸਦੀਆਂ ਹਨ। ਅੰਤ ਵਿਚ ਇਹ ਇਸਤ੍ਰੀ ਪ੍ਰਭੂ ਦੇ ਸਨਮੁਖ ਅਰਦਾਸ ਕਰਦੀ ਹੈ ਕਿ ਉਹ ਉਸ ਦੇ ਗੁਨਾਹਾਂ ਨੂੰ ਖਿਮਾ ਕਰ ਦੇਵੇ ਅਤੇ ਆਪਣੇ ਨਾਲ ਮਿਲਾ ਲਵੇ:

**ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ॥**
**ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥**

ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥

(ਪੰਨਾ ੭੬੩)

(ਮੰਞੁ—ਮੈਂ। ਕੁਚਜੀ—ਗੁਣਹੀਣ। ਅੰਮਾਵਣਿ ਡੋਸੜੇ—ਅਨੇਕ ਦੋਸ਼। ਰਾਵਣਿ—ਪ੍ਰੇਮ ਕਰਨ। ਚੜੰਦੀਆ—ਸੁੰਦਰ। ਅੰਬੀ ਛਾਵੜੀਏਹਿ—ਅੰਬਾਂ ਦੀਆਂ ਛਾਵਾਂ ਹੇਠ ਬੈਠੀਆਂ ਹਨ। ਧਰੇਉ—ਕਿਸ ਉਪਰ ਦੋਸ਼ ਧਰਾਂ ?)

ਸੁਚਜੀ ਇਸਤਰੀ ਆਪਣੇ ਪਤੀ-ਪਰਮਾਤਮਾ ਨਾਲ ਜੁੜੀ ਰਹਿੰਦੀ ਹੈ। ਉਹ ਉਸ ਦੀ ਰਜ਼ਾ ਵਿਚ ਰਹਿ ਕੇ ਸਦਾ ਸੁਖ ਮਾਣਦੀ ਹੈ। ਉਹ ਆਪਣੇ ਪਤੀ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਆਸਰਾ ਨਹੀਂ ਮੰਨਦੀ। ਦੇਖੋ :

ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥
ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥
ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥

(ਪੰਨਾ ੪੬੩)

(ਰਾਸਿ—ਪੂੰਜੀ। ਅੰਤਰਿ—ਤੇਰੇ ਦਿਲ ਵਿਚ ਰਹਿ ਕੇ। ਸਾਬਾਸਿ—ਵਡਿਆਈ। ਭਾਵੈ—ਜੇ ਤੇਰੀ ਰਜ਼ਾ ਹੋਵੇ। ਉਦਾਸਿ—ਉਦਾਸੀ, ਤਿਆਗੀ। ਸਰੁ—ਸਰੋਵਰ। ਫੁਲੈ—ਖਿੜ ਪੈਂਦਾ ਹੈ।)

ਗੁਣਵੰਤੀ ਇਸਤਰੀ ਨਿਮਰ ਅਤੇ ਨਿਰਮਾਣ ਹੈ। ਉਹ ਗੁਰੂ ਦੇ ਉਪਦੇਸ਼ ਉਪਰ ਚੱਲਦੀ ਹੈ। ਉਹ ਜਾਣਦੀ ਹੈ ਕਿ ਗੁਰੂ ਹੀ ਉਸ ਨੂੰ ਪ੍ਰਭੂ ਨਾਲ ਮਿਲਾ ਸਕਦਾ ਹੈ। ਗੁਣਵੰਤੀ ਇਸਤਰੀ ਆਪਣੀ ਟੇਕ ਪਰਮਾਤਮਾ ਉਪਰ ਰੱਖਦੀ ਹੈ ਤੇ ਹਉਮੈ ਭਾਵ ਦਾ ਨਿਵਾਰਨ ਕਰ ਲੈਂਦੀ ਹੈ। ਦੇਖੋ :

ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥
ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥
ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥

(ਪੰਨਾ ੪੬੩)

(ਹਉ—ਮੈਂ। ਸਰਣਾਇ-ਸ਼ਰਨ ਵਿਚ। ਇਤੁ ਮਾਰਗਿ—ਇਸ ਰਸਤੇ ਉੱਤੇ। ਭਾਈਅੜੇ—ਹੇ ਭਾਈ ! ਤਿਆਗੇਂ—ਤਿਆਗ ਦੇਵੇਂ। ਮਤੜੀ—ਕੋਝੀ ਮਤਿ, ਮਨਮਤਿ। ਵਿਸਾਰੇਂ-ਭੁਲਾ ਦੇਵੇਂ। ਦੂਜਾ ਭਾਉ—ਹੋਰ ਕਿਸੇ ਨਾਲ ਪ੍ਰੇਮ ਦਾ ਭਾਵ।)

## ਕੁਦਰਤ

ਮੂਲ ਰੂਪ ਵਿਚ 'ਕੁਦਰਤ' ਸ਼ਬਦ ਅਰਬੀ ਭਾਸ਼ਾ ਦਾ ਹੈ। ਪੰਜਾਬੀ ਭਾਸ਼ਾ ਵਿਚ ਵੀ ਇਸ ਦਾ ਕਾਫ਼ੀ ਪ੍ਰਯੋਗ ਹੁੰਦਾ ਰਿਹਾ ਹੈ। ਇਸ ਸ਼ਬਦ ਨੂੰ ਕਈ ਅਰਥਾਂ ਵਿਚ ਵਰਤਿਆ

ਜਾਂਦਾ ਹੈ। ਜਿਵੇਂ ਪ੍ਰਕਿਰਤੀ, ਰਚਨਾ-ਸ਼ਕਤੀ, ਲੀਲ੍ਹਾ, ਵਰਤਾਰਾ, ਪਸਾਰਾ ਆਦਿਕ। ਪਰਮਾਤਮਾ ਨੂੰ ਕਾਦਰ ਕਿਹਾ ਜਾਂਦਾ ਹੈ ਅਰਥਾਤ ਕੁਦਰਤ ਜਾਂ ਬ੍ਰਹਿਮੰਡ ਦੀ ਰਚਨਾ ਕਰਨ ਵਾਲਾ। 'ਆਸਾ ਦੀ ਵਾਰ' ਦੇ ਆਰੰਭ ਵਿਚ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥

*(ਵਾਰ ਆਸਾ, ਪੰਨਾ ੪੬੩)*

ਅਰਥਾਤ ਸਭ ਤੋਂ ਪਹਿਲਾਂ ਪਰਮਾਤਮਾ ਨੇ ਆਪਣੇ ਸਰੂਪ ਦੀ ਰਚਨਾ ਕੀਤੀ, ਆਪਣਾ ਨਾਮ-ਰੂਪ ਧਾਰਨ ਕੀਤਾ ਅਤੇ ਇਸ ਤੋਂ ਬਾਅਦ ਪੂਰੀ ਕੁਦਰਤ ਅਤੇ ਸਮੁੱਚੇ ਬ੍ਰਹਿਮੰਡ ਦੀ ਰਚਨਾ ਕਰ ਦਿੱਤੀ। ਹੁਣ ਉਹ ਪਰਮਾਤਮਾ ਆਪਣੇ ਆਸਣ ਉਪਰ ਬੈਠ ਕੇ ਪੂਰੀ ਦੁਨੀਆਂ ਨੂੰ ਵਿਗਸਦਿਆਂ-ਬਿਨਸਦਿਆਂ ਦੇਖ-ਦੇਖ ਕੇ ਪ੍ਰਸੰਨ ਹੋ ਰਿਹਾ ਹੈ। 'ਕੁਦਰਤ' ਦੇ ਸੰਕਲਪ ਨੂੰ ਸਪੱਸ਼ਟ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਸ ਬ੍ਰਹਿਮੰਡ ਵਿਚ ਜੋ ਕੁਝ ਨਜ਼ਰ ਆਉਂਦਾ ਹੈ, ਜੋ ਸੁਣਾਈ ਦਿੰਦਾ ਹੈ, ਉਹ ਸਭ ਪ੍ਰਭੂ ਦੀ ਕੁਦਰਤ ਦਾ ਕ੍ਰਿਸ਼ਮਾ ਹੈ। ਆਕਾਸ਼ਾਂ-ਪਾਤਾਲਾਂ ਦੇ ਸਮੂਹ ਜੀਵ-ਜੰਤੂ ਪਰਮਾਤਮਾ ਦੀ ਕੁਦਰਤ ਦਾ ਪ੍ਰਗਟਾਵਾ ਹਨ। ਪਰਮਾਤਮਾ ਦੀ ਕੁਦਰਤ ਦੇ ਕਾਰਨ ਹੀ ਇਸ ਦੁਨੀਆਂ ਵਿਚ ਨੇਕੀਆਂ ਜਾਂ ਬਦੀਆਂ ਹੋ ਰਹੀਆਂ ਹਨ। ਪੌਣ, ਪਾਣੀ, ਅਗਨੀ, ਧਰਤੀ ਅਤੇ ਆਕਾਸ਼ ਆਦਿ ਦੈਵੀ ਸ਼ਕਤੀਆਂ ਪਰਮਾਤਮਾ ਦੀ ਸਿਰਜਣ-ਸ਼ਕਤੀ ਦੇ ਪ੍ਰਤੀਕ ਹਨ। ਦੇਖੋ :

ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥
ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥
ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥
ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥
ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥

*(ਪੰਨਾ ੪੬੪)*

ਗੁਰੂ ਨਾਨਕ ਦੇਵ ਜੀ ਆਪਣੇ ਸਿੱਖਾਂ ਨੂੰ ਪਰਮਾਤਮਾ ਦੀ ਕੁਦਰਤ ਤੋਂ ਬਲਿਹਾਰ ਜਾਣ ਦਾ ਉਪਦੇਸ਼ ਦਿੰਦੇ ਹਨ। ਇਕ ਆਦਰਸ਼ਕ ਗੁਰਸਿੱਖ ਦਾ ਕਰਤੱਵ ਹੈ ਕਿ ਉਹ ਪਰਮਾਤਮਾ ਦੀ ਸਾਜੀ-ਨਿਵਾਜੀ ਕੁਦਰਤ ਨੂੰ ਵੇਖੇ, ਸਲਾਹੇ ਅਤੇ ਇਸ ਉਪਰੋਂ ਬਲਿਹਾਰ ਜਾਣ ਦੀ ਭਾਵਨਾ ਨੂੰ ਵਿਕਸਿਤ ਕਰੇ। ਮਨੁੱਖ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਕੁਦਰਤ ਦਾ ਹਰ ਰੰਗ, ਹਰ ਰੂਪ ਉਸ ਦੇ ਵਿਕਾਸ ਦਾ ਜ਼ਾਮਨ ਹੈ। ਗੁਰੂ ਜੀ ਫ਼ੁਰਮਾਉਂਦੇ ਹਨ :

ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥
ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥
ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥
ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥

*(ਜਪੁ, ਪੰਨਾ ੩)*

## ਖਟਅੰਗ

ਸੰਸਕ੍ਰਿਤ ਪਦ ਖਟ (ਸ਼ਟ੍) ਦਾ ਅਰਥ ਹੈ—ਛੇ। ਇਸ ਤਰ੍ਹਾਂ ਖਟਅੰਗ ਦਾ ਅਰਥ ਬਣਿਆ—ਮਨੁੱਖੀ ਸਰੀਰ ਦੇ ਛੇ ਅੰਗ। ਸਰੀਰ ਦੇ ਛੇ ਅੰਗ ਇਹ ਹਨ: ਇਕ ਸਿਰ, ਦੋ ਬਾਹਾਂ, ਇਕ ਛਾਤੀ ਅਤੇ ਦੋ ਹੱਥ। ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਉਂਦੇ ਹਨ: **ਖਟਅੰਗ ਪਾਇ ਉਛਾਲੀਅੰ।** (ਚੰਡੀ ਚਰਿਤ੍ਰ ਦੂਜਾ) ਅਰਥਾਤ ਦੁਰਗਾ ਦੇਵੀ ਨੇ ਸੁੰਭ ਦੇ ਸਰੀਰ ਨੂੰ ਹੱਥ ਨਾਲ ਉਛਾਲਿਆ। ਨੀਤੀ ਦੇ ਵੀ ਛੇ ਅੰਗ ਦਰਸਾਏ ਗਏ ਹਨ: 1. ਸੰਧੀ (ਸੁਲਾਹ), 2. ਵਿਗ੍ਰਹਿ (ਜੰਗ), 3. ਯਾਨ (ਦੁਸ਼ਮਣ ਉਪਰ ਚੜ੍ਹਾਈ), 4. ਆਸਣ (ਜੰਮ ਕੇ ਬੈਠ ਜਾਣਾ), 5. ਸੰਸ਼ਯ (ਕਿਸੇ ਬਲਵਾਨ ਵਿਅਕਤੀ ਦਾ ਆਸਰਾ ਲੈਣਾ), ਅਤੇ 6. ਦ੍ਵੈਧੀਭਾਵ (ਆਪਸ ਵਿਚ ਫੁੱਟ ਪਾਉਣਾ)। ਵੇਦਾਂ ਦੇ ਛੇ ਅੰਗ ਇਸ ਪ੍ਰਕਾਰ ਮੰਨੇ ਗਏ ਹਨ: 1. ਸਿੱਖਿਆ, 2. ਕਲਪ (ਮੰਤਰ-ਜਾਪ ਦੀ ਵਿਧੀ), 3. ਵਿਆਕਰਣ, 4. ਜੋਤਿਸ਼, 5. ਛੰਦ ਸ਼ਾਸਤ੍ਰ, ਅਤੇ 6. ਨਿਰੁਕਤ (ਸ਼ਬਦਾਂ ਦੀ ਵਿਉਤਪਤੀ ਦੁਆਰਾ ਅਰਥਾਂ ਦੀ ਵਿਆਖਿਆ)।

## ਖਟ ਸ਼ਾਸਤਰ

ਹਿੰਦੂ ਧਰਮ ਦੇ ਛੇ ਮੁੱਖ ਸ਼ਾਸਤਰਾਂ ਨੂੰ ਖਟ ਸ਼ਾਸਤਰ ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਇਸ ਦਾ ਪ੍ਰਯੋਗ ਕਈ ਵਾਰ ਹੋਇਆ ਹੈ। ਦੇਖੋ:

ਜਾਪ ਤਾਪ ਗਿਆਨ ਸਭਿ ਧਿਆਨ॥
*ਖਟ ਸਾਸਤ੍ਰ* ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥

*(ਸੁਖਮਨੀ ਮਹਲਾ ੫, ਪੰਨਾ ੨੬੫)*

ਹਿੰਦੂ ਦਰਸ਼ਨ ਨੂੰ ਛੇ ਸ਼ਾਸਤਰਾਂ ਵਿਚ ਅੰਕਿਤ ਕੀਤਾ ਗਿਆ ਹੈ। ਇਹ ਸ਼ਾਸਤਰ ਵੱਖ-ਵੱਖ ਰਿਸ਼ੀਆਂ-ਮੁਨੀਆਂ ਦੁਆਰਾ ਰਚੇ ਗਏ ਹਨ। ਇਹਨਾਂ ਸ਼ਾਸਤਰਾਂ ਦਾ ਸਰੂਪ ਇਸ ਪ੍ਰਕਾਰ ਹੈ:

1. **ਵੈਸ਼ੇਸ਼ਕ** : ਇਸ ਸ਼ਾਸਤਰ ਦਾ ਕਰਤਾ ਕਣਾਦ ਮੁਨੀ ਨੂੰ ਮੰਨਿਆ ਗਿਆ ਹੈ। ਕਣਾਦ ਨੇ ਪੂਰੇ ਬ੍ਰਹਿਮੰਡ ਨੂੰ ਛੇ ਪਦਾਰਥਾਂ ਵਿਚ ਵੰਡਿਆ ਹੈ : (ੳ) ਦ੍ਰਵਯ (ਪ੍ਰਿਥਵੀ, ਜਲ, ਅਗਨੀ, ਪਵਨ, ਆਕਾਸ਼, ਕਾਲ, ਦਿਸ਼ਾ, ਆਤਮਾ ਅਤੇ ਮਨ), (ਅ) ਗੁਣ (ਰੂਪ, ਰਸ, ਗੰਧ, ਸਪਰਸ਼, ਸੰਖਿਆ, ਪਰਿਮਾਣ, ਪ੍ਰਿਥਕਤਵ : ਅਲੱਗ ਹੋਣ ਦੀ ਸਥਿਤੀ, ਸੰਜੋਗ, ਵਿਭਾਗ, ਪਰਤਵ, ਅਪਰਤਵ, ਗੁਰੂਤਵ, ਦ੍ਰਵਤਵ, ਸਨੇਹ, ਸ਼ਬਦ, ਬੁੱਧੀ, ਸੁਖ, ਦੁੱਖ, ਇੱਛਾ, ਦਵੈਸ਼, ਪ੍ਰਯਤਨ, ਧਰਮ, ਅਧਰਮ ਅਤੇ ਸੰਸਕਾਰ), (ੲ) ਕਰਮ (ਉਤਕਸ਼ੇਪਣ, ਅਪਕਸ਼ੇਪਣ, ਆਕੁੰਚਨ, ਪ੍ਰਸਾਰਨ, ਗਮਨ), (ਸ) ਸਾਮਾਨਯ (ਪਰ ਅਤੇ ਅਪਰ), (ਹ) ਵਿਸ਼ੇਸ਼ (ਜਿਤਨੇ ਨਿਤਯ ਪਦਾਰਥ ਹਨ, ਉਹਨਾਂ ਨੂੰ ਜੁਦਾ-ਜੁਦਾ ਰੱਖਣ ਵਾਲੇ ਉਤਨੇ ਹੀ ਵਿਸ਼ੇਸ਼ ਪਦਾਰਥ ਹਨ), (ਕ) ਸਮਵਾਯ (ਉਪਾਦਾਨ ਕਾਰਨ ਅਤੇ ਕਾਰਜ ਦਾ ਪਰਸਪਰ ਸੰਬੰਧ)। ਇਹ ਛੇ ਪਦਾਰਥ ਨਿਤਯ ਅਤੇ ਅਨਿਤਯ ਹਨ : ਪ੍ਰਿਥਵੀ, ਜਲ, ਅਗਨੀ, ਪਵਣ, ਪ੍ਰਮਾਣੂ ਰੂਪ ਵਿਚ ਨਿਤਯ ਅਤੇ ਸਥੂਲ ਰੂਪ ਵਿਚ ਅਨਿਤਯ ਹਨ। ਜੀਵਾਤਮਾ ਸਭ ਸਰੀਰਾਂ ਵਿਚ ਵੱਖ-ਵੱਖ ਹੈ। ਪਰਮਾਤਮਾ ਜੀਵਾਤਮਾਵਾਂ ਤੋਂ ਜੁਦਾ ਹੈ। ਪ੍ਰਮਾਣੂਆਂ ਤੋਂ ਪਰਮਾਤਮਾ ਦੀ ਇੱਛਾ ਅਨੁਸਾਰ ਸ੍ਰਿਸ਼ਟੀ-ਰਚਨਾ ਹੋਈ ਹੈ। ਛੇ ਪਦਾਰਥਾਂ ਦੇ ਪੂਰਨ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

2. **ਨਯਾਯ ਸ਼ਾਸਤਰ** : ਇਸ ਦਾ ਕਰਤਾ ਗੌਤਮ ਰਿਸ਼ੀ ਹੈ। ਨਯਾਯ ਮਤਿ ਵਿਚ ਸੋਲ੍ਹਾਂ ਪਦਾਰਥ ਮੰਨੇ ਗਏ ਹਨ : ਪ੍ਰਮਾਣ, ਪ੍ਰਮੇਯ (ਆਤਮਾ, ਸਰੀਰ, ਇੰਦਰੀਆਂ, ਵ੍ਰਿਤੀਆਂ ਆਦਿਕ), ਸੰਸੇ, ਪ੍ਰਯੋਜਨ, ਦ੍ਰਿਸ਼ਟਾਂਤ, ਸਿਧਾਂਤ, ਅਵਯਵ (ਹੇਤੂ, ਨਿਗਮਨ), ਤਰਕ, ਨਿਰਣੈ, ਵਾਦ, ਜਲਪ (ਜਿੱਤਣ ਦਾ ਮਨੋਰਥ ਨਾਲ ਕੀਤੀ ਗਈ ਚਰਚਾ), ਵਿਤੰਡਾ (ਕਪਟ ਜਾਂ ਈਰਖਾ ਨਾਲ ਕੀਤੀ ਗਈ ਚਰਚਾ), ਹੇਤਾਭਾਸ (ਵਿਰੁੱਧ), ਛਲ, ਜਾਤਿ ਨਿਗ੍ਰਹਿ ਸਥਾਨ (ਸਹੀ ਉੱਤਰ ਨਾ ਫੁਰਨਾ)। ਇਹਨਾਂ ਸੋਲ੍ਹਾਂ ਪਦਾਰਥਾਂ ਦੇ ਤੱਤ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਮੰਨੀ ਗਈ ਹੈ। 'ਨਯਾਯ ਸ਼ਾਸਤਰ' ਅਨੁਸਾਰ ਜੀਵਾਤਮਾ ਪਰਮਾਤਮਾ ਤੋਂ ਅਭਿੰਨ ਹੈ ਅਤੇ ਪਰਮਾਤਮਾ ਨਾਲ ਅਭੇਦ ਨਹੀਂ ਹੋ ਸਕਦੀ। ਪ੍ਰਮਾਣੂਆਂ ਦੇ ਇਕੱਠ ਤੋਂ ਸਥੂਲ ਪਦਾਰਥਾਂ ਦੀ ਰਚਨਾ ਹੋਈ ਹੈ।

3. **ਸਾਂਖ ਸ਼ਾਸਤਰ** : ਇਸ ਦਾ ਕਰਤਾ ਕਪਿਲ ਮੁਨੀ ਹੈ। ਉਸ ਅਨੁਸਾਰ 25 ਕਿਸਮ ਦੇ ਤੱਤ ਹਨ : ਪ੍ਰਕਿਰਤੀ (ਕੁਦਰਤ : ਜੋ ਸਤੋ, ਰਜੋ ਅਤੇ ਤਮੋ, ਤਿੰਨ ਗੁਣਾਂ ਦੀ ਸਮ-ਅਵਸਥਾ ਹੈ), ਮਹੱਤਵ, ਹੰਕਾਰ, ਪੰਜ ਸੰਵੇਦਨਾਵਾਂ (ਰੂਪ, ਰਸ, ਗੰਧ, ਸਪਰਸ਼, ਸ਼ਬਦ), ਗਿਆਰਾਂ ਇੰਦਰੀਆਂ (ਪੰਜ ਗਿਆਨ ਇੰਦਰੀਆਂ, ਪੰਜ ਕਰਮ ਇੰਦਰੀਆਂ ਅਤੇ ਇਕ ਮਨ), ਪੰਜ ਮਹਾਂਭੂਤ (ਪ੍ਰਿਥਵੀ, ਜਲ, ਅਗਨੀ, ਪਵਨ ਤੇ ਆਕਾਸ਼) ਅਤੇ ਪੁਰਸ਼ (ਚੇਤੰਨ ਸ਼ਕਤੀ)। ਸਾਂਖ ਸ਼ਾਸਤਰ ਅਨੁਸਾਰ ਜਗਤ ਨਿਤਯ ਹੈ ਅਤੇ ਸਮੇਂ ਦੇ ਪ੍ਰਵਾਹ ਨਾਲ ਸਦਾ ਬਦਲਦਾ ਰਹਿੰਦਾ ਹੈ। ਪ੍ਰਕਿਰਤੀ ਨੂੰ ਪੁਰਸ਼ ਦੀ ਅਤੇ ਪੁਰਸ਼ ਨੂੰ ਪ੍ਰਕਿਰਤੀ ਦੀ ਸਹਾਇਤਾ ਦੀ ਜ਼ਰੂਰਤ ਰਹਿੰਦੀ ਹੈ। ਇਕੱਲੇ ਦੋਵੇਂ ਨਿਸਫਲ ਹਨ। ਜੀਵਾਤਮਾ ਹਰ ਸਰੀਰ ਦੀ ਭਿੰਨ ਹੈ। ਜਦੋਂ ਕੋਈ ਵਿਅਕਤੀ ਵਿਵੇਕ ਨਾਲ ਆਪਣੇ ਆਪ ਨੂੰ ਪ੍ਰਕਿਰਤੀ

ਅਤੇ ਉਸ ਦੇ ਕਾਰਜਾਂ ਤੋਂ ਭਿੰਨ ਦੇਖਦਾ ਹੈ ਤਾਂ ਆਪਣੀ ਬੁੱਧੀ ਸਦਕਾ ਜੀਵਨ ਵਿਚੋਂ ਪ੍ਰਾਪਤ ਹੋਣ ਵਾਲੇ ਸੰਤਾਪ ਤੋਂ ਦੁਖੀ ਨਹੀਂ ਹੁੰਦਾ। ਇਸੇ ਭਿੰਨਤਾ ਦਾ ਨਾਮ ਮੁਕਤੀ ਹੈ।

4. **ਯੋਗ ਸ਼ਾਸਤਰ**: ਇਸ ਦੀ ਰਚਨਾ ਕਰਨ ਵਾਲੇ ਰਿਸ਼ੀ ਦਾ ਨਾਮ ਪਾਤੰਜਲੀ ਸੀ। ਇਸ ਸ਼ਾਸਤਰ ਦਾ ਸਿਧਾਂਤ ਇਹ ਹੈ ਕਿ ਦ੍ਰਿਸ਼ਟਾ ਅਤੇ ਦ੍ਰਿਸ਼ ਦੋ ਪਦਾਰਥ ਹਨ। ਪੁਰਖ ਦ੍ਰਿਸ਼ਟਾ ਹੈ ਅਤੇ ਪ੍ਰਕਿਰਤੀ ਰੂਪ ਵਿਸ਼ਵ ਦ੍ਰਿਸ਼ ਹੈ। ਇਸ ਗ੍ਰੰਥ ਅਨੁਸਾਰ ਪ੍ਰਕਿਰਤੀ, ਜਗਤ ਦਾ ਉਤਪਾਦਨ ਹੈ ਅਤੇ ਈਸ਼ਵਰ ਕਾਰਨ ਹੈ। ਮਨ-ਚਿੱਤ ਦੀਆਂ ਵ੍ਰਿਤੀਆਂ ਜਿਸ ਸਮੇਂ ਰੁਕ ਜਾਂਦੀਆਂ ਹਨ ਤਦ ਹੋਰ ਕੋਈ ਦ੍ਰਿਸ਼ ਸਾਹਮਣੇ ਨਾ ਹੋਣ ਕਾਰਨ ਦ੍ਰਿਸ਼ਟਾ ਦੀ ਆਪਣੇ ਸਰੂਪ ਵਿਚ ਲਿਵ ਲੱਗ ਜਾਂਦੀ ਹੈ। ਇਹੀ ਯੋਗ ਹੈ। ਚਿਤ-ਵ੍ਰਿਤੀ ਦੇ ਰੋਕਣ ਦਾ ਸਾਧਨ ਵੈਰਾਗ ਅਤੇ ਅਭਿਆਸ ਹੈ, ਜਿਸ ਤੋਂ ਚਿੱਤ ਪੂਰਨ ਤੌਰ 'ਤੇ ਇਕਾਗਰ ਹੋ ਜਾਂਦਾ ਹੈ। ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਨਾ, ਗਿਆਨ ਅਤੇ ਸਮਾਧੀ ਦੁਆਰਾ ਅੰਤਹਕਰਣ ਦੀ ਮਲੀਨਤਾ ਮਿਟ ਜਾਂਦੀ ਹੈ। ਪ੍ਰਕਿਰਤੀ ਅਤੇ ਪੁਰਸ਼ ਦੀ ਭਿੰਨਤਾ ਨੂੰ ਜਾਣ ਲੈਣ ਨਾਲ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਆਤਮਾ ਪ੍ਰਕਿਰਤੀ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੀ ਹੈ।

5. **ਮੀਮਾਂਸਾ**: ਜੈਮਿਨੀ ਰਿਸ਼ੀ ਇਸ ਦਰਸ਼ਨ ਦਾ ਕਰਤਾ ਹੈ। ਉਹ ਧਰਮ ਦੇ ਪੂਰਨ ਗਿਆਨ ਨੂੰ ਮੁਕਤੀ ਦਾ ਸਾਧਨ ਮੰਨਦਾ ਹੈ। ਯੱਗ ਆਦਿ ਵੇਦ ਦੇ ਦੱਸੇ ਹੋਏ ਕਰਮ ਕਰਨੇ ਹੀ ਧਰਮ ਹੈ। ਕਰਮਾਂ ਦੇ ਪ੍ਰਭਾਵ ਕਾਰਨ ਹੀ ਜੀਵ, ਦੇਵਤਾ ਅਤੇ ਅਵਤਾਰ ਆਦਿਕ ਉੱਚ ਪਦਵੀਆਂ ਲੱਭਦੇ ਹਨ ਅਤੇ ਸੁਰਗ ਲੋਕ ਦਾ ਆਨੰਦ ਭੋਗਦੇ ਹਨ।

6. **ਵੇਦਾਂਤ**: ਇਸ ਸ਼ਾਸਤਰ ਦਾ ਰਚਇਤਾ ਵੇਦ ਵਿਆਸ ਹੈ। ਇਸ ਮਤਿ ਅਨੁਸਾਰ ਬ੍ਰਹਮਾ ਦੀ ਸੱਤਾ ਅਤੇ ਸ਼ਕਤੀ ਨਾਲ ਸਾਰੇ ਜਗਤ ਦੀ ਉਤਪਤੀ ਹੋਈ ਹੈ ਅਤੇ ਆਖ਼ਰ ਇਹ ਜਗਤ ਉਸੇ ਵਿਚ ਲੀਨ ਹੋ ਜਾਵੇਗਾ। ਸ਼ੁੱਧ ਮਾਇਆ ਵਿਚ ਬ੍ਰਹਮ ਦਾ ਪ੍ਰਤੀਬਿੰਬ ਈਸ਼ਵਰ ਅਤੇ ਮਲੀਨ ਮਾਇਆ ਵਿਚ ਉਸ ਦਾ ਪ੍ਰਤੀਬਿੰਬ ਜੀਵ ਹੈ। ਜੀਵ ਅਬਿਨਾਸ਼ੀ ਅਤੇ ਇਕ ਹੈ ਪਰ ਉਪਾਧੀ-ਭੇਦ ਕਾਰਨ ਭਿੰਨ-ਭਿੰਨ ਜਾਪਦਾ ਹੈ। ਉਪਾਧੀ-ਭੇਦ ਮਿਟਾਉਣ ਦੁਆਰਾ ਸ਼ੁੱਧ ਬ੍ਰਹਮ ਨਾਲ ਅਭੇਦਤਾ ਹੋ ਜਾਂਦੀ ਹੈ। ਬ੍ਰਹਮ-ਗਿਆਨ ਦੁਆਰਾ ਭੇਦਭਾਵ ਮਿਟਾ ਕੇ ਸ੍ਵੈਰੂਪ ਵਿਚ ਬ੍ਰਹਮ ਦਾ ਸਾਖਿਆਤਕਾਰ ਹੀ ਮੁਕਤੀ ਹੈ।

## ਖਟਸੰਪਤੀ

ਛੇ ਪ੍ਰਕਾਰ ਦੀ ਧਾਰਮਿਕ ਵਿਭੂਤੀ ਨੂੰ ਖਟਸੰਪਤੀ/ਖਟਸੰਪਦਾ ਕਿਹਾ ਜਾਂਦਾ ਹੈ। ਇਸ ਵਿਚ ਹੇਠ ਲਿਖੇ ਗੁਣ-ਤੱਤ ਸ਼ਾਮਲ ਹਨ: 1. ਸ਼ਮ (ਮਨ ਦਾ ਨਿਗ੍ਰਹਿ ਅਰਥਾਤ ਮਨ ਉਪਰ ਕਾਬੂ), 2. ਦਮ (ਇੰਦਰੀ-ਦਾਨ ਅਰਥਾਤ ਇੰਦਰੀਆਂ ਉਪਰ ਕਾਬੂ), 3. ਉਪਰਤਿ (ਮਾਇਕ ਪਦਾਰਥਾਂ ਤੋਂ ਉਪਰਾਮਤਾ), 4. ਤਿਤਿਕਸ਼ਾ (ਸੁਖ-ਦੁੱਖ ਨੂੰ ਸਮਰੂਪ ਵਿਚ ਸਹਾਰਨ ਦੀ ਸ਼ਕਤੀ), 5. ਸ਼ਰਧਾ (ਵਿਸ਼ਵਾਸ), 6. ਸਮਾਧਾਨਤਾ (ਅੰਤਹਕਰਣ ਦੀ ਇਕਾਗਰਤਾ)।

# ਖਟ ਕਰਮ

'ਖਟ ਕਰਮ' ਤੋਂ ਭਾਵ ਹੈ—ਛੇ ਕਰਮ। ਮਨੁ-ਸਿਮ੍ਰਤੀ ਅਨੁਸਾਰ ਇਕ ਬ੍ਰਾਹਮਣ ਦੇ ਇਹ ਛੇ ਕਰਮ ਹਨ : ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ-ਕਰਾਉਣਾ, ਦਾਨ ਦੇਣਾ ਅਤੇ ਲੈਣਾ। ਜੋਗਮਤ ਅਨੁਸਾਰ ਛੇ ਕਰਮ ਇਹ ਹਨ : 1. ਧੌਤੀ (ਚਾਰ ਉਂਗਲ ਚੌੜੀ, ਪੰਦਰਾਂ ਹੱਥ ਲੰਮੀ ਬਰੀਕ ਕੱਪੜੇ ਦੀ ਪੱਟੀ ਨੂੰ ਕੋਸੇ ਪਾਣੀ ਨਾਲ ਭਿਉਂ ਕੇ ਅੰਦਰ ਨਿਗਲ ਲੈਣਾ ਅਤੇ ਫਿਰ ਹੌਲੀ-ਹੌਲੀ ਬਾਹਰ ਕੱਢ ਲੈਣਾ), 2. ਨਿਉਲੀ (ਦੋਵੇਂ ਮੋਢੇ ਨੀਵੇਂ ਕਰ ਕੇ ਪਿੱਠ ਦਾ ਵਲ ਕੱਢ ਕੇ ਸਿੱਧੇ ਬੈਠਣ ਅਤੇ ਪੇਟ ਨੂੰ ਮਧਾਣੀ ਵਾਂਗ ਸੱਜੇ, ਖੱਬੇ, ਉਪਰ, ਹੇਠਾਂ ਘੁਮਾਉਣਾ), 3. ਨੇਤ੍ਰੀ (ਇਕ ਗਿੱਠ ਲੰਮੇ ਸੂਤ ਦੇ ਡੋਰੇ ਨੂੰ ਨੱਕ ਵਿਚ ਚੜ੍ਹਾਉਣਾ, ਉਸ ਦਾ ਇਕ ਸਿਰਾ ਮੂੰਹ ਰਾਹੀਂ ਬਾਹਰ ਕੱਢ ਲੈਣਾ ਅਤੇ ਫਿਰ ਹੌਲੀ-ਹੌਲੀ ਹਿਲਾ ਕੇ ਨੱਕ-ਮੂੰਹ ਦੀ ਸਫ਼ਾਈ ਕਰਨਾ), 4. ਵਸਤੀ (ਧੁੰਨੀ ਤਕ ਪਾਣੀ ਵਿਚ ਬੈਠ ਕੇ ਛੇ ਉਂਗਲ ਲੰਮੀ, ਉਂਗਲ ਜਿੰਨੀ ਮੋਟੀ ਬਾਂਸ ਦੀ ਖ਼ਾਲੀ ਪੋਰੀ ਨੂੰ ਗੁਦਾ ਵਿਚ ਚਾਰ ਉਂਗਲ ਤਕ ਚੜ੍ਹਾਉਣਾ ਅਤੇ ਇਸ ਰਾਹੀਂ ਪਾਣੀ ਖਿੱਚ ਕੇ ਅੰਤੜੀਆਂ ਨੂੰ ਸਾਫ਼ ਕਰਨਾ), 5. ਤ੍ਰਾਟਕ (ਇਕ ਖ਼ਾਸ ਚਿੰਨ੍ਹ ਉਪਰ ਨੇਤਰਾਂ ਦੀ ਟੱਕ ਲਾ ਕੇ ਉਸ ਸਮੇਂ ਤਕ ਨਿਰੰਤਰ ਉਸ ਚਿੰਨ੍ਹ ਵੱਲ ਵੇਖਦੇ ਰਹਿਣਾ, ਜਦੋਂ ਤਕ ਨੇਤਰਾਂ ਵਿਚ ਪਾਣੀ ਨਾ ਆ ਜਾਵੇ), 6. ਕਪਾਲਭਾਤਿ (ਲੁਹਾਰ ਦੀ ਧੌਂਕਣੀ ਵਾਂਗ ਪ੍ਰਾਣਾਂ ਨੂੰ ਬਾਰ-ਬਾਰ ਚੜ੍ਹਾਉਣਾ ਅਤੇ ਉਤਾਰਨਾ)। ਅਤਰੀ ਰਿਸ਼ੀ ਅਨੁਸਾਰ ਛੇ ਕਰਮ ਇਹ ਹਨ: ਜਪ, ਤਪ, ਤੀਰਥ ਯਾਤਰਾ, ਦੇਵ ਪੂਜਨ, ਮੰਤਰ-ਸਾਧਨ ਅਤੇ ਸੰਨਿਆਸ। ਪਰਾਸ਼ਰ ਸਿਮ੍ਰਤੀ ਅਨੁਸਾਰ ਛੇ ਕਰਮਾਂ ਦੀ ਸੂਚੀ ਇਸ ਪ੍ਰਕਾਰ ਹੈ : ਸੰਧਯਾ, ਇਸ਼ਨਾਨ, ਜਪ, ਹਵਨ, ਵੇਦ-ਪਾਠ ਅਤੇ ਦੇਵ-ਪੂਜਨ। ਗੁਰਬਾਣੀ ਵਿਚ ਖਟ ਕਰਮਾਂ ਨੂੰ ਮਿਥਿਆ ਦਰਸਾਇਆ ਗਿਆ ਹੈ। ਦੇਖੋ :

> ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥
> ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥੩॥

*(ਰਾਮਕਲੀ ਮਹਲਾ ੫, ਪੰਨਾ ੮੮੮)*

# ਖਟ ਕਰਮਾ ਤੇ ਦੁਗਣੇ

ਖਟ ਕਰਮਾ ਤੇ ਦੁਗਣੇ ਦਾ ਅਰਥ ਹੈ 6+6=12 ਅਰਥਾਤ ਦ੍ਵਾਦਸ਼ (12) ਕਰਮ। ਇਹ ਬਾਰਾਂ ਕਰਮ ਇਸ ਪ੍ਰਕਾਰ ਹਨ : 1. ਯੱਗ ਕਰਨਾ, 2. ਯੱਗ ਕਰਾਉਣਾ, 3. ਪੜ੍ਹਨਾ, 4. ਪੜ੍ਹਾਉਣਾ, 5. ਦਾਨ ਦੇਣਾ, 6. ਦਾਨ ਲੈਣਾ, 7. ਇਸ਼ਨਾਨ, 8. ਜਪ, 9. ਹਵਨ, 10. ਦੇਵ-ਪੂਜਨ, 11. ਤੀਰਥ ਯਾਤਰਾ, ਅਤੇ 12. ਤਪ। ਗੁਰਬਾਣੀ ਵਿਚ ਇਹਨਾਂ 12 ਕਰਮਾਂ ਨੂੰ ਵੀ ਮਿਥਿਆ ਘੋਸ਼ਿਤ ਕੀਤਾ ਗਿਆ ਹੈ :

> ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥
> ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥

*(ਸਿਰੀਰਾਗੁ ਮਹਲਾ ੫, ਪੰਨਾ ੭੦)*

## ਖਟ ਚਕ੍ਰ

ਜੋਗੀਆਂ ਦੇ ਛੇ ਚੱਕਰ: 1. ਮੂਲਾਧਾਰ, ਗੁਦਾਮੰਡਲ ਦਾ ਚੱਕਰ ਹੈ, ਜਿਸ ਵਿਚ ਮੂਧੇ ਮੁੱਖ ਵਾਲਾ ਚਾਰ ਪੰਖੜੀਆਂ ਵਾਲਾ ਪੀਲਾ ਕਮਲ ਹੈ; 2. ਸਵਾਧਿਸਨਾਨ ਚੱਕਰ, ਲਿੰਗ ਦੇ ਮੂਲ ਵਿਚ ਹੈ, ਜਿਸ ਵਿਚ ਲਾਲ ਰੰਗ ਦਾ ਉਰਧਮੁਖ ਕਮਲ ਹੈ; 3. ਮਣੀਪੁਰ ਚੱਕਰ, ਨਾਭੀ ਦੇ ਮੂਲ ਵਿਚ ਹੈ। ਨੀਲੇ ਰੰਗ ਦਾ ਉਰਧਮੁਖ 10 ਪੱਤੀਆਂ ਵਾਲਾ ਕਮਲ ਹੈ; 4. ਅਨਾਹਤ ਚੱਕਰ, ਬਾਰਾਂ ਪੱਤੀਆਂ ਵਾਲਾ ਸਵਰਣ ਰੰਗਾ ਕਮਲ ਹੈ ਜੋ ਹਿਰਦੇ ਵਿਚ ਹੈ; 5. ਵਿਸ਼ੁੱਧ ਚੱਕਰ, ਲਾਲ ਰੰਗ ਦਾ ਸੋਲਾਂ ਪੰਖੜੀਆਂ ਵਾਲਾ ਕਮਲ ਹੈ ਜੋ ਕੰਠ ਵਿਚ ਹੈ; 6. ਆਗਯਾ ਚੱਕਰ, ਭੌਂਹਾਂ ਦੇ ਦਰਮਿਆਨ ਦੋ ਪੰਖੜੀਆਂ ਵਾਲਾ ਸਫ਼ੇਦ ਕਮਲ।

## ਖਟ ਜਯੋਤੀ

ਪ੍ਰਕਾਸ਼ ਕਰਨ ਵਾਲੇ ਛੇ ਪਦਾਰਥ: ਚੰਦਰਮਾ, ਸੂਰਜ, ਤਾਰੇ, ਬਿਜਲੀ, ਅਗਨੀ ਅਤੇ ਬੁੱਧੀ।

## ਖਟ ਤੁਰਸੀ

ਖਟਮਿੱਠੇ, ਨਮਕੀਨ ਖੱਟੇ ਸੁਆਦ ਵਾਲਾ ਪਦਾਰਥ। ਦੇਖੋ:

**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥**

*(ਸ੍ਰੀਰਾਗੁ ਮਹਲਾ ੧, ਪੰਨਾ ੧੬)*

## ਖ਼ਲੀਫ਼ਾ

'ਖ਼ਲੀਫ਼ਾ' ਸ਼ਬਦ ਦੀ ਵਿਉਤਪਤੀ 'ਖ਼ਲਫ਼' ਤੋਂ ਹੋਈ ਹੈ, ਜਿਸ ਦਾ ਅਰਥ ਹੈ ਪਿੱਛੇ ਛੱਡਣਾ ਭਾਵ ਆਪਣੀ ਗ਼ੈਰਹਾਜ਼ਰੀ ਵਿਚ ਆਪਣਾ ਪ੍ਰਤੀਨਿਧ ਮੁਕੱਰਰ ਕਰਨਾ। ਮੁਹੰਮਦ ਸਾਹਿਬ ਦੇ ਦੇਹਾਂਤ ਪਿੱਛੋਂ ਜੋ ਇਸਲਾਮ ਦੇ ਮੁਖੀਏ, ਪੈਗ਼ੰਬਰ ਦੀ ਥਾਂ ਰਾਜ-ਪ੍ਰਬੰਧ ਕਰਨ ਵਾਲੇ ਅਤੇ ਧਰਮ-ਪ੍ਰਚਾਰਕ ਹੋਏ, ਉਹਨਾਂ ਨੂੰ ਖ਼ਲੀਫ਼ੇ ਕਿਹਾ ਜਾਂਦਾ ਹੈ। ਪਹਿਲੇ ਖ਼ਲੀਫ਼ੇ ਮੱਕੇ ਵਿਚ ਨਿਵਾਸ ਕਰਦੇ ਸਨ, ਉਹਨਾਂ ਵਿਚੋਂ ਚਾਰ ਖ਼ਲੀਫ਼ੇ ਪ੍ਰਮੁੱਖ ਹਨ:

(i) **ਅਬੂ ਬਕਰ**: ਉਹ 632 ਈ. (ਹਿਜਰੀ 11) ਵਿਚ ਖ਼ਲੀਫ਼ਾ ਬਣਿਆ ਅਤੇ ਦੋ ਸਾਲ ਤਕ ਰਿਹਾ। ਉਹ ਮੁਹੰਮਦ ਸਾਹਿਬ ਦੀ ਪਤਨੀ 'ਆਯਸ਼ਾ' ਦਾ ਪਿਤਾ ਸੀ। ਉਸ ਦੇ ਕਾਲ ਵਿਚ ਇਸਲਾਮ ਸ਼ਾਮ, ਈਰਾਨ ਅਤੇ ਇਰਾਕ ਆਦਿ ਦੇਸ਼ਾਂ ਵਿਚ ਫੈਲ ਗਿਆ। ਉਹ 634 ਈ. ਵਿਚ ਮਦੀਨੇ ਵਿਖੇ ਚਲਾਣਾ ਕਰ ਗਿਆ।

(ii) **ਉਮਰ ਫ਼ਾਰੂਕ**: ਉਹ ਮੁਹੰਮਦ ਸਾਹਿਬ ਦੀ ਤੀਜੀ ਪਤਨੀ ਹਫ਼ਸਾ ਦਾ ਪਿਤਾ ਸੀ। ਉਸ ਨੇ ਫ਼ਾਰਸ ਅਤੇ ਮਿਸਰ ਨੂੰ ਫ਼ਤਹਿ ਕੀਤਾ। ਅਲੈਗਜ਼ੈਂਡਰੀਆ ਦੀ ਜਗਤ ਪ੍ਰਸਿੱਧ ਲਾਇਬਰੇਰੀ ਇਹ ਕਹਿ ਕੇ ਭਸਮ ਕਰ ਦਿੱਤੀ ਕਿ ਜੇ ਇਸ ਵਿਚ ਕੁਰਾਨ ਦੀਆਂ ਵਿਰੋਧੀ ਪੁਸਤਕਾਂ ਹਨ ਤਾਂ ਉਹਨਾਂ ਨੂੰ ਜਲਾ ਦੇਣਾ ਚਾਹੀਦਾ ਹੈ ਅਤੇ ਜੇ ਕੁਰਾਨ ਅਨੁਸਾਰ

ਤਾਂ ਵੀ ਉਹਨਾਂ ਨੂੰ ਰੱਖਣ ਦੀ ਕੋਈ ਤੁਕ ਨਹੀਂ ਬਣਦੀ। ਯੋਰੋਸ਼ਲਮ ਨੂੰ ਫ਼ਤਹਿ ਕਰ ਕੇ ਉਥੇ ਇਕ ਵੱਡੀ ਮਸਜਿਦ ਬਣਾ ਦਿੱਤੀ। ਉਸ ਨੇ ਮੁਹੰਮਦੀ ਸ਼ਰ੍ਹਾ ਅਨੁਸਾਰ ਕਾਨੂੰਨ ਬਣਾਏ। 3 ਨਵੰਬਰ ਸੰਨ 644 ਨੂੰ ਜਦੋਂ ਉਹ ਸੁਵੇਰ ਦੀ ਨਮਾਜ਼ ਪੜ੍ਹ ਰਿਹਾ ਸੀ ਤਾਂ ਉਸ ਦੇ ਇਕ ਗ਼ੁਲਾਮ ਫ਼ਿਰੋਜ਼ ਨੇ ਖੰਜਰ ਨਾਲ ਉਸ ਦੀ ਹੱਤਿਆ ਕਰ ਦਿੱਤੀ। ਉਸ ਦਾ ਸਮਾਂ ਇਸਲਾਮੀ ਪ੍ਰਚਾਰ ਦਾ ਸੁਨਹਿਰੀ ਸਮਾਂ ਮੰਨਿਆ ਜਾਂਦਾ ਹੈ।

**(iii) ਉਸਮਾਨ ਗ਼ਨੀ** : ਉਹ 644 ਈ. ਤੋਂ ਲੈ ਕੇ 656 ਈ. ਤਕ ਖ਼ਲੀਫ਼ਾ ਬਣਿਆ ਰਿਹਾ। ਉਸਮਾਨ, ਹਜ਼ਰਤ ਮੁਹੰਮਦ ਸਾਹਿਬ ਦੀਆਂ ਦੋ ਬੇਟੀਆਂ ਰੁਕੀਅਹ ਅਤੇ ਉਮੂਕੁਲਸੂਮ ਦਾ ਪਤੀ ਸੀ। ਉਸ ਨੂੰ ਹਜ਼ਰਤ ਅਲੀ ਮੁਰਤਜ਼ਾ ਦੇ ਭਾਰੀ ਵਿਰੋਧ ਦੇ ਬਾਵਜੂਦ ਛੇ ਮੈਂਬਰਾਂ ਦੀ ਕੌਂਸਲ ਨੇ ਖ਼ਲੀਫ਼ਾ ਚੁਣਿਆ ਸੀ। ਉਸ ਦੇ ਸਮੇਂ ਮੁਸਲਮਾਨਾਂ ਵਿਚ ਧੜੇਬੰਦੀ ਉੱਭਰ ਕੇ ਸਾਹਮਦੇ ਆ ਗਈ ਸੀ। ਉਸ ਨੂੰ ਅਬੂ ਬਕਰ ਦੇ ਬੇਟੇ ਮੁਹੰਮਦ ਨੇ ਮਦੀਨੇ ਵਿਚ ਕਤਲ ਕਰ ਦਿੱਤਾ।

**(iv) ਅਲੀ ਮੁਰਤਜ਼ਾ** : ਉਸਮਾਨ ਦੀ ਹੱਤਿਆ ਉਪਰੰਤ ਅਲੀ ਮੁਰਤਜ਼ਾ 656 ਈ. ਵਿਚ ਖ਼ਲੀਫ਼ਾ ਬਣਿਆ। ਉਹ ਅਬੂ ਤਾਲਿਬ (ਮੁਹੰਮਦ ਸਾਹਿਬ ਦਾ ਚਾਚਾ) ਦਾ ਪੁੱਤਰ ਅਤੇ ਮੁਹੰਮਦ ਸਾਹਿਬ ਦੀ ਬੇਟੀ ਫ਼ਾਤਿਮਾ ਦਾ ਪਤੀ ਸੀ। ਉਹ ਕੂਫ਼ਾ ਦੇ ਹਾਕਮ ਅਬਦੁੱਰਹਮਾਨ ਹੱਥੋਂ ਜ਼ਖ਼ਮੀ ਹੋ ਕੇ 661 ਈ. ਵਿਚ ਚਲਾਣਾ ਕਰ ਗਿਆ। ਅਲੀ ਦੇ ਕੁਲ 18 ਪੁੱਤਰ ਅਤੇ 18 ਪੁੱਤਰੀਆਂ ਸਨ। ਹਜ਼ਰਤ ਮੁਹੰਮਦ ਸਾਹਿਬ ਦੀ ਬੇਟੀ ਦੀ ਕੁੱਖੋਂ ਤਿੰਨ ਸਪੁੱਤਰ—ਹਸਨ, ਹੁਸੈਨ ਅਤੇ ਮੁਹਸਿਨ ਸਨ। ਹਜ਼ਰਤ ਅਲੀ ਨੇ ਆਪਣੇ ਪ੍ਰਚਾਰ ਦਾ ਕੇਂਦਰ ਕੂਫ਼ਾ ਸ਼ਹਿਰ ਨੂੰ ਬਣਾ ਰੱਖਿਆ ਸੀ। ਉਸ ਸਮੇਂ ਮੁਸਲਮਾਨਾਂ ਦੇ ਵੱਖ-ਵੱਖ ਧੜਿਆਂ ਵਿਚ ਆਪਸੀ ਵਿਰੋਧ ਸਿਖਰ 'ਤੇ ਪਹੁੰਚ ਚੁੱਕਾ ਸੀ।

ਇਹਨਾਂ ਚਾਰ ਖ਼ਲੀਫ਼ਿਆਂ ਨੂੰ ਮੁਹੰਮਦ ਸਾਹਿਬ ਦੇ ਚਾਰ ਯਾਰ ਕਹਿ ਕੇ ਯਾਦ ਕੀਤਾ ਜਾਂਦਾ ਹੈ। ਪੰਜਵਾਂ ਖ਼ਲੀਫ਼ਾ ਅਲੀ ਦਾ ਪੁੱਤਰ ਹਸਨ ਕੇਵਲ ਛੇ ਮਹੀਨੇ ਰਿਹਾ। ਉਸ ਦੋਂ ਬਾਅਦ ਦਮਿਸ਼ਕ ਦੇ 14 ਖ਼ਲੀਫ਼ੇ ਹੋਏ। ਸਭ ਤੋਂ ਪਹਿਲਾਂ ਹਜ਼ਰਤ ਮੁਆਵੀਆ ਖ਼ਲੀਫ਼ਾ ਬਣਿਆ। ਉਸ ਤੋਂ ਬਾਅਦ ਖ਼ਲੀਫ਼ਾ ਬਣੇ ਮੁਆਵੀਆ ਦੇ ਪੁੱਤਰ ਯਾਜ਼ੀਦ ਨੇ ਹਜ਼ਰਤ ਇਮਾਮ ਹੁਸੈਨ ਨੂੰ ਕਰਬਲਾ ਦੇ ਮੈਦਾਨ ਵਿਚ ਉਸ ਦੇ 72 ਸਾਥੀਆਂ ਸਮੇਤ ਬੜੀ ਬੇਰਹਿਮੀ ਨਾਲ ਕਤਲ ਕਰ ਦਿੱਤਾ। ਮਾਰਚ 1924 ਵਿਚ ਖ਼ਲੀਫ਼ਾ ਪਰੰਪਰਾ ਦਾ ਭੋਗ ਪੈ ਗਿਆ। ਸੁੰਨੀ ਮਤ ਦੇ ਮੁਸਲਮਾਨਾਂ ਦਾ ਨਿਸ਼ਚਾ ਹੈ ਕਿ ਖ਼ਲੀਫ਼ਾ ਕੁਰੈਸ਼ ਵੰਸ਼ ਵਿਚੋਂ ਹੀ ਹੋਣਾ ਚਾਹੀਦਾ ਹੈ ਪਰ ਸ਼ੀਆ ਮਤ ਵਾਲੇ ਖ਼ਲੀਫ਼ੇ ਦਾ ਅਲੀ ਦੇ ਵੰਸ਼ ਵਿਚੋਂ ਹੋਣਾ ਹੀ ਯੋਗ ਮੰਨਦੇ ਹਨ।

## ਖ਼ਾਲਸਾ

ਗੁਰਸਿੱਖੀ ਵਿਚ 'ਖ਼ਾਲਸਾ' ਸ਼ਬਦ ਅਤਿਅੰਤ ਮਹੱਤਵਪੂਰਨ ਹੈ। ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਵਿਚ ਗੁਰਸਿੱਖਾਂ ਨੂੰ ਅੰਮ੍ਰਿਤ ਪਾਨ ਕਰਵਾ ਕੇ 'ਖ਼ਾਲਸਾ' ਸਜਾ ਦਿੱਤਾ ਅਤੇ ਉਸ ਤੋਂ ਬਾਅਦ ਗੁਰਸਿੱਖਾਂ ਲਈ ਖ਼ਾਲਸਾ ਪੰਥ ਜਾਂ ਖ਼ਾਲਸਾ ਕੌਮ ਸ਼ਬਦ ਦਾ ਪ੍ਰਯੋਗ

ਕੀਤਾ ਜਾਣ ਲੱਗ ਪਿਆ ਹੈ। ਗੁਰਬਾਣੀ ਵਿਚ ਇਸ ਸ਼ਬਦ ਦਾ ਪ੍ਰਯੋਗ ਭਗਤ ਕਬੀਰ ਜੀ ਦੀ ਬਾਣੀ ਵਿਚ ਹੋਇਆ ਹੈ। ਕਬੀਰ ਸਾਹਿਬ ਫ਼ੁਰਮਾਉਂਦੇ ਹਨ:

**ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥**
**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥੪॥੩॥**

*(ਰਾਗੁ ਸੋਰਠਿ, ਪੰਨਾ ੬੫੪)*

ਇਸ ਸ਼ਬਦ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਵੇਦਾਂ-ਪੁਰਾਣਾਂ ਵਿਚ ਕਰਮ-ਕਾਂਡਾਂ ਦੇ ਮਹੱਤਵ ਦਾ ਉਲੇਖ ਵੇਖ ਕੇ ਅਸੀਂ ਵੀ ਕਰਮ-ਕਾਂਡਾਂ ਦੇ ਜੰਜਾਲ ਵਿਚ ਬੱਝਣ ਬਾਰੇ ਸੋਚ ਲਿਆ ਸੀ ਪਰ ਇਹਨਾਂ ਗ੍ਰੰਥਾਂ ਨੂੰ ਪੜ੍ਹਨ-ਪੜ੍ਹਾਉਣ ਵਾਲੇ ਪੰਡਿਤ-ਜਨਾਂ ਨੂੰ ਕਾਲਗ੍ਰਸਤ ਹੁੰਦਿਆਂ ਵੇਖ ਕੇ ਅਸੀਂ ਪ੍ਰੇਮਾਭਗਤੀ ਦਾ ਰਾਹ ਚੁਣ ਲਿਆ। ਪ੍ਰੇਮਾਭਗਤੀ ਨੂੰ ਅਨੁਭਵ ਕਰਨ ਦੁਆਰਾ ਅਸੀਂ ਕਰਮ-ਕਾਂਡਾਂ ਤੋਂ ਪੂਰਨ ਭਾਂਤ ਮੁਕਤ ਹੋ ਗਏ ਅਤੇ ਪ੍ਰਭੂ ਦੇ ਰਹੱਸ ਨੂੰ ਜਾਣ ਲਿਆ ਹੈ। ਇਸ ਪ੍ਰਕਾਰ ਕਬੀਰ ਜੀ ਨੇ 'ਖਾਲਸਾ' ਸ਼ਬਦ ਦਾ ਪ੍ਰਯੋਗ **ਇਕ** ਆਜ਼ਾਦ ਅਤੇ ਨਿਰਭੈ ਵਿਅਕਤੀ ਦੇ ਅਰਥਾਂ ਵਿਚ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਕ ਆਜ਼ਾਦ ਅਤੇ ਨਿਰਭੈ ਕੌਮ ਦੀ ਸਿਰਜਣਾ ਵਾਸਤੇ ਹੀ ਖ਼ਾਲਸਾ ਪੰਥ ਦੀ ਸਿਰਜਣਾ ਕੀਤੀ ਸੀ। ਗੁਰੂ ਸਾਹਿਬ ਨੇ ਗੁਰਗੱਦੀ ਉਪਰ ਬੈਠਦਿਆਂ ਹੀ ਇਕ ਨਵੀਂ ਕੌਮ ਦੀ ਸਥਾਪਨਾ ਕਰਨ ਵਾਸਤੇ ਸੋਚ ਲਿਆ ਸੀ। ਔਰੰਗਜ਼ੇਬ ਵਰਗੇ ਜ਼ਾਲਮ ਬਾਦਸ਼ਾਹਾਂ ਦਾ ਮੁਕਾਬਲਾ ਕਰਨ ਵਾਸਤੇ ਇਹੋ ਜਿਹੀ ਕੌਮ ਦੀ ਸਿਰਜਣਾ ਜ਼ਰੂਰੀ ਸੀ ਕਿਉਂਕਿ ਭਾਰਤ ਦੀ ਰਵਾਇਤੀ ਬਹਾਦਰ ਅਤੇ ਜੰਗਜੂ ਸ਼੍ਰੇਣੀ 'ਖੱਤਰੀ' ਆਪਣਾ ਧਰਮ-ਕਰਮ ਭੁੱਲ ਬੈਠੀ ਸੀ ਅਤੇ ਇਸ ਸ਼੍ਰੇਣੀ ਦੇ ਪਤਨ ਨੂੰ ਗੁਰੂ ਨਾਨਕ ਦੇਵ ਜੀ ਨੇ ਹੀ ਅਨੁਭਵ ਕਰ ਲਿਆ ਸੀ: **ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥** (ਧਨਾਸਰੀ ਮਹਲਾ ੧, ਪੰਨਾ ੬੬੩) ਖੱਤਰੀ ਸ਼੍ਰੇਣੀ ਨੇ ਆਪਣੇ ਸਵਾਰਥ ਦੀ ਖ਼ਾਤਰ ਸ੍ਵੈਮਾਨ ਅਤੇ ਅਣਖ ਨੂੰ ਭੁਲਾ ਕੇ ਮੁਗ਼ਲ ਰਾਜਿਆਂ ਦੇ ਸਨਮੁਖ ਗੋਡੇ ਟੇਕ ਦਿੱਤੇ ਸਨ। ਇਹ ਸ਼੍ਰੇਣੀ ਭਾਰਤੀ ਸਭਿਆਚਾਰ ਅਤੇ ਸਮਾਜ ਦੀ ਅਗਵਾਈ ਕਰਨ ਦੀ ਯੋਗ ਨਹੀਂ ਸੀ ਰਹੀ। ਇਸੇ ਕਾਰਨ ਕਸ਼ਮੀਰੀ ਪੰਡਿਤ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਨਮੁਖ ਫ਼ਰਿਆਦੀ ਬਣ ਕੇ ਆਏ ਸਨ ਅਤੇ ਉਹਨਾਂ ਨੂੰ ਆਪਣੇ ਧਰਮ ਅਤੇ ਅਸਤਿੱਤਵ ਦੀ ਰਾਖੀ ਲਈ ਬੇਨਤੀ ਕੀਤੀ ਸੀ। ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਉਪਰੰਤ ਗੁਰੂ ਗੋਬਿੰਦ ਸਿੰਘ ਨੇ ਸਿੱਖ ਸੰਗਤਾਂ ਨੂੰ ਗੁਰੂ-ਘਰ ਵਿਚ ਸ਼ਸਤਰ ਲੈ ਕੇ ਹਾਜ਼ਰ ਹੋਣ ਬਾਰੇ ਹੁਕਮਨਾਮੇ ਭੇਜਣੇ ਸ਼ੁਰੂ ਕਰ ਦਿੱਤੇ ਸਨ। 1693 ਈ. ਤੋਂ ਆਪ ਨੇ ਆਨੰਦਪੁਰ ਸਾਹਿਬ ਵਿਖੇ ਹੋਲਾ ਮਹੱਲਾ ਮਨਾਉਣ ਦੀ ਪਰੰਪਰਾ ਸ਼ੁਰੂ ਕਰ ਦਿੱਤੀ ਸੀ। ਇਹ ਮੇਲਾ ਅੱਠ ਦਿਨਾਂ ਤਕ ਚੱਲਦਾ ਰਹਿੰਦਾ ਸੀ। ਇਸ ਮੇਲੇ ਦੌਰਾਨ ਹੀ ਇਕ ਵਾਰ ਭਾਈ ਨੰਦ ਲਾਲ ਨੇ ਬੇਨਤੀ ਕੀਤੀ ਕਿ ਆਸ-ਪਾਸ ਦੇ ਪਹਾੜੀ ਲੋਕ ਹਿੰਦੂ ਅਤੇ ਤੁਰਕ, ਸਿੱਖਾਂ ਨਾਲ ਈਰਖਾ ਕਰਨ ਲੱਗ ਪਏ ਹਨ ਅਤੇ ਕਈ ਵਾਰ ਉਹ ਸਿੱਖਾਂ ਉਪਰ ਹਮਲੇ ਵੀ ਕਰ ਦਿੰਦੇ ਹਨ। ਇਹ ਸੁਣ ਕੇ ਗੁਰੂ ਜੀ ਨੇ ਫ਼ੁਰਮਾਇਆ ਸੀ ਕਿ ਤੁਸੀਂ ਲੋਕ ਡਰੋ ਨਾ, ਬਲਕਿ ਸ਼ਸਤਰ ਪਹਿਨ ਕੇ ਵਿਚਰਿਆ ਕਰੋ ਕਿਉਂਕਿ ਸ਼ਸਤਰਾਂ ਤੋਂ ਬਿਨਾਂ ਦੁਸ਼ਟ ਲੋਕ ਨਹੀਂ ਸਮਝਦੇ। (**ਤਵਾਰੀਖ਼ ਗੁਰੂ ਖ਼ਾਲਸਾ**, ਪੰਨਾ 864) ਇਹ ਬਚਨ

ਸੁਣ ਕੇ ਸਿੱਖਾਂ ਨੇ ਆਪਣੇ-ਆਪਣੇ ਘਰਾਂ ਵਿਚ ਜਾ ਕੇ ਸ਼ਸਤਰ-ਵਿਦਿਆ ਦਾ ਅਭਿਆਸ ਸ਼ੁਰੂ ਕਰ ਦਿੱਤਾ। ਥੋੜ੍ਹੇ ਸਮੇਂ ਵਿਚ ਹੀ ਸਿੱਖ ਕੌਮ ਸ਼ਸਤਰ-ਵਿਦਿਆ ਵਿਚ ਨਿਪੁੰਨ ਹੋ ਗਈ।

**ਕੇਸ਼ੋਦਾਸ ਦਾ ਪ੍ਰਸੰਗ :** ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਅਨੇਕ ਪੰਡਿਤ ਅਤੇ ਕਵੀ-ਕਵੀਸ਼ਰ ਰਿਹਾ ਕਰਦੇ ਸਨ ਜੋ ਪੌਰਾਣਿਕ ਗ੍ਰੰਥਾਂ ਵਿਚ ਸੰਕਲਿਤ ਸਾਮੱਗਰੀ ਦੇ ਅਧਿਐਨ ਅਤੇ ਅਨੁਵਾਦ ਆਦਿ ਵਿਚ ਰੁੱਝੇ ਰਹਿੰਦੇ ਸਨ। ਇਸ ਸਾਮੱਗਰੀ ਦੇ ਸਿੱਧ-ਪੱਧਰੇ ਅਰਥ ਲੈਂਦੇ ਹੋਏ ਕਈ ਭੋਲੇ-ਭਾਲੇ ਸਿੱਖ ਇਹਨਾਂ ਪੰਡਿਤਾਂ ਤੋਂ ਪੁੱਛ ਲਿਆ ਕਰਦੇ ਸਨ ਕਿ ਅਰਜੁਨ, ਭੀਮ ਅਤੇ ਕਰਣ ਵਰਗੇ ਪੌਰਾਣਿਕ ਯੋਧਿਆਂ ਦੀ ਅਸਾਧਾਰਣ ਬੀਰਤਾ ਦਾ ਰਾਜ਼ ਕੀ ਸੀ ? ਕਿਉਂ ਭੀਮ ਵਰਗੇ ਯੋਧਿਆਂ ਦੇ ਆਕਾਸ਼ ਵੱਲ ਸੁੱਟੇ ਹਾਥੀ ਅਜੇ ਤਕ ਵਾਪਸ ਨਹੀਂ ਆਏ ? ਪੰਡਿਤਾਂ ਪਾਸ ਵੀ ਅਜਿਹੇ ਪ੍ਰਸ਼ਨਾਂ ਦਾ ਕੋਈ ਜਵਾਬ ਨਹੀਂ ਸੀ। ਉਹਨਾਂ ਨੂੰ ਆਪ ਵੀ ਇਹ ਮਾਲੂਮ ਨਹੀਂ ਸੀ ਕਿ ਅਜਿਹੇ ਕਥਨ ਕਾਵਿ-ਅਤਿਸ਼ੋਕਤੀਆਂ ਹੁੰਦੇ ਹਨ ਅਤੇ ਇਹਨਾਂ ਦੇ ਸਿੱਧ-ਪੱਧਰੇ ਅਰਥ ਨਹੀਂ ਲੈਣੇ ਚਾਹੀਦੇ। ਅਜਿਹੇ ਪ੍ਰਸ਼ਨਾਂ ਦੇ ਉੱਤਰ ਵਿਚ ਪੰਡਿਤ ਇਹ ਕਹਿ ਦਿੰਦੇ ਸਨ ਕਿ ਇਹਨਾਂ ਮਹਾਂਬਲੀ ਯੋਧਿਆਂ ਨੇ ਦੇਵੀ ਨੂੰ ਪ੍ਰਸੰਨ ਕੀਤਾ ਹੋਇਆ ਸੀ ਅਤੇ ਦੇਵੀ ਨੇ ਹੀ ਉਹਨਾਂ ਨੂੰ ਇਹ ਅਸਾਧਾਰਣ ਸ਼ਕਤੀ ਦੇ ਰੱਖੀ ਸੀ। ਇਹ ਸੁਣ ਕੇ ਕੁਝ ਭੋਲੇ-ਭਾਲੇ ਸਿੱਖਾਂ ਨੇ ਗੁਰੂ ਸਾਹਿਬ ਪਾਸ ਬੇਨਤੀ ਕੀਤੀ ਕਿ ਸਾਨੂੰ ਵੀ ਦੇਵੀ ਦੀ ਪ੍ਰਸੰਨਤਾ ਹਾਸਲ ਕਰ ਲੈਣੀ ਚਾਹੀਦੀ ਹੈ। ਗੁਰੂ ਜੀ ਨੇ ਪੰਡਤਾਂ ਦਾ ਪਾਜ ਉਘਾੜਨ ਲਈ ਅਤੇ ਸਿੱਖਾਂ ਦਾ ਭਰਮ ਨਿਵਾਰਣ ਲਈ ਦੇਵੀ ਦੀ ਪ੍ਰਸੰਨਤਾ ਵਾਸਤੇ ਯੱਗ ਕਰਨ ਦੀ ਆਗਿਆ ਦੇ ਦਿੱਤੀ। ਗੁਰੂ ਜੀ ਦੇ ਆਸ਼ੇ ਤੋਂ ਅਣਜਾਣ ਸਿੱਖਾਂ ਨੇ ਗੁਰੂ ਜੀ ਨੂੰ ਦੱਸਿਆ ਕਿ ਪੰਡਤ ਕੇਸ਼ੋਦਾਸ ਦੇਵੀ ਨੂੰ ਪ੍ਰਗਟ ਕਰ ਕਸਦਾ ਹੈ। ਗੁਰੂ ਸਾਹਿਬ ਨੇ ਕੇਸ਼ੋਦਾਸ ਨੂੰ ਬੁਲਾ ਲਿਆ। ਉਸ ਨੇ ਗੁਰੂ ਜੀ ਨੂੰ ਦੱਸਿਆ ਕਿ ਦੇਵੀ ਤਾਂ ਪ੍ਰਗਟ ਹੋ ਜਾਵੇਗੀ ਪਰ ਇਸ ਮੰਤਵ ਲਈ ਖ਼ਰਚ ਬਹੁਤ ਆਵੇਗਾ; ਸਵਾ ਲੱਖ ਤਾਂ ਮੇਰੀ ਦੱਛਣਾ ਹੋਵੇਗੀ ਅਤੇ ਏਨੀ ਕੁ ਰਕਮ ਹੋਰ ਹਵਨ-ਸਾਮੱਗਰੀ ਉਪਰ ਖ਼ਰਚ ਹੋ ਜਾਵੇਗੀ। ਗੁਰੂ ਸਾਹਿਬ ਨੇ ਉਸ ਨੂੰ ਕਿਹਾ ਕਿ ਖ਼ਰਚੇ ਦਾ ਕੋਈ ਫ਼ਿਕਰ ਨਾ ਕਰੋ। ਤੁਸੀਂ ਆਪਣਾ ਕੰਮ ਸ਼ੁਰੂ ਕਰ ਦਿਉ।

ਗੁਰੂ ਸਾਹਿਬ ਨੇ ਬ੍ਰਾਹਮਣਾਂ ਦਾ ਪਾਜ ਉਘਾੜਨ ਲਈ ਦੂਰ-ਦੁਰਾਡੇ ਦੇ ਹੋਰ ਬ੍ਰਾਹਮਣਾਂ ਨੂੰ ਵੀ ਸੁਨੇਹੇ ਭੇਜ ਦਿੱਤਾ ਕਿ ਉਹ ਆ ਕੇ ਇਸ ਯੱਗ ਦੀ ਸੰਪੂਰਨਤਾ ਵਿਚ ਆਪਣਾ ਯੋਗਦਾਨ ਪਾਉਣ। ਇਸ ਤਰ੍ਹਾਂ ਇਹ ਯੱਗ ਸੰਮਤ 1754 ਨੂੰ ਚੇਤਰ ਦੇ ਪਹਿਲੇ ਨੌਰਾਤੇ ਸ਼ੁਰੂ ਹੋ ਗਿਆ। ਨੈਣਾ ਦੇਵੀ ਪਰਬਤ ਉਪਰ ਇਹ ਯੱਗ ਸ਼ੁਰੂ ਹੋਇਆਂ ਲਗਪਗ ਗਿਆਰਾਂ ਮਹੀਨੇ ਬੀਤ ਗਏ। ਕਿਸੇ ਦੇਵੀ ਨੇ ਨਾ ਤਾਂ ਪ੍ਰਗਟ ਹੋਣਾ ਸੀ ਅਤੇ ਨਾ ਉਹ ਹੋਈ। ਇਹ ਵੇਖ ਕੇ ਗੁਰੂ ਜੀ ਨੇ ਕੇਸ਼ੋਦਾਸ ਨੂੰ ਪੁੱਛਿਆ ਕਿ ਭਾਈ! ਦੇਵੀ ਪ੍ਰਗਟ ਹੋਣ ਵਿਚ ਅਜੇ ਕਿੰਨੀ ਕੁ ਦੇਰ ਹੈ ? ਕੇਸ਼ੋਦਾਸ ਨੇ ਆਪਣੀ ਕਮਜ਼ੋਰੀ ਅਤੇ ਅਸਮਰੱਥਾ ਨੂੰ ਛਿਪਾਉਂਦਿਆਂ ਹੋਇਆ ਕਿਹਾ ਕਿ ਦੇਵੀ ਨੂੰ ਪ੍ਰਸੰਨ ਕਰਨ ਲਈ ਕਿਸੇ ਸ੍ਰੇਸ਼ਠ ਅਤੇ ਕੁਲੀਨ ਪੁਰਖ ਦੀ ਬਲੀ ਚਾਹੀਦੀ ਹੈ। ਗੁਰੂ ਜੀ ਨੇ ਕਿਹਾ ਕਿ ਤੁਹਾਡੇ ਨਾਲੋਂ ਵੱਧ ਸ੍ਰੇਸ਼ਠ ਪੁਰਖ

ਹੋਰ ਕਿਥੋਂ ਮਿਲੇਗਾ, ਜਿਸ ਨੇ ਆਪਣਾ ਸਾਰਾ ਜੀਵਨ ਹੀ ਪੂਜਾ-ਅਰਚਨਾ ਵਿਚ ਅਰਪਿਤ ਕਰ ਰੱਖਿਆ ਹੋਵੇ। ਗੁਰੂ ਜੀ ਦੇ ਇਹ ਬਚਨ ਸੁਣ ਕੇ ਕੇਸ਼ੋਦਾਸ ਕੋਈ ਬਹਾਨਾ ਲਾ ਕੇ ਉਥੋਂ ਐਸਾ ਖਿਸਕਿਆ ਕਿ ਮੁੜ ਵਾਪਸ ਨਾ ਪਰਤਿਆ। ਉਸ ਯੱਗ ਵਿਚ ਹਾਜ਼ਰ ਹੋਰ ਪੰਡਤ ਵੀ ਇਧਰ-ਉਧਰ ਨੱਸ ਗਏ। ਗੁਰੂ ਜੀ ਦੇ ਸਿੱਖਾਂ ਨੂੰ ਇਹ ਪ੍ਰਤੱਖ ਹੋ ਗਿਆ ਕਿ ਦੇਵੀ-ਦੇਵਤਿਆਂ ਦੀ ਕੋਈ ਹਕੀਕਤ ਨਹੀਂ ਹੈ। ਗੁਰੂ ਸਾਹਿਬ ਨੇ ਹਵਨ ਦੀ ਸਾਰੀ ਸਾਮੱਗਰੀ ਇਕੋ ਵਾਰ ਹਵਨ-ਕੁੰਡ ਵਿਚ ਉਲਟਾ ਦਿੱਤੀ, ਜਿਸ ਨਾਲ ਅਗਨੀ ਦਾ ਇਕ ਬਹੁਤ ਵੱਡਾ ਅਤੇ ਉੱਚਾ ਭਾਂਬੜ ਪ੍ਰਜਵੱਲਿਤ ਹੋ ਗਿਆ। ਇਸ ਭਾਂਬੜ ਦੇ ਸਨਮੁਖ ਖੜੇ ਹੋ ਕੇ ਗੁਰੂ ਸਾਹਿਬ ਨੇ ਆਪਣੀ ਨੰਗੀ ਸ਼ਮਸ਼ੀਰ ਨੂੰ ਹੱਥ ਵਿਚ ਫੜ ਕੇ ਕਿਹਾ ਕਿ ਇਹੋ ਭਗਉਤੀ ਹੈ, ਇਹੋ ਦੁਰਗਾ ਹੈ ਅਤੇ ਇਸੇ ਦੀ ਸਹਾਇਤਾ ਨਾਲ ਜ਼ਾਲਮਾਂ ਦਾ ਵਿਨਾਸ਼ ਕੀਤਾ ਜਾ ਸਕਦਾ ਹੈ।

**ਖ਼ਾਲਸਾ** : ਗੁਰੂ ਸਾਹਿਬ ਦੇ ਸਮੇਂ ਵਿਚ ਇਸ ਸ਼ਬਦ ਦਾ ਪ੍ਰਯੋਗ ਉਸ ਜ਼ਮੀਨ ਵਾਸਤੇ ਕੀਤਾ ਜਾਂਦਾ ਸੀ, ਜੋ ਸਿੱਧੀ ਬਾਦਸ਼ਾਹ ਦੇ ਅਧੀਨ ਹੁੰਦੀ ਸੀ। ਬਾਕੀ ਜ਼ਮੀਨ ਬਾਦਸ਼ਾਹ ਨੇ ਜਾਗੀਰਾਂ ਦੇ ਰੂਪ ਵਿਚ ਆਪਣੇ ਅਹਿਲਕਾਰਾਂ ਅਤੇ ਜਾਗੀਰਦਾਰਾਂ ਨੂੰ ਦੇ ਰੱਖੀ ਹੁੰਦੀ ਸੀ। 'ਖ਼ਾਲਸੇ' ਤੋਂ ਗੁਰੂ ਜੀ ਦਾ ਭਾਵ ਅਜਿਹੀ ਸੰਗਤ ਬਾਰੇ ਸੀ, ਜੋ ਸਿੱਧੀ ਵਾਹਿਗੁਰੂ ਦੇ ਅਧੀਨ ਹੋਵੇ। 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਤੋਂ ਗੁਰੂ ਸ਼ਾਹਿਬ ਦਾ ਭਾਵ ਇਹੋ ਜਿਹੀ ਸੰਗਤ ਸੀ, ਜੋ ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਦੁਨਿਆਵੀ ਜਾਂ ਦੈਵੀ ਸ਼ਕਤੀ ਦਾ ਹੁਕਮ ਨਾ ਮੰਨਦੀ ਹੋਵੇ। ਪਰੰਤੂ ਇਸ ਸ਼ਬਦ ਦਾ ਪ੍ਰਯੋਗ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਵੀ ਸਿੱਖ ਗੁਰੂ ਸਾਹਿਬਾਨ ਦੁਆਰਾ ਹੁੰਦਾ ਰਿਹਾ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਇਕ ਹੁਕਮਨਾਮੇ ਵਿਚ ਅੰਕਿਤ ਹੈ : ਪੂਰਬ ਦੀ ਸੰਗਤ ਗੁਰੂ ਕਾ ਖਾਲਸਾ ਹੁਇ॥ ਇਸੇ ਤਰ੍ਹਾਂ ਨੌਂਵੇਂ ਸਤਿਗੁਰੂ ਤੇਗ਼ ਬਹਾਦਰ ਜੀ ਦੇ ਇਕ ਹੁਕਮਨਾਮੇ ਵਿਚ ਵੀ ਇਸ ਸ਼ਬਦ ਦਾ ਪ੍ਰਯੋਗ ਮਿਲਦਾ ਹੈ : ਪਟਨੇ ਦੀ ਸੰਗਤ ਸ੍ਰੀ ਗੁਰੂ ਜੀ ਕਾ ਖਾਲਸਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸੈਨਾਪਤਿ ਦੀ ਰਚਨਾ ਵਿਚ ਇਸ ਸ਼ਬਦ ਦੀ ਮਹਿਮਾ ਬਾਰੇ ਸੰਕੇਤ ਮਿਲਦੇ ਹਨ। ਕਵੀ ਲਿਖਦਾ ਹੈ :

**ਵਾਹਗੁਰੂ ਕਾ ਖਾਲਸਾ ਕਹਤ ਸਕਲ ਮਿਲਿ ਸੋਇ।**
**ਪੁਛਉ ਇਨ ਸਚੇਤ ਕਰਿ ਜੋ ਤੁਮਰੇ ਮਨਿ ਹੋਇ।**
**ਸੋ ਸਤਿਗੁਰੂ ਕੀਏ ਦੂਰ ਸਭ ਪਰਮਜੋਤਿ ਨਿਜ ਧਾਰਿ।**
**ਸਕਲ ਸਿਖ ਭਯੋ *ਖਾਲਸਾ* ਸੁਨੀਐ ਸਾਚ ਬਿਚਾਰਿ।**

'ਦਸਮ ਗ੍ਰੰਥ' ਵਿਚ ਖ਼ਾਲਸੇ ਨੂੰ ਪਰਿਭਾਸ਼ਿਤ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਹੜਾ ਗੁਰਸਿੱਖ ਇਕ ਅਕਾਲ ਪੁਰਖ ਦਾ ਸਿਮਰਨ ਕਰਦਾ ਹੈ, ਉਸ ਤੋਂ ਬਿਨਾਂ ਆਪਣੇ ਮਨ ਵਿਚ ਕਿਸੇ ਹੋਰ ਦੇਵੀ-ਦੇਵਤੇ ਦਾ ਖ਼ਿਆਲ ਤਕ ਨਹੀਂ ਲਿਆਉਂਦਾ; ਕਿਸੇ ਵਰਤ, ਗੋਰ ਜਾਂ ਮੜ੍ਹੀ-ਪੂਜਨ ਵਿਚ ਆਸਥਾ ਨਹੀਂ ਰੱਖਦਾ; ਜਿਸ ਲਈ ਅਕਾਲ ਪੁਰਖ ਦਾ ਸਿਮਰਨ ਹੀ ਸਭ ਪ੍ਰਕਾਰ ਦਾ ਤੀਰਥ ਇਸ਼ਨਾਨ, ਜਪ, ਤਪ ਅਤੇ ਸੰਜਮ ਹੈ ਅਤੇ ਜਿਸ ਦੇ ਦਿਲ ਵਿਚ ਅਕਾਲ ਪੁਰਖ ਦੀ ਅਖੰਡ ਜੋਤ ਪ੍ਰਜਵੱਲਿਤ ਰਹਿੰਦੀ ਹੈ, ਉਹੀ

ਖ਼ਾਲਸਾ ਹੈ, ਬਾਕੀ ਸਭ ਨਖ਼ਾਲਸ ਹਨ:

> **ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨਿ ਨੈਕ ਨ ਆਨੈ॥**
> **ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥**
> **ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ॥**
> **ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਮਾਨੈ॥**

ਖ਼ਾਲਸੇ ਦੀ ਸਾਜਨਾ ਗੁਰੂ ਗੋਬਿੰਦ ਸਿੰਘ ਦੇ ਮਿਸ਼ਨ ਦਾ ਇਕ ਮਹੱਤਵਪੂਰਨ ਅੰਗ ਸੀ। ਇਸ ਮਿਸ਼ਨ ਬਾਰੇ ਗੁਰੂ ਸਾਹਿਬ ਨੇ 'ਬਚਿਤ੍ਰ ਨਾਟਕ' ਵਿਚ ਬੜੇ ਸਪੱਸ਼ਟ ਸੰਕੇਤ ਦਿੱਤੇ ਹਨ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਗੁਰੂ ਗੋਬਿੰਦ ਸਿੰਘ ਦੇ ਮਨ ਵਿਚ ਇਹ ਵਿਚਾਰ ਪਰਿਪੱਕ ਹੋ ਗਿਆ ਕਿ ਲਿਤਾੜੇ ਅਤੇ ਨਿਰਬਲ ਲੋਕਾਂ ਨੂੰ ਇਕ ਨਰੋਈ, ਅਣਖੀ ਅਤੇ ਵਚਨਬੱਧ ਕੌਮ ਵਿਚ ਬਦਲਣ ਦੀ ਜ਼ਰੂਰਤ ਹੈ। ਇਸ ਮੰਤਵ ਦੀ ਪੂਰਤੀ ਲਈ ਗੁਰੂ ਜੀ ਨੇ ਖ਼ਾਲਸੇ ਦੀ ਸਿਰਜਣਾ ਦਾ ਸੰਕਲਪ ਕੀਤਾ। ਗੁਰੂ ਸਾਹਿਬ ਦਾ ਦਰਬਾਰੀ ਕਵੀ ਸੈਨਾਪਤਿ ਆਪ ਦੇ ਉਦੇਸ਼ ਨੂੰ ਸਪੱਸ਼ਟ ਕਰਦਾ ਹੋਇਆ ਲਿਖਦਾ ਹੈ:

> **ਕਲ ਮੈ ਕਰਨਹਾਰ ਨਿਰੰਕਾਰ ਕਲਾ ਧਾਰ,**
> **ਜਗਤ ਕੇ ਉਧਾਰਬੇ ਗੋਬਿੰਦ ਸਿੰਘ ਆਯੋ ਹੈ।**
> **ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ,**
> **ਸੰਕਟ ਨਿਵਾਰਬੇ ਕੇ ਖਾਲਸਾ ਬਨਾਯੋ ਹੈ।** *(ਸ੍ਰੀ ਗੁਰ ਸੋਭਾ)*

ਆਪਣੇ ਉਦੇਸ਼ ਨੂੰ ਅਮਲੀ ਜਾਮਾ ਪਹਿਨਾਉਣ ਲਈ ਗੁਰੂ ਸਾਹਿਬ ਨੇ ਪਹਿਲੀ ਵਿਸਾਖ 1756 ਬਿਕਰਮੀ (1699 ਈ.) ਨੂੰ ਆਨੰਦਪੁਰ ਸਾਹਿਬ ਵਿਖੇ ਇਕ ਭਾਰੀ ਦੀਵਾਨ ਸਜਾਇਆ। ਇਸ ਦੀਵਾਨ ਵਿਚ ਹਾਜ਼ਰ ਹੋਣ ਵਾਸਤੇ ਦੂਰ-ਨੇੜੇ ਦੀਆਂ ਸਿੱਖ ਸੰਗਤਾਂ ਨੂੰ ਪਹਿਲਾਂ ਹੀ ਹੁਕਮਨਾਮੇ ਭੇਜ ਦਿੱਤੇ ਗਏ ਸਨ। 'ਤਵਾਰੀਖ਼ ਗੁਰੂ ਖ਼ਾਲਸਾ' ਅਨੁਸਾਰ ਵਿਸਾਖੀ ਦੇ ਪੁਰਬ ਤੋਂ ਇਕ ਦਿਨ ਪਹਿਲਾਂ ਗੁਰੂ ਜੀ ਨੇ ਕੇਸਗੜ੍ਹ ਸਾਹਿਬ ਦੇ ਸਥਾਨ ਉੱਤੇ ਪਸ਼ਮੀਨੇ ਦਾ ਇਕ ਵੱਡਾ ਤੰਬੂ ਲਗਵਾ ਲਿਆ ਸੀ। ਇਸ ਦੀਵਾਨ ਵਿਚ ਲਗਪਗ ਪੰਜ ਹਜ਼ਾਰ ਸਿੱਖ ਹਾਜ਼ਰ ਸਨ। ਗੁਰੂ ਜੀ ਨੇ ਭਰੀ ਸਭਾ ਵਿਚ ਆਪਣੀ ਕਿਰਪਾਨ ਬਾਹਰ ਕੱਢ ਕੇ ਬਚਨ ਕੀਤਾ ਕਿ ਅਕਾਲ ਪੁਰਖ ਨੂੰ ਅਰਪਣ ਕਰਨ ਲਈ ਪੰਜ ਸਿੱਖਾਂ ਦੇ ਸਿਰ ਲੋੜੀਂਦੇ ਹਨ। ਇਹ ਬਚਨ ਸੁਣ ਕੇ ਇਕ ਵਾਰ ਚਾਰੇ ਪਾਸੇ ਖ਼ਾਮੋਸ਼ੀ ਛਾ ਗਈ। ਕਈ ਸੰਸੇ ਫੁਰ ਪਏ ਪਰ ਛੇਤੀ ਹੀ ਲਾਹੌਰ ਦੇ ਭਾਈ ਦਇਆ ਰਾਮ ਨੇ ਆਪਣਾ ਸੀਸ ਸਤਿਗੁਰਾਂ ਨੂੰ ਅਰਪਣ ਕਰ ਦਿੱਤਾ। ਇਸ ਤੋਂ ਬਾਅਦ ਕ੍ਰਮਵਾਰ ਭਾਈ ਧਰਮ ਦਾਸ (ਦਿੱਲੀ), ਭਾਈ ਹਿੰਮਤ ਰਾਇ (ਜਗਨਨਾਥ ਪੁਰੀ), ਭਾਈ ਮੋਹਕਮ ਚੰਦ (ਦਵਾਰਕਾ) ਅਤੇ ਭਾਈ ਸਾਹਿਬ ਚੰਦ (ਬਿਦਰ) ਨੇ ਵੀ ਆਪਣੇ-ਆਪਣੇ ਸੀਸ ਸਤਿਗੁਰਾਂ ਦੀ ਸੇਵਾ ਵਿਚ ਭੇਟ ਕਰ ਦਿੱਤੇ। ਗੁਰੂ ਸਾਹਿਬ ਨੇ ਅੰਮ੍ਰਿਤ ਤਿਆਰ ਕਰ ਕੇ ਸਭ ਤੋਂ ਪਹਿਲਾਂ ਇਹਨਾਂ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਅਤੇ ਫਿਰ ਇਹਨਾਂ ਦੇ ਹੱਥੋਂ ਆਪ ਅੰਮ੍ਰਿਤ ਪਾਨ ਕੀਤਾ। ਸਿੱਖ ਇਤਿਹਾਸ ਵਿਚ ਇਹਨਾਂ ਪੰਜ ਸਿੰਘਾਂ ਨੂੰ 'ਪੰਜ ਪਿਆਰੇ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ; ਅੰਮ੍ਰਿਤ ਛਕਾਉਣ ਤੋਂ ਬਾਅਦ ਗੁਰੂ ਜੀ ਨੇ ਇਹਨਾਂ ਦੇ

ਪਹਿਲੇ ਨਾਮ ਨਾਲ 'ਸਿੰਘ' ਪਦ ਲਗਾ ਕੇ ਇਹਨਾਂ ਨੂੰ ਖ਼ਾਲਸਾ ਪੰਥ ਦੀਆਂ ਗੌਰਵਮਈ ਹਸਤੀਆਂ ਵਜੋਂ ਸਤਿਕਾਰ ਦਿੱਤਾ ਅਤੇ ਇਹਨਾਂ ਦੇ ਹੱਥੋਂ ਹੋਰ ਹਜ਼ਾਰਾਂ ਸਿੰਘਾਂ-ਸਿੰਘਣੀਆਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਦੀ ਅਟੱਲ-ਅਚੱਲ ਬੁਨਿਆਦ ਰੱਖੀ।

ਗੁਰੂ ਨਾਨਕ ਦੇਵ ਜੀ ਦੁਆਰਾ ਆਰੰਭ ਕੀਤੀ ਗੁਰਸਿੱਖੀ ਦੀ ਲਹਿਰ ਵਿਚ ਖ਼ਾਲਸਾ ਪੰਥ ਦੀ ਸਾਜਨਾ, ਸੀਸ ਭੇਟ ਕਰਨ ਦੀ ਮੰਗ ਅਤੇ ਅੰਮ੍ਰਿਤ ਦਾ ਸੰਚਾਰ ਕੋਈ ਅਚਣਚੇਤੀ ਘਟਨਾ ਨਹੀਂ ਸੀ ਬਲਕਿ ਗੁਰੂ ਨਾਨਕ ਦੇਵ ਜੀ ਦੇ ਯੁਗ ਤੋਂ ਹੀ ਖ਼ਾਲਸੇ ਦੀ ਨਕਸ਼-ਨੁਹਾਰ ਬਣਨੀ ਸ਼ੁਰੂ ਹੋ ਗਈ ਸੀ। ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਪੂਰੇ 230 ਵਰ੍ਹੇ ਪਿੱਛੋਂ ਗੋਬਿੰਦ ਸਿੰਘ ਜੀ ਨੇ ਇਹ ਕਾਰਜ ਸੰਪੂਰਨ ਕਰ ਦਿੱਤਾ ਅਤੇ ਦੁਨੀਆਂ ਦੇ ਨਕਸ਼ੇ ਉਪਰ ਇਕ ਨਵੀਂ, ਜੁਝਾਰੂ ਅਤੇ ਇਨਕਲਾਬੀ ਕੌਮ ਦਾ ਨਕਸ਼ਾ ਪੇਸ਼ ਕਰ ਦਿੱਤਾ। ਖ਼ਾਲਸਾ ਪੰਥ ਦੀ ਸਾਜਨਾ ਬਾਰੇ ਕੁਝ ਸੰਕੇਤਕ ਵੇਰਵੇ 'ਪੁਰਾਤਨ ਜਨਮਸਾਖੀਆਂ' ਵਿਚ ਵੀ ਮਿਲ ਜਾਂਦੇ ਹਨ। ਜਨਮਸਾਖੀਕਾਰ ਅਨੁਸਾਰ ਸੁਲਤਾਨਪੁਰ ਵਿਖੇ ਮੋਦੀਖ਼ਾਨਾ ਚਲਾਉਣ ਸਮੇਂ ਵੇਈਂ ਨਦੀ ਵਿਚ ਇਸ਼ਨਾਨ ਕਰਨ ਵੇਲੇ ਇਕ ਦਿਨ ਪਰਮਾਤਮਾ ਦੇ ਸੇਵਕ ਆਪ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਲੈ ਗਏ ਜਿਥੇ ਪਰਮਾਤਮਾ ਨੇ ਆਪ ਨੂੰ ਅੰਮ੍ਰਿਤ ਦਾ ਪਿਆਲਾ ਪੇਸ਼ ਕਰ ਕੇ ਆਦੇਸ਼ ਦਿੱਤਾ ਸੀ: ਹੇ ਨਾਨਕ! ਇਸ ਅੰਮ੍ਰਿਤ ਦੇ ਪਿਆਲੇ ਨੂੰ ਪੀਓ ਅਤੇ ਪਿਲਾਓ। ਜਦੋਂ ਗੁਰੂ ਨਾਨਕ ਨੇ ਉਹ ਪਿਆਲਾ ਪੀ ਲਿਆ ਤਾਂ ਪਰਮੇਸ਼ਰ ਨੇ ਬਚਨ ਕੀਤਾ: ਤੂੰ ਜਾਇ ਕਰ ਨਾਮ ਜਪੁ ਅਰੁ ਲੋਕਾਂ ਥੀਂ ਭੀ ਜਪਾਇ ਅਰੁ ਸੰਸਾਰ ਥੀਂ ਨਿਰਲੇਪ ਰਹੁ। ਇਹ ਬਿਰਤਾਂਤ ਸਪੱਸ਼ਟ ਕਰਦਾ ਹੈ ਕਿ ਖ਼ਾਲਸੇ ਦੀ ਸਾਜਨਾ ਗੁਰਸਿੱਖੀ ਦੇ ਸਹਿਜ ਵਿਕਾਸ ਨਾਲ ਸੰਬੰਧਿਤ ਇਕ ਇਤਿਹਾਸਕ ਕੜੀ ਸੀ। ਇਸ ਪ੍ਰਥਾਇ ਭਾਈ ਗੁਰਦਾਸ ਸਿੰਘ (ਦੂਜਾ) ਲਿਖਦਾ ਹੈ:

> ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।
> ਗੁਰੁ ਸਿਮਰ ਮਨਾਈ ਕਾਲਕਾ ਖੰਡੇ ਕੀ ਬੇਲਾ।
> ਪੀਓ ਪਾਹੁਲ ਖੰਡੇ ਧਾਰ ਹੋਇ ਜਨਮ ਸੁਹੇਲਾ।
> ਗੁਰਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।
> ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਇਕ ਇਨਕਲਾਬੀ ਕੌਮ ਵਿਚ ਦਾਖ਼ਲ ਹੋਣ ਸਮੇਂ ਜਾਚਕ ਨੂੰ ਸੀਸ ਭੇਟ ਤਾਂ ਕਰਨਾ ਹੀ ਪੈਂਦਾ ਹੈ। ਭਗਤ ਕਬੀਰ ਅਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਇਸ ਪ੍ਰਕਾਰ ਦੇ ਸੰਕੇਤ ਮਿਲਦੇ ਹਨ:

> ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
> ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥
>
> *(ਸਲੋਕ ਕਬੀਰ, ਪੰਨਾ ੧੧੦੫)*

> ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
> ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥
>
> *(ਮਹਲਾ ੫, ਪੰਨਾ ੧੧੦੨)*

ਖ਼ਾਲਸੇ ਦੀ ਸਿਰਜਣਾ ਭਾਰਤ ਦੇ ਮੱਧਕਾਲੀਨ ਇਤਿਹਾਸ ਦਾ ਇਕ ਬੇਨਜ਼ੀਰ ਬਿਰਤਾਂਤ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸਮੁੱਚੇ ਭਾਰਤੀ ਵਿਰਸੇ ਦਾ ਮੰਥਨ ਕਰ ਕੇ ਇਕ ਅਜਿਹੇ ਸੁਤੰਤਰ ਅਤੇ ਸ੍ਵੈਭਿਮਾਨੀ ਮਨੁੱਖ ਦੀ ਸਿਰਜਣਾ ਕੀਤੀ, ਜੋ ਸਰਬ-ਕਲਾ ਸੰਪੂਰਨ ਸੀ। ਜੇ ਇਸ ਮਾਡਲ ਦੀ ਰੂਪਾਂਤਰਣੀ ਵਿਧੀ ਨੂੰ ਸਮਝ ਲਿਆ ਜਾਵੇ ਤਾਂ ਇਹ ਅਜੋਕੇ ਵਿਸ਼ਵ ਦੀਆਂ ਸਮੱਸਿਆਵਾਂ ਦੇ ਨਿਵਾਰਨ ਲਈ ਪੂਰੀ ਤਰ੍ਹਾਂ ਕਾਰਗਰ ਹੈ।

## ਗਾਥਾ

ਗੁਰੂ ਗ੍ਰੰਥ ਸਾਹਿਬ ਵਿਚ 'ਗਾਥਾ ਮਹਲਾ ਪੰਜਵਾਂ' ਦੇ ਸਿਰਲੇਖ ਅਧੀਨ 24 ਪਦੇ ਸੰਕਲਿਤ ਹੋਏ ਹਨ। ਹਰ ਪਦਾ ਦੋ ਪੰਕਤੀਆਂ ਦਾ ਹੈ। 'ਗਾਥਾ' ਕਾਵਿ-ਰੂਪ ਨੂੰ ਪਰਿਭਾਸ਼ਿਤ ਕਰਦਾ ਹੋਇਆ ਭਾਈ ਕਾਨ੍ਹ ਸਿੰਘ ਨਾਭਾ ਲਿਖਦਾ ਹੈ ਕਿ 'ਗਾਥਾ' ਦਾ ਅਰਥ ਹੈ: ਉਸਤਤਿ। ਇਹ ਇਕ ਪ੍ਰਾਚੀਨ ਭਾਸ਼ਾ ਦਾ ਨਾਮ ਵੀ ਹੁੰਦਾ ਸੀ, ਜਿਸ ਵਿਚ ਸੰਸਕ੍ਰਿਤ, ਪਾਲੀ ਅਤੇ ਪ੍ਰਾਕਿਰਤਾਂ ਦੇ ਬਹੁਤ ਸਾਰੇ ਸ਼ਬਦ ਮਿਲੇ ਹੁੰਦੇ ਸਨ। ਬੋਧ ਧਰਮ ਦੇ ਕਈ ਗ੍ਰੰਥ 'ਗਾਥਾ' ਭਾਸ਼ਾ ਵਿਚ ਲਿਖੇ ਹੋਏ ਹਨ। ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ ਕਿ ਕਈ ਅਗਿਆਨੀ ਲੋਕ 'ਸਹਸਕ੍ਰਿਤੀ' ਅਤੇ 'ਗਾਥਾ' ਦਾ ਅਰਥ ਸਮਝਣ ਤੋਂ ਬਗ਼ੈਰ ਹੀ ਇਹਨਾਂ ਸਲੋਕਾਂ ਨੂੰ ਸੰਸਕ੍ਰਿਤ ਵਿਆਕਰਣ ਦੇ ਵਿਰੁੱਧ ਮੰਨ ਲੈਂਦੇ ਹਨ। ਗੁਰੂ ਅਰਜਨ ਦੇਵ ਜੀ ਇਸ ਕਾਵਿ-ਰੂਪ ਦੀ ਕਠਿਨ ਭਾਸ਼ਾ ਬਾਰੇ ਉਲੇਖ ਕਰਦੇ ਹੋਏ ਫ਼ੁਰਮਾਉਂਦੇ ਹਨ:

**ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥**
**ਸੰਸਾਰ ਕਾਮ ਤਜਣੰ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥੧੦॥**

*(ਪੰਨਾ ੧੩੬੦)*

ਅਰਥਾਤ ਪਰਮਾਤਮਾ ਦੀ ਗਾਥਾ ਨੂੰ ਸਮਝਣਾ ਬਹੁਤ ਕਠਿਨ ਕਾਰਜ ਹੈ। ਇਸ ਨੂੰ ਕੋਈ ਵਿਰਲਾ ਵਿਅਕਤੀ ਹੀ ਸਮਝ ਸਕਦਾ ਹੈ। ਆਪ ਫ਼ੁਰਮਾਉਂਦੇ ਹਨ ਕਿ ਸਤਿਸੰਗ ਵਿਚ ਜਾਣ ਅਤੇ ਪਰਮਾਤਮਾ ਦੇ ਸਿਮਰਨ ਦੁਆਰਾ ਦੁਨੀਆਂ ਦੀਆਂ ਵਾਸ਼ਨਾਵਾਂ ਦਾ ਤਿਆਗ ਕੀਤਾ ਜਾ ਸਕਦਾ ਹੈ:

**ਚਰਣਾਰਬਿੰਦ ਮਨ ਬਿਧੵੰ ॥ ਸਿਧੵੰ ਸਰਬ ਕੁਸਲਣਹ ॥**
**ਗਾਥਾ ਗਾਵੰਤਿ ਨਾਨਕ ਭਬੵੰ ਪਰਾ ਪੂਰਬਣਹ ॥੧੮॥**

*(ਪੰਨਾ ੧੩੬੧)*

ਅਰਥਾਤ ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਵਿੰਨ੍ਹਿਆ ਜਾਂਦਾ ਹੈ, ਉਸ ਨੂੰ ਜੀਵਨ ਦੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਪਰ ਉਹੀ ਮਨੁੱਖ ਪਰਮਾਤਮਾ ਦੀ ਗਾਥਾ ਗਾਉਂਦਾ ਹੈ, ਜਿਸ ਦੇ ਭਾਗ ਚੰਗੇ ਹੋਣ:

**ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣਃ ॥**
**ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥੨੩॥**
**ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ ॥**

ਰੋਗ ਸੋਗ ਬਿਓਗੀ ਨਾਨਕ ਸੁਖੁ ਨ ਸੁਪਨਹ ॥੨੪॥

(ਪੰਨਾ ੧੩੬੧)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ ਪਰਮਾਤਮਾ ਭੂਤ, ਵਰਤਮਾਨ ਅਤੇ ਭਵਿੱਖ ਵਿਚ ਸਦਾ ਹੀ ਸਥਿਰ ਰਹਿਣ ਵਾਲਾ ਹੈ। ਉਹ ਸਭ ਜੀਵਾਂ ਦਾ ਪਾਲਣ ਕਰਦਾ ਹੈ ਅਤੇ ਵਿਨਾਸ਼ਕ ਵੀ ਉਹੀ ਹੈ। ਉਸ ਨਾਲ ਪ੍ਰੇਮ ਪਾਉਣ ਦੀ ਇਕੋ-ਇਕ ਵਿਧੀ ਸੰਤਜਨਾਂ ਦੀ ਸ਼ਰਨ ਵਿਚ ਜਾਣਾ ਹੈ।

ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਮਾਇਆ ਦਾ ਰੰਗ ਕਸੁੰਭੇ ਦੇ ਰੰਗ ਵਾਂਗ ਕੱਚਾ ਅਤੇ ਅਸਥਾਈ ਹੈ। ਮਾਇਆ ਵਿਚ ਮਸਤ ਰਹਿਣ ਵਾਲੇ ਵਿਅਕਤੀ ਸਦਾ ਦੁੱਖਾਂ ਅਤੇ ਰੋਗਾਂ ਵਿਚ ਫਸੇ ਰਹਿੰਦੇ ਹਨ। ਉਹਨਾਂ ਨੂੰ ਸੁਪਨੇ ਵਿਚ ਵੀ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ।

## ਗੁਣਵੰਤੀ

ਗੁਰਬਾਣੀ ਵਿਚ ਵਿਅਕਤੀ ਦੇ ਗੁਣਵੰਤ ਹੋਣ ਉਪਰ ਬਹੁਤ ਬਲ ਦਿੱਤਾ ਗਿਆ ਹੈ ਕਿਉਂਕਿ ਪ੍ਰਭੂ ਗੁਣਵਾਨ ਵਿਅਕਤੀ ਨੂੰ ਹੀ ਪ੍ਰਾਪਤ ਹੁੰਦਾ ਹੈ। ਪ੍ਰਭੂ ਦੀ ਦਰਗਾਹ ਵਿਚ ਕੋਈ ਸਿਫ਼ਾਰਿਸ਼ ਨਹੀਂ ਚੱਲਦੀ। ਸਾਰੇ ਮਨੁੱਖਾਂ ਨੂੰ ਇਕੋ ਕਸਵੱਟੀ ਉਪਰ ਰੱਖ ਕੇ ਪਰਖਿਆ ਜਾਂਦਾ ਹੈ ਕਿ ਉਹਨਾਂ ਨੇ ਚੰਗੇ ਗੁਣ ਧਾਰਨ ਕੀਤੇ ਹਨ ਜਾਂ ਨਹੀਂ। ਗੁਣਹੀਣ ਵਿਅਕਤੀ ਪ੍ਰਭੂ ਮਿਲਣ ਦੀ ਇੰਤਜ਼ਾਰ ਵਿਚ ਝੂਰਦੇ ਰਹਿੰਦੇ ਹਨ। ਇਸ ਪ੍ਰਥਾਇ ਗੁਰੂ ਅਰਜਨ ਦੇਵ ਜੀ ਦਾ ਇਕ ਫ਼ੁਰਮਾਨ ਦੇਖੋ :

**ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥੧॥ ਰਹਾਉ ॥**
**ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥੧॥**
**ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥੨॥**
**ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥**
**ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ ॥੪॥**

*(ਰਾਗ ਗਉੜੀ ਪੂਰਬੀ ਮਹਲਾ ੫, ਪੰਨਾ ੨੦੪)*

(ਪ੍ਰਾਨਪਤਿ—ਪ੍ਰਾਣਾਂ ਦਾ ਪਤੀ, ਪਰਮਾਤਮਾ। ਰੂਪ ਹੀਨ—ਸੁੰਦਰਤਾ ਤੋਂ ਵੰਚਿਤ। ਪਰਦੇਸਨਿ—ਸੰਸਾਰ ਵਿਚ ਪਰਦੇਸ/ਪਰਲੋਕ ਤੋਂ ਆਈ ਹੋਈ। ਨਾਹਿਨ ਦਰਬੁ—ਦੌਲਤ ਵੀ ਨਹੀਂ ਹੈ। ਜੋਬਨ ਮਾਤੀ—ਜਵਾਨੀ ਦੀ ਮਸਤੀ ਵੀ ਨਹੀਂ ਹੈ। ਬੈਰਾਗਨਿ—ਫ਼ਕੀਰਨੀ, ਦਰਵੇਸ਼ਣੀ। ਤਿਸਾਈ—ਤ੍ਰਿਹਾਈ, ਪਿਆਸੀ। ਜਲਨਿ—ਅਸ਼ਾਂਤੀ, ਬਿਰਹਾ ਦੀ ਅੱਗ।)

ਗੁਰੂ ਅਰਜਨ ਦੇਵ ਜੀ ਨੇ ਆਪਣੇ ਇਕ ਹੋਰ ਸ਼ਬਦ ਵਿਚ ਗੁਣਵੰਤੀ ਜੀਵ ਰੂਪੀ ਇਸਤਰੀ ਦਾ ਚਿੱਤਰ ਉਲੀਕਿਆ ਹੈ। ਅਜਿਹੀ ਇਸਤਰੀ ਨਿਮਰ ਅਤੇ ਹਲੀਮੀ ਵਾਲੀ ਹੁੰਦੀ ਹੈ। ਭਲੇ ਪੁਰਸ਼ਾਂ ਅਤੇ ਗੁਰੂ-ਜਨਾਂ ਦਾ ਆਦਰ-ਸਤਿਕਾਰ ਕਰਦੀ ਹੈ। ਇਹਨਾਂ ਤੋਂ ਪ੍ਰਭੂ ਮਿਲਣ ਦਾ ਮਾਰਗ ਸਮਝਦੀ ਹੈ। ਦੇਖੋ :

ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥
ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥
ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥
ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥
ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥
ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥
ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥
ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥
ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥
ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥
ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥

*(ਸੂਹੀ ਮਹਲਾ ੫, ਗੁਣਵੰਤੀ, ਪੰਨਾ ੭੬੩)*

(ਸਿਖੜਾ—ਗੁਰਸਿੱਖ। ਲਾਗਉ ਪਾਇ—ਪੈਰਾਂ ਨੂੰ ਸਪਰਸ਼ ਕਰਨਾ, ਸਤਿਕਾਰ ਕਰਨਾ। ਬਿਰਥਾ—ਵਿਅਥਾ, ਪੀੜਾ। ਅਨਤ—ਹੋਰ ਦਿਸ਼ਾਵਾਂ ਵਿਚ ਨਾ ਭਟਕੇ। ਤੈ ਕੂੰ ਡੇਵਸਾਂ—ਤੈਨੂੰ ਭੇਟ ਕਰ ਦੇਵਾਂਗੀ। ਤਉ ਸਰਣਾਇ—ਤੇਰੀ ਸ਼ਰਨ, ਆਸਰਾ। ਭਾਈਅੜੇ—ਹੇ ਭਰਾਵਾ। ਮਤੜੀ—ਮਨਮਤਿ। ਦੂਜਾ ਭਾਇ—ਦ੍ਵੈਤ ਭਾਵ। ਹਰਿ ਦਰਸਾਵੜਾ—ਦਰਸ਼ਨ। ਹੁਕਮਾਉ—ਪ੍ਰਭੂ ਦੇ ਹੁਕਮ ਅਨੁਸਾਰ। ਪਸਾਉ—ਕਿਰਪਾ, ਮਿਹਰ। ਰਜਾ ਤ੍ਰਿਪਤਿ ਅਘਾਇ—ਪੂਰੀ ਤਰ੍ਹਾਂ ਤ੍ਰਿਪਤ ਹੋ ਗਿਆ ਗਿਆ ਹਾਂ।)

ਗੁਣਵੰਤੀ ਜੀਵ ਰੂਪੀ ਇਸਤਰੀ ਦਾ ਚਿੱਤਰ ਪੇਸ਼ ਕਰਦੇ ਹੋਏ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਤ੍ਰਿਸ਼ਨਾ ਅਤੇ ਹੋਰ ਵਿਕਾਰਾਂ ਨੂੰ ਛੱਡ ਕੇ ਅਜਿਹੇ ਵਿਅਕਤੀ ਸੱਚੇ ਪ੍ਰਭੂ ਦੀ ਪ੍ਰਾਪਤੀ ਕਰ ਲੈਂਦੇ ਹਨ। ਇਹ ਆਪਣੇ ਮਨਾਂ ਨੂੰ ਗੁਰਸ਼ਬਦ ਵਿਚ ਰੰਗ ਲੈਂਦੇ ਹਨ ਅਤੇ ਰਸਨਾ ਦੁਆਰਾ ਪ੍ਰਭੂ ਦੇ ਸਿਮਰਨ ਵਿਚ ਲੀਨ ਰਹਿੰਦੇ ਹਨ। ਪਰ ਇਹਨਾਂ ਦੇ ਵਿਪਰੀਤ ਅਉਗਣਵੰਤੀਆਂ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਬੈਠਣ ਦਾ ਅਵਸਰ ਪ੍ਰਾਪਤ ਨਹੀਂ ਹੁੰਦਾ। ਆਪਣੇ ਅਵਗੁਣਾਂ ਦੇ ਕਾਰਨ ਉਹ ਪ੍ਰਭੂ ਤੋਂ ਵਿੱਛੜ ਜਾਂਦੀਆਂ ਹਨ। ਦੇਖੋ :

ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥
ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥
ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥

*(ਸਿਰੀਰਾਗੁ ਮਹਲਾ ੩, ਪੰਨਾ ੩੭)*

ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ ॥
ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥

**ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥**
**ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥੨॥**

*(ਉਹੀ, ਪੰਨਾ ੩੮)*

(ਤ੍ਰਿਸਨਾ—ਖ਼ਾਹਿਸ਼ਾਂ, ਲੋਭ-ਲਾਲਚ। ਹਦੂਰਿ—ਪਤੀ ਪਰਮਾਤਮਾ ਦੇ ਹਜ਼ੂਰ, ਸਾਹਮਣੇ। ਅਵਗਣਿ—ਔਗੁਣਾਂ ਕਰ ਕੇ ਪ੍ਰਭੂ ਤੋਂ ਵਿੱਛੜ ਗਿਆ ਹੈ। ਹਦੂਰਿ—ਪ੍ਰਤੱਖ ਹੋ ਕੇ, ਹਾਜ਼ਰ-ਨਾਜ਼ਰ।)

## ਗੁਰੁ/ਗੁਰੂ

ਇਹ ਸ਼ਬਦ 'ਗ੍ਰੀ' (ਗ੍ਰ) ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ : ਨਿਗਲਣਾ ਜਾਂ ਸਮਝਾਉਣਾ। ਜੋ ਮਹਾਨ ਵਿਅਕਤੀ ਅਗਿਆਨ ਨੂੰ ਨਿਗਲ ਜਾਂਦਾ ਹੈ ਅਤੇ ਸਿੱਖ ਨੂੰ ਤੱਤ-ਗਿਆਨ ਸਮਝਾਉਂਦਾ ਹੈ, ਉਹ ਗੁਰੂ ਹੈ। ਗੁਰਬਾਣੀ ਵਿਚ ਗੁਰ, ਗੁਰੁ ਅਤੇ ਗੁਰੂ ਸ਼ਬਦ ਸਮ-ਅਰਥਾਂ ਵਿਚ ਵਰਤੇ ਗਏ ਹਨ। ਗੁਰੂ ਸ਼ਬਦ ਦੇ ਕੁਝ ਹੋਰ ਪ੍ਰਾਸੰਗਿਕ ਅਰਥ ਹਨ : ਧਰਮ ਆਚਾਰਯ, ਕਿਸੇ ਧਰਮ ਨੂੰ ਚਲਾਉਣ ਵਾਲਾ ਜਾਂ ਧਰਮ ਦਾ ਸੰਚਾਲਕ, ਪਤੀ ਜਾਂ ਭਰਤਾ ਆਦਿਕ। ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਸਿੱਖਾਂ ਨੂੰ ਚਾਰ ਪ੍ਰਕਾਰ ਦੇ ਗੁਰੂਆਂ ਬਾਰੇ ਜਾਣਕਾਰੀ ਦਿੱਤੀ ਸੀ : (i) **ਭ੍ਰਿੰਗੀ ਗੁਰੂ** : ਭ੍ਰਿੰਗੀ ਕਿਸੇ ਖ਼ਾਸ ਜਾਤੀ ਦੇ ਕੀੜੇ ਨੂੰ ਆਪਣੇ ਵਰਗਾ ਬਣਾ ਲੈਂਦਾ ਹੈ ਪਰ ਹਰ ਇਕ ਨੂੰ ਨਹੀਂ; (ii) **ਪਾਰਸ ਗੁਰੂ** : ਪਾਰਸ ਲੋਹੇ ਨੂੰ ਸੋਨਾ ਤਾਂ ਬਣਾ ਦਿੰਦਾ ਹੈ ਪਰ ਇਸ ਨੂੰ ਪਾਰਸ ਨਹੀਂ ਬਣਾ ਸਕਦਾ; (iii) **ਵਾਮਨ ਚੰਦਨ ਗੁਰੂ** : ਚੰਦਨ ਦਾ ਰੁੱਖ ਇਕ ਵਿਸ਼ੇਸ਼ ਰੁੱਤ ਵਿਚ ਪਾਸ ਦੇ ਰੁੱਖਾਂ ਨੂੰ ਸੁਗੰਧੀ ਨਾਲ ਭਰਪੂਰ ਕਰ ਦਿੰਦਾ ਹੈ ਪਰ ਸਾਰੀਆਂ ਰੁੱਤਾਂ ਵਿਚ ਨਹੀਂ ਅਤੇ ਬਾਂਸ ਦੇ ਬੂਟੇ ਨੂੰ ਤਾਂ ਉਹ ਕਿਸੇ ਰੁੱਤ ਵਿਚ ਸੁਗੰਧੀ ਵਾਲਾ ਨਹੀਂ ਬਣਾ ਸਕਦਾ; (iv) **ਦੀਪਕ ਗੁਰੂ** : ਜਿਵੇਂ ਇਕ ਦੀਪਕ ਆਪਣੇ ਵਾਂਗ ਹੋਰ ਸਾਰੇ ਦੀਪਕਾਂ ਨੂੰ ਜੋਤੀ ਨਾਲ ਭਰਪੂਰ ਕਰ ਦਿੰਦਾ ਹੈ।

ਗੁਰਬਾਣੀ ਵਿਚ ਗੁਰੂ ਨੂੰ ਵਿਸ਼ੇਸ਼ ਮਹਿਮਾ ਪ੍ਰਦਾਨ ਕੀਤੀ ਗਈ ਹੈ। ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤਰ ਵਿਚ ਪਰਮਾਤਮਾ ਦੇ ਲੱਛਣ ਨਿਰਧਾਰਿਤ ਕਰਦਿਆਂ ਹੋਇਆਂ ਇਹ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਉਸ ਨੂੰ (ਸਤਿ) ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ :

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਗੁਰੂ ਨਾਨਕ ਦੇਵ ਜੀ ਨੇ ਆਪਣੀ ਇਕ ਮਹਾਨ ਰਚਨਾ 'ਆਸਾ ਦੀ ਵਾਰ' ਦਾ ਸ਼ੁਭ ਆਰੰਭ ਗੁਰੂ ਦੇ ਮਹੱਤਵ ਦੁਆਰਾ ਹੀ ਕੀਤਾ ਹੈ। ਆਪ ਅਨੁਸਾਰ ਗੁਰੂ ਵਿਚ ਏਨੀ ਕਾਇਆ-ਕਲਪ ਕਰ ਦੇਣ ਵਾਲੀ ਸ਼ਕਤੀ ਹੁੰਦੀ ਹੈ ਕਿ ਉਹ ਸਾਧਾਰਣ ਬੁੱਧ ਵਾਲੇ ਦੁਨੀਆਂਦਾਰ ਵਿਅਕਤੀ ਨੂੰ ਦੇਵਤਿਆਂ ਦੇ ਤੁਲ ਪਵਿੱਤਰ ਅਤੇ ਮਹਾਨ ਬਣਾ ਦਿੰਦਾ ਹੈ :

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥

*(ਮਹਲਾ ੧, ਪੰਨਾ ੪੬੩)*

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥

*(ਮਹਲਾ ੨, ਪੰਨਾ ੪੬੪)*

ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਹੋਰ ਸਪੱਸ਼ਟ ਕਰਨ ਲਈ ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੇ ਸਾਡੀ ਪ੍ਰਿਥਵੀ ਨੂੰ ਰੌਸ਼ਨੀ ਦੇਣ ਲਈ ਇਕ ਦੀ ਥਾਂ ਆਕਾਸ਼ ਵਿਚ ਸੌ ਚੰਦਰਮਾ ਵੀ ਪ੍ਰਗਟ ਹੋ ਜਾਣ ਅਤੇ ਸੂਰਜਾਂ ਦੀ ਗਿਣਤੀ ਇਕ ਹਜ਼ਾਰ ਹੋ ਜਾਵੇ ਤਾਂ ਵੀ ਇਸ ਦੁਨੀਆਂ ਵਿਚੋਂ ਅਗਿਆਨਤਾ ਦਾ ਅੰਨ੍ਹੇਰਾ ਨਹੀਂ ਮਿਟ ਸਕਦਾ ਕਿਉਂਕਿ ਅਗਿਆਨ ਦਾ ਸੰਬੰਧ ਮਨੁੱਖੀ ਮਨ ਨਾਲ ਹੈ ਅਤੇ ਮਨ ਵਿਚ ਕਿਸੇ ਚੰਦਰਮਾ ਜਾਂ ਸੂਰਜ ਦਾ ਪ੍ਰਕਾਸ਼ ਪ੍ਰਵੇਸ਼ ਨਹੀਂ ਕਰ ਸਕਦਾ। ਅਗਿਆਨੀ ਵਿਅਕਤੀ ਕੇਵਲ ਰਾਤ ਦੇ ਅੰਨ੍ਹੇਰੇ ਵਿਚ ਹੀ ਭਟਕ ਕੇ ਠੇਡੇ ਨਹੀਂ ਖਾਂਦਾ ਬਲਕਿ ਸੂਰਜ ਦੇ ਪ੍ਰਕਾਸ਼ ਵਿਚ ਵੀ ਲੜਖੜਾਂਦਾ ਰਹਿੰਦਾ ਹੈ। ਉਹ ਦੁਨਿਆਵੀ ਵਰਤਾਰੇ ਨੂੰ ਠੀਕ ਪਰਿਪੇਖ ਵਿਚ ਰੱਖ ਕੇ ਸਮਝ ਨਹੀਂ ਪਾਉਂਦਾ। ਉਸ ਨੂੰ ਇਹ ਪਤਾ ਹੀ ਨਹੀਂ ਚੱਲਦਾ ਕਿ ਪਰਮਾਤਮਾ ਨੇ ਇਸ ਦੁਨੀਆਂ ਵਿਚ ਜੋ ਵੰਨ-ਸੁਵੰਨੇ ਪਦਾਰਥ ਅਤੇ ਭੋਗ ਦਾ ਸਾਮਾਨ ਬਣਾ ਰੱਖਿਆ ਹੈ, ਉਸ ਨਾਲ ਕਿਵੇਂ ਸਿੱਝਣਾ-ਸੁਲਝਣਾ ਹੈ। ਉਹ ਹਰ ਆਕ੍ਰਸ਼ਕ ਪਦਾਰਥ ਨੂੰ ਦੇਖ ਕੇ ਉਸ ਦੀ ਪ੍ਰਾਪਤੀ ਲਈ ਟੁੱਟ ਕੇ ਉਸ ਦੇ ਪਿੱਛੇ ਪੈ ਜਾਂਦਾ ਹੈ। ਨਾ ਦੁਨੀਆਂ ਦੇ ਪਦਾਰਥ ਮੁੱਕਦੇ ਹਨ ਅਤੇ ਨਾ ਉਹਨਾਂ ਨੂੰ ਪ੍ਰਾਪਤ ਕਰਨ ਦੀ ਉਸ ਦੀ ਹਵਸ ਖ਼ਤਮ ਹੁੰਦੀ ਹੈ। ਆਖ਼ਰ ਆਪਣੀ ਹਵਸ ਦੇ ਪਿੱਛੇ ਨੱਠਦਾ-ਭੱਜਦਾ ਹੋਇਆ ਮਨੁੱਖ ਆਪਣਾ ਦਮ ਤੋੜ ਬਹਿੰਦਾ ਹੈ। ਪ੍ਰਭੂ ਦੀ ਰਜ਼ਾ ਕਾਰਨ ਜਾਂ ਉਸ ਦੇ ਚੰਗੇ ਭਾਗਾਂ ਦੇ ਕਾਰਨ ਜੇ ਉਸ ਨੂੰ ਗੁਰੂ ਮਿਲ ਜਾਏ ਤਾਂ ਉਸ ਨੂੰ ਦੁਨੀਆਂ ਦੀ ਹਕੀਕਤ ਸਮਝ ਵਿਚ ਆ ਜਾਂਦੀ ਹੈ, ਉਸ ਦੀ ਨੱਠ-ਭੱਜ ਖ਼ਤਮ ਹੋ ਜਾਂਦੀ ਹੈ ਅਤੇ ਉਹ ਸਹਿਜ ਅਵਸਥਾ ਵਿਚ ਪਹੁੰਚ ਕੇ ਟਿਕ ਜਾਂਦਾ ਹੈ। ਇਹੀ ਮੋਕਸ਼ ਜਾਂ ਮੁਕਤੀ ਹੈ। ਦੁਨਿਆਵੀ ਪਦਾਰਥਾਂ ਵਿਚ ਨੱਠ-ਭੱਜ ਕੇ ਖੱਜਲ-ਖ਼ੁਆਰ ਹੋਣ ਤੋਂ ਮੁਕਤੀ; ਇਕ ਸਹਿਜ ਅਵਸਥਾ ਵਿਚ ਟਿਕ ਜਾਣਾ ਅਤੇ ਵਿਸਮਾਦ ਵਿਚ ਪਹੁੰਚ ਕੇ ਸਾਰੀ ਦੁਨੀਆਂ ਨੂੰ ਆਪਣੀ ਸਮਝਣਾ, ਆਪਣੇਪਣ ਦਾ ਭਾਵ ਪੈਦਾ ਹੋ ਜਾਣਾ। ਜੇ ਦੁਨੀਆਂ ਦਾ ਸਭ ਕੁਝ ਤੁਹਾਡੇ ਲਈ ਹੈ, ਤੁਹਾਡੇ ਵਾਸਤੇ ਹੀ ਬਣਿਆ ਹੈ ਤਾਂ ਵਿਅਰਥ ਦੀ ਨੱਠ-ਭੱਜ ਕੈਸੀ ? ਪਰ ਇਹ ਅਹਿਸਾਸ ਕਿਸੇ ਗੁਰੂ ਵਾਲੇ ਵਿਅਕਤੀ ਦੇ ਮਨ ਵਿਚ ਹੀ ਪੈਦਾ ਹੋ ਸਕਦਾ ਹੈ। ਇਸ ਲਈ ਹਰ ਪ੍ਰਾਣੀ ਮਾਤਰ ਨੂੰ ਸੱਚੇ ਗੁਰੂ ਦੀ ਟੇਕ ਜਾਂ ਆਸਰਾ ਲੋੜੀਦਾ ਹੈ।

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਕਿਸੇ ਦੁਨੀਆਂਦਾਰ ਵਿਅਕਤੀ ਨੂੰ ਬਹੁਤੀ ਵਾਰ ਇਹ ਸਮਝ ਨਹੀਂ ਆਉਂਦੀ ਕਿ ਉਸ ਨੂੰ ਰੋਜ਼ੀ, ਰੋਟੀ, ਹਿੰਮਤ, ਬੁੱਧ ਅਤੇ ਊਰਜਾ ਦੇਣ ਵਾਲੀ ਮਹਾਨ ਸ਼ਕਤੀ ਕੌਣ ਹੈ। ਕੋਈ ਸੋਚਦਾ ਹੈ ਕਿ ਉਸ ਦੇ ਮਾਤਾ-ਪਿਤਾ

ਨੇ ਉਸ ਨੂੰ ਸਭ ਕੁਝ ਦਿੱਤਾ ਹੈ, ਕਿਸੇ ਹੋਰ ਅਨੁਸਾਰ ਇਹ ਦਾਤਾਂ ਦੇਣ ਵਾਲੀ ਸ਼ਕਤੀ ਰਾਜੇ ਅਥਵਾ ਰਾਜ-ਅਧਿਕਾਰੀ ਹੁੰਦੇ ਹਨ, ਕੁਝ ਲੋਕ ਦੇਵੀ-ਦੇਵਤਿਆਂ ਨੂੰ ਆਪਣੀਆਂ ਮੁਰਾਦਾਂ ਪੂਰੀਆਂ ਕਰਨ ਵਾਲੀਆਂ ਸ਼ਕਤੀਆਂ ਸਮਝ ਲੈਂਦੇ ਹਨ ਪਰ ਗੁਰੂ ਨਾਨਕ ਦੇਵ ਜੀ ਬੜੇ ਸਪੱਸ਼ਟ ਸ਼ਬਦਾਂ ਵਿਚ ਦਰਸਾਉਂਦੇ ਹਨ ਕਿ ਇਸ ਜਗਤ ਵਿਚ ਨਿਰਾ-ਪੁਰਾ ਮਨੁੱਖਾਂ ਦਾ ਹੀ ਨਹੀਂ ਬਲਕਿ ਹੋਰ ਸਾਰੇ ਜੀਵ-ਜੰਤੂਆਂ ਦਾ ਦਾਤਾ ਉਹ ਇਕ ਪਰਮਾਤਮਾ ਹੀ ਹੈ। ਇਸ ਕਾਰਨ ਸਾਨੂੰ ਉਸ ਦੇ ਉਪਕਾਰਾਂ ਨੂੰ ਸਦਾ ਯਾਦ ਰੱਖਣਾ ਚਾਹੀਦਾ ਹੈ, ਉਸ ਦਾ ਸ਼ੁਕਰ ਅਦਾ ਕਰਦੇ ਰਹਿਣਾ ਚਾਹੀਦਾ ਹੈ। ਇਹੀ ਪ੍ਰਕਿਰਿਆ ਉਸ ਦਾ ਸਿਮਰਨ ਹੈ। ਪਰਮਾਤਮਾ ਦੇ ਇਸ ਉਪਕਾਰ ਦਾ ਬੋਧ ਵੀ ਗੁਰੂ ਹੀ ਪ੍ਰਦਾਨ ਕਰਦਾ ਹੈ। ਉਹੀ ਦੱਸਦਾ ਹੈ ਕਿ ਸਾਰੇ ਜੀਵਾਂ ਦਾ ਮਾਲਕ ਅਤੇ ਖ਼ਾਲਕ ਇਕ ਪਰਮਾਤਮਾ ਹੈ, ਇਸ ਕਾਰਨ ਸਭ ਲੋਕ ਇਕ-ਦੂਜੇ ਦੇ ਬਰਾਬਰ ਹਨ। ਕੋਈ ਵੱਡਾ ਨਹੀਂ ਹੈ, ਕੋਈ ਛੋਟਾ ਨਹੀਂ ਹੈ ਅਤੇ ਦੁਨਿਆਵੀ ਮਾਪਦੰਡਾਂ ਨੂੰ ਛੱਡ ਕੇ ਸਾਨੂੰ ਅਧਿਆਤਮਕ ਮਾਪਦੰਡ ਅਪਣਾਉਣੇ ਚਾਹੀਦੇ ਹਨ, ਜਿਥੇ ਹਰ ਕੋਈ ਦੂਸਰੇ ਦੇ ਸਮਾਨ ਹੈ, ਉਸ ਦਾ ਭਾਈ ਹੈ:

**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥**

*(ਜਪੁ, ਪੰਨਾ ੨)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੀ ਮਿਹਰ ਨਾਲ ਕਿਸੇ ਜੀਵ ਨੂੰ ਮਾਣਸ ਦੇਹੀ ਪ੍ਰਾਪਤ ਹੋ ਜਾਂਦੀ ਹੈ। ਇਸ ਦੇਹੀ ਨੂੰ ਲੈ ਕੇ ਉਹ ਫੁੱਲਿਆ ਨਹੀਂ ਸਮਾਉਂਦਾ ਅਤੇ ਸਦੈਵ ਆਕੜਿਆ ਰਹਿੰਦਾ ਹੈ, ਉਸ ਦੇ ਅੰਦਰ ਹਉਮੈ ਭਾਵ ਪੈਦਾ ਹੋ ਜਾਂਦੇ ਹਨ। ਉਹ ਆਪਣੇ ਲਕਸ਼ ਤੋਂ ਭਟਕ ਜਾਂਦਾ ਹੈ। ਦੁਨਿਆਵੀ ਰੀਤ ਉਪਰ ਚੱਲਦਾ ਹੋਇਆ ਕੋਈ ਮਨੁੱਖ ਕੁਝ ਕਰਨ ਲੱਗਦਾ ਹੈ, ਕੋਈ ਕੁਝ ਬਣਨ ਵਿਚ ਰੁੱਝ ਜਾਂਦਾ ਹੈ। ਉਸ ਦੇ ਸੰਗੀ-ਸਾਥੀ ਅਤੇ ਪਰਿਵਾਰ-ਜਨ, ਉਸ ਦੇ ਹਰ ਕਰਮ ਦੀ ਤਾਰੀਫ਼ ਕਰਦੇ ਹਨ, ਉਸ ਨੂੰ ਸ਼ਾਬਾਸ਼ ਦਿੰਦੇ ਹਨ। ਸਿੱਟੇ ਵਜੋਂ ਉਹ ਪੂਰੀ ਤਰ੍ਹਾਂ ਨਾਲ ਹਉਮੈ-ਗ੍ਰਸਤ ਹੋ ਜਾਂਦਾ ਹੈ। ਹਉਮੈ ਦੀ ਖ਼ਾਤਰ ਕਰਮ ਕਰਨ ਵਾਲਾ ਵਿਅਕਤੀ ਦੁਸ਼ਕਰਮ ਵੀ ਕਰਦਾ ਹੈ, ਪਰਾਇਆ ਹੱਕ ਵੀ ਖਾਂਦਾ ਹੈ ਅਤੇ ਕਮਜ਼ੋਰਾਂ ਉਪਰ ਜ਼ੁਲਮ ਵੀ ਕਰਦਾ ਹੈ ਕਿਉਂਕਿ ਇਸ ਪ੍ਰਕਾਰ ਉਸ ਦੀ ਹਉਮੈ ਦੀ ਤੁਸ਼ਟੀ ਅਥਵਾ ਤ੍ਰਿਪਤੀ ਹੁੰਦੀ ਹੈ। ਅਜਿਹਾ ਮਨੁੱਖ ਹੌਲੀ-ਹੌਲੀ ਮਾਨਵਤਾ ਦੀ ਸ੍ਰੇਸ਼ਠ ਅਵਸਥਾ ਤੋਂ ਹੇਠਾਂ ਤਿਲ੍ਹਕਣ ਲੱਗ ਪੈਂਦਾ ਹੈ, ਗ਼ਰਕਣ ਲੱਗਦਾ ਹੈ। ਇਸ ਸੰਕਟ-ਗ੍ਰਸਤ ਸਥਿਤੀ ਵਿਚੋਂ ਉਸ ਨੂੰ ਕੇਵਲ ਗੁਰੂ ਹੀ ਕੱਢ ਜਾਂ ਬਚਾ ਸਕਦਾ ਹੈ। ਇਹ ਕੰਮ ਹੋਰ ਕਿਸੇ ਦੇ ਵੱਸ ਦਾ ਨਹੀਂ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ:

ਕਾਮਿ ਕਰੋਧਿ ਨਗਰੁ ਬਹੁ ਭਰਿਆ
ਮਿਲਿ ਸਾਧੂ ਖੰਡਲ ਖੰਡਾ ਹੇ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ
ਮਨਿ ਹਰਿ ਲਿਵ ਮੰਡਲ ਮੰਡਾ ਹੇ॥੧॥...
ਸਾਕਤ ਹਰਿ ਰਸ ਸਾਦੁ ਨ ਜਾਣਿਆ

ਤਿਨ ਅੰਤਰਿ ਹਉਮੈ ਕੰਡਾ ਹੇ ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥

*(ਗਉੜੀ ਪੂਰਬੀ, ਪੰਨਾ ੧੭੧)*

ਗੁਰੂ ਅਮਰਦਾਸ ਜੀ ਗੁਰੂ ਦੇ ਮਹੱਤਵ ਨੂੰ ਸਪੱਸ਼ਟ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਗੁਰੂ ਇਕ ਤੀਰਥ-ਸਥਾਨ ਵਾਂਗ ਮਨੁੱਖ ਦੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਕਰਨ ਦੇ ਸਮਰੱਥ ਹੁੰਦਾ ਹੈ। ਆਪਣੇ ਤਤਕਾਲੀਨ ਸਮਾਜ ਵਿਚ ਰਹਿਣ ਵਾਲੇ ਲੋਕਾਂ ਨੂੰ 'ਤੀਰਥ' ਦੇ ਰੂਪਕ ਦੁਆਰਾ ਸਮਝਾਉਂਦੇ ਹੋਏ ਆਪ ਲਿਖਦੇ ਹਨ ਕਿ ਜਿਹੜੇ ਗੁਰਮੁਖ ਲੋਕ ਇਕ-ਮਨ ਇਕ-ਚਿੱਤ ਹੋ ਕੇ ਸਤਿਗੁਰੂ ਦੀ ਸੇਵਾ ਕਰਦੇ ਹਨ, ਉਹਨਾਂ ਦੀਆਂ ਸਾਰੀਆਂ ਮਨੋਕਾਮਾਨਾਵਾਂ ਪੂਰੀਆਂ ਹੋ ਜਾਂਦੀਆਂ ਹਨ। ਸਤਿਗੁਰੂ ਦੇ ਸਨਮੁਖ ਬੈਠ ਕੇ ਇਹ ਲੋਕ ਪ੍ਰਭੂ ਦੇ ਨਾਮ ਦਾ ਸਿਮਰਨ ਕਰਦੇ ਹਨ, ਉਸ ਦੇ ਨਾਮ ਦੀ ਦਾਤ ਮੰਗਦੇ ਹਨ ਅਤੇ ਨਾਮ ਨਾਲ ਇਕ-ਮਿਕ (ਅਭੇਦ) ਹੋ ਜਾਂਦੇ ਹਨ। ਉਹਨਾਂ ਨੂੰ ਨਾਮ ਰੂਪ ਖ਼ਜ਼ਾਨੇ ਦੀ ਪ੍ਰਾਪਤੀ ਹੋ ਜਾਂਦੀ ਹੈ, ਮਨ ਵਿਚੋਂ ਅਭਿਮਾਨ ਦੂਰ ਹੋ ਜਾਂਦਾ ਹੈ ਅਤੇ ਉਹਨਾਂ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਰੂਪੀ ਕੰਵਲ ਵਿਗਸ ਜਾਂਦਾ ਹੈ ਪਰ ਇਹੋ ਜਿਹੇ ਭਾਗਸ਼ਾਲੀ ਲੋਕ ਇਸ ਪਦਾਰਥਵਾਦੀ ਜਗਤ ਵਿਚ ਵਿਰਲੇ ਹੀ ਮਿਲਦੇ ਹਨ। ਜਿਨ੍ਹਾਂ ਉਪਰ ਪ੍ਰਭੂ ਕਿਰਪਾ ਕਰਦਾ ਹੈ, ਉਹਨਾਂ ਦੀ ਹਉਮੈ ਅਤੇ ਮਮਤਾ ਨੂੰ ਮਾਰ ਕੇ ਆਪਣੇ ਦਿਲ ਵਿਚ ਬਿਠਾ ਲੈਂਦਾ ਹੈ :

ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥
ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ ॥
ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ ॥
ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ॥੧॥
ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ ॥
ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥੧॥ ਰਹਾਉ ॥
ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ॥
ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥੨॥
ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥
ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ ॥
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥੩॥

*(ਸਿਰੀਰਾਗੁ, ਪੰਨਾ ੨੬)*

ਗੁਰੂ ਅਮਰਦਾਸ ਜੀ ਨੇ ਆਪਣੇ ਬਹੁਤ ਸਾਰੇ ਸ਼ਬਦਾਂ ਵਿਚ ਗੁਰੂ ਦੇ ਮਹੱਤਵ ਨੂੰ

ਸਪੱਸ਼ਟ ਕੀਤਾ ਹੈ। ਆਪ ਅਨੁਸਾਰ ਗੁਰੂ ਦੀ ਪ੍ਰਾਪਤੀ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਦਾ ਮਾਰਗ ਖੁੱਲ੍ਹ ਜਾਂਦਾ ਹੈ। ਪਰਮਾਤਮਾ ਆਪਣੇ ਆਪ ਗੁਰਮੁਖ ਵਿਅਕਤੀ ਦੇ ਮਨ ਵਿਚ ਪ੍ਰਗਟ ਹੋ ਜਾਂਦਾ ਹੈ। ਗੁਰੂ ਦੇ ਮਿਲਣ ਦੁਆਰਾ ਮਨ ਨਿਰਮਲ ਹੋ ਜਾਂਦਾ ਹੈ ਅਤੇ ਇਸ ਵਿਚੋਂ ਪਰਮਾਤਮਾ ਦੇ ਸਰੂਪ ਦੇ ਝਲਕਾਰੇ ਵੱਜਣ ਲੱਗ ਪੈਂਦੇ ਹਨ। ਗੁਰੂ ਦੁਆਰਾ ਗਿਆਨ ਪ੍ਰਾਪਤੀ ਹੋ ਜਾਂਦੀ ਹੈ ਅਤੇ ਜੀਵ ਲਈ ਮੁਕਤੀ ਦਾ ਦਰਵਾਜਾ ਵੀ ਖੁੱਲ੍ਹ ਜਾਂਦਾ ਹੈ। ਦੇਖੋ :

ਗੁਰਿ ਮਿਲਿਐ ਹਰਿ ਮੇਲਾ ਹੋਈ॥ ਆਪੇ ਮੇਲਿ ਮਿਲਾਵੈ ਸੋਈ॥

*(ਗਉੜੀ ਗੁਆਰੇਰੀ, ਪੰਨਾ ੧੫੭)*

ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ॥
ਮੇਰਾ ਪ੍ਰਭੁ ਭਾਰਾ ਕੀਮਤਿ ਨਹੀ ਪਾਇ॥

*(ਗਉੜੀ ਗੁਆਰੇਰੀ, ਪੰਨਾ ੧੫੭)*

ਗੁਰਿ ਮਿਲਿਐ ਸਭ ਮਤਿ ਬੁਧਿ ਹੋਇ॥
ਮਨਿ ਨਿਰਮਲਿ ਵਸੈ ਸਚੁ ਸੋਇ॥
ਸਾਚਿ ਵਸਿਐ ਸਾਚੀ ਸਭ ਕਾਰ॥
ਊਤਮ ਕਰਣੀ ਸਬਦ ਬੀਚਾਰ॥੩॥
ਗੁਰ ਤੇ ਸਾਚੀ ਸੇਵਾ ਹੋਇ॥
ਗੁਰਮੁਖਿ ਨਾਮੁ ਪਛਾਣੈ ਕੋਇ॥

*(ਗਉੜੀ ਗੁਆਰੇਰੀ, ਪੰਨਾ ੧੫੮)*

ਗੁਰ ਤੇ ਗਿਆਨੁ ਪਾਏ ਜਨੁ ਕੋਇ॥
ਗੁਰ ਤੇ ਬੂਝੈ ਸੀਝੈ ਸੋਇ॥
ਗੁਰ ਤੇ ਸਹਜੁ ਸਾਚੁ ਬੀਚਾਰੁ॥
ਗੁਰ ਤੇ ਪਾਏ ਮੁਕਤਿ ਦੁਆਰੁ॥੧॥

*(ਗਉੜੀ ਗੁਆਰੇਰੀ, ਪੰਨਾ ੧੫੮)*

ਗੁਰੂ ਅਰਜਨ ਦੇਵ ਜੀ ਨੇ ਆਪਣੀ ਇਕ ਪ੍ਰਬੰਧਾਤਮਕ ਬਾਣੀ 'ਬਾਵਨ ਅਖਰੀ' ਦਾ ਸ਼ੁਭ ਆਰੰਭ 'ਗੁਰਦੇਵ' ਦੀ ਮਹਿਮਾ ਦੁਆਰਾ ਕੀਤਾ ਹੈ। ਆਪ ਗੁਰੂ ਨੂੰ ਮਾਤਾ, ਪਿਤਾ, ਸੁਆਮੀ, ਪਰਮੇਸ਼ਰ, ਸਾਥੀ, ਸੰਬੰਧੀ ਅਤੇ ਦਾਤਾ ਘੋਸ਼ਿਤ ਕਰਦੇ ਹਨ। ਆਪ ਅਨੁਸਾਰ ਗੁਰੂ ਮਨੁੱਖ ਦੇ ਮਨ ਵਿਚੋਂ ਅਗਿਆਨ ਦਾ ਨਿਵਾਰਨ ਕਰ ਕੇ ਉਸ ਨੂੰ ਹਰਿ ਨਾਮ ਦਾ ਉਪਦੇਸ਼ ਪ੍ਰਦਾਨ ਕਰਦਾ ਹੈ। ਆਪ ਗੁਰਦੇਵ ਨੂੰ ਪਾਰਸ, ਤੀਰਥ, ਅੰਮ੍ਰਿਤ ਸਰੋਵਰ ਅਤੇ ਪਤਿਤ ਪਾਵਨ ਘੋਸ਼ਿਤ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਗੁਰਦੇਵ ਪਾਰਬ੍ਰਹਮ ਅਤੇ ਪਰਮੇਸ਼ਰ ਦੇ ਤੁੱਲ ਹੈ :

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ॥

ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ
ਹਮ ਮੂੜ ਪਾਪੀ ਜਿਤੁ ਲਗਿ ਤਰਾ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ
ਗੁਰਦੇਵ ਨਾਨਕ ਹਰਿ ਨਮਸਕਰਾ॥੧॥

*(ਸਲੋਕ ਮਹਲਾ ੫, ਪੰਨਾ ੨੫੦)*

ਗੁਰੂ ਅਰਜਨ ਦੇਵ ਜੀ ਦੀ ਇਕ ਹੋਰ ਬਾਣੀ 'ਸੁਖਮਨੀ ਸਾਹਿਬ' ਦੇ ਆਰੰਭ ਵਿਚ ਵੀ ਗੁਰੂ-ਸ਼ੋਭਾ ਦਾ ਵਰਣਨ ਹੋਇਆ ਹੈ : **ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥ ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥** (ਪੰਨਾ ੨੬੨) ਇਸੇ ਬਾਣੀ ਦੀ ਇਕ ਪਉੜੀ ਵਿਚ ਗੁਰੂ ਦੇ ਉਪਕਾਰਾਂ ਦਾ ਵਰਣਨ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ :

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰੁ ਸਦਾ ਦਇਆਲ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥
ਗੁਰ ਬਚਨੀ ਹਰਿ ਨਾਮੁ ਉਚਰੈ॥
ਸਤਿਗੁਰੁ ਸਿਖ ਕੇ ਬੰਧਨ ਕਾਟੈ॥
ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥
ਗੁਰ ਕਾ ਸਿਖੁ ਵਡਭਾਗੀ ਹੇ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥
ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥
ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥

*(ਗਉੜੀ ਸੁਖਮਨੀ, ਪੰਨਾ ੨੮੬)*

ਗੁਰਬਾਣੀ ਵਿਚ ਬਹੁਤ ਸਥਾਨਾਂ ਉਪਰ ਸ਼ਬਦ ਜਾਂ ਬਾਣੀ ਨੂੰ ਵੀ ਗੁਰੂ ਦੇ ਰੂਪ ਵਿਚ ਰੂਪਮਾਨ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੂੰ ਸਿੱਧਾਂ ਦੁਆਰਾ ਪੁੱਛਣ 'ਤੇ ਗੁਰੂ ਸਾਹਿਬ ਨੇ ਫ਼ੁਰਮਾਇਆ ਸੀ ਕਿ ਉਹ ਸ਼ਬਦ ਨੂੰ ਗੁਰੂ ਦਾ ਦਰਜਾ ਦਿੰਦੇ ਹਨ :

ਪਵਨ ਅਰੰਭੁ ਸਤਿਗੁਰ ਮਤਿ ਵੇਲਾ॥
ਸਬਦੁ ਗੁਰੂ ਸੁਰਤਿ ਧੁਨਿ ਚੇਲਾ॥... ...
ਏਕੁ ਸਬਦੁ ਜਿਤੁ ਕਥਾ ਵੀਚਾਰੀ॥
ਗੁਰਮੁਖਿ ਹਉਮੈ ਅਗਨਿ ਨਿਵਾਰੀ॥

*(ਸਿਧ ਗੋਸਟਿ, ਪੰਨਾ ੯੪੩)*

ਗੁਰੂ ਅਮਰਦਾਸ ਜੀ ਨੇ (ਗੁਰ) ਸ਼ਬਦ ਦੁਆਰਾ ਹਉਮੈ ਦੇ ਨਿਵਾਰਨ ਉਪਰ ਪ੍ਰਕਾਸ਼ ਪਾਇਆ ਹੈ। ਆਪ ਫ਼ੁਰਮਾਉਂਦੇ ਹਨ ਕਿ ਸ਼ਬਦ ਦੁਆਰਾ ਵਿਅਕਤੀ ਮਾਇਆ ਦੇ ਬੰਧਨ ਤੋਂ ਮੁਕਤ ਹੋ ਕੇ ਨਾਮ ਪਦਾਰਥ ਦੀ ਪ੍ਰਾਪਤੀ ਕਰ ਲੈਂਦਾ ਹੈ। ਦੇਖੋ :

ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ॥
ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ॥
ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ॥੭॥

*(ਸਿਰੀਰਾਗੁ ਮਹਲਾ ੩, ਪੰਨਾ ੬੭)*

ਗੁਰੂ ਰਾਮਦਾਸ ਜੀ ਨੇ 'ਸ਼ਬਦ ਗੁਰੂ' ਦੀ ਵਿਆਖਿਆ ਕਰਦਿਆਂ ਹੋਇਆਂ ਬਾਣੀ ਨੂੰ ਸਪੱਸ਼ਟ ਰੂਪ ਵਿਚ ਗੁਰੂ ਘੋਸ਼ਿਤ ਕਰ ਦਿੱਤਾ ਹੈ। ਜਿਵੇਂ :

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥

*(ਨਟ ਮਹਲਾ ੪, ਪੰਨਾ ੯੮੨)*

ਗੁਰੂ ਅਰਜਨ ਦੇਵ ਜੀ ਬਾਣੀ ਨੂੰ ਅਭਿਮਾਨ ਉਤਾਰਣ ਵਾਲਾ ਮੰਤਰ ਦੱਸਦੇ ਹੋਏ ਇਸ ਦੀ ਮਹਿਮਾ ਵਿਚ ਫ਼ੁਰਮਾਉਂਦੇ ਹਨ :

ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ॥
ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ॥੨॥

*(ਸਾਰਗ ਮਹਲਾ ੫, ਪੰਨਾ ੧੨੦੮)*

ਇਸ ਪ੍ਰਕਾਰ ਗੁਰਬਾਣੀ ਦੇ ਅਧਿਐਨ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰਮਤਿ ਵਿਚ ਕੇਵਲ ਕਿਸੇ ਮਹਾਂਪੁਰਖ ਵਿਸ਼ੇਸ਼ ਨੂੰ ਹੀ ਗੁਰੂ-ਪਦ ਪ੍ਰਦਾਨ ਨਹੀਂ ਕੀਤਾ ਗਿਆ ਬਲਕਿ ਗੁਰ-ਸ਼ਬਦ ਅਤੇ ਗੁਰਬਾਣੀ ਨੂੰ ਵੀ ਗੁਰੂ ਤੁਲ ਦਰਜਾ ਦਿੱਤਾ ਗਿਆ ਹੈ। 'ਬਾਣੀ' ਨੂੰ ਗੁਰੂ ਦੇ ਰੂਪ ਵਿਚ ਸਤਿਕਾਰ ਦੇਣਾ, ਇਸ ਦੇ ਹੁਕਮ ਵਿਚ ਚੱਲਣਾ ਅਤੇ ਕਈ ਸਥਿਤੀਆਂ ਵਿਚ ਇਸ ਨੂੰ ਕਿਸੇ ਵਿਅਕਤੀ ਵਿਸ਼ੇਸ਼ ਨਾਲੋਂ ਵਧੇਰੇ ਸਤਿਕਾਰਯੋਗ ਮੰਨਣਾ ਗੁਰਮਤਿ ਦਾ ਇਕ ਇਨਕਲਾਬੀ ਪਹਿਲੂ ਹੈ। ਵਿਸ਼ਵ-ਚਿੰਤਨ ਦੇ ਪ੍ਰਸੰਗ ਵਿਚ ਰਚਨਾ (text) ਨੂੰ ਲੇਖਕ (author) ਨਾਲੋਂ ਮਹਾਨ ਅਤੇ ਮਹੱਤਵਪੂਰਨ ਮੰਨਣ ਦੀ ਸੋਝੀ ਵੀਹਵੀਂ ਸਦੀ ਦੇ ਦੂਜੇ ਅੱਧ ਵਿਚ ਰੋਲਾਂ ਬਾਰਤ ਅਤੇ ਦੈਰਿਦਾ ਵਰਗੇ ਚਿੰਤਕਾਂ ਨੇ ਪ੍ਰਦਾਨ ਕੀਤੀ ਸੀ। ਇਸ ਪ੍ਰਸੰਗ ਵਿਚ ਗੁਰਮਤਿ ਦੀ ਭੂਮਿਕਾ ਅਗ੍ਰਣੀਆਂ ਵਾਲੀ ਮੰਨੀ ਜਾ ਸਕਦੀ ਹੈ।

## ਗੁਰਦਾਸ ਜੀ, ਭਾਈ

ਭਾਈ ਗੁਰਦਾਸ ਜੀ ਦੇ ਜੀਵਨ ਬਾਰੇ ਸਹੀ ਇਤਿਹਾਸਕ ਵੇਰਵੇ ਪ੍ਰਾਪਤ ਨਹੀਂ ਹਨ। ਭਾਈ ਵੀਰ ਸਿੰਘ ਜੀ ਭਾਈ ਗੁਰਦਾਸ ਦਾ ਜਨਮ 1600 ਤੋਂ 1610 ਈ. ਦੇ ਦਰਮਿਆਨ ਹੋਇਆ ਮੰਨਦੇ ਹਨ। ਡਾ. ਗੰਡਾ ਸਿੰਘ ਅਨੁਸਾਰ ਭਾਈ ਸਾਹਿਬ ਦਾ ਜਨਮ 1616 ਬਿਕ੍ਰਮੀ (1559 ਈ.) ਵਿਚ ਹੋਇਆ। ਭਾਈ ਕੇਸਰ ਸਿੰਘ ਛਿੱਬਰ ਨੇ ਭਾਈ ਸਾਹਿਬ ਦਾ ਜਨਮ 1551 ਈ. ਮੰਨਿਆ ਹੈ। ਆਪ ਦਾ ਮੁੱਢਲਾ ਜੀਵਨ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਗੋਇੰਦਵਾਲ ਸਾਹਿਬ ਵਿਖੇ ਬਤੀਤ ਹੋਇਆ। ਗੋਇੰਦਵਾਲ ਸਾਹਿਬ ਵਿਖੇ ਦੂਰ-ਦੂਰ ਤੋਂ ਬਹੁਤ ਸਾਰੇ ਆਲਮ-ਫ਼ਾਜ਼ਲ ਗੁਰੂ ਸਾਹਿਬ ਨਾਲ ਬਚਨ-ਬਿਲਾਸ ਕਰਨ ਵਾਸਤੇ ਆਇਆ ਕਰਦੇ ਸਨ। ਭਾਈ ਗੁਰਦਾਸ ਇਹਨਾਂ ਗੋਸ਼ਟਾਂ ਵਿਚ ਬੜੇ ਉਤਸਾਹ ਨਾਲ ਭਾਗ ਲਿਆ ਕਰਦੇ ਸਨ। ਇਹੀ ਕਾਰਨ ਹੈ ਕਿ ਭਾਰਤੀ ਦਰਸ਼ਨ, ਮਿਥਿਹਾਸ ਅਤੇ ਇਤਿਹਾਸ ਉਪਰ ਆਪ ਦੀ ਕਾਫ਼ੀ ਪਕੜ ਹੋ ਗਈ ਸੀ, ਜੋ ਬਾਅਦ ਵਿਚ ਕਬਿੱਤ-ਰਚਨਾ ਅਤੇ ਵਾਰ-ਰਚਨਾ ਸਮੇਂ ਆਪ ਦੇ ਬਹੁਤ ਕੰਮ ਆਈ। ਆਪ ਨੇ ਸੰਸਕ੍ਰਿਤ ਭਾਸ਼ਾ ਅਤੇ ਭਾਰਤੀ ਦਰਸ਼ਨ ਦੀ ਵਿਧੀਵਤ ਸਿੱਖਿਆ ਕਾਸ਼ੀ ਦੇ ਇਕ ਵਿਦਵਾਨ ਪੰਡਿਤ ਕੇਸ਼ੋ ਗੋਪਾਲ ਤੋਂ ਹਾਸਲ ਕੀਤੀ ਸੀ। ਭਾਈ ਸਾਹਿਬ ਨੇ ਗੁਰੂ ਅਮਰਦਾਸ ਜੀ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤਕ ਗੁਰ-ਮਰਯਾਦਾ ਦਾ ਸੰਚਾਲਨ ਕੀਤਾ। ਆਪ ਨੇ ਆਪਣਾ ਸਾਰਾ ਜੀਵਨ ਗੁਰਮਤਿ ਪ੍ਰਚਾਰ ਨੂੰ ਅਰਪਿਤ ਕਰੀ ਰੱਖਿਆ। ਇਸ ਮਹਾਨ ਕਾਰਜ ਵਿਚ ਆਪ ਏਨੇ ਲੀਨ ਰਹੇ ਕਿ ਵਿਆਹ ਕਰਵਾਉਣਾ ਵੀ ਉਚਿਤ ਨਾ ਸਮਝਿਆ। ਗੁਰਸਿੱਖੀ ਦੇ ਪ੍ਰਚਾਰ ਲਈ ਆਪ ਕੁਰੂਕਸ਼ੇਤਰ, ਹਰਿਦੁਆਰ, ਦਿੱਲੀ, ਆਗਰਾ, ਜੰਮੂ ਅਤੇ ਚੰਬਾ ਆਦਿਕ ਸਥਾਨਾਂ ਉਪਰ ਜਾਂਦੇ ਰਹੇ। ਗੁਰੂ ਅਰਜਨ ਦੇਵ ਜੀ ਨੇ ਆਪ ਦੀ ਵਿਦਵਤਾ ਨੂੰ ਮੁੱਖ ਰੱਖ ਕੇ ਹੀ 'ਆਦਿ ਗ੍ਰੰਥ' ਦੀ ਬੀੜ ਭਾਈ ਸਾਹਿਬ ਦੇ ਕਰ-ਕਮਲਾਂ ਨਾਲ ਲਿਖਵਾਈ ਸੀ। ਇਹ ਮਹਾਨ ਕਾਰਜ ਢਾਈ-ਤਿੰਨ ਸਾਲ ਚੱਲਦਾ ਰਿਹਾ ਅਤੇ 1604 ਈ. ਵਿਚ ਸੰਪੰਨ ਹੋਇਆ। ਬਾਬਾ ਬੁੱਢਾ ਜੀ ਦੇ ਅਕਾਲ ਚਲਾਣੇ ਉਪਰੰਤ ਹਰਿਮੰਦਰ ਸਾਹਿਬ ਦੇ ਹੈੱਡ-ਗ੍ਰੰਥੀ ਦੀ ਸੇਵਾ ਵੀ ਆਪ ਨੂੰ ਸੌਂਪੀ ਗਈ। ਆਪ 1637 ਈ. ਵਿਚ ਗੋਇੰਦਵਾਲ ਸਾਹਿਬ ਵਿਖੇ ਅਕਾਲ ਚਲਾਣਾ ਕਰ ਗਏ।

ਗੁਰੂ ਘਰ ਵਿਚ ਰਹਿੰਦਿਆਂ ਹੋਇਆ ਅਤੇ ਗੁਰਸਿੱਖੀ ਦੀ ਸੇਵਾ-ਸੰਭਾਲ ਕਰਦਿਆਂ ਹੋਇਆਂ ਆਪ ਨੇ ਬਹੁਤ ਸਾਰੀ ਬਾਣੀ ਵੀ ਰਚੀ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ : 40 ਵਾਰਾਂ, 675 ਕਬਿੱਤ ਸਵੱਈਏ ਅਤੇ 6 ਸੰਸਕ੍ਰਿਤ ਸਲੋਕ। ਭਾਈ ਮਨੀ ਸਿੰਘ ਦੀ ਲਿਖੀ 'ਗਿਆਨ ਰਤਨਾਵਲੀ' ਅਨੁਸਾਰ ਆਪ ਨੇ ਵਾਰਾਂ ਲਿਖਣ ਦਾ ਕਾਰਜ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਉਪਰੰਤ 1605 ਈ. ਵਿਚ ਸ਼ੁਰੂ ਕੀਤਾ। ਇਕ ਮਹਾਨ ਕਵੀ ਅਤੇ ਸੁਘੜ ਸੰਪਾਦਕ ਵਾਂਗ ਆਪ ਨੇ ਇਹਨਾਂ ਵਾਰਾਂ ਦੀ ਵਸਤੂ-ਸਾਮੱਗਰੀ ਨੂੰ ਤਰਤੀਬ ਦੇਣ ਸਮੇਂ ਵਿਸ਼ੈ ਅਤੇ ਵਿਚਾਰਧਾਰਾ ਵੱਲ ਪੂਰਾ ਧਿਆਨ ਦਿੱਤਾ। ਆਪ ਦੀਆਂ ਵਾਰਾਂ ਨੂੰ 'ਗੁਰਬਾਣੀ ਦੀ ਕੁੰਜੀ' ਕਿਹਾ ਜਾਂਦਾ ਹੈ। ਹਿੰਦੂ ਧਰਮ ਦੀ ਵਿਆਖਿਆ ਵਿਚ ਜੋ ਸਥਾਨ ਵੇਦ ਵਿਆਸ ਨੂੰ ਅਤੇ ਈਸਾਈ ਧਰਮ ਦੀ ਵਿਆਖਿਆ ਲਈ ਜਿਹੜਾ ਸਥਾਨ ਸੇਂਟ

ਪਾਲ ਅਤੇ ਸੇਂਟ ਪੀਟਰ ਨੂੰ ਮਿਲਿਆ ਹੋਇਆ ਹੈ, ਉਹੀ ਸਥਾਨ ਸਿੱਖ ਧਰਮ ਦੇ ਪ੍ਰਸੰਗ ਵਿਚ ਭਾਈ ਗੁਰਦਾਸ ਨੂੰ ਪ੍ਰਾਪਤ ਹੈ। ਭਾਈ ਸਾਹਿਬ ਦੀਆਂ ਵਾਰਾਂ ਵਿਚ ਪਰਮਾਤਮਾ ਦੀ ਸਰਬ-ਵਿਆਪਕਤਾ ਅਤੇ ਏਕਤਾ, ਜੀਵਾਤਮਾ, ਮਨੁੱਖੀ ਜਨਮ ਦੀ ਸ੍ਰੇਸ਼ਠਤਾ, ਗੁਰਸਿੱਖੀ ਦੀ ਮਹਿਮਾ, ਸਿੱਖ ਮਾਰਗ ਦੀ ਬਿਖਮਤਾ, ਸਾਧਸੰਗਤ, ਸੇਵਾ, ਸਿਮਰਨ, ਭਗਤੀ ਭਾਵਨਾ, ਗ਼ਰੀਬੀ, ਪਰਉਪਕਾਰ, ਕਿਰਤ-ਕਮਾਈ, ਵੰਡ ਛਕਣਾ, ਨਾਮ-ਦਾਨ-ਇਸ਼ਨਾਨ, ਮੁਕਤੀ, ਮਨਮੁਖ, ਨਿੰਦਕ, ਅਕ੍ਰਿਤਘਣ, ਨਿਗੁਰਾ, ਮਾਇਆ ਅਤੇ ਹਉਮੈ ਆਦਿਕ ਸੰਕਲਪਾਂ ਬਾਰੇ ਭਰਪੂਰ ਵਿਆਖਿਆ ਪ੍ਰਾਪਤ ਹੁੰਦੀ ਹੈ। ਇਹ ਵਾਰਾਂ ਸਿੱਖ ਵਿਸ਼ਵਾਸ ਦੀ ਰੂਪ ਰੇਖਾ (outline) ਹਨ। ਕਬਿੱਤ-ਸਵੱਈਆਂ ਦੀ ਰਚਨਾ ਆਪ ਨੇ ਬਨਾਰਸ, ਕਾਸ਼ੀ ਅਤੇ ਆਗਰਾ ਵਰਗੇ ਨਗਰਾਂ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਦੇ ਸਮੇਂ ਕੀਤੀ। ਆਪ ਲਗਪਗ 7 ਵਰ੍ਹੇ (1574-1581) ਆਗਰੇ ਵਿਖੇ ਪ੍ਰਚਾਰ ਕਰਦੇ ਰਹੇ ਸਨ। ਇਹਨਾਂ ਕਬਿੱਤ-ਸਵੱਈਆਂ ਵਿਚ ਆਪ ਨੇ ਗੁਰਮਤਿ ਦਰਸ਼ਨ ਨਾਲ ਸੰਬੰਧਿਤ ਸੰਕਲਪਾਂ ਨੂੰ ਰੀਤੀ ਕਾਵਿ ਦੇ ਪ੍ਰਸਿੱਧ ਛੰਦਾਂ ਦੁਆਰਾ ਨਿਰੂਪਿਤ ਕੀਤਾ। ਭਾਈ ਸਾਹਿਬ ਨੂੰ ਪੜ੍ਹਨਾ ਗੁਰਬਾਣੀ ਦਾ ਇਕ ਹੋਰ ਕਵਿਤਾ ਵਿਚ ਉਲਥਾ ਪੜ੍ਹਨ ਵਾਲੀ ਗੱਲ ਹੈ। ਤਰਜ਼ਿ-ਜ਼ਿੰਦਗੀ ਉਹੋ ਪ੍ਰਗਟ ਹੋ ਰਹੀ ਹੈ, ਮਸਲੇ ਉਹੀ ਬਿਆਨੇ ਜਾ ਰਹੇ ਹਨ ਅਤੇ ਮਾਰਗ ਵੀ ਉਹੀ ਦਿਖਾਏ ਜਾ ਰਹੇ ਹਨ। ਆਪ ਜੋ ਬਿਆਨ ਕਰਦੇ ਹਨ, ਉਸ ਦਾ ਨਕਸ਼ਾ ਖ਼ੂਬ ਖਿੱਚਦੇ ਹਨ। ਬੋਲੀ ਵੀ ਠੇਠ ਅਤੇ ਮੁਹਾਵਰੇਦਾਰ ਹੈ, ਜੋ ਉਹਨਾਂ ਦੇ ਨਿਸ਼ਾਨੇ ਉਪਰ ਠੀਕ ਢੁੱਕਦੀ ਹੈ।

## ਗੁਰਦੁਆਰਾ

'ਗੁਰਦੁਆਰਾ' ਸ਼ਬਦ ਵਿਭਿੰਨ ਅਰਥਾਂ ਵਿਚ ਵਰਤਿਆ ਜਾਂਦਾ ਹੈ, ਜਿਵੇਂ : 1. ਗੁਰੂ ਦੇ ਜ਼ਰੀਏ (ਰਾਹੀਂ), ਗੁਰੂ ਦੀ ਕਿਰਪਾ ਦੁਆਰਾ, 2. ਗੁਰੂ ਦਾ ਦੁਆਰਾ ਅਰਥਾਤ ਘਰ, 3. ਸਿੱਖਾਂ ਦਾ ਧਰਮ-ਮੰਦਰ ਆਦਿਕ। ਸਾਧਾਰਣ ਤੌਰ ਉੱਤੇ ਇਹ ਸ਼ਬਦ ਉਸ ਪਵਿੱਤਰ ਸਥਾਨ ਲਈ ਵਰਤਿਆ ਜਾਂਦਾ ਹੈ, ਜੋ ਦਸਾਂ ਗੁਰੂ ਸਾਹਿਬਾਨ ਵਿਚੋਂ ਕਿਸੇ ਇਕ ਨੇ ਸਥਾਪਿਤ ਕੀਤਾ ਹੋਵੇ ਅਤੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਰਾਮਦਾਸ ਜੀ ਤਕ ਸਿੱਖਾਂ ਦੇ ਧਰਮ ਮੰਦਰ ਦਾ ਨਾਮ 'ਧਰਮਸਾਲਾ' ਹੁੰਦਾ ਸੀ। ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਪਹਿਲਾਂ ਹਰਿਮੰਦਰ ਸਾਹਿਬ ਦੀ ਸਥਾਪਨਾ ਕੀਤੀ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਧਰਮਸਾਲਾ ਨੂੰ ਗੁਰਦੁਆਰਾ ਕਿਹਾ ਜਾਣ ਲੱਗਾ। ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਇਸਤਰੀ ਜਾਤੀ ਦੀ ਸੁਰੱਖਿਆ ਲਈ ਲੋਹ-ਦੁਰਗ ਅਤੇ ਮੁਸਾਫ਼ਰਾਂ ਲਈ ਵਿਸ਼ਰਾਮ-ਸਥਾਨ ਹੁੰਦਾ ਹੈ।

ਸਿੱਖ ਗੁਰੂ ਸਾਹਿਬਾਨ ਦੇ ਸਮੇਂ ਵਿਚ ਗੁਰਦੁਆਰਿਆਂ ਦੇ ਗੌਰਵ ਅਤੇ ਮਰਯਾਦਾ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਸੀ। 'ਗੁਰਦੁਆਰੀਆ' ਉਹ ਸਿੱਖ ਹੋਇਆ ਕਰਦਾ ਸੀ ਜੋ ਆਚਾਰ ਵਿਚ ਸੱਚਾ, ਵਿਹਾਰ ਵਿਚ ਸੁੱਚਾ ਅਤੇ ਗੁਰਮਤਿ ਗਿਆਨ ਦੇ ਪੱਖੋਂ ਉੱਚ-ਕੋਟੀ ਦਾ ਵਿਦਵਾਨ ਹੁੰਦਾ ਸੀ ਪਰੰਤੂ ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਸਿੱਖ ਰਾਜਿਆਂ ਦੇ ਸਮੇਂ ਵਿਚ ਗੁਰਦੁਆਰਿਆਂ ਦੇ ਨਾਮ ਨਾਲ ਲੱਗੀਆਂ ਜ਼ਮੀਨਾਂ-ਜਾਇਦਾਦਾਂ ਨੇ ਮਹੰਤਾਂ ਨੂੰ ਭ੍ਰਸ਼ਟ ਬਣਾ ਕੇ ਰੱਖ ਦਿੱਤਾ। ਇਹਨਾਂ ਮਹੰਤਾਂ ਨੇ ਗੁਰਦੁਆਰਿਆਂ ਦੀ

ਜਾਇਦਾਦ ਨੂੰ ਨਿੱਜੀ ਸੰਪਤੀ ਬਣਾ ਕੇ ਵਰਤਣਾ ਸ਼ੁਰੂ ਕਰ ਦਿੱਤਾ ਅਤੇ ਇਹਨਾਂ ਪਵਿੱਤਰ ਸਥਾਨਾਂ ਵਿਚ ਲੱਜਾਜਨਕ ਕੰਮ ਹੋਣ ਲੱਗ ਪਏ। 12 ਅਕਤੂਬਰ 1920 ਦੇ ਦਿਨ ਕੁਝ ਸੂਚੀਦਰਜ ਲੋਕ ਅੰਮ੍ਰਿਤ ਛਕ ਕੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਪਹੁੰਚੇ ਤਾਂ ਪੁਜਾਰੀਆਂ ਵੱਲੋਂ ਉਹਨਾਂ ਨਾਲ ਅਯੋਗ ਵਿਵਹਾਰ ਕੀਤਾ ਗਿਆ। ਜਦੋਂ ਸਿੱਖ ਸੰਗਤਾਂ ਨੇ ਉਹਨਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਤਾਂ ਉਹ ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਨੂੰ ਛੱਡ ਕੇ ਭੱਜ ਗਏ। ਇਸ ਉਪਰੰਤ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਹਰਿਮੰਦਰ ਸਾਹਿਬ ਦੇ ਪ੍ਰਬੰਧ ਲਈ 9 ਗੁਰਸਿੱਖਾਂ ਦੀ ਇਕ ਕਮੇਟੀ ਬਣਾ ਦਿੱਤੀ। ਸਾਰੇ ਪੰਥ ਨੂੰ ਜਥੇਬੰਦ ਕਰਨ ਲਈ 15-16 ਨਵੰਬਰ 1920 ਨੂੰ ਅਕਾਲ ਤਖ਼ਤ ਸਾਹਿਬ ਦੇ ਪਵਿੱਤਰ ਸਥਾਨ ਉਪਰ ਇਕੱਤਰ ਹੋ ਕੇ 175 ਗੁਰਸਿੱਖਾਂ ਦੀ ਇਕ ਪ੍ਰਤੀਨਿਧ ਕਮੇਟੀ ਬਣਾਈ ਗਈ, ਜਿਸ ਦਾ ਨਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰੱਖਿਆ ਗਿਆ। ਇਸ ਕਮੇਟੀ ਦੀ ਪਹਿਲੀ ਇਕੱਤਰਤਾ 12 ਦਸੰਬਰ 1920 ਨੂੰ ਹੋਈ। ਇਹ ਕਮੇਟੀ 30 ਅਪਰੈਲ 1921 ਨੂੰ ਰਜਿਸਟਰ ਕਰਵਾ ਲਈ ਗਈ। ਨਿਯਮਾਂ ਦੇ ਬਣਨ ਪਿੱਛੋਂ ਪਹਿਲੀ ਕਮੇਟੀ ਦੀ ਚੋਣ ਜੁਲਾਈ 1921 ਵਿਚ ਕੀਤੀ ਗਈ। ਚੁਣੇ ਗਏ ਮੈਂਬਰਾਂ ਨੇ ਕੁਲ ਗਿਣਤੀ ਦਾ ਪੰਜਵਾਂ ਹਿੱਸਾ ਨਾਮਜ਼ਦ ਕੀਤਾ ਅਤੇ ਇਸ ਪ੍ਰਕਾਰ ਚੁਣੀ ਗਈ ਕਮੇਟੀ ਦੀ ਪਹਿਲੀ ਮੀਟਿੰਗ 27 ਅਗਸਤ 1921 ਨੂੰ ਹੋਈ।

ਇਸ ਦੌਰਾਨ ਗੁਰਦੁਆਰਾ ਤਰਨ ਤਾਰਨ ਸਾਹਿਬ ਅਤੇ ਗੁਰਦੁਆਰਾ ਨਨਕਾਣਾ ਸਾਹਿਬ ਵਿਖੇ ਵਿਭਚਾਰੀ ਮਹੰਤਾਂ ਨੇ ਸੁਧਾਰਕ ਸਿੰਘਾਂ ਉਪਰ ਹਥਿਆਰਬੰਦ ਹਮਲੇ ਵੀ ਕੀਤੇ, ਜਿਨ੍ਹਾਂ ਵਿਚ ਬਹੁਤ ਸਾਰੇ ਸਿੰਘ ਸ਼ਹੀਦੀਆਂ ਪਾ ਗਏ। 7 ਨਵੰਬਰ 1921 ਨੂੰ ਤੋਸ਼ੇਖ਼ਾਨੇ ਦੀਆਂ ਚਾਬੀਆਂ ਕਾਰਨ ਇਕ ਮੋਰਚਾ ਲਗਾਇਆ ਗਿਆ। 8 ਅਗਸਤ 1922 ਵਿਚ ਲੰਗਰ ਦੀਆਂ ਲੱਕੜਾਂ ਪ੍ਰਾਪਤ ਕਰਨ ਲਈ ਗੁਰੂ ਕੇ ਬਾਗ਼ ਦਾ ਮੋਰਚਾ ਲੱਗਿਆ। ਸਰ ਗੰਗਾ ਰਾਮ ਨੇ ਅੰਗਰੇਜ਼ ਅਧਿਕਾਰੀਆਂ ਅਤੇ ਕਮੇਟੀ ਮੈਂਬਰਾਂ ਵਿਚ ਸੁਲਾਹ ਕਰਵਾਈ। 17 ਜੂਨ 1923 ਨੂੰ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਕੀਤੀ ਗਈ। ਇਹ ਨਜ਼ਾਰਾ ਦੇਖਣਯੋਗ ਸੀ। ਹੁਣ ਪੰਜਾਬ (ਅਤੇ ਹਰਿਆਣਾ) ਦੇ ਸਾਰੇ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਚੱਲ ਰਹੇ ਹਨ। ਦਿੱਲੀ ਦੇ ਗੁਰਦੁਆਰਿਆਂ ਦੀ ਸੰਭਾਲ ਲਈ ਇਕ ਵੱਖਰੀ ਕਮੇਟੀ ਬਣੀ ਹੋਈ ਹੈ। ਗੁਰਦੁਆਰਾ ਤਖ਼ਤ ਸ੍ਰੀ ਨਾਂਦੇੜ ਸਾਹਿਬ ਅਤੇ ਤਖ਼ਤ ਸ੍ਰੀ ਪਟਨਾ ਸਾਹਿਬ ਦੀਆਂ ਵੀ ਵੱਖੋ-ਵੱਖਰੀਆਂ ਪ੍ਰਬੰਧਕ ਕਮੇਟੀਆਂ ਬਣੀਆਂ ਹੋਈਆਂ ਹਨ। ਸ੍ਰੀ ਅੰਮ੍ਰਿਤਸਰ ਸਾਹਿਬ ਦੇ ਦਰਸ਼ਨ-ਇਸ਼ਨਾਨ ਅਤੇ ਸਮੂਹ ਗੁਰਦੁਆਰਿਆਂ ਦੇ ਝੰਡੇ-ਬੁੰਗੇ ਅਟੱਲ ਰਹਿਣ ਦੀ ਅਰਦਾਸ ਹਰ ਰੋਜ਼ ਸਮੂਹ ਸੰਗਤਾਂ ਵੱਲੋਂ ਕੀਤੀ ਜਾਂਦੀ ਹੈ।

## ਗੁਰਮਤਿ

ਗੁਰਸਿੱਖੀ ਵਿਚ ਗੁਰੂ ਦੀ ਮਤਿ ਭਾਵ ਗੁਰੂ ਦੀ ਸਿੱਖਿਆ ਦਾ ਬਹੁਤ ਮਹੱਤਵ ਹੈ। ਮੂਲ ਮੰਤਰ ਵਿਚ ਪਰਮਾਤਮਾ ਦੇ ਸਰੂਪ ਦੀ ਜਾਣਕਾਰੀ ਦੇਣ ਉਪਰੰਤ 'ਗੁਰਪ੍ਰਸਾਦਿ' ਲਿਖ ਕੇ ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਕਰ ਦਿੱਤਾ ਸੀ ਕਿ ਨਿਰਭਉ, ਨਿਰਵੈਰ

ਅਤੇ ਅਕਾਲ ਮੂਰਤਿ—ਇਕ ਪਰਮਾਤਮਾ ਨੂੰ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸੇ ਬਾਣੀ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥**
**ਗੁਰਾ ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥**

*(ਜਪੁ, ਪੰਨਾ ੨)*

'ਮਾਰੂ ਸੋਲਹੇ ਮਹਲਾ ਪਹਿਲਾ' ਵਿਚ ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਕੀਤਾ ਹੈ ਕਿ ਜਿਹੜਾ ਵਿਅਕਤੀ ਗੁਰਮਤਿ ਨੂੰ ਛੱਡ ਕੇ ਆਪਣੇ ਮਨ ਦੀ ਮਤਿ ਪਿੱਛੇ ਲੱਗ ਤੁਰਦਾ ਹੈ, ਉਹ ਆਪਣਾ ਮਾਰਗ ਭੁੱਲ ਕੇ ਔਝੜ ਰਾਹਾਂ ਵਿਚ ਭਟਕਣ ਲੱਗਦਾ ਹੈ। ਅਜਿਹਾ ਮਨਮੁਖ ਵਿਅਕਤੀ ਆਪਣੀ ਮੰਜ਼ਿਲ ਉਪਰ ਨਹੀਂ ਪਹੁੰਚ ਸਕਦਾ। ਦੇਖੋ:

**ਗੁਰਮਤਿ ਛੋਡਹਿ ਉਝੜਿ ਜਾਈ ॥**
**ਮਨਮੁਖਿ ਰਾਮੁ ਨ ਜਪੈ ਅਵਾਈ ॥**
**ਪਚਿ ਪਚਿ ਬੂਡਹਿ ਕੂੜੁ ਕਮਾਵਹਿ ਕੂੜਿ ਕਾਲੁ ਬੈਰਾਈ ਹੇ ॥੧੫॥**

*(ਪੰਨਾ ੧੦੨੫)*

(ਉਝੜਿ—ਕੁਰਾਹੇ ਪੈਣਾ। ਬੂਡਹਿ—ਡੁੱਬ ਜਾਣਾ। ਬੈਰਾਈ—ਕੂੜ ਦੇ ਕਾਰਨ ਕਾਲ ਵੈਰੀ ਬਣ ਜਾਂਦਾ ਹੈ।)

ਗੁਰੂ ਦੀ ਮਤਿ ਉਪਰ ਚੱਲਣ ਦੁਆਰਾ ਹੀ ਮੁਕਤੀ ਮਿਲਦੀ ਹੈ। ਮਾਇਆ ਦੇ ਬੰਧਨਾਂ ਵਿਚ ਬੰਨ੍ਹੇ ਲੋਕ ਜਿਊਣ-ਮਰਨ ਦੇ ਚੱਕਰ ਵਿਚ ਫਸੇ ਰਹਿੰਦੇ ਹਨ ਅਤੇ ਜਮਦੂਤ ਉਹਨਾਂ ਨੂੰ ਬੰਨ੍ਹ ਕੇ ਲੈ ਜਾਂਦੇ ਹਨ। ਦੇਖੋ:

**ਉਪਜਹਿ ਬਿਨਸਹਿ ਬੰਧਨ ਬੰਧੇ ॥**
**ਹਉਮੈ ਮਾਇਆ ਕੇ ਗਲਿ ਫੰਧੇ ॥**
**ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮ ਪੁਰਿ ਬੰਧਿ ਚਲਾਇਆ ॥੮॥**

*(ਪੰਨਾ ੧੦੪੧)*

ਗੁਰੂ ਦੀ ਕਿਰਪਾ ਸਦਕਾ ਹੀ ਕ੍ਰਿਸ਼ਨ ਜੀ ਵਰਗੇ ਅਵਤਾਰਾਂ ਨੇ ਗੋਵਰਧਨ ਪਹਾੜ ਨੂੰ ਚੁੱਕ ਲਿਆ ਸੀ। ਰਾਮਚੰਦਰ ਜੀ ਦੇ ਪੱਥਰ ਪਾਣੀ ਵਿਚ ਤੈਰਨ ਲੱਗ ਪਏ ਸਨ। ਗੁਰਮਤਿ ਦੁਆਰਾ ਪਰਮਪਦ ਦੀ ਪ੍ਰਾਪਤੀ ਹੋ ਜਾਂਦੀ ਹੈ, ਮਨੁੱਖ ਦੇ ਸਾਰੇ ਭਰਮ-ਭੁਲੇਖਿਆਂ ਦਾ ਨਿਵਾਰਨ ਹੋ ਜਾਂਦਾ ਹੈ:

**ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥**
**ਗੁਰਮਤਿ ਸਾਇਰਿ ਪਾਹਣ ਤਾਰੇ ॥**
**ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ ॥੧੦॥**
**ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥**
**ਆਤਮ ਚੀਨਹੁ ਰਿਦੈ ਮੁਰਾਰੀ ॥**

ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ॥੧੧॥

*(ਉਕਤ)*

(ਗੋਵਰਧਨ—ਇਕ ਪਹਾੜ। ਸਾਇਰਿ—ਸਮੁੰਦਰ। ਪਾਹਣ—ਪੱਥਰ। ਚੀਨਹੁ—ਆਤਮ ਵਿਸ਼ਲੇਸ਼ਣ ਕਰੋ। ਅਕੁਲ—ਜਿਸ ਪ੍ਰਭੂ ਦੀ ਕੋਈ ਕੁਲ ਜਾਂ ਵੰਸ਼ ਨਹੀਂ ਹੈ।)

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਗੁਰਮਤਿ ਦਾ ਅਰਥ ਹੈ, ਜ਼ਬਾਨ ਨਾਲ ਪ੍ਰਭੂ ਦਾ ਜੱਸ ਗਾਉ, ਅੱਖਾਂ ਨਾਲ ਉਸ ਦਾ ਨਜ਼ਾਰਾ ਦੇਖੋ ਅਤੇ ਕੰਨਾਂ ਨਾਲ ਉਸ ਦਾ ਕੀਰਤਨ ਸੁਣੋ :

ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥
ਗੁਰਮਤਿ ਆਖੀ ਦੇਖਹੁ ਊਚਾ ॥
ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ ॥੧੫॥

*(ਪੰਨਾ ੧੦੪੧)*

## ਗੁਰਮੁਖ

ਗੁਰਬਾਣੀ ਵਿਚ 'ਗੁਰਮੁਖ' ਪਦ ਦਾ ਪ੍ਰਯੋਗ ਅਜਿਹੇ ਵਿਅਕਤੀ ਲਈ ਕੀਤਾ ਗਿਆ ਹੈ ਜੋ ਸਦਾ ਗੁਰੂ ਦੇ ਸਨਮੁਖ ਰਹਿੰਦਾ ਹੈ, ਕਦੇ ਵੀ ਬੇਮੁਖ ਨਹੀਂ ਹੁੰਦਾ। ਗੁਰੂ ਦੇ ਸਨਮੁਖ ਰਹਿਣ ਦਾ ਅਰਥ ਹੈ : ਸਦਾ ਗੁਰੂ ਦੀ ਸਿੱਖਿਆ ਉਪਰ ਚੱਲਣਾ, ਉਸ ਦੀ ਆਗਿਆ ਵਿਚ ਰਹਿਣਾ ਅਤੇ ਮੁਸ਼ਕਿਲ ਤੋਂ ਮੁਸ਼ਕਿਲ ਸਥਿਤੀ ਵਿਚ ਵੀ ਗੁਰੂ ਦੀ ਇੱਛਾ ਦੀ ਉਲੰਘਣ ਨਾ ਕਰਨਾ। ਗੁਰੂ ਨਾਨਕ ਦੇਵ ਜੀ ਨੇ ਗੁਰਮੁਖ ਦੇ ਸਰੂਪ ਦਾ ਵਰਣਨ ਕਰਦਿਆਂ ਹੋਇਆਂ ਫ਼ੁਰਮਾਇਆ ਹੈ ਕਿ ਗੁਰਮੁਖ ਪਰਮਾਤਮਾ ਦੇ ਪ੍ਰੇਮ ਵਿਚ ਰਹਿੰਦਾ ਹੈ, ਉਹ ਆਪਣੇ ਰੋਮ-ਰੋਮ ਨਾਲ ਹਰੀ ਦੇ ਗੁਣਾਂ ਦਾ ਗਾਇਨ ਕਰਦਾ ਹੈ। ਗੁਰਮੁਖ ਨੂੰ ਸਾਰੀਆਂ ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ। ਉਸ ਨੂੰ ਸਤਿ-ਅਸਤਿ ਦੀ ਪੂਰੀ-ਪੂਰੀ ਪਹਿਚਾਣ ਹੁੰਦੀ ਹੈ। ਉਸ ਦੀ ਸੰਗਤ ਵਿਚ ਰਹਿਣ ਵਾਲੇ ਲੋਕਾਂ ਦਾ ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਹੋ ਜਾਂਦਾ ਹੈ। ਦੇਖੋ :

ਗੁਰਮੁਖਿ ਅਕਥੁ ਕਥੈ ਬੀਚਾਰਿ ॥
ਗੁਰਮੁਖਿ ਨਿਬਹੈ ਸਪਰਵਾਰਿ ॥
ਗੁਰਮੁਖਿ ਜਪੀਐ ਅੰਤਰਿ ਪਿਆਰਿ ॥
ਗੁਰਮੁਖਿ ਪਾਈਐ ਸਬਦਿ ਅਚਾਰਿ ॥
ਸਬਦਿ ਭੇਦਿ ਜਾਣੈ ਜਾਣਾਈ ॥
ਨਾਨਕ ਹਉਮੈ ਜਾਲਿ ਸਮਾਈ ॥੨੯॥
ਗੁਰਮੁਖਿ ਧਰਤੀ ਸਾਚੈ ਸਾਜੀ ॥
ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥
ਗੁਰ ਕੈ ਸਬਦਿ ਰਪੈ ਰੰਗੁ ਲਾਇ ॥
ਸਾਚਿ ਰਤਉ ਪਤਿ ਸਿਉ ਘਰਿ ਜਾਇ ॥

ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥
ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥੩੦॥
ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥
ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥
ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥
ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥
ਗੁਰਮੁਖਿ ਤਾਰੇ ਪਾਰਿ ਉਤਾਰੇ ॥
ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥੩੧॥

*(ਸਿਧ ਗੋਸਟਿ ਮਹਲਾ ੧, ਪੰਨਾ ੯੪੧)*

(ਬੀਚਾਰਿ—ਵਿਚਾਰਾਂ ਰਾਹੀਂ। ਸਪਰਵਾਰਿ—ਪੂਰੇ ਪਰਿਵਾਰ ਸਹਿਤ। ਸਬਦਿ ਭੇਦਿ—ਗੁਰੂ ਦੇ ਸ਼ਬਦ ਦੁਆਰਾ ਭੇਦਿਆ (ਵਿੰਨ੍ਹਿਆ) ਜਾਣਾ। ਜਾਲਿ—ਸਾੜ ਕੇ। ਓਪਤਿ ਖਪਤਿ—ਉਪਜਣਾ ਤੇ ਮਰ ਜਾਣਾ। ਸੁ ਬਾਜੀ—ਉਸ ਦੀ ਖੇਡ ਹੈ। ਰਪੈ—ਰੰਗਿਆ ਜਾਣਾ, ਭਿੱਜਣਾ। ਅਸਟ ਸਿਧੀ—ਅੱਠ ਪ੍ਰਕਾਰ ਦੀਆਂ ਸਿਧੀਆਂ, ਦਾਤਾਂ। ਸਚ ਸੁਧੀ—ਸੱਚ ਦੀ ਸੁੱਧ (ਪਹਿਚਾਣ)। ਸਰ ਅਪਸਰ—ਸਤਿ ਅਸਤਿ। ਪਰਵਿਰਤਿ—ਜੁੜਨਾ। ਨਰਵਿਰਤਿ—ਟੁੱਟ ਜਾਣਾ, ਨਿੱਖੜਨਾ।)

ਗੁਰੂ ਅਮਰਦਾਸ ਜੀ ਗੁਰਮੁਖ ਵਿਅਕਤੀ ਦੀ ਮਹਿਮਾ ਵਿਚ ਲਿਖਦੇ ਹਨ ਕਿ ਉਹ ਪ੍ਰਭੂ ਦੇ ਨਾਮ ਰੂਪੀ ਧਨ ਦੀ ਖੱਟੀ-ਕਮਾਈ ਕਰ ਲੈਂਦਾ ਹੈ ਕਿਉਂਕਿ ਉਹ ਗੁਰੂ ਦੇ ਸ਼ਬਦ ਉਪਰ ਵਿਚਾਰ ਕਰਦਾ ਰਹਿੰਦਾ ਹੈ। ਗੁਰਮੁਖ ਸਦਾ ਸਹਿਜ ਅਵਸਥਾ ਵਿਚ ਰਹਿੰਦਾ ਹੈ। ਉਸ ਨੂੰ ਨਾ ਨੀਂਦ ਆਉਂਦੀ ਹੈ ਅਤੇ ਨਾ ਭੁੱਖ ਲੱਗਦੀ ਹੈ। ਉਹ ਸੁਖੀ ਅਤੇ ਸ਼ਾਂਤ ਰਹਿੰਦਾ ਹੈ। ਉਸ ਦੀ ਆਤਮਾ ਵਿਚ ਪਰਮਾਤਮਾ ਦਾ ਪ੍ਰਕਾਸ਼ ਪ੍ਰਜਵੱਲਿਤ ਰਹਿੰਦਾ ਹੈ। ਦੇਖੋ :

ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥
ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥
ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ ॥
ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਨਹਾਰੁ ॥੧੫॥
ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥੧੬॥

*(ਸਲੋਕ ਮਹਲਾ ੩, ਪੰਨਾ ੧੪੧੪)*

(ਸਹਜੁ—ਅਡੋਲਤਾ, ਸ਼ਾਂਤੀ। ਦਸਵੈ ਆਕਾਸਿ—ਦਸਮ ਦੁਆਰ ਵਿਚ। ਊਂਘ—ਨੀਂਦ, ਗ਼ਫ਼ਲਤ। ਵਿਆਪਤ ਨਹੀ—ਦੁੱਖ-ਸੁਖ ਮਹਿਸੂਸ ਨਹੀਂ ਹੁੰਦੇ। ਆਤਮ ਰਾਮ ਪ੍ਰਗਾਸੁ—ਪਰਮਾਤਮਾ ਦਾ ਪ੍ਰਕਾਸ਼।)

ਗੁਰੂ ਅਮਰਦਾਸ ਜੀ ਨੇ ਆਪਣੇ ਇਕ ਹੋਰ ਸ਼ਬਦ ਵਿਚ ਗੁਰਮੁਖ ਵਿਅਕਤੀ ਦੀ ਸਾਧਨਾ ਅਤੇ ਜੀਵਨ-ਸ਼ੈਲੀ ਦਾ ਨਿਰੂਪਣ ਕੀਤਾ ਹੈ। ਆਪ ਫ਼ੁਰਮਾਉਂਦੇ ਹਨ ਕਿ

ਪਰਮਾਤਮਾ ਨੇ ਮਨੁੱਖ ਨੂੰ ਸਰੀਰ ਦੀ ਦਾਤ ਬਖ਼ਸ਼ੀ ਹੈ ਪਰ ਆਮ ਲੋਕ ਇਸ ਦਾਤ ਦਾ ਸਦੁਪਯੋਗ ਨਹੀਂ ਕਰਦੇ। ਉਹਨਾਂ ਦੇ ਸਰੀਰ ਵਿਕਾਰਾਂ ਦੇ ਸੇਵਨ ਦੁਆਰਾ ਵਿਕ੍ਰਿਤ ਹੋ ਜਾਂਦੇ ਹਨ ਪਰ ਗੁਰਮੁਖ ਵਿਅਕਤੀ ਆਪਣੇ ਸਰੀਰ ਨੂੰ ਸਾਧ (ਨਿਯੰਤ੍ਰਿਤ ਕਰ) ਕੇ ਰੱਖਦੇ ਹਨ। ਇਸ ਕਾਰਨ ਉਹਨਾਂ ਨੂੰ ਪ੍ਰਭੂ ਦੇ ਸੱਚੇ ਨਾਮ ਦਾ ਲਾਹਾ ਪ੍ਰਾਪਤ ਹੋ ਜਾਂਦਾ ਹੈ ਅਤੇ ਉਹ ਆਪਣੀ ਜੀਵਨ-ਯਾਤਰਾ ਨੂੰ ਸਫਲ ਬਣਾ ਲੈਂਦੇ ਹਨ। ਦੇਖੋ :

ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ ॥
ਮੇਰੈ ਠਾਕੁਰਿ ਇਹ ਬਣਤ ਬਣਾਈ ॥
ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ ॥੧੧॥
ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥
ਗੁਰਮੁਖਿ ਖੋਜੇ ਵੇਪਰਵਾਹਾ ॥
ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ ॥੧੨॥
ਸਚਾ ਮਹਲੁ ਸਚੇ ਭੰਡਾਰਾ ॥
ਆਪੇ ਦੇਵੈ ਦੇਵਣਹਾਰਾ ॥
ਗੁਰਮੁਖਿ ਸਾਲਾਹੇ ਸੁਖਦਾਤੇ ਮਨਿ ਮੇਲੇ ਕੀਮਤਿ ਪਾਇਦਾ ॥੧੩॥
ਕਾਇਆ ਵਿਚਿ ਵਸਤੁ ਕੀਮਤਿ ਨਹੀ ਪਾਈ ॥
ਗੁਰਮੁਖਿ ਆਪੇ ਦੇ ਵਡਿਆਈ ॥
ਜਿਸ ਦਾ ਹਟੁ ਸੋਈ ਵਥੁ ਜਾਣੈ ਗੁਰਮੁਖਿ ਦੇਇ ਨ ਪਛੋਤਾਇਦਾ ॥੧੪॥

*(ਮਾਰੂ ਮਹਲਾ ੩, ਪੰਨਾ ੧੦੬੬)*

ਗੁਰਮੁਖ ਵਿਅਕਤੀਆਂ ਦੀ ਜੀਵਨ-ਸ਼ੈਲੀ ਦੀ ਪ੍ਰਸ਼ੰਸਾ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਹਨਾਂ ਨੂੰ ਮੁਕਤੀ ਦੀ ਵਿਧੀ ਹਾਸਲ ਹੋ ਜਾਂਦੀ ਹੈ। ਗੁਰਮੁਖ ਲੋਕ ਹਉਮੈ ਦੇ ਬੰਧਨਾਂ ਨੂੰ ਤੋੜ ਦਿੰਦੇ ਹਨ। ਇਸ ਪ੍ਰਕਾਰ ਉਹ ਆਵਾਗਵਣ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ। ਗੁਰਮੁਖ ਲੋਕ ਸੁਖੀ ਰਹਿੰਦੇ ਹਨ। ਉਹ ਸਦਾ ਪ੍ਰਭੂ ਦੇ ਸਨਮੁਖ ਰਹਿੰਦੇ ਹਨ ਜਦੋਂ ਕਿ ਮਨਮੁਖ ਬੇਮੁਖ ਹੋ ਜਾਂਦੇ ਹਨ। ਗੁਰਮੁਖ ਦੁੱਖ-ਸੁਖ ਨੂੰ ਸਮ ਕਰ ਕੇ ਜਾਣਦੇ ਹਨ ਅਤੇ ਪ੍ਰਭੂ ਦੀ ਇੱਛਾ ਵਿਚ ਆਪਣਾ ਜੀਵਨ ਬਸਰ ਕਰਦੇ ਹਨ। ਦੇਖੋ :

ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥
ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥
ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥੫॥
ਹਉਮੈ ਬਾਧਾ ਗੁਰਮੁਖਿ ਛੂਟਾ ॥
ਗੁਰਮੁਖਿ ਆਵਣੁ ਜਾਵਣੁ ਤੂਟਾ ॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥
ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥
ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥
ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥

ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥
ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥
ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥੮॥

*(ਮਾਝ ਮਹਲਾ ੫, ਪੰਨਾ ੧੩੧)*

ਗੁਰੂ ਰਾਮਦਾਸ ਜੀ ਉਹਨਾਂ ਜੀਵ ਰੂਪੀ ਇਸਤਰੀਆਂ ਨੂੰ ਵਡਭਾਗੀਆਂ ਅਤੇ ਸੋਹਾਗਣਾਂ ਕਹਿੰਦੇ ਹਨ, ਜਿਨ੍ਹਾਂ ਨੂੰ ਗੁਰਮੁਖਾਂ ਦੀ ਸੰਗਤ ਪ੍ਰਾਪਤ ਹੋ ਜਾਂਦੀ ਹੈ। ਉਹਨਾ ਦੇ ਅੰਦਰ ਪ੍ਰਭੂ ਦੀ ਜੋਤ ਪ੍ਰਕਾਸ਼ਮਾਨ ਹੋ ਜਾਂਦੀ ਹੈ ਅਤੇ ਉਹ ਉਸ ਦੇ ਸੱਚੇ ਨਾਮ ਵਿਚ ਸਮਾ ਜਾਂਦੀਆਂ ਹਨ :

ਵਡਭਾਗੀਆ ਸੋਹਾਗਣੀ ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥
ਅੰਤਰ ਜੋਤਿ ਪ੍ਰਗਾਸੀਆ ਨਾਨਕ ਨਾਮਿ ਸਮਾਇ ॥੧॥

*(ਸਲੋਕ ਮਹਲਾ ੪, ਪੰਨਾ ੧੪੨੧)*

## ਗੁਰਮੁਖੀ ਲਿਪੀ

ਗੁਰਮੁਖੀ ਦਾ ਅਰਥ ਹੈ, ਗੁਰੂ ਦੇ ਮੁੱਖ ਵਿਚੋਂ ਨਿਕਲੀ ਹੋਈ। ਪੰਜਾਬੀ ਸਭਿਆਚਾਰ ਵਿਚ ਗੁਰੂ ਦਾ ਮਹੱਤਵ ਬਹੁਤ ਜ਼ਿਆਦਾ ਹੈ ਅਤੇ ਇਥੇ ਗੁਰੂ ਦੀ ਮਤਿ/ਸਿੱਖਿਆ ਉਪਰ ਚੱਲਣਾ ਅਨਿਵਾਰਯ ਮੰਨਿਆ ਜਾਂਦਾ ਹੈ। ਪੰਜਾਬ ਪ੍ਰਦੇਸ਼ ਦੀ ਭਾਸ਼ਾ ਪੰਜਾਬੀ ਹੈ, ਜੋ ਕਲਾਸੀਕਲ (ਸੰਸਕ੍ਰਿਤ) ਅਤੇ ਮੱਧਕਾਲੀਨ ਆਰਿਆਈ ਭਾਸ਼ਾਵਾਂ ਵਿਚੋਂ ਵਿਕਾਸ ਕਰਦੀ ਹੋਈ ਸਹਿਜੇ-ਸਹਿਜੇ ਆਪਣੇ ਵਰਤਮਾਨ ਸਰੂਪ ਤਕ ਪਹੁੰਚੀ ਹੈ। ਇਸ ਭਾਸ਼ਾ ਨੂੰ ਲਿਖਤੀ ਰੂਪ ਵਿਚ ਅੰਕਿਤ ਕਰਨ ਵਾਲੀ ਲਿਪੀ ਨੂੰ ਗੁਰਮੁਖੀ ਲਿਪੀ ਕਿਹਾ ਜਾਂਦਾ ਹੈ ਕਿਉਂਕਿ ਇਸ ਲਿਪੀ ਨੂੰ ਸਾਹਿਤਿਕ ਗੌਰਵ ਸਿੱਖ ਗੁਰੂ ਸਾਹਿਬਾਨ ਨੇ ਹੀ ਪ੍ਰਦਾਨ ਕੀਤਾ। ਗੁਰੂ ਸਾਹਿਬਾਨ ਤੋਂ ਪਹਿਲਾਂ ਸਾਹਿਤਿਕ ਰਚਨਾਵਾਂ ਨੂੰ ਲਿਖਣ ਵਾਸਤੇ ਇਸ ਖੇਤਰ ਵਿਚ ਦੇਵਨਾਗਰੀ ਅਤੇ ਫ਼ਾਰਸੀ ਲਿਪੀ ਦਾ ਹੀ ਪ੍ਰਯੋਗ ਹੁੰਦਾ ਰਿਹਾ ਸੀ। ਗੁਰਮੁਖੀ ਲਿਪੀ ਕਿਸੇ ਸਤਿਗੁਰੂ ਜਾਂ ਮਹਾਂਪੁਰਖ ਨੇ ਕਿਸੇ ਖ਼ਾਸ ਸਮੇਂ ਨਹੀਂ ਬਣਾਈ ਬਲਕਿ ਇਹ ਵੀ ਕੁਝ ਹੋਰ ਲਿਪੀਆਂ ਵਾਂਗ ਬ੍ਰਹਮੀ ਲਿਪੀ ਵਿਚੋਂ ਹੀ ਵਿਕਸਿਤ ਹੋਈ ਹੈ। ਇਸ ਖੇਤਰ ਵਿਚ ਵਰਤੀਆਂ ਜਾਣ ਵਾਲੀਆਂ ਹੋਰ ਲਿਪੀਆਂ 'ਸ਼ਾਰਦਾ' ਅਤੇ 'ਟਾਕਰੀ' ਨਾਲ ਇਸ ਦੀ ਵਿਸ਼ੇਸ਼ ਸਾਂਝ ਨਜ਼ਰ ਆਉਂਦੀ ਹੈ। 'ਸ਼ਾਰਦਾ' ਕਸ਼ਮੀਰ ਦੀ ਲਿਪੀ ਹੈ ਅਤੇ 'ਟਾਕਰੀ' ਜੰਮੂ ਤੋਂ ਲੈ ਕੇ ਕਾਲਕਾ-ਪਿੰਜੌਰ ਤਕ ਦੇ ਖੇਤਰ ਵਿਚ ਵਰਤੀ ਜਾਂਦੀ ਰਹੀ ਹੈ। ਸਰਦਾਰ ਜੀ.ਬੀ. ਸਿੰਘ ਨੇ ਗੁਰਮੁਖੀ, ਸ਼ਾਰਦਾ ਅਤੇ ਟਾਕਰੀ ਆਦਿ ਲਿਪੀਆਂ ਦਾ ਤੁਲਨਾਤਮਕ ਅਧਿਐਨ ਕਰ ਕੇ ਕੁਝ ਮਹੱਤਵਪੂਰਨ ਸਿੱਟੇ ਕੱਢੇ ਹਨ : (ੳ) ਸਿੱਧ-ਮਾਤ੍ਰਿਕਾ ਉਹ ਲਿਪੀ ਹੈ ਜਿਸ ਨੂੰ ਅੱਜ-ਕਲ੍ਹ ਅਸੀਂ ਸ਼ਾਰਦਾ ਜਾਂ ਕਸ਼ਮੀਰੀ ਅੱਖਰ ਆਖਦੇ ਹਾਂ। ਅਲਬੇਰੂਨੀ ਨੇ ਇਸ ਲਿਪੀ ਨੂੰ ਕਸ਼ਮੀਰ, ਸਾਰੇ ਗੰਗ-ਜਮਨ ਦੁਆਬ, ਕਨੌਜ ਅਤੇ ਬਨਾਰਸ ਤਕ ਵਰਤੀ ਜਾਣ ਵਾਲੀ ਲਿਪੀ ਕਿਹਾ ਸੀ। (ਅ) ਮਹਾਤਮਾ ਬੁੱਧ ਦੁਆਰਾ ਵਰਤੀ ਜਾਣ ਵਾਲੀ ਲਿਪੀ ਦਾ ਨਾਮ 'ਭੈਕਸ਼ੁਕੀ' ਸੀ। ਉਸ ਸਮੇਂ ਬ੍ਰਹਮੀ ਲਿਪੀ ਵੀ ਜਨਮ ਲੈ ਚੁੱਕੀ ਸੀ। ਭੈਕਸ਼ੁਕੀ

ਅਰਥਾਤ ਭਿਕਸ਼ੂਆਂ ਦੁਆਰਾ ਵਰਤੀ ਜਾਣ ਵਾਲੀ ਲਿਪੀ। ਇਹ ਨਾਮ ਉਵੇਂ ਹੈ ਜਿਵੇਂ ਗੁਰਮੁਖਾਂ ਦੇ ਵਰਤਣ ਦੀ ਲਿਪੀ ਨੂੰ ਗੁਰਮੁਖੀ ਕਿਹਾ ਜਾਂਦਾ ਹੈ। (ੲ) ਬੇਰੂਨੀ ਅਨੁਸਾਰ ਅਰਧ-ਨਾਗਰੀ, ਸਿੱਧ-ਮਾਤ੍ਰਿਕਾ ਅਤੇ ਨਾਗਰੀ ਨੂੰ ਮਿਲਾ ਕੇ ਬਣੀ ਹੈ। ਉਸ ਅਨੁਸਾਰ 'ਅਰਧ-ਨਾਗਰੀ' ਭਾਰਤ ਵਿਚ ਪ੍ਰਚਲਿਤ ਕਈ ਤਰ੍ਹਾਂ ਦੇ ਅੱਖਰਾਂ ਦਾ ਸਾਂਝਾ ਨਾਮ ਸੀ। (ਸ) ਗੁਰਮੁਖੀ ਵਿਚ 3 ਸ੍ਵਰ ਅਤੇ 32 ਵਿਅੰਜਨ ਹਨ। ਸ਼ਾਰਦਾ ਅਤੇ ਟਾਕਰੀ ਵਿਚ ਚਾਰ-ਚਾਰ ਸ੍ਵਰ ਅਤੇ 33 ਵਿਅੰਜਨ ਹਨ। ਨਾਗਰੀ ਵਿਚ 16 ਸ੍ਵਰ ਅਤੇ 36 ਵਿਅੰਜਨ ਹਨ। ਪਰੰਤੂ ਅਸਲ ਵਿਚ ਨਾਗਰੀ ਦੇ ਸ੍ਵਰ-ਚਿੰਨ੍ਹ 4 ਹੀ ਹਨ: ਅ, ਇ, ਉ ਅਤੇ ਐ। ਇਸੇ ਤਰ੍ਹਾਂ ਵਿਅੰਜਨਾਂ ਵਿਚੋਂ ਵੀ ਕੁਝ ਸੰਯੁਕਤ ਵਿਅੰਜਨ ਹਨ। ਸੋ ਨਿਸ਼ਕਰਸ਼ ਰੂਪ ਵਿਚ ਪੁਰਾਣੇ ਪੰਜਾਬ ਦੀਆਂ ਸਭ ਕਿਤਾਬੀ ਲਿਪੀਆਂ ਨਾਗਰੀ, ਸ਼ਾਰਦਾ, ਟਾਕਰੀ ਅਤੇ ਗੁਰਮੁਖੀ ਇਕੋ ਜਿਹੀਆਂ ਹਨ। (ਹ) ਗੁਰਮੁਖੀ ਅਤੇ ਨਾਗਰੀ ਵਿਚ ਦੋ ਵਰਣ (ਟ, ਠ) ਆਪਸ ਵਿਚ ਸਾਂਝੇ ਹਨ। ਚੌਦਾਂ ਵਰਣ (ੲ, ਕ, ਘ, ਙ, ਚ, ਛ, ਥ, ਦ, ਪ, ਮ, ਯ, ਰ, ਸ, ਅ) ਕੁਝ-ਕੁਝ ਮਿਲਦੇ ਹਨ। ਚੌਦਾਂ ਵਰਣ (ਝ, ਞ, ਡ, ਣ, ਤ, ਧ, ਨ, ਫ, ਬ, ਭ, ਲ, ੜ, ਹ, ਵ) ਬਿਲਕੁਲ ਨਹੀਂ ਮਿਲਦੇ। ਗੁਰਮੁਖੀ ਅਤੇ ਟਾਕਰੀ ਵਿਚ 15 ਵਰਣ ਸਾਂਝੇ ਹਨ। ਗੁਰਮੁਖੀ ਅਤੇ ਸ਼ਾਰਦਾ ਵਿਚ ਵੀ ਕਾਫ਼ੀ ਸਾਂਝ ਹੈ।

**ਗੁਰਮੁਖੀ ਦਾ ਵਿਕਾਸ :** ਗੁਰਮੁਖੀ ਲਿਪੀ ਕਾਫ਼ੀ ਪੁਰਾਣੀ ਹੈ। ਇਸ ਦੇ ਬਹੁਤ ਸਾਰੇ ਅੱਖਰ ਦਸਵੀਂ-ਗਿਆਰ੍ਹਵੀਂ ਸਦੀ ਤਕ ਆਪਣੇ ਮੌਜੂਦਾ ਸਰੂਪ ਨੂੰ ਪ੍ਰਾਪਤ ਕਰ ਚੁੱਕੇ ਸਨ। ਗੁਰਮੁਖੀ ਲਿਪੀ ਹੁਣ ਵਾਲੀ ਦੇਵਨਾਗਰੀ ਨਾਲੋਂ ਆਪਣੇ ਅਸਲ ਮੁੱਢ 'ਬ੍ਰਹਮੀ' ਦੇ ਵਧੇਰੇ ਨੇੜੇ ਹੈ। ਗੁਰਮੁਖੀ ਵਿਚ ਅੱਖਰਾਂ ਦੇ ਨਾਮ (ਕੱਕਾ, ਖੱਖਾ, ਗੱਗਾ ਆਦਿ) ਵੀ ਪੁਰਾਣੇ ਹਨ। ਦੇਵਨਾਗਰੀ ਵਿਚ ਇਹਨਾਂ ਨੂੰ 'ਕਾ, ਖਾ, ਗਾ' ਕਿਹਾ ਜਾਂਦਾ ਹੈ, ਜੋ ਅਸਲ ਵਿਚ ਅੱਖਰ ਨਹੀਂ ਸਗੋਂ ਮਾਤ੍ਰਾ ਜਾਂ 'ਸਿਲੇਬਲ' ਬਣ ਜਾਂਦੇ ਹਨ। ਗੁਰਮੁਖੀ, ਸ਼ਾਰਦਾ ਅਤੇ ਟਾਕਰੀ ਆਦਿ ਨੇ 'ਓ' ਨੂੰ 'ਓਮ' ਵਿਚ ਆਉਣ ਕਰਕੇ ਵਰਣਮਾਲਾ ਵਿਚ ਸਭ ਤੋਂ ਪਹਿਲਾਂ ਰੱਖਿਆ ਹੈ। ਗੁਰਮੁਖੀ ਲਿਪੀ ਦੇ ਜਨਮ ਬਾਰੇ ਸਰਦਾਰ ਜੀ.ਬੀ. ਸਿੰਘ ਅਤੇ ਪ੍ਰੋ. ਪ੍ਰੀਤਮ ਸਿੰਘ ਦਾ ਮਤਿ ਹੈ ਕਿ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਨੌਵੀਂ-ਦਸਵੀਂ ਸਦੀ ਈ. ਵਿਚ ਪੈਦਾ ਹੋ ਚੁੱਕੀਆਂ ਸਨ। ਪੰਜਾਬੀ ਭਾਸ਼ਾ ਨਾਥ-ਜੋਗੀਆਂ ਅਤੇ ਸ਼ੇਖ਼ ਫ਼ਰੀਦ ਵਰਗੇ ਸੂਫ਼ੀਆਂ ਅਤੇ ਬਹੁਤ ਸਾਰੇ ਲੋਕ-ਕਵੀਆਂ ਦੁਆਰਾ ਸਾਹਿਤਕਾਰੀ ਦਾ ਮਾਧਿਅਮ ਵੀ ਬਣ ਚੁੱਕੀ ਸੀ ਪਰ ਪੰਜਾਬੀ ਸਾਹਿਤ ਦੀ ਰਚਨਾ ਵਾਸਤੇ ਅਜੇ ਤਕ ਗੁਰਮੁਖੀ ਲਿਪੀ ਦਾ ਵਿਧੀਵਤ ਪ੍ਰਯੋਗ ਨਹੀਂ ਸੀ ਹੋਣ ਲੱਗਾ। ਸ਼ੇਖ਼ ਫ਼ਰੀਦ ਜੀ ਨੇ ਤਾਂ ਆਪਣੀ ਬਾਣੀ ਨੂੰ ਫ਼ਾਰਸੀ ਲਿਪੀ ਵਿਚ ਅੰਕਿਤ ਕਰ ਲਿਆ ਹੋਵੇਗਾ ਪਰ ਨਾਥ-ਜੋਗੀਆਂ ਅਤੇ ਲੋਕ-ਕਵੀਆਂ ਨੇ ਆਪਣੀਆਂ ਰਚਨਾਵਾਂ ਨੂੰ ਲਿਖ ਕੇ ਨਹੀਂ ਸਾਂਭਿਆ ਹੋਵੇਗਾ ਬਲਕਿ ਇਹ ਸੀਨਾ-ਬ-ਸੀਨਾ ਮੂੰਹ-ਜ਼ਬਾਨੀ ਹੀ ਚੱਲਦੀਆਂ ਰਹੀਆਂ ਹੋਣਗੀਆਂ। ਇਹੀ ਕਾਰਨ ਹੈ ਕਿ ਨਾਥ-ਬਾਣੀ ਅਤੇ ਲੋਕ-ਸਾਹਿਤ ਦੇ ਬਹੁਤ ਸਾਰੇ ਨਮੂਨੇ ਗੁੰਮ-ਗੁਆਚ ਗਏ ਹਨ। ਜਿੰਨੀ ਦੇਰ ਤਕ ਕਿਸੇ ਲਿਪੀ ਨੂੰ ਲਿਖਤ ਦਾ ਮਾਧਿਅਮ ਨਾ ਬਣਾਇਆ ਜਾਵੇ, ਉਤਨੀ ਦੇਰ ਤਕ ਉਸ ਦੀ ਸਮਰੱਥਾ ਅਤੇ ਕਾਰਜ-ਕੁਸ਼ਲਤਾ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਪਰੰਤੂ ਗੁਰੂ ਨਾਨਕ ਦੇਵ ਜੀ ਅਤੇ ਹੋਰ ਸਿੱਖ ਸਤਿਗੁਰਾਂ ਨੇ ਇਸ ਚੁਣੌਤੀ

ਨੂੰ ਸਹਰਸ਼ ਪ੍ਰਵਾਨ ਕੀਤਾ ਅਤੇ ਪੰਜਾਬੀ ਬੋਲੀ ਨੂੰ ਅੰਕਿਤ ਕਰਨ ਵਾਸਤੇ ਗੁਰਮੁਖੀ ਲਿਪੀ ਦਾ ਪ੍ਰਯੋਗ ਕੀਤਾ। ਗੁਰਮੁਖੀ ਲਿਪੀ ਨੂੰ ਪੰਜਾਬੀ ਭਾਸ਼ਾ ਵਾਸਤੇ ਵਧੇਰੇ ਕਾਰਜ-ਕੁਸ਼ਲ ਬਣਾਉਣ ਵਾਸਤੇ ਉਹਨਾਂ ਨੇ ਇਸ ਵਿਚ ਕੁਝ ਨਵੇਂ ਪ੍ਰਯੋਗ ਤੇ ਸੰਸ਼ੋਧਨ ਵੀ ਕੀਤੇ। ਜਿਵੇਂ: (i) ਪੰਜਾਬੀ ਦੀ ਹਰ ਧੁਨੀ ਲਈ ਕੇਵਲ ਇਕ ਚਿੰਨ੍ਹ ਨਿਸ਼ਚਿਤ ਕੀਤਾ। (ii) ਜਿਹੜੀਆਂ ਧੁਨੀਆਂ ਪੰਜਾਬੀ ਭਾਸ਼ਾ ਵਿਚੋਂ ਲੋਪ ਹੋ ਗਈਆਂ ਸਨ, ਉਹਨਾਂ ਨੂੰ ਗੁਰਮੁਖੀ ਵਰਣਮਾਲਾ ਵਿਚੋਂ ਕੱਢ ਦਿੱਤਾ ਜਿਵੇਂ 'ऋ, ष, क्ष, ज्ञ' ਆਦਿਕ। (iii) ਜਾਪਦਾ ਹੈ ਕਿ 'ੜ' ਧੁਨੀ ਲਈ ਅੱਖਰ ਗੁਰੂ ਨਾਨਕ ਦੇਵ ਜੀ ਨੇ ਬਣਾਇਆ। ਇਸੇ ਤਰ੍ਹਾਂ 'ਙ' ਅਤੇ 'ਞ' ਵਰਣ ਵੀ ਗੁਰੂ ਸਾਹਿਬ ਦੁਆਰਾ ਨਿਸ਼ਚਿਤ ਕੀਤੇ ਲੱਗਦੇ ਹਨ। (iv) ਲਗਾਂ ਦੇ ਕਈ ਰੂਪ ਵੀ ਨਵੀਂ ਤਰ੍ਹਾਂ ਨਿਸ਼ਚਿਤ ਕੀਤੇ ਗਏ। 'ਦੁਲਾਵਾਂ' ਅਤੇ 'ਹੋੜਾ' ਆਪਣੀ ਵਰਤਮਾਨ ਸੂਰਤ ਵਿਚ ਪਹਿਲਾਂ ਕਿਧਰੇ ਨਹੀਂ ਲੱਭਦੇ। (v) ਗੁਰਮੁਖੀ ਲਿਪੀ ਦੇ 35 ਅੱਖਰਾਂ ਦੇ ਰੂਪ ਨਿਸ਼ਚਿਤ ਕਰ ਕੇ ਇਹਨਾਂ ਨੂੰ ਨਵੇਂ ਸਿਰਿਉਂ ਤਰਤੀਬ ਦੇ ਕੇ ਸੱਤ ਪੰਕਤੀਆਂ ਵਿਚ ਰੱਖਿਆ ਗਿਆ। ਕ-ਵਰਗ ਤੋਂ ਪ-ਵਰਗ ਤਕ ਦੀਆਂ ਪੰਕਤੀਆਂ ਤਾਂ ਪਹਿਲਾਂ ਤੋਂ ਹੀ ਨਿਸ਼ਚਿਤ ਚਲੀਆਂ ਆ ਰਹੀਆਂ ਸਨ, ਪਹਿਲੀ ਪੰਕਤੀ ਨਵੇਂ ਸਿਰਿਉਂ ਬਣਾਈ। (vi) ਤਿੰਨ-ਸ੍ਵਰੀ ਪ੍ਰਣਾਲੀ ਅਪਣਾਈ। ਸ੍ਵਰਾਂ ਲਈ ਕੁਲ ਤਿੰਨ ਚਿੰਨ੍ਹ ਨਿਸ਼ਚਿਤ ਕੀਤੇ: ੳ, ਅ, ੲ। ਇਸ ਤੋਂ ਪਹਿਲਾਂ ਸ੍ਵਰਾਂ ਦੀ ਗਿਣਤੀ ਵਧੇਰੇ ਹੁੰਦੀ ਸੀ।

**ਗੁਰਮੁਖੀ ਲਿਪਾਂਕਣਕਾਰੀ (Orthography)**: ਗੁਰਮੁਖੀ ਲਿਪੀ ਦਾ ਇਕ ਹੋਰ ਨਾਮ 'ਪੈਂਤੀ ਅੱਖਰੀ' ਵੀ ਹੈ। ਸ਼ੁਰੂ ਵਿਚ ਇਸ ਦੇ 35 ਅੱਖਰ ਹੀ ਸਨ। 'ੳ' ਤੋਂ 'ੜ' ਤਕ ਸੱਤ ਸਤਰਾਂ (ਵਰਗ) ਅਤੇ ਹਰ ਇਕ ਸਤਰ ਵਿਚ ਪੰਜ-ਪੰਜ ਅੱਖਰ। ਉਸ ਤੋਂ ਬਾਅਦ ਜਦੋਂ ਅਰਬੀ-ਫ਼ਾਰਸੀ ਦੇ ਕੁਝ ਸ਼ਬਦਾਂ ਨੂੰ ਅੰਕਿਤ ਕਰਨ ਦੀ ਲੋੜ ਪਈ ਤਾਂ ਇਕ ਅੱਠਵੀਂ ਸਤਰ ਹੋਰ ਨਾਲ ਜੁੜ ਗਈ। ਇਸ ਤਰ੍ਹਾਂ ਅੱਖਰਾਂ ਦੀ ਗਿਣਤੀ ਚਾਲੀ ਹੋ ਗਈ ਹੈ। ਹੁਣ ਇਕ ਹੋਰ ਧੁਨੀ ਕੋਮਲ /ਲ਼/ ਦੇ ਨਾਮ ਹੇਠ ਵਧਾ ਦਿੱਤੀ ਗਈ ਹੈ, ਜਿਸ ਕਾਰਨ ਗੁਰਮੁਖੀ ਵਰਣਮਾਲਾ ਦਾ ਖ਼ੂਬਸੂਰਤ ਪੈਟਰਨ ਵੀ ਵਿਗੜ ਗਿਆ ਹੈ। ਇਸ ਪ੍ਰਕਾਰ ਅੱਜ-ਕਲ੍ਹ ਗੁਰਮੁਖੀ ਅੱਖਰਾਂ ਦੀ ਕੁਲ ਗਿਣਤੀ 41 ਹੋ ਗਈ ਹੈ। ਕਿਸੇ ਵੀ ਲਿਪੀ ਦੇ ਲਿਪਾਂਕਾਂ (ਅੱਖਰਾਂ) ਵਿਚ ਤਿੰਨ ਗੁਣ ਹੋਣੇ ਲਾਜ਼ਮੀ ਹਨ: (ੳ) ਹਰ ਲਿਪਾਂਕ ਦਾ ਕੋਈ ਨਾਮ ਜ਼ਰੂਰ ਹੋਣਾ ਚਾਹੀਦਾ ਹੈ ਤਾਂ ਜੋ ਉਸ ਨੂੰ ਪਛਾਣਿਆ ਜਾਂ ਨਿਖੇੜਿਆ ਜਾ ਸਕੇ। ਜਿਵੇਂ /ਅਲਫ਼ਾ, ਬੀਟਾ, ਥੀਟਾ/, /ਏ, ਬੀ, ਸੀ/, /ੳ, ਅ, ੲ/ ਆਦਿਕ। (ਅ) ਹਰ ਲਿਪਾਂਕ ਦੀ ਕੋਈ ਨਿਸ਼ਚਿਤ ਅਤੇ ਨਿੱਖੜਵੀਂ ਸ਼ਕਲ ਸੂਰਤ ਹੋਣੀ ਚਾਹੀਦੀ ਹੈ। (ੲ) ਹਰ ਲਿਪਾਂਕ ਨਾਲ ਇਕ ਜਾਂ ਇਕ ਤੋਂ ਵੱਧ ਧੁਨੀ(ਆਂ) ਸੰਬੰਧਿਤ ਹੁੰਦੀਆਂ ਹਨ।

**ਲਿਪਾਂਕ: ਸ੍ਵਰ ਵਾਹਕ**: ਗੁਰਮੁਖੀ ਲਿਪੀ ਦੇ ਪਹਿਲੇ ਤਿੰਨ ਲਿਪਾਂਕ /ੳ, ਅ, ੲ/ ਸ੍ਵਰ-ਧੁਨੀਆਂ ਨੂੰ ਅੰਕਿਤ ਕਰਨ ਲਈ ਵਰਤੇ ਜਾਂਦੇ ਹਨ। ਇਹਨਾਂ ਵਿਚੋਂ /ਅ/ ਲਿਪਾਂਕ ਕਿਸੇ ਲਗ-ਲਿਪਾਂਕ ਤੋਂ ਬਿਨਾਂ ਵੀ ਆ ਸਕਦਾ ਹੈ ਪਰ ਦੂਜੇ ਲਿਪਾਂਕਾਂ ਨੂੰ ਸ੍ਵਰ-ਧੁਨੀਆਂ ਦੇ ਪ੍ਰਗਟਾਵੇ ਲਈ ਲਗਾਂ ਦਾ ਸਹਾਰਾ ਜ਼ਰੂਰ ਲੈਣਾ ਪੈਂਦਾ ਹੈ। ਪੰਜਾਬੀ ਵਿਚ ਕੁਲ 10 ਸ੍ਵਰ-ਧੁਨੀਆਂ ਹਨ: ਅ, ਆ, ਇ, ਈ, ਉ, ਊ, ਓ, ਔ, ਏ, ਐ।

**ਵਿਅੰਜਨ ਲਿਪਾਂਕ** : ਗੁਰਮੁਖੀ ਦੇ ਵਿਅੰਜਨ-ਲਿਪਾਂਕਾਂ ਦੀ ਗਿਣਤੀ 38 ਹੈ ਜੋ /ਸ/ ਤੋਂ /ਲ਼/ ਤਕ ਹਨ। ਇਹ ਸਾਰੇ ਮੁਕਤ-ਲਿਪਾਂਕ ਹਨ ਕਿਉਂਕਿ ਇਹਨਾਂ ਦੀ ਵਰਤੋਂ ਯੁਕਤ ਲਿਪਾਂਕਾਂ (ਲਗਾਂ-ਮਾਤਰਾਂ, ਬਿੰਦੀ, ਟਿੱਪੀ ਅਤੇ ਅੱਧਕ) ਤੋਂ ਬਿਨਾਂ ਵੀ ਹੋ ਸਕਦੀ ਹੈ। ਇਹ ਜਾਂ ਤਾਂ ਕਿਸੇ ਵਿਅੰਜਨ-ਧੁਨੀ ਦੇ ਸੂਚਕ ਹੁੰਦੇ ਹਨ ਅਤੇ ਜਾਂ ਉਸ ਵਿਸ਼ੇਸ਼ ਵਿਅੰਜਨ ਨਾਲ /ਅ/ ਸ੍ਵਰ ਵੀ ਸ਼ਾਮਲ ਰਹਿੰਦਾ ਹੈ। ਅਜਿਹੇ ਵਿਅੰਜਨ ਨੂੰ /+ਅ/ ਵਾਲਾ ਵਿਅੰਜਨ ਕਿਹਾ ਜਾਂਦਾ ਹੈ, ਜਿਵੇਂ 'ਕਰ' (ਕ ਅ ਰ), 'ਸੜ' (ਸ ਅ ੜ) ਆਦਿ ਵਿਚ 'ਕ' ਅਤੇ 'ਸ' ਵਿਚ /ਅ/ ਵਿਅੰਜਨ ਵੀ ਸ਼ਾਮਲ ਹੈ।

**ਪੈਰ ਬਿੰਦੀ ਲਿਪਾਂਕ** : ਇਹ ਲਿਪਾਂਕ ਉਹਨਾਂ ਧੁਨੀਆਂ ਲਈ ਨਿਸ਼ਚਿਤ ਕੀਤੇ ਗਏ ਹਨ ਜਿਹੜੀਆਂ ਫ਼ਾਰਸੀ ਭਾਸ਼ਾ ਵਿਚੋਂ ਪੰਜਾਬੀ ਭਾਸ਼ਾ ਵਿਚ ਆਈਆਂ ਹਨ। ਇਹ ਗਿਣਤੀ ਵਿਚ ਪੰਜ ਹਨ : ਸ਼ (ਸ਼ਮਸ਼ੇਰ), ਖ਼ (ਖ਼ਰਗੋਸ਼), ਗ਼ (ਗ਼ੁਬਾਰਾ), ਜ਼ (ਜ਼ਬਰਦਸਤ) ਅਤੇ ਫ਼ (ਫ਼ਰੀਦ)। ਪਿੱਛੇ ਜਿਹੇ ਇਕ ਹੋਰ ਕੋਮਲ ਧੁਨੀ /ਲ਼/ ਵੀ ਪੈਰ ਬਿੰਦੀ ਲਿਪਾਂਕਾਂ ਵਿਚ ਸ਼ਾਮਲ ਕੀਤੀ ਗਈ ਹੈ। ਦੇਖੋ : /ਮੂਲ਼ੀ/ਬਲ਼ਦ/ ਆਦਿਕ ਸ਼ਬਦ।

**ਤਰਤੀਬ** : ਪੰਜਾਬੀ ਦੀਆਂ ਕੁਲ ਵਿਅੰਜਨ ਧੁਨੀਆਂ ਦੀ ਤਰਤੀਬ ਅਤੇ ਵਿਵਰਣ ਇਸ ਪ੍ਰਕਾਰ ਅੰਕਿਤ ਕੀਤਾ ਜਾਂਦਾ ਹੈ :

| | | | | | | |
|---|---|---|---|---|---|---|
| | | | ਸ | ਹ | | ਊਸ਼ਮ ਵਰਗ |
| ਕ | ਖ | ਗ | ਘ | ਙ | | ਕ-ਵਰਗ |
| ਚ | ਛ | ਜ | ਝ | ਞ | | ਚ-ਵਰਗ |
| ਟ | ਠ | ਡ | ਢ | ਣ | | ਟ-ਵਰਗ |
| ਤ | ਥ | ਦ | ਧ | ਨ | | ਤ-ਵਰਗ |
| ਪ | ਫ | ਬ | ਭ | ਮ | | ਪ-ਵਰਗ |
| ਯ | ਰ | ਲ | ਵ | ੜ | | ਅੰਤਿਮ ਵਰਗ |
| ਸ਼ | ਖ਼ | ਗ਼ | ਜ਼ | ਫ਼ | ਲ਼ | ਨਵੀਨ ਵਰਗ |

**ਅਖੰਡੀ ਲਿਪਾਂਕ** : ਬਿੰਦੀ, ਟਿੱਪੀ ਅਤੇ ਅੱਧਕ ਨੂੰ ਪੰਜਾਬੀ ਵਿਚ ਅਖੰਡੀ ਲਿਪਾਂਕ ਕਿਹਾ ਜਾਂਦਾ ਹੈ। ਉਂਜ ਤਾਂ 'ਸੁਰ' (ਟੋਨ) ਵੀ ਪੰਜਾਬੀ ਦੀ ਇਕ ਅਖੰਡੀ ਧੁਨੀ ਹੈ ਪਰ ਇਸ ਨੂੰ ਦਰਸਾਉਣ ਵਾਸਤੇ ਕੋਈ ਚਿੰਨ੍ਹ ਉਪਲਬਧ ਨਹੀਂ ਹੈ। ਇਸ ਕਰਕੇ ਪੰਜਾਬੀ ਵਿਚ ਤਿੰਨ ਅਖੰਡੀ ਧੁਨੀਆਂ ਨੂੰ ਪ੍ਰਵਾਨ ਕੀਤਾ ਗਿਆ ਹੈ।

**ਪੈਰ ਲਿਪਾਂਕ** : ਪੰਜਾਬੀ ਵਿਚ ਸੰਯੁਕਤ ਧੁਨੀਆਂ ਨਾ ਹੋਣ ਦੇ ਬਰਾਬਰ ਹਨ। ਪਰੰਤੂ ਥੋੜ੍ਹੇ ਜਿਹੇ ਸ਼ਬਦਾਂ ਵਿਚ ਅਜਿਹੀਆਂ ਧੁਨੀਆਂ ਦਾ ਪ੍ਰਯੋਗ ਕਰ ਲਿਆ ਜਾਂਦਾ ਹੈ। ਇਹ ਧੁਨੀਆਂ ਹਨ : /ਰ, ਵ ਅਤੇ ਹ/। ਇਹਨਾਂ ਦਾ ਪ੍ਰਯੋਗ ਇਸ ਪ੍ਰਕਾਰ ਕੀਤਾ ਜਾਂਦਾ ਹੈ : /ਪ੍ਰੇਮ, ਕ੍ਰੋਧ/, /ਪੜ੍ਹ, ਵਰ੍ਹਾ/, /ਸ੍ਵਰ, ਸ੍ਵੈਜੀਵਨੀ/ ਆਦਿਕ।

**ਵਿਰਾਮ ਲਿਪਾਂਕ**: ਲਿਖਤ ਨੂੰ ਸਪਸ਼ਟ ਅਤੇ ਭਾਵਪੂਰਤ ਬਣਾਉਣ ਲਈ ਵਿਰਾਮ ਲਿਪਾਂਕਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਮੱਧਕਾਲ ਤਕ ਗੁਰਮੁਖੀ ਵਿਚ ਕੇਵਲ ਪੂਰਨ ਵਿਰਾਮ ਲਿਪਾਂਕ 'ਡੰਡੀ' ਦਾ ਪ੍ਰਯੋਗ ਕੀਤਾ ਜਾਂਦਾ ਸੀ। ਡੰਡੀ ਦੇ ਆਕਾਰ ਅਤੇ ਸਰੂਪ ਨੂੰ ਸਪਸ਼ਟ ਕਰਨ ਲਈ ਇਕ ਦੀ ਬਜਾਇ ਦੋ ਡੰਡੀਆਂ (॥) ਦਾ ਪ੍ਰਯੋਗ ਕਰ ਲਿਆ ਜਾਂਦਾ ਸੀ। ਗੁਰਮੁਖੀ ਵਿਚ ਵਰਤੇ ਜਾਣ ਵਾਲੇ ਹੋਰ ਵਿਰਾਮ ਚਿੰਨ੍ਹ ਕੌਮਾ, ਪ੍ਰਸ਼ਨ ਸੂਚਕ, ਵਿਸਮੈ ਸੂਚਕ, ਬਿੰਦੀ ਕੌਮਾ, ਦੁਬਿੰਦੀ ਡੈਸ਼, ਕੋਲਨ, ਪੁੱਠੇ ਕੌਮੇ, ਛੁੱਟ-ਮਰੋੜੀ ਆਦਿਕ ਵਿਰਾਮ ਚਿੰਨ੍ਹ ਰੋਮਨ ਲਿਪੀ ਵਾਲੇ ਹੀ ਹਨ।

**ਅੰਕ ਲਿਪਾਂਕ**: ਲਿਖਤ ਵਿਚ ਗਿਣਤੀ ਨੂੰ ਦਰਸਾਉਣ ਲਈ ਅਰਬੀ ਲਿਪਾਂਕ ਪ੍ਰਚਲਿਤ ਹਨ, ਜਿਵੇਂ: 0, 1, 2, 3, 4, 5, 6, 7, 8 ਅਤੇ 9 ਆਦਿ। ਮੱਧਕਾਲੀਨ ਪੁਸਤਕਾਂ ਵਿਚ ਗੁਰਮੁਖੀ ਦੇ ਆਪਣੇ ਅੰਕ ਲਿਪਾਂਕ ਵਰਤੇ ਜਾਂਦੇ ਸਨ। ਦੇਖੋ: ੦, ੧, ੨, ੩, ੪, ੫, ੬, ੭, ੮ ਅਤੇ ੯ ਆਦਿ।

**ਗੁਰਮੁਖੀ** ਲਿਪੀ ਅਤੇ **ਪੰਜਾਬੀ** ਭਾਸ਼ਾ: ਪੰਜਾਬੀ ਭਾਸ਼ਾ ਨੂੰ ਅੰਕਿਤ ਕਰਨ ਵਾਸਤੇ ਗੁਰਮੁਖੀ ਲਿਪੀ ਹੀ ਸਭ ਤੋਂ ਉੱਤਮ ਹੈ। ਇਸ ਦਾ ਪੰਜਾਬੀ ਭਾਸ਼ਾ ਨਾਲ ਸੁਭਾਵਿਕ ਨਾਤਾ ਹੈ ਅਤੇ ਪਿਛਲੀਆਂ ਪੰਜ-ਛੇ ਸਦੀਆਂ ਤੋਂ ਇਹ ਪੰਜਾਬੀ ਭਾਸ਼ਾ ਲਈ ਵਰਤੀ ਜਾ ਰਹੀ ਹੈ। ਇਸ ਲਿਪੀ ਵਿਚ ਹਰ ਧੁਨੀ ਲਈ ਵੱਖਰਾ ਲਿਪਾਂਕ ਮੌਜੂਦ ਹੈ। ਇਸ ਕਾਰਨ ਸ਼ਬਦ-ਜੋੜ ਨਿਰਧਾਰਿਤ ਕਰਨ ਸਮੇਂ ਕੋਈ ਮੁਸ਼ਕਿਲ ਨਹੀਂ ਆਉਂਦੀ। ਪੰਜਾਬੀ ਭਾਸ਼ਾ ਵਿਚ ਬਲ (ਦਬਾਅ) ਵਾਲੇ ਸ਼ਬਦ ਬਹੁਤ ਜ਼ਿਆਦਾ ਹਨ। ਗੁਰਮੁਖੀ ਵਿਚ ਇਸ ਦਬਾ ਨੂੰ ਅੰਕਿਤ ਕਰਨ ਲਈ 'ਅੱਧਕ' ਦਾ ਚਿੰਨ੍ਹ ਮੌਜੂਦ ਹੈ। ਹੋਰ ਕਿਸੇ ਲਿਪੀ ਵਿਚ ਇਹ ਚਿੰਨ੍ਹ ਨਹੀਂ ਹੈ। ਰੋਮਨ, ਫ਼ਾਰਸੀ ਅਤੇ ਦੇਵਨਾਗਰੀ ਆਦਿ ਵਿਚ ਦੂਹਰੇ ਅੱਖਰ ਵਰਤ ਕੇ ਇਸ 'ਬਲ' ਨੂੰ ਪ੍ਰਗਟ ਕੀਤਾ ਜਾਂਦਾ ਹੈ ਪਰ ਇਕ ਧੁਨੀ ਲਈ ਦੋ ਅਖਰ ਵਰਤਣੇ ਅਵਿਗਿਆਨਕ ਵਿਧੀ ਹੈ। ਗੁਰਮੁਖੀ ਦਾ ਹਰ ਅੱਖਰ ਵਿਸ਼ਿਸ਼ਟ ਅਤੇ ਨਿੱਖੜਵਾਂ ਹੈ। ਕਿਸੇ ਅੱਖਰ ਦਾ ਦੂਜੇ ਨਾਲ ਭੁਲੇਖਾ ਨਹੀਂ ਪੈਂਦਾ। ਗੁਰਮੁਖੀ ਲਿਪੀ ਦੇ ਅੱਖਰਾਂ ਨੂੰ ਬਗ਼ੈਰ ਕਲਮ/ਪੈੱਨ ਉਠਾਏ ਬੜੀ ਤੇਜ਼ੀ ਨਾਲ ਲਿਖਿਆ ਜਾ ਸਕਦਾ ਹੈ। ਇਸ ਦੀ ਤੁਲਣਾ ਵਿਚ ਦੇਵਨਾਗਰੀ ਅਤੇ ਫ਼ਾਰਸੀ ਲਿਖਣੀ ਬਹੁਤ ਕਠਿਨ ਹੈ। ਇਹਨਾਂ ਕਾਰਨਾਂ ਕਰਕੇ ਭਾਰਤੀ ਲਿਪੀਮਾਲਾ ਵਿਚ ਗੁਰਮੁਖੀ ਦਾ ਸਥਾਨ ਬੜਾ ਵਿਸ਼ੇਸ਼ ਹੈ। ਇਹ ਇਕ ਪੂਰਨ ਤੌਰ 'ਤੇ ਸਮੱਰਥ ਅਤੇ ਵਿਗਿਆਨਕ ਲਿਪੀ ਹੈ।

## ਗੋਸ਼ਟਿ

ਗੋਸ਼ਟਿ ਸ਼ਬਦ ਦੀ ਵਿਉਤਪਤੀ ਸੰਸਕ੍ਰਿਤ 'ਗੋਸ਼ਠਿ' ਤੋਂ ਹੋਈ ਹੈ, ਜਿਸ ਦੇ ਅਰਥ ਹਨ: ਸਭਾ, ਮਜਲਿਸ ਅਥਵਾ ਉਹ ਸਥਾਨ ਜਿਥੇ ਧਰਮ-ਕਰਮ ਬਾਰੇ ਵਿਚਾਰ-ਚਰਚਾ ਹੁੰਦੀ ਹੋਵੇ। ਪੁਰਾਤਨ ਪੰਜਾਬੀ ਸਾਹਿਤ ਦਾ ਇਕ ਰੂਪ ਗੋਸ਼ਟਿ ਵੀ ਹੈ। ਗੁਰੂ ਨਾਨਕ ਦੇਵ ਜੀ ਨੇ ਸੁਮੇਰ ਪਰਬਤ ਉਪਰ ਜਾ ਕੇ ਸਿੱਧਾਂ ਨਾਲ ਜੋ ਵਿਚਾਰ-ਚਰਚਾ ਕੀਤੀ ਸੀ, ਉਹ 'ਸਿਧ ਗੋਸਟਿ' ਦੇ ਸਿਰਲੇਖ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ ਵਿਚ

ਅੰਕਿਤ ਹੈ। ਪਰੰਤੂ ਪੰਜਾਬੀ ਦੀਆਂ ਬਹੁਤੀਆਂ ਗੋਸ਼ਟਾਂ ਵਾਰਤਕ ਵਿਚ ਰਚੀਆਂ ਗਈਆਂ ਹਨ। ਇਸ ਪਰੰਪਰਾ ਦਾ ਆਰੰਭ ਗਿਆਰ੍ਹਵੀਂ-ਬਾਰ੍ਹਵੀਂ ਸਦੀ ਵਿਚ ਨਾਥਾਂ-ਜੋਗੀਆਂ ਦੀਆਂ ਗੋਸ਼ਟਾਂ ਦੁਆਰਾ ਹੋਇਆ। ਇਸ ਪਿੱਛੋਂ ਤੇਰ੍ਹਵੀਂ-ਚੌਧਵੀਂ ਸਦੀ ਵਿਚ 'ਏਕਾਦਸ਼ੀ ਮਹਾਤਮ' ਨਾਮ ਦੀ ਗੋਸ਼ਟਿ ਸਾਹਮਣੇ ਆਈ। ਇਸ ਵਿਚ ਸ੍ਰੀ ਕ੍ਰਿਸ਼ਨ ਦੇ ਅਰਜੁਨ ਨਾਲ ਅਤੇ ਬ੍ਰਹਮਾ ਦੇ ਨਾਰਦ ਨਾਲ ਸੰਬਾਦ ਅੰਕਿਤ ਕੀਤੇ ਗਏ ਹਨ। ਸਤਾਰ੍ਹਵੀਂ ਸਦੀ ਵਿਚ ਹੋਰ 'ਗੋਸ਼ਟਿ ਸ੍ਰੀ ਕ੍ਰਿਸ਼ਨ ਜੀ ਅਰ ਊਧੋ ਕੀ' ਵੀ ਮਿਲਦੀ ਹੈ। ਇਸੇ ਕਾਲ ਦੀ ਇਕ ਹੋਰ ਗੋਸ਼ਟਿ 'ਸ੍ਰੀ ਰਾਮ ਚੰਦਰ ਤੇ ਲਛਮਣ ਜੀ ਕੀ' ਵੀ ਕਾਫ਼ੀ ਪ੍ਰਸਿੱਧ ਰਹੀ ਹੈ। ਡਾ. ਤਰਲੋਚਨ ਸਿੰਘ ਬੇਦੀ ਨੇ 'ਗਰਭ ਗੀਤਾ' ਨਾਮ ਦੀ ਇਕ ਗੋਸ਼ਟਿ ਦਾ ਜ਼ਿਕਰ ਕੀਤਾ ਹੈ। ਇਸ ਤੋਂ ਬਿਨਾਂ 'ਰਾਮ ਗੀਤਾ' ਅਤੇ 'ਸਾਰ ਗੀਤਾ' ਦਾ ਸੰਬੰਧ ਭਾਰਤ ਦੀਆਂ ਦਾਰਸ਼ਨਿਕ ਪੁਸਤਕਾਂ ਨਾਲ ਹੈ। ਇਹ ਗੋਸ਼ਟਾਂ ਸਤਾਰ੍ਹਵੀਂ ਸਦੀ ਦੇ ਅੰਤ ਅਤੇ ਅਠਾਰ੍ਹਵੀਂ ਸਦੀ ਦੇ ਆਰੰਭ ਵਿਚ ਲਿਖੀਆਂ ਪ੍ਰਤੀਤ ਹੁੰਦੀਆਂ ਹਨ।

ਸੋਢੀ ਮਿਹਰਬਾਨ ਜੀ ਦੀ 'ਪੋਥੀ ਸਚਖੰਡ' ਵਿਚ ਬਹੁਤ ਸਾਰੇ ਸੰਤਾਂ-ਭਗਤਾਂ ਦੀਆਂ ਗੋਸ਼ਟਾਂ ਸੰਕਲਿਤ ਹਨ। ਹਰਿ ਜੀ ਰਚਿਤ 'ਗੋਸ਼ਟਾਂ ਮਿਹਰਬਾਨ ਜੀ ਕੀਆਂ' ਦੀ ਬਿਆਲੀਵੀਂ ਗੋਸ਼ਟ ਵਿਚ ਹਰਿ ਜੀ ਲਿਖਦੇ ਹਨ, "ਸਭਨਾਂ ਭਗਤਾਂ ਦੀਆਂ ਗੋਸ਼ਟਾਂ ਗੁਰੂ ਸਾਹਿਬ ਸਲਾਮਤ ਹੋਦੇ ਹੀ ਹੋਈਆਂ ਥੀਆਂ, ਅਰ ਨੰਗਲ ਸਹਰੁ ਸਾਡੇ ਧਉਲੇ ਵਿਚਿ, ਚਉਬਾਰੇ ਕੇ ਉਪਰਿ ਗੋਸ਼ਟੀ ਕਾ ਆਰੰਭ ਹੋਇਆ ਥਾ। ਤਦ ਆਦਿ ਹੀ ਕਬੀਰ ਗੁਸਾਈ ਕੀਆਂ ਗੋਸ਼ਟਾਂ ਭਈਆਂ, ਤਿਸੁ ਪੀਛੇ ਅਉਰੁ ਸਭੁ ਗੋਸ਼ਟਾਂ ਹੋਈਆਂ।" ਇਹਨਾਂ ਗੋਸ਼ਟਾਂ ਵਿਚ ਜ਼ਾਤ-ਪਾਤ ਦੀ ਨਿਖੇਧੀ, ਉੱਚੀਆਂ ਜ਼ਾਤਾਂ ਵਾਲਿਆਂ ਦੇ ਮਿਥਿਆ ਅਭਿਮਾਨ, ਭਗਤੀ-ਭਾਵਨਾ ਦਾ ਸਤਿਕਾਰ ਆਦਿਕ ਵਿਸ਼ੇ ਪੇਸ਼ ਹੋਏ ਹਨ। ਕਬੀਰ ਜੀ ਨਾਲ ਸੰਬੰਧਿਤ ਬਹੁਤ ਸਾਰੀਆਂ ਗੋਸ਼ਟਾਂ ਤੋਂ ਬਿਨਾਂ ਸਰਵਸ੍ਰੀ ਸਧਨਾ, ਧੰਨਾ, ਕਾਨ੍ਹਾ, ਨਾਮਦੇਵ, ਰਵਿਦਾਸ, ਬੇਣੀ ਅਤੇ ਤ੍ਰਿਲੋਚਨ ਆਦਿ ਭਗਤਾਂ ਬਾਰੇ ਵੀ ਗੋਸ਼ਟਾਂ ਰਚੀਆਂ ਗਈਆਂ ਹਨ। 'ਬਾਬਾ ਲਾਲ ਦੀਆਂ ਗੋਸ਼ਟਾਂ' ਪੰਜਾਬੀ ਵਾਰਤਕ ਸਾਹਿਤ ਦੀ ਇਕ ਹੋਰ ਲੜੀ ਹੈ। ਕਈ ਆਲੋਚਕ ਇਹਨਾਂ ਗੋਸ਼ਟਾਂ ਨੂੰ 'ਬਚਨ' ਜਾਂ 'ਸੁਖ਼ਨ' ਦੀ ਪਰੰਪਰਾ ਵਿਚ ਰੱਖਦੇ ਹਨ ਪਰੰਤੂ ਪ੍ਰਸ਼ਨੋਤਰੀ ਢੰਗ ਵਿਚ ਰਚੀ ਗਈ ਹੋਣ ਕਰਕੇ ਇਸ ਰਚਨਾ ਨੂੰ ਵੀ ਗੋਸ਼ਟਾਂ ਦੀ ਸ਼੍ਰੇਣੀ ਵਿਚ ਹੀ ਰੱਖਿਆ ਜਾਣਾ ਚਾਹੀਦਾ ਹੈ।

'ਗੋਸ਼ਟਿ ਮਕੇ ਮਦੀਨੇ ਕੀ', ਇਸ ਪਰੰਪਰਾ ਦੀ ਇਕ ਹੋਰ ਪ੍ਰਸਿੱਧ ਰਚਨਾ ਹੈ। ਸਰਦਾਰ ਜੀ.ਬੀ. ਸਿੰਘ ਇਸ ਨੂੰ ਇਕ ਪੁਰਾਣੀ ਗੋਸ਼ਟਿ ਮੰਨਦਾ ਹੈ ਅਤੇ ਉਸ ਅਨੁਸਾਰ ਇਸ ਦੀ ਰਚਨਾ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਹੋ ਚੁੱਕੀ ਸੀ। ਇਸ ਗੋਸ਼ਟਿ ਦਾ ਕਥਾਵਸਤੂ 'ਭਾਈ ਗੁਰਦਾਸ ਦੀ ਪਹਿਲੀ ਵਾਰ' ਦੀ ਬੱਤੀਵੀਂ ਤੋਂ ਚੌਂਤੀਵੀਂ ਪਉੜੀ ਉਪਰ ਆਧਾਰਿਤ ਹੈ। ਇਸ ਰਚਨਾ ਦੀ 'ਪੁਰਾਤਨ ਜਨਮਸਾਖੀ' ਨਾਲ ਸਾਂਝ ਪ੍ਰਤੱਖ ਹੈ। ਸ਼ਾਹ ਸ਼ਰਫ਼, ਮੱਕੇ ਦੀ ਸਾਖੀ ਅਤੇ ਕਾਜ਼ੀ ਰੁਕਨਦੀਨ ਨਾਲ ਗੋਸ਼ਟਿ ਆਦਿ ਗੋਸ਼ਟਾਂ ਬੀਜ ਰੂਪ ਵਿਚ 'ਪੁਰਾਤਨ ਜਨਮਸਾਖੀ' ਅੰਦਰ ਮੌਜੂਦ ਹਨ। ਇਸ ਰਚਨਾ ਦਾ ਲੇਖਕ ਇਸਲਾਮ, ਹਿੰਦੂ ਅਤੇ ਸਿੱਖ ਧਰਮ ਤੋਂ ਚੰਗੀ ਤਰ੍ਹਾਂ ਨਾਲ ਜਾਣੂ ਪ੍ਰਤੀਤ ਹੁੰਦਾ ਹੈ। ਵਾਰਤਕ ਦਾ ਮੁਹਾਂਦਰਾ ਧਾਰਮਿਕ ਅਤੇ ਉਪਦੇਸ਼ਾਤਮਕ ਹੈ। ਬੋਲੀ ਉੱਤੇ ਸਾਧ ਭਾਖਾ ਦਾ ਪ੍ਰਭਾਵ ਹੈ।

ਅਰਬੀ-ਫ਼ਾਰਸੀ ਸ਼ਬਦਾਵਲੀ ਦਾ ਵੀ ਚੋਖਾ ਪ੍ਰਯੋਗ ਕੀਤਾ ਗਿਆ ਹੈ। ਇਹ ਗੋਸ਼ਟਿ ਪੰਜਾਬੀ ਵਾਰਤਕ ਦੀ ਬਹੁਪੱਖਤਾ ਅਤੇ ਪ੍ਰਾਚੀਨਤਾ ਦਾ ਪ੍ਰਭਾਵ ਪੇਸ਼ ਕਰਦੀ ਹੈ। 'ਮੱਕੇ ਦੀ ਗੋਸ਼ਟਿ' ਤੋਂ ਬਿਨਾਂ ਗੁਰੂ ਨਾਨਕ ਸਾਹਿਬ ਦੇ ਨਾਮ ਨਾਲ ਸੰਬੰਧਿਤ ਕੁਝ ਹੋਰ ਗੋਸ਼ਟਾਂ ਵੀ ਮਿਲਦੀਆਂ ਹਨ, ਜਿਵੇਂ : ਗੋਸ਼ਟਿ ਅਜਿੱਤੇ ਰੰਧਾਵੇ ਨਾਲ, ਨਿਰੰਕਾਰ ਨਾਲ ਗੋਸ਼ਟਿ, ਕਲਿਜੁਗ ਨਾਲ ਗੋਸ਼ਟਿ, ਬੁੱਢਣ ਨਾਲ ਗੋਸ਼ਟਿ, ਕਾਰੂੰ ਨਾਲ ਗੋਸ਼ਟਿ ਅਤੇ ਗੋਰਖ ਨਾਥ ਨਾਲ ਗੋਸ਼ਟਿ ਇਤਿਆਦਿ।

## ਗ੍ਰੰਥ ਸਾਹਿਬ, ਸ੍ਰੀ ਗੁਰੂ

ਸ੍ਰੀ ਗੁਰੂ ਅਰਜਨ ਦੇਵ ਜੀ ਨੇ 30 ਅਗਸਤ 1604 ਈ. ਨੂੰ 'ਆਦਿ ਗ੍ਰੰਥ' ਦੀ ਬੀੜ ਤਿਆਰ ਕਰ ਕੇ ਇਸ ਦਾ ਪ੍ਰਥਮ ਪ੍ਰਕਾਸ਼ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਕਰਵਾ ਦਿੱਤਾ ਸੀ ਅਤੇ ਬਾਬਾ ਬੁੱਢਾ ਜੀ ਨੂੰ ਹਰਿਮੰਦਰ ਸਾਹਿਬ ਦਾ ਮੁੱਖ ਗ੍ਰੰਥੀ ਥਾਪ ਦਿੱਤਾ ਸੀ। ਗੁਰੂ ਅਰਜਨ ਦੇਵ ਜੀ ਬਾਣੀ ਨੂੰ 'ਧੁਰ ਕੀ ਬਾਣੀ' ਦਾ ਨਾਮ ਦਿੰਦੇ ਹੋਏ ਫ਼ੁਰਮਾਉਂਦੇ ਹਨ :

**ਧੁਰ ਕੀ ਬਾਣੀ ਆਈ॥ ਤਿਨ ਸਗਲੀ ਚਿੰਤ ਮਿਟਾਈ॥**

*(ਸੋਰਠਿ ਮਹਲਾ ੫, ਪੰਨਾ ੬੨੮)*

ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਬਾਣੀ ਨੂੰ 'ਖਸਮ ਕੀ ਬਾਣੀ' ਦੇ ਹਵਾਲੇ ਨਾਲ ਪਰਿਭਾਸ਼ਿਤ ਕਰ ਚੁੱਕੇ ਸਨ। ਬਾਣੀ ਦੇ ਸੰਬੰਧ ਵਿਚ ਇਹ ਦੋਵੇਂ ਪਰਿਭਾਸ਼ਾਵਾਂ ਇਕੋ ਅਰਥਾਂ ਦੀਆਂ ਧਾਰਨੀ ਹਨ। ਬੇਸ਼ੱਕ 'ਗ੍ਰੰਥ ਸਾਹਿਬ' ਨੂੰ ਗੁਰੂ ਪਦਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 20 ਅਕਤੂਬਰ 1708 ਈ. ਨੂੰ ਨਾਂਦੇੜ ਸਾਹਿਬ ਵਿਖੇ ਦਿੱਤੀ ਪਰ ਅਸਲ ਵਿਚ ਬਾਣੀ ਨੂੰ ਗੁਰੂ ਦਾ ਦਰਜਾ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਮਿਲ ਚੁੱਕਾ ਸੀ ਅਤੇ ਉਹਨਾਂ ਤੋਂ ਬਾਅਦ ਸਾਰੇ ਗੁਰੂ ਬਾਣੀ ਦਾ 'ਗੁਰੂ' ਵਜੋਂ ਸਤਿਕਾਰ ਕਰਦੇ ਸਨ। ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਅਦ ਗੁਰੂ ਹਰਿਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਗੁਰਸਿੱਖੀ ਦੇ ਪ੍ਰਚਾਰ ਹਿੱਤ ਕੀਰਤਪੁਰ ਸਾਹਿਬ ਚਲੇ ਗਏ ਸਨ ਅਤੇ ਇਸ ਦੌਰਾਨ 'ਆਦਿ ਗ੍ਰੰਥ' ਦੀ ਬੀੜ ਹਰਿਮੰਦਰ ਸਾਹਿਬ ਵਿਖੇ ਹੀ ਸੁਸ਼ੋਭਿਤ ਰਹੀ। ਇਹਨਾਂ ਦਿਨਾਂ ਵਿਚ ਹਰਿਮੰਦਰ ਸਾਹਿਬ ਦੀ ਸੇਵਾ-ਸੰਭਾਲ ਬਾਬਾ ਧੀਰਮੱਲ ਅਤੇ ਉਹਨਾਂ ਦੇ ਪਰਿਵਾਰ-ਜਨ ਕੀਤਾ ਕਰਦੇ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਗੁਰਗੱਦੀ ਨਸ਼ੀਨ ਹੋਣ ਸਮੇਂ ਧੀਰਮੱਲ 'ਆਦਿ ਗ੍ਰੰਥ' ਦੀ ਬੀੜ ਨੂੰ 'ਬਾਬਾ ਬਕਾਲਾ' ਵੀ ਲੈ ਗਿਆ ਸੀ ਪਰ ਬਾਅਦ ਵਿਚ ਇਹ ਬੀੜ ਦੋਬਾਰਾ ਹਰਿਮੰਦਰ ਸਾਹਿਬ ਪਹੁੰਚ ਗਈ। ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਸਮੇਂ ਇਹ ਬੀੜ ਸੋਢੀ ਸਿੱਖਾਂ ਨੇ ਆਪਣੇ ਪਾਸ ਮਹਿਫ਼ੂਜ਼ ਕਰ ਲਈ ਸੀ ਅਤੇ ਹੁਣ ਇਹ ਬੀੜ ਕਰਤਾਰਪੁਰ ਵਿਖੇ ਰਹਿਣ ਵਾਲੇ ਸੋਢੀਆਂ ਪਾਸ ਸੁਭਾਇਮਾਨ ਹੈ।

ਆਨੰਦਪੁਰ ਸਾਹਿਬ ਦੇ ਜੰਗਾਂ-ਯੁੱਧਾਂ ਤੋਂ ਵਿਹਲੇ ਹੋਣ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਭਾਈ ਮਨੀ ਸਿੰਘ ਦੀ ਕਲਮ ਦੁਆਰਾ ਇਸ ਬੀੜ ਦਾ

ਦੂਜਾ ਸਰੂਪ ਤਿਆਰ ਕਰਵਾ ਲਿਆ। ਇਸ ਬੀੜ ਦੇ ਵੱਖ-ਵੱਖ ਰਾਗਾਂ ਵਿਚ ਉਹਨਾਂ ਨੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ (59 ਸ਼ਬਦ ਅਤੇ 57 ਸਲੋਕ) ਨੂੰ ਵੀ ਸੰਕਲਿਤ ਕਰ ਦਿੱਤਾ। ਬਾਕੀ ਤਰਤੀਬ 'ਆਦਿ ਗ੍ਰੰਥ' ਵਾਲੀ ਹੀ ਰੱਖੀ ਗਈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ, ਜੋ ਆਕਾਰ ਵਿਚ ਲਗਪਗ ਗੁਰੂ ਗ੍ਰੰਥ ਸਾਹਿਬ ਜਿਤਨੀ ਹੀ ਬਣਦੀ ਸੀ, ਇਸ ਮਹਾਨ ਗ੍ਰੰਥ ਵਿਚ ਸ਼ਾਮਲ ਨਾ ਕੀਤੀ। ਬਾਅਦ ਵਿਚ ਇਸ ਨੂੰ 'ਦਸਮ ਗ੍ਰੰਥ' ਵਿਚ ਸੰਕਲਿਤ ਕੀਤਾ ਗਿਆ ਅਤੇ ਇਹ ਕਾਰਜ ਭਾਈ ਮਨੀ ਸਿੰਘ ਨੇ ਹੀ ਕੀਤਾ। ਗੁਰੂ-ਪਦ ਨੂੰ ਪ੍ਰਾਪਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ 'ਦਮਦਮੀ ਬੀੜ' ਵੀ ਆਖਿਆ ਜਾਂਦਾ ਹੈ ਕਿਉਂ ਜੋ ਇਸ ਦਾ ਸੰਪਾਦਨ ਦਮਦਮਾ ਸਾਹਿਬ ਵਿਖੇ ਹੋਇਆ ਸੀ। ਇਸ ਬੀੜ ਦੀ ਰੂਪ-ਰੇਖਾ ਅਤੇ ਵਿਉਂਤਬੰਦੀ ਇਸ ਪ੍ਰਕਾਰ ਹੈ:

1. ਆਰੰਭ ਵਿਚ ਮੂਲ-ਮੰਤਰ, ਜਪੁ, ਸੋਦਰੁ ਮਹਲਾ ਪਹਿਲਾ ਅਤੇ ਸੋ ਪੁਰਖੁ ਮਹਲਾ ਚੌਥਾ ਦੇ ਸਿਰਲੇਖ ਅਧੀਨ ਸ਼ਬਦ ਸੰਕਲਿਤ ਹਨ। ਇਸ ਤੋਂ ਅੱਗੇ 'ਸਲੋਕ ਮਹਲਾ ਪਹਿਲਾ' ਹੈ, ਜਿਸ ਵਿਚ 5 ਸ਼ਬਦ ਹਨ।

2. ਇਸ ਤੋਂ ਅੱਗੇ 31 ਰਾਗ ਹਨ ਅਤੇ ਸਮੁੱਚੀ ਬਾਣੀ ਰਾਗਾਂ ਦੇ ਅਨੁਸਾਰ ਤਰਤੀਬ-ਬੱਧ ਕੀਤੀ ਗਈ ਹੈ। ਇਹ ਰਾਗ ਇਸ ਕ੍ਰਮ ਅਨੁਸਾਰ ਹਨ: ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ ਅਤੇ ਜੈਜਾਵੰਤੀ।

3. ਰਾਗਾਂ ਦੇ ਖ਼ਤਮ ਹੋਣ ਉਪਰੰਤ ਕੁਝ ਹੋਰ ਬਾਣੀਆਂ ਦਰਜ ਹਨ:

| | |
|---|---|
| (i) ਸਲੋਕ ਸਹਸਕ੍ਰਿਤੀ ਮਹਲਾ ਪਹਿਲਾ | 4 |
| (ii) ਸਲੋਕ ਸਹਸਕ੍ਰਿਤੀ ਮਹਲਾ ਪੰਜਵਾਂ | 67 |
| (iii) ਗਾਥਾ ਮਹਲਾ ਪੰਜਵਾਂ | 24 |
| (iv) ਫੁਨਹੇ ਮਹਲਾ ਪੰਜਵਾਂ | 23 |
| (v) ਚਉਬੋਲੇ ਮਹਲਾ ਪੰਜਵਾਂ | 11 |
| (vi) ਸਲੋਕ ਭਗਤ ਕਬੀਰ ਕੇ | 243 |
| (vii) ਸਲੋਕ ਸ਼ੇਖ ਫਰੀਦ ਕੇ | 130 |
| (viii) ਸਵਯੇ ਸ੍ਰੀ ਮੁਖਵਾਕ ਮਹਲਾ ਪੰਜਵਾਂ | 9 |
| (ix) ਸਵਯੇ ਸ੍ਰੀ ਮੁਖਵਾਕ ਮਹਲਾ ਪੰਜਵਾਂ | 11 |
| (x) ਸਵਯੇ 11 ਭਟਾਂ ਦੇ | 123 |
| (xi) ਸਲੋਕ ਵਾਰਾਂ ਤੇ ਵਧੀਕ ਮਹਲਾ ਪਹਿਲਾ | 33 |
| (xii) ਮਹਲਾ ਤੀਜਾ | 67 |

(xiii) ਮਹਲਾ ਚੌਥਾ 30

(xiv) ਮਹਲਾ ਪੰਜਵਾਂ 22

(xv) ਸਲੋਕ ਮਹਲਾ ਨੌਵਾਂ 57

(xvi) ਮੁੰਦਾਵਣੀ ਮਹਲਾ ਪੰਜਵਾਂ 1

(xvii) ਸਲੋਕ ਮਹਲਾ ਪੰਜਵਾਂ 1

(xviii) ਰਾਗਮਾਲਾ 1

ਰਾਗਾਂ ਵਿਚ ਬਾਣੀ ਦੀ ਤਰਤੀਬ: ਹਰ ਇਕ ਰਾਗ ਵਿਚ ਬਾਣੀ ਦੀ ਤਰਤੀਬ ਇਸ ਪ੍ਰਕਾਰ ਰੱਖੀ ਗਈ ਹੈ:

(ੳ ਸਭ ਤੋਂ ਪਹਿਲਾਂ ਸ਼ਬਦ ਹਨ: ਮਹਲਾ ਪਹਿਲਾ, ਤੀਜਾ, ਚੌਥਾ, ਪੰਜਵਾਂ, ਨੌਵਾਂ...ਆਦਿ। ਦੂਜੇ ਗੁਰੂ ਸਾਹਿਬ ਨੇ ਕੇਵਲ ਸਲੋਕ ਲਿਖੇ ਹਨ ਜੋ ਹੋਰ ਗੁਰੂ ਸਾਹਿਬਾਨ ਦੀਆਂ ਵਾਰਾਂ ਵਿਚ ਦਰਜ ਹਨ। ਸ਼ਬਦਾਂ ਤੋਂ ਉਪਰੰਤ ਅਸ਼ਟਪਦੀਆਂ ਅਤੇ ਛੰਤ ਹਨ। ਇਹ ਵੀ ਵੱਖ-ਵੱਖ ਗੁਰੂ ਸਾਹਿਬਾਨ ਅਨੁਸਾਰ ਸੰਪਾਦਿਤ ਕੀਤੇ ਗਏ ਹਨ: ਮਹਲਾ ਪਹਿਲਾ, ਤੀਜਾ, ਚੌਥਾ, ਪੰਜਵਾਂ ਅਤੇ ਨੌਵਾਂ ਦੇ ਅਨੁਸਾਰ।

(ਅ) ਇਸ ਤੋਂ ਬਾਅਦ ਲੰਬੇ ਆਕਾਰ ਵਾਲੀਆਂ ਬਾਣੀਆਂ ਹਨ। ਜਿਵੇਂ: ਬਾਰਹਮਾਹਾ, ਕਰਹਲੇ, ਬਾਵਨ ਅਖਰੀ, ਸੁਖਮਨੀ, ਥਿਤੀ, ਵਾਰ ਸਤ, ਅਨੰਦੁ, ਸਦੁ, ਓਅੰਕਾਰੁ ਆਦਿ।

(ੲ) ਇਹਨਾਂ ਲੰਬੀਆਂ ਬਾਣੀਆਂ ਤੋਂ ਬਾਅਦ ਵਾਰਾਂ ਦਰਜ ਕੀਤੀਆਂ ਗਈਆਂ ਹਨ। ਜਿਸ ਰਾਗ ਵਿਚ ਦੋ ਜਾਂ ਵੱਧ ਗੁਰੂਆਂ ਦੀ ਵਾਰਾਂ ਹਨ, ਉਥੇ ਸਤਿਗੁਰਾਂ ਦੇ ਕ੍ਰਮ ਅਨੁਸਾਰ ਵਾਰਾਂ ਆਈਆਂ ਹਨ। ਜਿਵੇਂ ਰਾਗ ਰਾਮਕਲੀ ਵਿਚ ਸਭ ਤੋਂ ਪਹਿਲਾਂ ਗੁਰੂ ਅਮਰਦਾਸ ਦੀ ਵਾਰ ਹੈ, ਫਿਰ ਗੁਰੂ ਅਰਜਨ ਦੇਵ ਦੀ ਅਤੇ ਬਾਅਦ ਵਿਚ ਰਾਇ ਬਲਵੰਡ ਤਥਾ ਸਤੈ ਡੂਮਿ ਕੀ।

(ਸ) ਗੁਰੂ ਸਾਹਿਬਾਨ ਦੀਆਂ ਲੰਬੇਰੀਆਂ ਬਾਣੀਆਂ ਅਤੇ ਵਾਰਾਂ ਤੋਂ ਪਿੱਛੋਂ ਭਗਤ-ਬਾਣੀ ਆਉਂਦੀ ਹੈ। ਭਗਤ ਬਾਣੀ ਵਿਚ ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ ਅਤੇ ਫ਼ਰੀਦ ਜੀ ਅਨੁਸਾਰ ਕ੍ਰਮ ਰੱਖਿਆ ਗਿਆ ਹੈ। ਕਬੀਰ ਜੀ ਦੀਆਂ ਲੰਬੀਆਂ ਬਾਣੀਆਂ, ਉਸ ਰਾਗ ਵਿਚ ਉਹਨਾਂ ਦੁਆਰਾ ਰਚਿਤ ਸ਼ਬਦਾਂ ਤੋਂ ਬਾਅਦ ਅੰਕਿਤ ਹੋਈਆਂ ਹਨ।

(ਹ) ਹਰ ਇਕ ਰਾਗ ਵਿਚ ਸ਼ਬਦ ਦੇ ਬੰਦਾਂ, ਹਰ ਇਕ ਗੁਰੂ-ਵਿਅਕਤੀ ਦੇ ਸ਼ਬਦਾਂ ਅਤੇ ਉਸ ਰਾਗ ਵਿਚ ਆਏ ਵੱਖ-ਵੱਖ ਗੁਰੂ ਸਾਹਿਬਾਨ ਦੇ ਸ਼ਬਦਾਂ ਦੀ ਕੁਲ ਗਿਣਤੀ ਵੀ ਨਿਰੰਤਰ ਜਾਰੀ ਰਹੀ ਹੈ। ਕਿਸੇ ਵੀ ਸ਼ਬਦ ਦੇ ਸਮਾਪਤ ਹੋਣ ਤੋਂ ਬਾਅਦ ਇਹ ਸੂਚਨਾ ਦੇਖੀ ਜਾ ਸਕਦੀ ਹੈ। ਜਿਵੇਂ:

॥੪॥੩੩॥੩੧॥੬॥੭੦॥

ਇਥੇ ਚਾਰ ਬੰਦ ਹਨ। ਤੇਤੀ ਸ਼ਬਦ ਗੁਰੂ ਨਾਨਕ ਦੇਵ ਜੀ ਦੇ, ਇਕੱਤੀ ਸ਼ਬਦ ਗੁਰੂ ਅਮਰਦਾਸ ਜੀ ਦੇ ਅਤੇ ਛੇ ਸ਼ਬਦ ਗੁਰੂ ਰਾਮਦਾਸ ਜੀ ਦੇ ਹਨ। ਇਉਂ ਕੁਲ ਗਿਣਤੀ ਸੱਤਰ ਹੋ ਗਈ ਹੈ। (੩੩+੩੧+੬=੭੦)

**ਰਾਗਾਂ ਵਿਚ ਬਾਣੀ ਦਾ ਵੇਰਵਾ** : ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕੱਤੀ ਰਾਗਾਂ ਵਿਚ ਆਏ ਵੱਖ-ਵੱਖ ਗੁਰੂ ਸਾਹਿਬਾਨ ਦੀ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ :

| ਗੁਰੂ ਸਾਹਿਬ | ਸ਼ਬਦ | ਅਸ਼ਟਪਦੀਆਂ | ਛੰਤ | ਜੋੜ |
|---|---|---|---|---|
| ਗੁਰੂ ਨਾਨਕ ਦੇਵ | 209 | 123 | 25 | 357 |
| ਗੁਰੂ ਅਮਰਦਾਸ | 172 | 79 | 19 | 270 |
| ਗੁਰੂ ਰਾਮਦਾਸ | 264 | 58 | 38 | 360 |
| ਗੁਰੂ ਅਰਜਨ ਦੇਵ | 1322 | 45 | 63 | 1430 |
| ਗੁਰੂ ਤੇਗ਼ ਬਹਾਦਰ | 59 | — | — | 59 |

**ਵਾਰਾਂ** : ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕੁਲ ਵਾਰਾਂ ਦੀ ਗਿਣਤੀ 22 ਹੈ, ਜਿਨ੍ਹਾਂ ਵਿਚ 3 ਵਾਰਾਂ ਗੁਰੂ ਨਾਨਕ ਦੇਵ ਜੀ, 4 ਵਾਰਾਂ ਗੁਰੂ ਅਮਰਦਾਸ ਜੀ, 8 ਵਾਰਾਂ ਗੁਰੂ ਰਾਮਦਾਸ ਜੀ ਅਤੇ 6 ਵਾਰਾਂ ਗੁਰੂ ਅਰਜਨ ਦੇਵ ਜੀ ਦੀਆਂ ਰਚੀਆਂ ਹੋਈਆਂ ਹਨ। ਬਾਈਵੀਂ ਵਾਰ ਸਤੇ ਬਲਵੰਡ ਦੀ ਹੈ। ਇਹਨਾਂ ਵਾਰਾਂ ਵਿਚ ਆਈਆਂ ਕੁਲ ਪਉੜੀਆਂ ਅਤੇ ਸਲੋਕਾਂ ਦੀ ਗਿਣਤੀ ਇਸ ਪ੍ਰਕਾਰ ਹੈ :

| | |
|---|---|
| ਗੁਰੂ ਨਾਨਕ | 78 ਪਉੜੀਆਂ ਅਤੇ 227 ਸਲੋਕ |
| ਗੁਰੂ ਅੰਗਦ | 63 ਸਲੋਕ |
| ਗੁਰੂ ਅਮਰਦਾਸ | 85 ਪਉੜੀਆਂ ਅਤੇ 343 ਸਲੋਕ |
| ਗੁਰੂ ਰਾਮਦਾਸ | 183 ਪਉੜੀਆਂ ਅਤੇ 105 ਸਲੋਕ |
| ਗੁਰੂ ਅਰਜਨ ਦੇਵ | 117 ਪਉੜੀਆਂ ਅਤੇ 252 ਸਲੋਕ |
| ਸਤਾ ਬਲਵੰਡ | 8 ਪਉੜੀਆਂ |
| ਭਗਤ ਕਬੀਰ | 4 ਸਲੋਕ |
| ਕੁਲ ਜੋੜ | 471 ਪਉੜੀਆਂ ਅਤੇ 994 ਸਲੋਕ |

**ਭਗਤ ਬਾਣੀ** : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 15 ਭਗਤਾਂ ਦੀ ਬਾਣੀ ਦਾ ਰਾਗਾਂ ਅਨੁਸਾਰ ਵੇਰਵਾ ਇਸ ਪ੍ਰਕਾਰ ਹੈ :

| ਭਗਤ | ਸ਼ਬਦ | ਸਲੋਕ | ਕੁਲ ਰਾਗ |
|---|---|---|---|
| 1. ਕਬੀਰ ਜੀ | 224 | 243 | 17 |
| 2. ਫ਼ਰੀਦ ਜੀ | 4 | 112 | 2 |

| | | | |
|---|---|---|---|
| 3. ਰਵਿਦਾਸ ਜੀ | 40 | — | 16 |
| 4. ਨਾਮਦੇਵ ਜੀ | 61 | — | 18 |
| 5. ਤ੍ਰਿਲੋਚਨ ਜੀ | 4 | — | 3 |
| 6. ਧੰਨਾ ਜੀ | 3 | — | 2 |
| 7. ਬੇਣੀ ਜੀ | 3 | — | 3 |
| 8. ਜੈਦੇਵ ਜੀ | 2 | — | 2 |
| 9. ਭੀਖਣ ਜੀ | 2 | — | 1 |
| 10. ਪਰਮਾਨੰਦ ਜੀ | 1 | — | 1 |
| 11. ਸੈਣ ਜੀ | 1 | — | 1 |
| 12. ਪੀਪਾ ਜੀ | 1 — | 1 | |
| 13. ਰਾਮਾਨੰਦ ਜੀ | 1 — | 1 | |
| 14. ਸਧਨਾ ਜੀ | 1 - | 1 | |
| 15. ਸੂਰਦਾਸ ਜੀ | 1 ਪੰਕਤੀ | 1 | |

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੱਟ ਕਵੀਆਂ ਦੁਆਰਾ ਗੁਰੂ ਨਾਨਕ (10 ਸਵੱਈਏ), ਗੁਰੂ ਅੰਗਦ ਦੇਵ (10 ਸਵੱਈਏ), ਗੁਰੂ ਅਮਰਦਾਸ (22 ਸਵੱਈਏ), ਗੁਰੂ ਰਾਮਦਾਸ (60 ਸਵੱਈਏ) ਜੀ ਦੀ ਉਸਤਤਿ ਵਿਚ ਲਿਖੇ ਗਏ 123 ਸਵੱਈਏ ਵੀ ਸੰਕਲਿਤ ਹਨ। ਇਹਨਾਂ ਭੱਟ ਕਵੀਆਂ ਦੇ ਨਾਮ ਅਤੇ ਉਹਨਾਂ ਦੁਆਰਾ ਲਿਖੇ ਗਏ ਸਵੱਈਆਂ ਦਾ ਵਿਵਰਣ ਇਸ ਪ੍ਰਕਾਰ ਹੈ :

| | |
|---|---|
| 1. ਕਲਸਹਾਰ | 54 |
| 2. ਨਲ | 16 |
| 3. ਜਾਲਪ | 5 |
| 4. ਗਯੰਦ | 13 |
| 5. ਕੀਰਤ | 8 |
| 6. ਮਥੁਰਾ | 14 |
| 7. ਭੀਖਾ | 2 |
| 8. ਬਲ | 5 |
| 9. ਸਲ੍ਹ | 3 |
| 10. ਹਰਿਬੰਸ | 2 |

11. ਭਲ 1

ਕੁਲ ਜੋੜ 123 ਸਵੱਈਏ

**ਗੁਰੂ ਘਰ ਦੇ ਨਿਕਟ-ਵਰਤੀ**: ਗੁਰੂ ਘਰ ਦੇ ਨਿਕਟ-ਵਰਤੀ ਸਿੱਖਾਂ ਸੇਵਕਾਂ ਦੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ:

| ਗੁਰਸਿੱਖ | ਛੰਦ | ਰਾਗ |
|---|---|---|
| 1. ਬਾਬਾ ਸੁੰਦਰ ਜੀ | 6 | 1 |
| 2. ਭਾਈ ਮਰਦਾਨਾ ਜੀ | 3 | 1 |
| 3. ਰਬਾਬੀ ਸੱਤਾ ਜੀ | 3 | 1 |
| 4. ਰਬਾਬੀ ਬਲਵੰਡ ਜੀ | 5 | 1 |

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਕੁਲ ਸ਼ਬਦਾਂ ਦਾ ਵੇਰਵਾ ਵੱਖ-ਵੱਖ ਵਿਦਵਾਨਾਂ ਅਨੁਸਾਰ ਇਸ ਪ੍ਰਕਾਰ ਹੈ:

| | |
|---|---|
| ਡਾ. ਚਰਨ ਸਿੰਘ (ਬਾਣੀ ਬਿਉਰਾ) | 5894 |
| ਭਾਈ ਕਾਨ੍ਹ ਸਿੰਘ ਨਾਭਾ (ਮਹਾਨ ਕੋਸ਼) | 5867 |
| ਡਾ. ਤਾਰਨ ਸਿੰਘ (ਗੁਰੂ ਗ੍ਰੰਥ ਰਚਨਾਵਲੀ) | 5871 |

## ਘਰੁ/ਜਤਿ

ਗੁਰਬਾਣੀ ਵਿਚ 'ਘਰੁ' ਸ਼ਬਦ ਕਈ ਅਰਥਾਂ ਵਿਚ ਆਇਆ ਹੈ ਜਿਵੇਂ: 1. ਗ੍ਰਿਹ, ਨਿਵਾਸ, ਸਥਾਨ ਆਦਿਕ (**ਘਰ ਮਹਿ ਸੁਖ ਬਾਹਰਿ ਫੁਨਿ ਸੂਖਾ...** ਆਸਾ ਮਹਲਾ ੫), 2. ਦੇਹੀ, ਸਰੀਰ (**ਘਰ ਮਹਿ ਪੰਚ ਵਰਤਦੇ...** ਆਸਾ ਮਹਲਾ ੩), 3. ਸ਼ਾਸਤਰ, ਜਿਸ ਵਿਚ ਕਿਸੇ ਮਤਿ ਦੇ ਨਿਯਮ ਹੋਣ (**ਛਿਅ ਘਰ ਛਿਅ ਗੁਰ ਛਿਅ ਉਪਦੇਸ਼...** ਸੋਹਿਲਾ), 4. ਰੁਤਬਾ, ਪਦਵੀ (**ਸੋ ਘਰ ਗੁਰਿ ਨਾਨਕ ਕਉ ਦੀਆ...** ਗਉੜੀ ਮਹਲਾ ੫), 5. ਮਨ, ਦਿਲ (**ਘਰ ਭੀਤਰਿ ਘਰੁ ਗੁਰੂ ਦਿਖਾਇਆ**, ਸੋਰਠਿ ਮਹਲਾ ੧), 6. ਘਰ ਦਾ ਇਕ ਹੋਰ ਅਰਥ ਘਰਵਾਲੀ ਜਾਂ ਪਤਨੀ ਵੀ ਹੈ (**ਘਰ ਕਾ ਮਾਸੁ ਚੰਗੇਰਾ**, ਵਾਰ ਮਲਾਰ ਮ: ੧)

ਗੁਰਮਤਿ ਸੰਗੀਤ ਅਨੁਸਾਰ ਘਰ ਦੇ ਦੋ ਅਰਥ ਹਨ; ਇਕ ਤਾਲ, ਦੂਜਾ ਸੁਰ; ਮੂਰਛਨਾ ਦੇ ਭੇਦ ਕਰ ਕੇ ਇਕ ਹੀ ਰਾਗ ਦੇ ਸਰਗਮ-ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ। (**ਮਹਾਨ ਕੋਸ਼**, ਪੰਨਾ 441) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 1 ਤੋਂ 17 ਤਕ ਘਰੁ ਲਿਖੇ ਹਨ। ਇਸ ਤੋਂ ਗਵੱਈਏ ਨੂੰ ਸੂਚਨਾ ਹੈ ਕਿ ਕਿਸੇ ਸ਼ਬਦ ਵਿਸ਼ੇਸ਼ ਨੂੰ ਰਾਗ ਦੇ ਏਨੇ ਨੰਬਰ ਦੇ ਸੁਰ-ਪ੍ਰਸਤਾਰ ਅਨੁਸਾਰ ਗਾਉ। ਰਾਗ ਰਾਮਕਲੀ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਇਕ ਸ਼ਬਦ ਵਿਚ 'ਘਰੁ' ਸੰਬੰਧੀ ਇਸ ਪ੍ਰਕਾਰ ਸੂਚਨਾ ਦਿੱਤੀ ਗਈ ਹੈ:

ਰਾਮਕਲੀ ਮਹਲਾ ੧ ਘਰੁ ੧ ਚਉਪਦੇ
੧ੳ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ॥
ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ॥
ਅਬ ਹੀ ਕਬ ਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ॥੧॥
ਨ ਜਾਣਾ ਹਰੇ ਮੇਰੀ ਕਵਨ ਗਤੇ॥
ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ
ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ॥੧॥ ਰਹਾਉ॥

(ਪੰਨਾ ੮੭੬)

ਗੁਰੂ ਨਾਨਕ ਦੇਵ ਜੀ ਦੀ ਇਕ ਬਾਣੀ ਥਿਤੀ ਨੂੰ ਦਸਵੇਂ ਘਰੁ ਵਿਚ ਗਾਉਣ ਦਾ ਆਦੇਸ਼ ਦਿੱਤਾ ਗਿਆ ਹੈ। ਇਸ ਵਿਚ 'ਜਤਿ' ਸ਼ਬਦ ਦੁਆਰਾ ਜੋੜੀ ਵਜਾਉਣ ਸੰਬੰਧੀ ਵੀ ਸੰਕੇਤ ਮਿਲਦਾ ਹੈ। ਦੇਖੋ:

ਬਿਲੰਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ
੧ੳ ਸਤਿਗੁਰ ਪ੍ਰਸਾਦਿ॥
ਏਕਮ ਏਕੰਕਾਰੁ ਨਿਰਾਲਾ॥
ਅਮਰੁ ਅਜੋਨੀ ਜਾਤਿ ਨ ਜਾਲਾ॥
ਅਗਮ ਅਗੋਚਰੁ ਰੂਪੁ ਨ ਰੇਖਿਆ॥
ਖੋਜਤ ਖੋਜਤ ਘਟਿ ਘਟਿ ਦੇਖਿਆ॥
ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ॥
ਗੁਰ ਪਰਸਾਦਿ ਪਰਮ ਪਦੁ ਪਾਈ॥੧॥
ਕਿਆ ਜਪੁ ਜਾਪਉ ਬਿਨੁ ਜਗਦੀਸੈ॥
ਗੁਰ ਕੈ ਸਬਦਿ ਮਹਲੁ ਘਰੁ ਦੀਸੈ॥੧॥ ਰਹਾਉ॥

(ਪੰਨਾ ੮੩੮-੩੯)

## ਘੋੜੀਆ ਵਡਹੰਸੁ ਮਹਲਾ ੪

'ਘੋੜੀ' ਪੰਜਾਬੀ ਸਭਿਆਚਾਰ ਦਾ ਇਕ ਪ੍ਰਸਿੱਧ ਲੋਕ ਕਾਵਿ-ਰੂਪ ਹੈ। ਜਿਸ ਸਮੇਂ ਮੁੰਡਾ ਵਿਆਹ ਕਰਵਾਉਣ ਵਾਸਤੇ ਆਪਣੇ ਘਰ ਤੋਂ ਸਹੁਰੇ ਘਰ ਲਈ ਰਵਾਨਾ ਹੁੰਦਾ ਹੈ ਤਾਂ ਉਸ ਨੂੰ ਬੜੇ ਸ਼ਗਨਾਂ ਅਤੇ ਚਾਵਾਂ ਨਾਲ ਘੋੜੀ ਉਪਰ ਚੜ੍ਹਾਇਆ ਜਾਂਦਾ ਹੈ ਅਤੇ ਉਸ ਲਈ ਮੰਗਲ-ਕਾਮਨਾਵਾਂ ਕੀਤੀਆਂ ਜਾਂਦੀਆਂ ਹਨ। ਲਾੜੇ ਦੀ ਭੈਣ 'ਘੋੜੀ ਗੀਤਾਂ' ਦਾ ਆਰੰਭ ਕਰਦੀ ਹੈ ਅਤੇ ਉਸ ਦੀਆਂ ਹੋਰ ਸੰਗਣਾਂ-ਸਾਥਣਾਂ ਵੀ ਇਹ ਗੀਤ ਗਾਉਂਦੀਆਂ ਹਨ। ਘੋੜੀ-ਗੀਤਾਂ ਦੀ ਪਰੰਪਰਾ ਬੜੇ ਪ੍ਰਾਚੀਨ ਸਮੇਂ ਤੋਂ ਚਲੀ ਆਉਂਦੀ ਹੈ, ਜਦੋਂ ਇਕ ਕਬੀਲੇ ਦੇ ਲੋਕ ਦੂਜੇ ਕਬੀਲੇ ਦੀ ਲੜਕੀ ਨੂੰ ਚੁੱਕ ਕੇ ਲਿਆਉਣ ਲਈ

ਪੂਰੀ ਤਿਆਰੀ ਨਾਲ ਹਥਿਆਰਬੰਦ ਹੋ ਕੇ ਜਾਂਦੇ ਸਨ। ਘੋੜੀ ਚੜ੍ਹਨ ਦੀ ਰਸਮ ਉਸੇ ਪ੍ਰਾਚੀਨ ਸਮੇਂ ਦੀਆਂ ਯਾਦਾਂ ਦਾ ਪ੍ਰਤੀਕਾਤਮਕ ਅਭਿਵਿਅੰਜਨ ਹੈ। ਗੁਰੂ ਰਾਮਦਾਸ ਜੀ ਨੇ ਘੋੜੀ-ਗੀਤਾਂ ਦੇ ਦੋ ਵਰਗ ਸਿਰਜੇ ਹਨ। ਹਰ ਵਰਗ ਵਿਚ ਚਾਰ-ਚਾਰ ਪਦੇ ਹਨ। ਗੁਰੂ ਰਾਮਦਾਸ ਜੀ ਮਨੁੱਖੀ ਦੇਹੀ ਨੂੰ 'ਘੋੜੀ' ਦੇ ਰੂਪਕ ਦੁਆਰਾ ਪੇਸ਼ ਕਰਦੇ ਹਨ, ਜਿਸ ਦੁਆਰਾ ਪਰਮਾਤਮਾ ਰੂਪੀ ਵਰ ਦੀ ਪ੍ਰਾਪਤੀ ਹੁੰਦੀ ਹੈ:

> **ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥**
> **ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ॥**
> **ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ॥**
> **ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ॥**
> **ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ॥**
> **ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ॥੧॥**

*(ਪੰਨਾ ੫੭੫)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਮਨੁੱਖ ਨੂੰ ਦੇਹੀ ਰੂਪੀ ਘੋੜੀ ਪਰਮਾਤਮਾ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦੀ ਹੈ। ਉਸ ਦੀ ਦੇਹੀ ਅਨਮੋਲ ਹੈ। ਮਨੁੱਖਾ ਦੇਹੀ ਵੱਡੇ ਪੁੰਨ ਕੀਤਿਆਂ ਪ੍ਰਾਪਤ ਹੁੰਦੀ ਹੈ। ਗੁਰੂ ਦੀ ਸਿੱਖਿਆ ਦੁਆਰਾ ਮਨੁੱਖਾ ਦੇਹੀ ਨੂੰ ਸੁਹਾਗਣ ਬਣਨ ਦਾ ਅਵਸਰ ਪ੍ਰਾਪਤ ਹੁੰਦਾ ਹੈ। ਇਸ ਬਾਂਕੀ ਦੇਹੀ ਨਾਲ ਮਨੁੱਖ ਨੂੰ ਪ੍ਰਭੂ ਦਾ ਜਾਪ ਕਰਨਾ ਚਾਹੀਦਾ ਹੈ। ਦੇਹੀ ਉਪਰ ਸ਼ੁਭ ਕਰਮਾਂ ਦੀ ਕਾਠੀ ਪਾ ਕੇ ਸਵਾਰੀ ਕਰਨੀ ਚਾਹੀਦੀ ਹੈ। ਇਸ ਪ੍ਰਕਾਰ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਉਤਰ ਜਾਂਦਾ ਹੈ। ਦੇਹੀ ਰੂਪੀ ਘੋੜੀ ਨੂੰ ਠੀਕ ਦਿਸ਼ਾ ਵਿਚ ਤੋਰਨ ਲਈ ਇਸ ਦੇ ਮੂੰਹ ਵਿਚ ਗੁਰ-ਗਿਆਨ ਦਾ ਕੰਡਿਆਲਾ (ਲਗਾਮ) ਪਾਉਣ ਦੀ ਜ਼ਰੂਰਤ ਪੈਂਦੀ ਹੈ। ਲਗਾਮ ਨਾ ਹੋਣ ਦੀ ਸੂਰਤ ਵਿਚ ਘੋੜੀ ਆਪਣੇ ਰਾਹ ਤੋਂ ਭਟਕ ਸਕਦੀ ਹੈ। ਇਸ ਘੋੜੀ ਦੀ ਰਫ਼ਤਾਰ ਨੂੰ ਠੀਕ ਰੱਖਣ ਲਈ ਪ੍ਰਭੂ-ਪ੍ਰੇਮ ਦੀ ਚਾਬਕ ਦੀ ਜ਼ਰੂਰਤ ਪੈਂਦੀ ਹੈ। ਇਸ ਪ੍ਰਕਾਰ ਪੂਰੀ ਤਿਆਰੀ ਤੋਂ ਬਾਅਦ ਹੀ ਮਨੁੱਖ ਸੰਸਾਰ-ਸਮੁੰਦਰ ਨੂੰ ਪਾਰ ਕਰ ਕੇ ਆਪਣੀ ਮੰਜ਼ਲ ਉੱਤੇ ਪਹੁੰਚ ਸਕਦਾ ਹੈ। ਦੇਖੋ:

> **ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ॥**
> **ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ॥**
> **ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ॥**
> **ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ॥**
> **ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ॥**
> **ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ॥੩॥**

*(ਪੰਨਾ ੫੭੫)*

(ਕੜੀਆਲੁ—ਕੰਡਿਆਲਾ, ਘੋੜੇ ਦੇ ਮੂੰਹ ਵਿਚ ਪਾਉਣ ਵਾਲਾ ਛੱਲਾ ਜਿਸ ਨਾਲ ਲਗਾਮ ਜੁੜੀ ਹੁੰਦੀ ਹੈ। ਮਨੁ ਜਿਣੈ—ਮਨ ਨੂੰ ਜਿੱਤ ਕੇ। ਅਘੜੋ ਘੜਾਵੈ—ਅੱਥਰੇ ਮਨ ਨੂੰ ਸੋਧੇ, ਕਾਬੂ ਕਰੇ। ਅਪਿਉ—ਅੰਮ੍ਰਿਤ। ਤੁਰੀ—ਘੋੜੀ ਨੂੰ। ਮਹਾ ਮਾਰਗੁ—ਦਰਗਾਹ ਵੱਲ ਜਾਂਦਾ ਕਠਿਨ

ਰਸਤਾ।)

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਆਪ ਮਨੁੱਖ ਦਾ ਕਾਜ ਰਚਾਇਆ ਹੈ ਅਤੇ ਮਨੁੱਖ ਘੋੜੀ ਉਪਰ ਚੜ੍ਹ ਕੇ ਪ੍ਰਭੂ ਨਾਲ ਸੰਜੋਗ ਕਰਨ ਵਾਸਤੇ ਰਵਾਨਾ ਹੋ ਗਿਆ ਹੈ। ਉਸ ਦੀ ਬਰਾਤ ਵਿਚ ਸੰਤ-ਜਨ ਸ਼ਾਮਲ ਹਨ ਅਤੇ ਜਦੋਂ ਮਨੁੱਖ ਨੂੰ ਹਰੀ ਰੂਪੀ ਵਰ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਇਹ ਸੰਤ-ਜਨ ਉਸ ਨੂੰ ਵਧਾਈ ਦਿੰਦੇ ਹਨ:

**ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ ਆਈ॥**
**ਜਨ ਨਾਨਕ ਹਰਿ ਵਰੁ ਪਾਇਆ ਮੰਗਲੁ ਮਿਲਿ ਸੰਤ ਜਨਾ ਵਾਧਾਈ॥੪॥੧॥**

*(ਪੰਨਾ ੪੭੪)*

ਇਹਨਾਂ ਘੋੜੀਆਂ ਦੇ ਦੂਜੇ ਵਰਗ ਵਿਚ ਗੁਰੂ ਸਾਹਿਬ ਦਰਸਾਉਂਦੇ ਹਨ ਕਿ ਉਹ ਦੇਹੀ ਸੋਹਣੀ ਘੋੜੀ ਹੈ, ਜੋ ਪ੍ਰਭੂ-ਪ੍ਰੇਮ ਦੇ ਨਵੇਂ ਰੰਗ ਵਿਚ ਰੰਗੀ ਰਹਿੰਦੀ ਹੈ ਅਤੇ ਜੋ ਗੁਰੂ ਪਾਸੋਂ ਆਤਮਿਕ ਜੀਵਨ ਦੀ ਸ੍ਰੇਸ਼ਠ ਸੂਝ ਹਾਸਲ ਕਰਦੀ ਰਹਿੰਦੀ ਹੈ। ਜੋ ਇਹ ਸਮਝਣ ਦੀ ਕੋਸ਼ਿਸ਼ ਕਰਦੀ ਹੈ ਕਿ ਪਰਮਾਤਮਾ ਕਿੰਨਾ ਵੱਡਾ ਅਤੇ ਵਿਆਪਕ ਹੈ; ਇਹੋ ਜਿਹੀ ਕਾਇਆ-ਘੋੜੀ ਦਾ ਜੀਵਨ ਸਫਲ ਹੋ ਜਾਂਦਾ ਹੈ। ਉਸ ਦੇਹੀ ਨੂੰ ਕੰਚਨ (ਸੋਨਾ) ਦੀ ਦੇਹੀ ਸਮਝੋ, ਜਿਸ ਉਪਰ ਪਰਮਾਤਮਾ ਦੇ ਨਾਮ-ਰਤਨਾਂ ਨਾਲ ਜੜੀ ਹੋਈ ਕਾਠੀ ਪਾਈ ਹੋਈ ਹੈ। ਗੁਰੂ ਇਸ ਕਾਇਆ-ਘੋੜੀ ਦੇ ਮੂੰਹ ਵਿਚ ਕੁੰਡਾ ਰੱਖ ਕੇ ਲਗਾਮ ਪਾ ਦਿੰਦਾ ਹੈ। ਇਸ ਤਰ੍ਹਾਂ ਮਨ ਉਪਰ ਵੱਸ ਹੋ ਜਾਂਦਾ ਹੈ। ਫਿਰ ਅਜਿਹਾ ਪ੍ਰਾਣੀ ਉੱਚਾ ਆਤਮਿਕ ਦਰਜਾ ਹਾਸਲ ਕਰ ਲੈਂਦਾ ਹੈ। ਉਸ ਦੇ ਮਨ ਵਿਚ ਪ੍ਰਭੂ ਲਈ ਪ੍ਰੇਮ-ਭਾਵ ਪੈਦਾ ਹੋ ਜਾਂਦੇ ਹਨ। ਅਜਿਹੀ ਜੀਵ ਰੂਪੀ ਨਾਰੀ ਆਪਣੇ ਪਤੀ-ਪਰਮਾਤਮਾ ਦੇ ਘਰ ਵਿਚ ਪੂਰਨ ਸ਼ੋਭਾ ਪਾ ਲੈਂਦੀ ਹੈ:

**ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ॥**
**ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ॥**
**ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾ ਧਨ ਕੰਤਿ ਪਿਆਰੀ॥**
**ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ॥**
**ਹਰਿ ਰੰਗਿ ਰਾਤੀ ਸਹਜੇ ਮਾਤੀ ਹਰਿ ਪ੍ਰਭੁ ਹਰਿ ਹਰਿ ਪਾਇਆ॥**
**ਨਾਨਕ ਜਨੁ ਹਰਿ ਦਾਸੁ ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ॥੩॥**

*(ਪੰਨਾ ੫੭੬)*

ਇਸ ਪ੍ਰਕਾਰ ਗੁਰੂ ਸਾਹਿਬ ਇਕ ਰੂਪਕ ਦੁਆਰਾ ਸਪੱਸ਼ਟ ਕਰ ਦਿੰਦੇ ਹਨ ਕਿ ਮਨੁੱਖਾ ਦੇਹੀ ਇਕ ਘੋੜੀ ਹੈ, ਜਿਸ ਉਪਰ ਚੜ੍ਹ ਕੇ ਹਰਿ-ਰੂਪ ਪਰਮਾਤਮਾ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਸੇਵਕ-ਭਾਵ ਨਾਲ ਜਿਹੜਾ ਮਨੁੱਖ ਪ੍ਰਭੂ ਦੀ ਸਿਫ਼ਤ-ਸਲਾਹ ਦਾ ਗੀਤ ਗਾ ਕੇ ਪ੍ਰੇਮਾ-ਭਗਤੀ ਕਰਦਾ ਹੈ, ਉਹ ਉਸ ਨਾਲ ਜਾ ਮਿਲਦਾ ਹੈ ਅਤੇ ਸੰਜੋਗ ਦਾ ਸੁਖ ਮਾਣਨ ਲੱਗਦਾ ਹੈ। ਉਹ ਪ੍ਰਭੂ ਦੇ ਗੁਣ ਗਾਉਂਦਾ ਰਹਿੰਦਾ ਹੈ ਅਤੇ ਗੁਰੂ ਦੀ ਸਿੱਖਿਆ ਨਾਲ ਸਿਮਰਨ ਵਿਚ ਲੀਨ ਰਹਿੰਦਾ ਹੈ। ਆਪ ਫ਼ੁਰਮਾਉਂਦੇ ਹਨ:

**ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ॥**

ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੈ ਰੰਗ ਕੀ ॥
ਗੁਣ ਰਾਮ ਗਾਏ ਮਨਿ ਸੁਭਾਏ ਹਰਿ ਗੁਰਮਤੀ ਮਨਿ ਧਿਆਇਆ ॥
ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥

*(ਪੰਨਾ ੫੭੬)*

(ਮੰਗਲੁ—ਖ਼ੁਸ਼ੀ ਦੇ ਗੀਤ। ਸੇਵਕ ਸੇਵਕੀ—ਦਾਸਾਂ ਦੀ ਦਾਸੀ ਹੋ ਕੇ। ਰੰਗ ਮਹਲੀ—ਪ੍ਰਭੂ ਦੇ ਨਿਵਾਸ ਸਥਾਨ ਉਪਰ ਪਹੁੰਚ ਕੇ। ਹਰਿ ਰੰਗੁ—ਪ੍ਰਭੂ-ਪ੍ਰੇਮ ਦਾ ਆਨੰਦ। ਮਨਿ ਸੁਭਾਏ—ਮਨ ਨੂੰ ਚੰਗੇ ਲੱਗੇ।)

## ਚਉਬੋਲੇ ਮਹਲਾ ਪੰਜਵਾਂ

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਚਉਬੋਲਾ ਇਕ ਛੰਦ ਦਾ ਨਾਮ ਹੈ, ਜਿਸ ਦੇ ਲੱਛਣ ਹਨ : ਚਾਰ ਚਰਣ, ਪ੍ਰਤੀ ਚਰਣ 15 ਮਾਤਰਾਵਾਂ ਅਤੇ ਅੰਤ ਵਿਚ ਲਘੂ-ਗੁਰੂ। ਇਹ ਚੌਪਈ ਦਾ ਹੀ ਇਕ ਰੂਪ ਹੈ। ਜਿਸ ਛੰਦ ਵਿਚ ਚਾਰ ਭਾਸ਼ਾਵਾਂ ਹੋਣ, ਉਸ ਨੂੰ ਵੀ 'ਚਉਬੋਲਾ' ਕਿਹਾ ਜਾਂਦਾ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਚਉਬੋਲੇ ਚਾਰ ਗੁਰਸਿੱਖਾਂ ਦੇ ਪ੍ਰਥਾਇ ਉਚਾਰੇ ਗਏ ਹਨ। ਇਥੇ ਹਰ ਚਉਬੋਲੇ ਵਿਚ ਦੋ ਚਰਣ ਹਨ ਅਤੇ ਅੰਤ ਵਿਚ ਗੁਰੂ-ਲਘੂ ਆਉਂਦਾ ਹੈ। ਬਹੁਤ ਸਾਰੇ ਹੋਰ ਕਵੀਆਂ ਨੇ ਵੀ ਇਸ ਵੰਨਗੀ ਦੇ ਚਉਬੋਲੇ ਦਾ ਪ੍ਰਯੋਗ ਕੀਤਾ ਹੈ। ਇਹਨਾਂ ਵਿਚ 30 ਮਾਤਰਾਵਾਂ ਹੁੰਦੀਆਂ ਹਨ; 16, 14 ਉਪਰ ਬਿਸਰਾਮ ਆਉਂਦਾ ਹੈ।

ਸ਼ਬਦਾਰਥਕਾਰ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਚਉਬੋਲਿਆਂ ਵਿਚ ਸੰਮਨ, ਮੂਸਨ, ਜਮਾਲ ਅਤੇ ਪਤੰਗ ਨੂੰ ਸੰਬੋਧਨ ਕੀਤਾ ਹੈ। (ਵੇਖੋ **ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ 1263) ਆਪ ਇਹਨਾਂ ਗੁਰਸਿੱਖਾਂ ਨੂੰ ਪ੍ਰੇਮਾਭਗਤੀ ਦਾ ਉਪਦੇਸ਼ ਦਿੰਦੇ ਹਨ। ਦੇਖੋ :

(i) ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥

*(ਪੰਨਾ ੧੩੬੩)*

(ਸੰਮਨ—ਹੇ ਸੰਮਨ! ਦਮ ਕ੍ਹਿਹੁ ਹੋਤੀ ਸਾਟ—ਇਸ ਪ੍ਰੇਮ ਨੂੰ ਧਨ ਨਾਲ ਨਹੀਂ ਖ਼ਰੀਦਿਆ ਜਾ ਸਕਦਾ। ਰਾਵਨ ਹੁਤੇ—ਰਾਵਣ ਵਰਗੇ ਸ਼ਕਤੀਸ਼ਾਲੀ ਰਾਜੇ ਕੰਗਾਲ ਨਾ ਹੁੰਦੇ। ਸਿਰਿ ਦੀਨੇ—ਸਿਰ ਕੱਟ ਕੇ ਸ਼ਿਵ ਜੀ ਨੂੰ ਅਰਪਿਤ ਕਰ ਦਿੱਦੇ ਸਨ।

(ii) ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥੪॥

*(ਪੰਨਾ ੧੩੬੩)*

(ਮਸਕਰ—ਚਾਂਦਨੀ। ਬੀਧੇ—ਵਿੰਨ੍ਹੇ ਹੋਏ। ਬਾਂਧੇ—ਬੱਝੇ ਹੋਏ। ਲਪਟਾਇ—ਲਿਪਟੇ ਰਹਿੰਦੇ ਹਨ।)

(iii) ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ ॥
ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥੯॥

*(ਪੰਨਾ ੧੩੬੪)*

(ਘਾਟੀਂ—ਉੱਚੀਆਂ ਚੋਟੀਆਂ। ਘਨੋ—ਬਹੁਤ। ਬਿਹਾਲ—ਦੁਖੀ। ਕੀਚ—ਚਿੱਕੜ। ਨਿਮ੍ਰਿਤਿ—ਨਿਮਰਤਾ।)

(iv) ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥੧੧॥

*(ਪੰਨਾ ੧੩੫੪)*

(ਮਗਨੁ—ਮਸਤ। ਪ੍ਰਿਅ ਪ੍ਰੇਮ ਸਿਉ—ਪਿਆਰੇ (ਦੀਵੇ) ਦੇ ਪ੍ਰੇਮ ਵਿਚ। ਸੂਧ—ਸੁੱਧ-ਬੁੱਧ। ਅੰਗ—ਆਪਣੇ ਸਰੀਰ ਦੀ। ਅਧਮ—ਨੀਚ, ਨਿੱਕਾ ਜਿਹਾ ਪਰਵਾਨਾ।)

ਉਕਤ ਚਉਬੋਲਿਆਂ ਦੀਆਂ 24 ਮਾਤਰਾਵਾਂ ਹਨ; 14-10 ਉਪਰ ਬਿਸਰਾਮ ਆਉਂਦਾ ਹੈ। ਅੰਤ ਵਿਚ ਗੁਰੂ-ਲਘੁ ਹੈ। ਇਹ ਛੰਦ-ਚਾਲ ਦੋਹਿਰਾ ਨਾਲ ਮਿਲਦੀ-ਜੁਲਦੀ ਹੈ।

## ਚਾਰ ਆਸ਼ਰਮ

ਹਿੰਦੂ ਧਰਮ ਵਿਚ ਮਨੁੱਖੀ ਜੀਵਨ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ: 1. ਬ੍ਰਹਮਚਰਜ, ਜਨੇਊ ਧਾਰ ਕੇ ਵੇਦ ਪੜ੍ਹਨ ਵਾਸਤੇ ਗੁਰੂ ਪਾਸ 25 ਵਰ੍ਹੇ ਦੀ ਉਮਰ ਤਕ ਟਿਕਣਾ, ਕਾਮਾਦਿਕ ਵਿਕਾਰਾਂ ਤੋਂ ਦੂਰ ਰਹਿਣਾ; 2. ਗ੍ਰਿਹਸਤ, ਇਸ ਪਿੱਛੋਂ ਗੁਰੂ-ਦਕਸ਼ਿਣਾ ਦੇ ਕੇ ਘਰ ਵਾਪਸ ਆਉਣਾ, 50 ਵਰ੍ਹੇ ਦੀ ਉਮਰ ਤਕ ਵਿਆਹੁਤਾ ਜੀਵਨ ਦੀਆਂ ਜ਼ਿੰਮੇਵਾਰੀਆਂ ਨਿਭਾਉਣਾ; 3. ਵਾਨਪ੍ਰਸਥ, ਪੰਜਾਹ ਵਰ੍ਹੇ ਦੀ ਉਮਰ ਉਪਰੰਤ ਜੰਗਲਾਂ ਵਿਚ ਜਾ ਕੇ ਇਕਾਂਤ ਜੀਵਨ ਬਿਤਾਉਣਾ ਅਤੇ 75 ਵਰ੍ਹੇ ਦੀ ਉਮਰ ਤਕ ਇਸੇ ਦਸ਼ਾ ਵਿਚ ਰਹਿਣਾ; 4. ਸੰਨਿਆਸ, 75 ਵਰ੍ਹੇ ਦੀ ਉਮਰ ਹੋਣ ਉਪਰੰਤ ਜੀਵਨ ਦੇ ਅੰਤ ਤਕ ਸਭ ਕਰਮਾਂ ਦਾ ਤਿਆਗ ਕਰ ਦੇਣਾ, ਭਿੱਖਿਆ ਮੰਗ ਕੇ ਗੁਜ਼ਾਰਾ ਕਰਨਾ।

## ਚਾਰ ਪਦਾਰਥ

ਭਾਰਤੀ ਦਰਸ਼ਨ ਅਨੁਸਾਰ ਮਨੁੱਖੀ ਜੀਵਨ ਚਾਰ ਪਦਾਰਥਾਂ ਲਈ ਤਾਂਘਦਾ ਰਹਿੰਦਾ ਹੈ। ਇਹ ਚਾਰ ਪਦਾਰਥ ਹਨ: ਧਰਮ, ਅਰਥ, ਕਾਮ ਅਤੇ ਮੋਕਸ਼। ਆਚਾਰੀਆਂ ਅਨੁਸਾਰ ਉੱਤਮ ਕਿਸਮ ਦੇ ਸਾਹਿਤ ਤੋਂ ਇਹ ਚਾਰੇ ਪਦਾਰਥ ਮਿਲ ਜਾਂਦੇ ਹਨ।

## ਚਾਰ ਬਾਣੀਆਂ

ਚਾਰ ਬਾਣੀਆਂ ਦੇ ਨਾਮ ਇਸ ਪ੍ਰਕਾਰ ਹਨ: ਪਰਾ, ਪਸ਼ਯੰਤੀ, ਮਧਯਮਾ ਅਤੇ ਵੈਖਰੀ। ਮੂਲਾਧਾਰ ਵਿਚ ਰਹਿਣ ਵਾਲੇ ਸ਼ਬਦ ਨੂੰ ਪਰਾ ਕਹਿੰਦੇ ਹਨ, ਮੂਲਾਧਾਰ ਤੋਂ ਉੱਠ ਕੇ ਹਿਰਦੇ ਵਿਚ ਆਇਆ ਸ਼ਬਦ 'ਪਸ਼ਯੰਤੀ' ਕਿਹਾ ਜਾਂਦਾ ਹੈ, ਹਿਰਦੇ ਤੋਂ ਕੰਠ

ਤਕ ਆਇਆ ਸ਼ਬਦ 'ਮਧਯਮਾ' ਹੈ ਅਤੇ ਮੁੱਖ ਤੋਂ ਉਚਾਰਨ ਹੋਏ ਸ਼ਬਦ ਨੂੰ 'ਵੈਖਰੀ' ਕਿਹਾ ਜਾਂਦਾ ਹੈ।

## ਚਾਰ ਵਰਣ

ਹਿੰਦੂ ਧਰਮ ਅਨੁਸਾਰ ਭਾਰਤੀ ਸਮਾਜ ਨੂੰ ਚਾਰ ਵਰਣਾਂ ਵਿਚ ਵੰਡਿਆ ਗਿਆ ਹੈ : 1. ਬ੍ਰਾਹਮਣ, ਬ੍ਰਾਹਮਣ ਦੇ ਛੇ ਕਰਮ ਹਨ : ਵੇਦ ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਕਰਾਉਣਾ, ਦਾਨ ਦੇਣਾ ਅਤੇ ਲੈਣਾ; 2. ਕਸ਼ੱਤਰੀ, ਕਸ਼ੱਤਰੀ ਦੇ ਚਾਰ ਕਰਮ ਹਨ : ਵੇਦ ਪੜ੍ਹਨਾ, ਯੱਗ ਕਰਨਾ, ਦਾਨ ਦੇਣਾ ਅਤੇ ਪਰਜਾ ਦੀ ਰਾਖੀ ਕਰਨਾ; 3. ਵੈਸ਼, ਇਸ ਦੇ ਤਿੰਨ ਕਰਮ ਹਨ : ਵਪਾਰ ਕਰਨਾ, ਖੇਤੀ ਕਰਨੀ ਅਤੇ ਪਸ਼ੂਆਂ ਦੀ ਪਾਲਣਾ ਕਰਨਾ; 4. ਸ਼ੂਦਰ, ਇਸ ਦਾ ਕੇਵਲ ਇਕ ਕਰਮ ਹੈ, ਪਹਿਲੇ ਤਿੰਨਾਂ ਵਰਣਾਂ ਦੀ ਸੇਵਾ ਕਰਨੀ। ਪਹਿਲੇ ਤਿੰਨ ਵਰਣਾਂ ਨੂੰ ਦ੍ਵਿਜ ਕਿਹਾ ਗਿਆ ਹੈ ਕਿਉਂਕਿ ਉਹਨਾਂ ਦੇ ਦੋ-ਦੋ ਜਨਮ ਹਨ—ਇਕ ਮਾਤਾ ਦੇ ਉਦਰ ਤੋਂ ਅਤੇ ਦੂਜਾ ਧਰਮ ਦੇ ਸੰਸਕਾਰ ਤੋਂ। ਗਰਭਾਧਾਨ ਤੋਂ ਬ੍ਰਾਹਮਣ ਦਾ ਅੱਠਵੇਂ, ਕਸ਼ੱਤਰੀ ਦਾ ਗਿਆਰ੍ਹਵੇਂ ਅਤੇ ਵੈਸ਼ ਦਾ ਬਾਰ੍ਹਵੇਂ ਵਰ੍ਹੇ ਜਨੇਊ ਸੰਸਕਾਰ ਹੁੰਦਾ ਹੈ। ਜਨੇਊ ਧਾਰਨ ਕਰ ਕੇ ਇਹ ਤਿੰਨੇ ਵਰਣ ਗੁਰੂ ਪਾਸ ਰਹਿ ਕੇ ਬ੍ਰਹਮਚਰਯ ਆਸ਼ਰਮ ਦਾ ਪਾਲਣ ਕਰਦੇ ਹਨ ਅਤੇ ਵੇਦ ਅਭਿਆਸ ਕਰਦੇ ਹਨ। ਬ੍ਰਾਹਮਣ ਨੂੰ ਕਾਲੇ ਮਿਰਗ ਦੀ ਖੱਲ, ਕਸ਼ੱਤਰੀ ਨੂੰ ਲਾਲ ਮਿਰਗ ਦੀ ਖੱਲ ਅਤੇ ਵੈਸ਼ ਨੂੰ ਬੱਕਰੇ ਦੀ ਖੱਲ ਓਢਣ-ਵਿਛਾਉਣ ਦਾ ਵਿਧਾਨ ਹੈ। ਬ੍ਰਾਹਮਣ ਦੇ ਨਾਮ ਨਾਲ ਸ਼ਰਮਾ, ਕਸ਼ੱਤਰੀ ਦੇ ਨਾਮ ਨਾਲ ਵਰਮਾ, ਵੈਸ਼ ਦੇ ਨਾਮ ਨਾਲ ਗੁਪਤਾ ਅਤੇ ਸ਼ੂਦਰ ਦੇ ਨਾਮ ਨਾਲ ਦਾਸ ਪਦ ਲਾਉਣਾ ਚਾਹੀਏ। (ਮਨੁ ਸਿਮ੍ਰਤੀ)

## ਚਾਰ ਯੁਗ

ਹਿੰਦੂ ਮਤਿ ਦੇ ਗ੍ਰੰਥਾਂ ਅਨੁਸਾਰ ਸ੍ਰਿਸ਼ਟੀ ਦੇ ਸਮੇਂ ਨੂੰ ਚਾਰ ਯੁਗਾਂ ਵਿਚ ਵੰਡਿਆ ਗਿਆ ਹੈ : 1. ਸਤਿਯੁਗ, 2. ਤ੍ਰੇਤਾ ਯੁਗ, 3. ਦੁਆਪਰ ਯੁਗ ਅਤੇ 4. ਕਲਿਯੁਗ। ਇਹਨਾਂ ਗ੍ਰੰਥਾਂ ਵਿਚ ਹਰ ਯੁਗ ਦੇ ਮੁੱਢਲੇ ਸਮੇਂ ਨੂੰ 'ਸੰਧਿਆ' ਅਤੇ ਅੰਤਲੇ ਸਮੇਂ ਨੂੰ 'ਸੰਧਯਾਂਸ਼' ਕਿਹਾ ਗਿਆ ਹੈ। ਸਤਿਯੁਗ ਨੂੰ 4800 ਵਰ੍ਹੇ, ਤ੍ਰੇਤੇ ਨੂੰ 3600 ਵਰ੍ਹੇ, ਦੁਆਪਰ ਨੂੰ 2400 ਵਰ੍ਹੇ ਅਤੇ ਕਲਿਯੁਗ ਨੂੰ 1200 ਵਰ੍ਹੇ ਦਾ ਮੰਨਿਆ ਗਿਆ ਹੈ, ਪਰ ਇਹ ਵਰ੍ਹੇ ਦੇਵਤਿਆਂ ਦੇ ਵਰ੍ਹੇ ਹਨ। ਦੇਵਤਿਆਂ ਦਾ ਹਰ ਵਰ੍ਹਾ ਮਨੁੱਖ ਦੇ 360 ਵਰ੍ਹਿਆਂ ਦੇ ਬਰਾਬਰ ਦੱਸਿਆ ਗਿਆ ਹੈ। ਜੇ ਮਨੁੱਖਾਂ ਦੇ ਵਰ੍ਹਿਆਂ ਅਨੁਸਾਰ ਚਾਰੇ ਯੁਗਾਂ ਵਿਚਲੇ ਵਰ੍ਹਿਆਂ ਦਾ ਹਿਸਾਬ-ਕਿਤਾਬ ਲਾਈਏ ਤਾਂ ਕੁਲ 43 ਲੱਖ 20 ਹਜ਼ਾਰ ਵਰ੍ਹੇ (43,20,000) ਬਣਦੇ ਹਨ। ਇਹਨਾਂ ਨੂੰ ਮਹਾਂਯੁਗ ਕਿਹਾ ਜਾਂਦਾ ਹੈ। ਦੋ ਹਜ਼ਾਰ ਮਹਾਂਯੁਗਾਂ ਦਾ ਇਕ ਕਲਪ ਬਣਦਾ ਹੈ, ਜੋ ਬ੍ਰਹਮਾ ਦੇ ਇਕ ਦਿਨ ਅਤੇ ਇਕ ਰਾਤ ਦੇ ਬਰਾਬਰ ਹੈ। ਇਹਨਾਂ ਯੁਗਾਂ ਵਿਚ ਰਹਿਣ ਵਾਲਿਆਂ ਮਨੁੱਖਾਂ ਦੀ ਪ੍ਰਕਿਰਤੀ ਇਸ ਪ੍ਰਕਾਰ ਦੱਸੀ ਗਈ ਹੈ :

1. **ਸਤਿਯੁਗ :** ਇਸ ਨੂੰ ਕ੍ਰਿਤਯੁਗ ਵੀ ਕਿਹਾ ਗਿਆ ਹੈ। ਇਸ ਯੁਗ ਦੇ ਲੋਕ

ਧਰਮ-ਕਰਮ ਉਪਰ ਚੱਲਦੇ ਸਨ। ਲੋਕਾਂ ਨੂੰ ਬਹੁਤਾ ਪੁਰਸ਼ਾਰਥ ਨਹੀਂ ਸੀ ਕਰਨਾ ਪੈਂਦਾ। ਜੋ ਉਹਨਾਂ ਦੇ ਮਨ ਵਿਚ ਹੁੰਦਾ ਸੀ, ਉਹ ਆਪੇ ਮਿਲ ਜਾਂਦਾ ਸੀ। ਨਾ ਕੋਈ ਰੋਂਦਾ ਸੀ, ਨਾ ਕਿਸੇ ਦੇ ਮਨ ਵਿਚ ਕੋਈ ਅਭਿਮਾਨ ਸੀ, ਨਾ ਕੋਈ ਝਗੜਦਾ ਸੀ ਅਤੇ ਨਾ ਈਰਖਾ ਕਰਦਾ ਸੀ।

2. **ਤ੍ਰੇਤਾ** : ਇਸ ਯੁਗ ਵਿਚ ਯੱਗ ਆਦਿ ਹੋਣ ਲੱਗੇ ਸਨ। ਧਰਮ ਦਾ ਚੌਥਾ ਹਿੱਸਾ ਘਟ ਗਿਆ ਸੀ। ਲੋਕ ਆਪਣੇ ਹਿੱਤ ਨੂੰ ਮੁੱਖ ਰੱਖ ਕੇ ਹੀ ਸੱਚ ਬੋਲਦੇ ਸਨ ਅਤੇ ਚਿੱਤ ਵਿਚ ਕੋਈ ਕਾਮਨਾ ਰੱਖ ਕੇ ਭਗਤੀ ਆਦਿ ਕਰਦੇ ਸਨ।

3. **ਦੁਆਪਰ** : ਇਸ ਯੁਗ ਵਿਚ ਨੇਕੀ ਅੱਧੀ ਰਹਿ ਗਈ ਸੀ। ਵੇਦ ਚਾਰ ਹੋ ਗਏ ਸਨ। ਲੋਕ ਆਪਣੀ-ਆਪਣੀ ਰੁਚੀ ਅਨੁਸਾਰ ਵੇਦ-ਪਾਠ ਕਰਦੇ ਸਨ। ਲੋਕ ਆਪਣੇ ਹਿੱਤ ਦੀ ਪੂਰਤੀ ਲਈ ਝੂਠ ਬੋਲਣ ਲੱਗ ਪਏ ਸਨ। ਕੋਈ ਦੁੱਖ ਜਾਂ ਤਕਲੀਫ਼ ਹੁੰਦੀ ਸੀ ਤਾਂ ਤਪ-ਸਾਧਨਾ ਕਰ ਲੈਂਦੇ ਸਨ। ਲੋਕਾਂ ਦੀ ਬੁੱਧੀ ਮਲੀਨ ਹੁੰਦੀ ਜਾ ਰਹੀ ਸੀ।

4. **ਕਲਿਯੁਗ** : ਇਸ ਯੁਗ ਵਿਚ ਭਲਾਈ ਕੇਵਲ ਚੌਥਾ ਹਿੱਸਾ ਹੀ ਰਹਿ ਗਈ। ਨੇਕੀ ਦੇ ਕੰਮ ਬੰਦ ਹੋ ਗਏ ਸਨ। ਮੁਸੀਬਤਾਂ, ਰੋਗਾਂ, ਥਕਾਨ, ਕ੍ਰੋਧ, ਸੰਤਾਪ, ਭੁੱਖ ਅਤੇ ਡਰ ਨੇ ਲੋਕਾਂ ਨੂੰ ਗ੍ਰਸ ਲਿਆ ਸੀ।

ਸਤਿਯੁਗ ਵਿਚ ਲੋਕਾਂ ਦੀ ਉਮਰ 400 ਵਰ੍ਹੇ, ਤ੍ਰੇਤੇ ਵਿਚ 300 ਵਰ੍ਹੇ, ਦੁਆਪਰ ਵਿਚ 200 ਵਰ੍ਹੇ ਅਤੇ ਕਲਿਯੁਗ ਵਿਚ ਉਮਰ ਦਾ ਕੋਈ ਨੇਮ ਨਹੀਂ ਸੀ ਰਹਿ ਗਿਆ। ਗੁਰਮਤਿ ਵਿਚ ਯੁਗਾਂ ਦੀ ਵੰਡ ਪੁਰਾਣਾਂ ਅਨੁਸਾਰ ਨਹੀਂ ਮੰਨੀ ਗਈ ਬਲਕਿ ਲੋਕਾਂ ਦੇ ਕੀਤੇ ਹੋਏ ਕਰਮਾਂ ਅਨੁਸਾਰ ਮੰਨੀ ਗਈ ਹੈ। ਇਸ ਪ੍ਰਸੰਗ ਵਿਚ ਗੁਰੂ ਨਾਨਕ ਦੇਵ ਜੀ ਦਾ ਇਕ ਫ਼ੁਰਮਾਨ ਦੇਖੋ :

> ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥
> ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥
> ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥
> ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥
> ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥
> ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥੧॥

*(ਮਹਲਾ ੧, ਪੰਨਾ ੪੭੦)*

ਕਲਿਯੁਗ ਵਿਚ ਰਾਜਨੈਤਿਕ-ਸਮਾਜਕ ਵਿਵਸਥਾ ਦਾ ਚਿੱਤਰ ਉਲੀਕਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

> ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
> ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
> ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥
> ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥

*(ਵਾਰ ਮਾਝ ਮਹਲਾ ੧, ਪੰਨਾ ੧੪੫)*

(ਕਲਿ ਕਾਤੀ—ਕਲਿਯੁਗ ਦਾ ਸਮਾਂ ਕੈਂਚੀ ਵਰਗਾ ਹੈ। ਪੰਖ ਕਰਿ—ਖੰਭ ਲਾ ਕੇ। ਵਿਕੁੰਨੀ—ਵਿਆਕੁਲ। ਗਤਿ—ਮੁਕਤੀ, ਪਾਰ-ਉਤਾਰਾ।)

## ਚਾਰ ਵੇਦ

'ਵੇਦ' ਸ਼ਬਦ ਦੀ ਵਿਉਤਪਤੀ 'ਵਿਦ੍' ਧਾਤੂ ਤੋਂ ਹੋਈ ਹੈ, ਜਿਸ ਦੇ ਅਰਥ ਹਨ ਗਿਆਨ, ਇਲਮ, ਸਿੱਖਿਆ ਆਦਿਕ। ਵੇਦਾਂ ਵਿਚ ਹਿੰਦੂ ਧਰਮ ਦਾ ਗਿਆਨ ਸੰਗ੍ਰਹਿਤ ਹੈ। ਪਹਿਲਾਂ ਇਹਨਾਂ ਵੇਦਾਂ ਦੀ ਗਿਣਤੀ ਤਿੰਨ ਸੀ, ਬਾਅਦ ਵਿਚ ਅਥਰਵ ਵੇਦ ਦਾ ਸੰਕਲਨ ਹੋ ਜਾਣ ਪਿੱਛੋਂ ਇਹਨਾਂ ਦੀ ਗਿਣਤੀ ਚਾਰ ਹੋ ਗਈ। ਪੂਰਵ ਕਾਲ ਵਿਚ ਇਹ ਲਿਖਤੀ ਰੂਪ ਵਿਚ ਉਪਲਬਧ ਨਹੀਂ ਸਨ ਬਲਕਿ ਰਿਸ਼ੀਆਂ-ਮੁਨੀਆਂ ਨੂੰ ਮੌਖਿਕ ਰੂਪ ਵਿਚ ਕੰਠ ਸਨ। ਇਹ ਸੁਣ-ਸੁਣਾ ਕੇ ਯਾਦ ਰੱਖੇ ਜਾਂਦੇ ਸਨ, ਇਸ ਲਈ ਇਹਨਾਂ ਨੂੰ 'ਸ਼੍ਰੁਤੀ' ਕਿਹਾ ਜਾਂਦਾ ਸੀ। ਵੇਦ ਕਿਸੇ ਇਕ ਕਵੀ ਜਾਂ ਰਿਸ਼ੀ ਦੇ ਰਚੇ ਹੋਏ ਨਹੀਂ ਹਨ, ਬਲਕਿ ਵਸ਼ਿਸ਼ਟ, ਵਿਸ਼ਵਾਮਿਤ੍ਰ ਅਤੇ ਭਾਰਦਵਾਜ ਆਦਿ ਅਨੇਕ ਰਿਸ਼ੀਆਂ ਦੇ ਰਚੇ ਹੋਏ ਮੰਤਰ-ਸਮੂਹ ਦਾ ਨਾਮ ਹੈ। ਇਹਨਾਂ ਵਿਚ ਸੂਰਜ, ਅਗਨੀ, ਪਵਣ ਅਤੇ ਇੰਦਰ ਆਦਿਕ ਦੇਵਤਿਆਂ ਦੀ ਮਹਿਮਾ ਦਾ ਵਰਣਨ ਹੋਇਆ ਹੈ। ਅਨੇਕ ਗ੍ਰੰਥਾਂ ਵਿਚ ਵੇਦਾਂ ਨੂੰ ਈਸ਼ਵਰ ਦੇ ਸ੍ਵਾਸ ਵੀ ਕਿਹਾ ਗਿਆ ਹੈ। (ਭਾਈ ਕਾਨ੍ਹ ਸਿੰਘ ਨਾਭਾ, **ਮਹਾਨ ਕੋਸ਼,** ਪੰਨਾ 1108)

1. **ਰਿਗਵੇਦ**: ਇਹ ਵੇਦ ਸਭ ਤੋਂ ਪੁਰਾਣਾ ਹੈ। ਰਿਗ ਸ਼ਬਦ ਦੀ ਉਤਪਤੀ 'ਰਿਚ' ਧਾਤੂ ਤੋਂ ਹੋਈ ਹੈ, ਜਿਸ ਦੇ ਅਰਥ ਹਨ: ਉਸਤਤਿ ਕਰਨਾ। ਇਸ ਵਿਚ ਦੇਵਤਿਆਂ ਦੀ ਉਸਤਤਿ ਕੀਤੀ ਗਈ ਹੈ। ਇਸ ਵੇਦ ਦੇ 10 ਮੰਡਲ ਹਨ, 1028 ਸੂਕਤ, 153826 ਸ਼ਬਦ ਹਨ।

2. **ਯਜੁਰ ਵੇਦ**: 'ਯਜ' ਦੇ ਅਰਥ ਹਨ: ਹਵਨ ਕਰਨਾ, ਯੱਗ ਕਰਨਾ। ਇਸ ਵੇਦ ਵਿਚ ਪੂਜਾ ਅਤੇ ਬਲੀ ਰੀਤਾਂ ਦਾ ਉਲੇਖ ਹੋਇਆ ਹੈ। ਇਸ ਵੇਦ ਦੀਆਂ ਦੋ ਸੰਹਿਤਾਵਾਂ ਹਨ: 1. ਤੈੱਤਿਰੀਯ ਅਤੇ 2. ਵਾਜਸਨੇਯੀ।

3. **ਸਾਮ ਵੇਦ**: 'ਸਾਮਨ' ਦਾ ਅਰਥ ਹੈ: ਤੁਲਯ ਜਾਂ ਸਮਾਨ। ਇਸ ਵੇਦ ਦੇ ਸਾਰੇ ਮੰਤਰ ਤੁਲ ਜਾਂ ਸਮਾਨ ਵਜ਼ਨ ਦੇ ਹਨ। ਬ੍ਰਾਹਮਣ ਲੋਕ ਯੱਗ ਆਦਿ ਮੰਗਲ ਕਰਮਾਂ ਸਮੇਂ ਇਸ ਵੇਦ ਦੇ ਮੰਤਰਾਂ ਦਾ ਗਾਇਨ ਕਰਦੇ ਹਨ। ਕੁਲ ਮੰਤਰ 1549 ਹਨ।

4. **ਅਥਰਵ ਵੇਦ**: ਅਥਵਰਨ ਦਾ ਅਰਥ ਹੈ: ਹਵਨ ਕਰਨ ਵਾਲਾ। ਇਸ ਵੇਦ ਵਿਚ ਜਾਦੂ-ਟੂਣੇ ਨਾਲ ਸੰਬੰਧਿਤ ਬਹੁਤ ਸਾਰੇ ਮੰਤਰ ਸੰਕਲਿਤ ਹਨ। ਮੰਤਰਾਂ ਦੀ ਕੁਲ ਸੰਖਿਆ 760 ਹੈ।

ਹਿੰਦੂ ਮਤਿ ਵਿਚ ਸ਼ੂਦਰਾਂ ਨੂੰ ਵੇਦ ਪੜ੍ਹਨ ਜਾਂ ਸੁਣਨ ਦਾ ਅਧਿਕਾਰ ਨਹੀਂ ਸੀ। ਗੁਰਬਾਣੀ ਵਿਚ ਵੇਦ ਸਾਹਿਤ ਨੂੰ ਕੇਵਲ ਹਵਾਲੇ ਵਜੋਂ ਵਰਤਿਆ ਗਿਆ ਹੈ। ਇਹਨਾਂ ਵਿਚ ਮਿਲਦੇ ਗਿਆਨ ਨੂੰ ਪ੍ਰਮਾਣਿਕ ਨਹੀਂ ਦੱਸਿਆ ਗਿਆ। ਭਗਤ ਕਬੀਰ ਜੀ ਦਾ ਇਕ ਫ਼ੁਰਮਾਨ ਦੇਖੋ:

ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥
ਕਮਲਾਪਤਿ ਕਵਲਾ ਨਹੀ ਜਾਨਾਂ ॥੩॥

*(ਰਾਗ ਧਨਾਸਰੀ, ਪੰਨਾ ੬੯੧)*

ਗੁਰੂ ਨਾਨਕ ਦੇਵ ਜੀ ਚਾਰ ਵੇਦਾਂ ਦੇ ਸਰੂਪ ਬਾਰੇ ਵਿਚਾਰ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਇਹ ਵੇਦ ਸੱਚ ਦੀ ਸੋਝੀ ਦੇਣ ਦਾ ਦਾਅਵਾ ਤਾਂ ਜ਼ਰੂਰ ਕਰਦੇ ਹਨ ਪਰੰਤੂ ਸੱਚ ਦੀ ਪ੍ਰਾਪਤੀ ਵੇਦ-ਪਾਠ ਨਾਲ ਨਹੀਂ ਹੋ ਸਕਦੀ ਬਲਕਿ ਭਾਉ (ਪ੍ਰੇਮ) ਭਗਤੀ ਦੁਆਰਾ ਹੀ ਹੁੰਦੀ ਹੈ। ਦੇਖੋ :

ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥
ਸਭੁ ਕੋ ਸਚਿ ਸਮਾਵੈ ॥
ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ ਦੇਵਾ ਮਹਿ ਸੂਰੁ ॥
ਨਾਇ ਲਇਐ ਪਰਾਛਤ ਜਾਹਿ ॥ ਨਾਨਕ ਤਉ ਮੋਖੰਤਰੁ ਪਾਹਿ ॥
ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥
ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥
ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥
ਭਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨॥

*(ਮਹਲਾ ੧, ਪੰਨਾ ੪੭੦)*

(ਸੇਤੰਬਰੁ—ਸਫ਼ੈਦ, ਚਿੱਟਾ। ਸਚ ਮਹਿ ਆਛੈ—ਸੱਚ ਵਿਚ ਰਹਿੰਦੇ ਸਨ। ਸੂਰੁ—ਸੂਰਜ। ਪਰਾਛਤ—ਪਾਪ ਦੂਰ ਹੋ ਜਾਂਦੇ ਹਨ। ਜੋਰਿ ਛਲੀ—ਕ੍ਰਿਸ਼ਨ ਨੇ ਚੰਦ੍ਰਾਵਲ ਨੂੰ ਜ਼ੋਰ ਨਾਲ ਛਲ ਲਿਆ। ਪਾਰਜਾਤੁ—ਕਲਪ ਬ੍ਰਿਛ। ਮੋਖੰਤਰੁ—ਮੁਕਤੀ।)

## ਚੰਡੀ ਚਰਿਤ੍ਰ ਉਕਤਿ ਬਿਲਾਸ

ਗੁਰੂ ਗੋਬਿੰਦ ਸਿੰਘ ਦੁਆਰਾ ਲਿਖੇ ਹੋਏ ਤਿੰਨ ਚੰਡੀ-ਕਾਵਿ ਮਿਲਦੇ ਹਨ : ਚੰਡੀ ਚਰਿਤ੍ਰੋਕਤੀ ਬਿਲਾਸ, ਚੰਡੀ ਚਰਿੱਤ੍ਰ ਅਤੇ ਵਾਰ ਦੁਰਗਾ ਕੀ (ਚੰਡੀ ਦੀ ਵਾਰ)। ਦੂਜਾ ਚੰਡੀ ਚਰਿਤ੍ਰ ਕੋਈ ਸੁਤੰਤਰ ਰਚਨਾ ਨਹੀਂ ਹੈ ਬਲਕਿ ਇਹ ਬਚਿਤ੍ਰ ਨਾਟਕ ਦਾ ਹੀ ਇਕ ਭਾਗ ਹੈ। ਬਚਿਤ੍ਰ ਨਾਟਕ ਵਿਚ ਗੁਰੂ ਸਾਹਿਬ ਨੇ ਵਿਸ਼ਨੂੰ, ਬ੍ਰਹਮਾ ਅਤੇ ਸ਼ਿਵ ਆਦਿ ਅਵਤਾਰਾਂ ਦੀ ਕਥਾ ਲਿਖਣ ਦੇ ਨਾਲ-ਨਾਲ ਚੰਡੀ ਦੇਵੀ ਦੇ ਬਿਰਤਾਂਤ ਨੂੰ ਵੀ ਕਾਵਿ-ਬੱਧ ਕੀਤਾ ਹੈ। ਇਸੇ ਕਰਕੇ ਦੂਜੇ ਚੰਡੀ ਚਰਿਤ੍ਰ ਦੇ ਹਰ ਅਧਿਆਇ ਦੇ ਅੰਤ ਵਿਚ 'ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ' ਲਿਖਿਆ ਮਿਲਦਾ ਹੈ। ਪ੍ਰੋ. ਪਿਆਰਾ ਸਿੰਘ ਪਦਮ ਇਸ ਘੁੰਡੀ ਦੀ ਵਿਆਖਿਆ ਕਰਦਾ ਹੋਇਆ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਸੁਤੰਤਰ ਰੂਪ ਵਿਚ ਚੰਡੀ ਦੀਆਂ ਦੋ ਕਥਾਵਾਂ ਲਿਖੀਆਂ ਹਨ : ਇਕ ਹਿੰਦੀ ਵਿਚ ਅਤੇ ਦੂਸਰੀ ਪੰਜਾਬੀ ਵਿਚ। ਹਿੰਦੀ ਵਾਲੀ ਕਥਾ ਦਾ ਨਾਮ 'ਚੰਡੀ ਚਰਿਤ੍ਰੋਕਤੀ ਬਿਲਾਸ' ਹੈ

ਅਤੇ ਪੰਜਾਬੀ ਵਾਲੀ ਕਥਾ ਦਾ ਨਾਮ 'ਵਾਰ ਦੁਰਗਾ (ਚੰਡੀ) ਜੀ' ਰੱਖਿਆ ਗਿਆ ਹੈ। ਤੀਸਰੀ ਰਚਨਾ ਕੋਈ ਸੁਤੰਤਰ ਬਿਰਤਾਂਤ (ਬਾਣੀ) ਨਹੀਂ ਬਲਕਿ ਬਚਿਤ੍ਰ ਨਾਟਕ ਦੇ ਕਥਾ ਸਾਗਰ ਦਾ ਹੀ ਇਕ ਅੰਗ ਹੈ। (ਦੇਖੋ, **ਦਸਮ ਗ੍ਰੰਥ ਦਰਸ਼ਨ**, ਪੰਨਾ 96)

'ਚੰਡੀ ਚਰਿਤ੍ਰੋਕਤੀ ਬਿਲਾਸ' ਸੰਸਕ੍ਰਿਤ ਦੀ ਪ੍ਰਸਿੱਧ ਰਚਨਾ 'ਦੁਰਗਾ ਸ਼ਪਤਸ਼ਤੀ' ਦਾ ਖੁੱਲ੍ਹਾ ਕਾਵਿ ਅਨੁਵਾਦ ਹੈ। ਇਹ ਪ੍ਰਸੰਗ 'ਮਾਰਕੰਡੇਯ ਪੁਰਾਣ' ਦੇ ਅਧਿਆਇ ਨੰ. 81 ਤੋਂ 94 ਤਕ ਅੰਕਿਤ ਹੋਇਆ ਹੈ। ਇਸ ਵਿਚ ਦੇਵੀ ਦੁਰਗਾ ਦੀ ਕਥਾ ਨੂੰ ਬਿਆਨ ਕੀਤਾ ਗਿਆ ਹੈ। ਇਸ ਕਥਾ ਦੇ ਸੱਤ ਸੌ ਸਲੋਕ ਹਨ; ਇਸੇ ਕਾਰਨ ਇਸ ਦਾ ਨਾਮ 'ਦੁਰਗਾ ਸ਼ਪਤਸ਼ਤੀ' ਪੈ ਗਿਆ ਹੈ। ਗੁਰੂ ਸਾਹਿਬ ਨੇ ਇਹ ਕਥਾ ਅੱਠ ਅਧਿਆਵਾਂ ਵਿਚ ਬਿਆਨ ਕੀਤੀ ਹੈ। ਇਸ ਵਿਚ ਕੁਲ 233 ਛੰਦਾਂ ਦਾ ਪ੍ਰਯੋਗ ਹੋਇਆ ਹੈ। ਇਸ ਦੇ ਪਹਿਲੇ ਅਧਿਆਇ ਵਿਚ ਮਧੁ-ਕੈਟਭ ਦੈਂਤ-ਵਧ ਦੀ ਕਥਾ ਹੈ। ਦੂਜੇ ਵਿਚ ਮਹਿਖਾਸੁਰ ਦੈਂਤ ਦੀ ਮੌਤ ਦਾ ਵਰਣਨ ਹੈ, ਤੀਜੇ ਵਿਚ ਧੂਮਰਲੋਚਨ ਦਾ ਬਿਰਤਾਂਤ, ਚੌਥੇ ਵਿਚ ਚੰਡ-ਮੁੰਡ ਦੀ ਮੌਤ, ਪੰਜਵੇਂ ਵਿਚ ਰਕਤਬੀਜ ਦੀ ਕਥਾ, ਛੇਵੇਂ ਵਿਚ ਨਿਸੁੰਭ ਦੀ ਮੌਤ, ਸਤਵੇਂ ਵਿਚ ਦੈਂਤ ਸੁੰਭ ਦਾ ਖ਼ਾਤਮਾ ਅਤੇ ਅਠਵੇਂ ਅਧਿਆਇ ਵਿਚ ਚੰਡੀ ਦੇਵੀ ਦਾ ਜੱਸਗਾਨ ਕੀਤਾ ਗਿਆ ਹੈ। ਚੰਡੀ ਚਰਿਤ੍ਰ ਦੇ ਆਰੰਭ ਵਿਚ ਅਪਾਰ, ਅਲੇਖ, ਆਨੰਦ, ਅਕਾਲ, ਅਭੇਖ ਅਤੇ ਅਲੱਖ ਅਕਾਲ ਪੁਰਖ ਦੀ ਮਹਿਮਾ ਦਾ ਗਾਇਨ ਕਰਨ ਉਪਰੰਤ ਗੁਰੂ ਸਾਹਿਬ ਚੰਡੀ ਦੀ ਆਰਾਧਨਾ ਕਰਦੇ ਹਨ। ਦੇਖੋ :

**ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡ ਤੁਹੀ ਹੈ॥**
**ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸਤਾ ਜਹ ਦੇਖੌ ਉਹੀ ਹੈ॥**
**ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮਧਿ ਗੁਹੀ ਹੈ॥**
**ਕੀਨੋ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤ ਜਾਇ ਛੁਹੀ ਹੈ॥**

*(ਸਵੈਯਾ)*

(ਉਧਾਰਨ—ਬਚਾਉਣ ਲਈ। ਦੈਤ ਸੰਘਾਰਨ—ਦੈਂਤਾਂ ਨੂੰ ਮਾਰਨ ਵਾਲੀ ਚੰਡੀ ਦੇਵੀ। ਈਸ—ਸ਼ਿਵਜੀ। ਕਲਾ—ਕਲ੍ਹ ਦੇਵੀ। ਕਮਲਾ—ਲਕਸ਼ਮੀ ਦੇਵੀ। ਅਦ੍ਰਸਤਾ—ਆਦ੍ਰ ਪਰਬਤ ਦੀ ਪੁੱਤਰੀ ਪਾਰਬਤੀ। ਤਾਮਸਤਾ—ਤਾਮਸ ਗੁਣ। ਮਮਤਾ—ਰਜੋ ਗੁਣ। ਨਮਤਾ—ਨਿਮਰਤਾ। ਮਧਿ ਗੁਹੀ—ਕਵੀ ਦੇ ਮਨ ਵਿਚ ਗੁੰਦੀ ਹੋਈ। ਕੰਚਨ—ਸੋਨਾ। ਜਗਤ੍ਰ—ਦੁਨੀਆਂ।)

ਇਸ ਬਾਣੀ ਦੇ ਅੰਤ ਵਿਚ ਦੈਂਤਾਂ ਨੂੰ ਸੰਘਾਰਨ ਵਾਲੀ ਚੰਡੀ ਦੇਵੀ ਦੀ ਮਹਿਮਾ ਦਾ ਵਰਣਨ ਕੀਤਾ ਗਿਆ ਹੈ। ਗੁਰੂ ਜੀ ਦਾ ਇਕ ਪ੍ਰਸਿੱਧ ਸਵੈਯਾ ਵੀ ਇਸੇ ਬਾਣੀ ਦੇ ਅੰਤ ਵਿਚ ਅੰਕਿਤ ਹੋਇਆ ਹੈ। ਦੇਖੋ :

**ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂ ਨ ਟਰੋਂ॥**
**ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥**
**ਅਰੁ ਸਿਖ ਹੋ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ।**
**ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ।**

(ਟਰੋਂ—ਨਾ ਟਲਾਂ। ਅਰਿ ਸੋ—ਦੁਸ਼ਮਣਾਂ ਨਾਲ। ਲਰੋਂ—ਲੜਾਂ। ਨਿਸਚੈ ਕਰ—ਪੱਕੀ ਤਰ੍ਹਾਂ,

ਯਕੀਨਨ। ਉਚਰੋਂ—ਤੇਰੀ ਮਹਿਮਾ ਦਾ ਉਚਾਰਨ ਕਰਦਾ ਰਹਾਂ। ਆਵ ਕੀ ਅਉਧ—ਉਮਰ ਦੀ ਹੱਦ। ਨਿਦਾਨ—ਆਖ਼ਰਕਾਰ।)

## ਚੰਡੀ ਦੀ ਵਾਰ/ਵਾਰ ਦੁਰਗਾ ਕੀ

ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤੀ ਬਾਣੀ ਬ੍ਰਜ-ਭਾਸ਼ਾ ਵਿਚ ਰਚੀ ਗਈ ਹੈ। ਪ੍ਰਬੰਧਾਤਮਕ ਰਚਨਾਵਾਂ ਵਿਚੋਂ ਕੇਵਲ 'ਵਾਰ ਦੁਰਗਾ ਕੀ' ਹੀ ਪੰਜਾਬੀ ਭਾਸ਼ਾ ਵਿਚ ਹੈ ਜਾਂ ਕੁਝ ਇਕ ਛੋਟੇ ਸ਼ਬਦ ਅਥਵਾ ਖ਼ਿਆਲ ਆਦਿਕ ਹਨ। 'ਚੰਡੀ ਚਰਿਤ੍ਰੋਕਤੀ ਬਿਲਾਸ' ਵਾਂਗ ਇਹ ਰਚਨਾ ਵੀ 'ਦੁਰਗਾ ਸ਼ਪਤਸ਼ਤੀ' ਉਪਰ ਆਧਾਰਿਤ ਹੈ। ਖ਼ਾਲਸਾ ਪੰਥ ਨੂੰ ਚੜ੍ਹਦੀ ਕਲਾ ਦਾ ਸੰਦੇਸ਼ ਅਤੇ ਨਿਰਭੈਤਾ ਪ੍ਰਦਾਨ ਕਰਨ ਵਾਸਤੇ ਗੁਰੂ ਜੀ ਨੇ ਇਸ ਵਾਰ ਨੂੰ ਪੰਜਾਬੀ ਭਾਸ਼ਾ ਵਿਚ ਕਲਮਬੰਦ ਕੀਤਾ ਹੈ। ਇਸ ਰਚਨਾ ਦੇ ਕੁਲ 55 ਬੰਦ ਹਨ ਅਤੇ ਇਹ ਪੰਜਾਬੀ ਵਾਰ-ਕਾਵਿ ਦਾ ਇਕ ਪ੍ਰਮਾਣਿਕ ਨਮੂਨਾ ਪੇਸ਼ ਕਰਦੀ ਹੈ। ਇਸ ਦੇ ਆਰੰਭ ਵਿਚ ਇਕ ਮੰਗਲਾਚਰਣ ਹੈ, ਜਿਸ ਵਿਚ ਗੁਰੂ ਜੀ ਭਗਉਤੀ ਰੂਪ ਪਰਮਾਤਮਾ ਦਾ ਸਿਮਰਨ ਕਰਨ ਤੋਂ ਉਪਰੰਤ ਆਪਣੇ ਤੋਂ ਪਹਿਲਾਂ ਹੋ ਚੁੱਕੇ ਨੌਂ ਗੁਰੂ ਸਾਹਿਬਾਨ ਦੀ ਆਰਾਧਨਾ ਕਰਦੇ ਹਨ। ਇਹ ਮੰਗਲਾਚਰਣ ਸਿੱਖ ਅਰਦਾਸ ਦਾ ਵੀ ਮੁੱਢਲਾ ਭਾਗ ਬਣਿਆ ਹੋਇਆ ਹੈ। ਜਿਵੇਂ :

**ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥**
**ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥**
**ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥**
**ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੈ ਸਭਿ ਦੁਖਿ ਜਾਇ॥**
**ਤੇਗ ਬਹਾਦਰ ਸਿਮ੍ਰਿਐ ਘਰ ਨਉ ਨਿਧਿ ਆਵੈ ਧਾਇ॥**
**ਸਭ ਥਾਈਂ ਹੋਇ ਸਹਾਇ॥੧॥**

ਮੰਗਲਾਚਰਣ ਤੋਂ ਉਪਰੰਤ ਇਸ ਵਾਰ ਦੀ ਪ੍ਰਿਸ਼ਟਭੂਮੀ ਦਾ ਚਿਤਰਣ ਕੀਤਾ ਗਿਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸਭ ਤੋਂ ਪਹਿਲਾਂ ਪਰਮਾਤਮਾ ਨੇ ਖੰਡੇ ਦੀ ਸਿਰਜਣਾ ਕੀਤੀ। ਖੰਡੇ ਤੋਂ ਭਾਵ ਹੈ ਖੰਡਿਤ ਕਰਨ ਵਾਲਾ, ਨਿਖੇੜਨ ਵਾਲਾ ਜਾਂ ਅਲੱਗ-ਅਲੱਗ ਕਰਨ ਵਾਲਾ ਹਥਿਆਰ। ਖੰਡੇ ਤੋਂ ਪਹਿਲਾਂ ਪੂਰਾ ਬ੍ਰਹਿਮੰਡ ਇਕ ਸੰਯੁਕਤ ਸਮੁੱਚ ਵਿਚ ਇਕ ਦੂਜੇ ਨਾਲ ਅਭੇਦ ਸੀ। ਇਸ ਤੋਂ ਬਾਅਦ ਪਰਮਾਤਮਾ ਨੇ ਜੀਵਾਂ, ਜੰਤੂਆਂ, ਵਣਾਂ, ਤ੍ਰਿਣਾਂ ਅਤੇ ਨਦੀਆਂ, ਪਹਾੜਾਂ ਆਦਿ ਨੂੰ ਇਕ ਦੂਜੇ ਨਾਲੋਂ ਨਿਖੇੜਨਾ ਸ਼ੁਰੂ ਕਰ ਦਿੱਤਾ। ਇਉਂ ਸ੍ਰਿਸ਼ਟੀ ਦਾ ਮੁੱਢ ਬੱਝਾ। ਹੌਲੀ-ਹੌਲੀ ਨੇਕੀ ਅਤੇ ਬਦੀ (goodness and evil) ਦੇ ਦਰਮਿਆਨ ਇਕ ਸੰਘਰਸ਼ ਸ਼ੁਰੂ ਹੋ ਗਿਆ; ਡਾਰਵਿਨ ਵਰਗੇ ਭੌਤਿਕ ਵਿਗਿਆਨੀ ਇਸ ਸੰਘਰਸ਼ ਨੂੰ 'ਸਰਵਾਈਵਲ ਆਫ਼ ਦ ਫਿਟੈਸਟ' ਕਹਿੰਦੇ ਹਨ ਅਤੇ ਹੇਗਲ-ਮਾਰਕਸ ਆਦਿ ਸਮਾਜ ਵਿਗਿਆਨੀ 'ਡਾਇਲੈਕਟਿਕਸ' ਦਾ ਨਾਮ ਦਿੰਦੇ ਹਨ। 'ਡਾਇਲੈਕਟਿਕਸ' ਵੱਲ ਸੰਕੇਤ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰੁ ਉਪਾਇਆ॥**

ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ॥
ਸਿੰਧ ਪਰਬਤ ਮੇਦਨੀ ਬਿਨੁ ਥੰਮਾ ਗਗਨਿ ਰਹਾਇਆ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ॥
ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ॥
ਤੈਥੋ ਹੀ ਬਲੁ ਰਾਮੁ ਲੈ ਨਾਲ ਬਾਣਾ ਦਹਸਿਰੁ ਘਾਇਆ॥
ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥
ਕਿਨੀ ਤੇਰਾ ਅੰਤੁ ਨ ਪਾਇਆ॥੨॥

(ਪ੍ਰਿਥਮੈ—ਸਭ ਤੋਂ ਪਹਿਲਾਂ। ਸੈਸਾਰੁ—ਸ੍ਰਿਸ਼ਟੀ ਰਚਨਾ। ਸਿੰਧ—ਸਮੁੰਦਰ। ਮੇਦਨੀ—ਪ੍ਰਿਥਵੀ। ਦਾਨੋ—ਦਾਨਵ, ਰਾਖ਼ਸ਼। ਬਾਦੁ—ਸੰਘਰਸ਼, ਦਵੰਦ। ਦਹਸਿਰੁ—ਰਾਵਣ। ਘਾਇਆ—ਮਾਰ ਦਿੱਤਾ। ਤਨੁ ਤਾਇਆ—ਧੂਣੀਆਂ ਬਾਲ ਕੇ ਘੋਰ ਤਪੱਸਿਆ ਕੀਤੀ। ਕਿਨੀ—ਕਿਸੇ ਨੇ ਵੀ।)

ਇਸ ਵਾਰ ਦਾ ਬਿਰਤਾਂਤ ਤ੍ਰੇਤਾ ਜੁਗ ਵਿਚ ਵਾਪਰੀ ਇਕ ਘਟਨਾ ਦੀ ਪੇਸ਼ਕਾਰੀ ਕਰਦਾ ਹੈ। ਸਤਿਜੁਗ ਵਿਚ ਲੋਕ ਸ਼ਾਂਤ ਸੁਭਾਉ ਵਾਲੇ ਸਨ। ਵਿਅਕਤੀਗਤ ਮਲਕੀਅਤਾਂ ਦਾ ਸੰਕਲਪ ਅਜੇ ਪੈਦਾ ਨਹੀਂ ਸੀ ਹੋਇਆ। ਸ੍ਰਿਸ਼ਟੀ ਵਿਚ ਜੋ ਕੁਝ ਵੀ ਸੀ, ਉਹ ਸਭ ਦਾ ਸਾਂਝਾ ਸੀ। ਕਿਸੇ ਵੀ ਕੁਦਰਤੀ ਸੋਮੇ ਉਪਰ ਕਿਸੇ ਵਿਅਕਤੀ ਦਾ ਏਕਾਧਿਕਾਰ ਨਹੀਂ ਸੀ ਪਰ ਤ੍ਰੇਤਾ ਯੁਗ ਵਿਚ ਹਉਮੈ ਵਧ ਗਈ। ਹਰ ਸ਼ਕਤੀਸ਼ਾਲੀ ਵਰਗ ਕੁਦਰਤੀ ਸੋਮਿਆਂ ਉਪਰ ਕਬਜ਼ਾ ਕਰਨ ਦੀ ਕੋਸ਼ਿਸ਼ ਕਰਨ ਲੱਗਾ। ਅਜਿਹੀ ਕੋਸ਼ਿਸ਼ ਵਿਚ ਦੈਂਤ ਸਭ ਤੋਂ ਅੱਗੇ ਨਿਕਲ ਗਏ। ਦੈਂਤਾਂ ਨੇ ਮਹਿਖਾਸੁਰ ਅਤੇ ਸੁੰਭ ਦੀ ਅਗਵਾਈ ਵਿਚ ਦੇਵਪੁਰੀ ਉਪਰ ਕਬਜ਼ਾ ਕਰ ਲਿਆ। ਦੇਵਪੁਰੀ ਦਾ ਰਾਜਾ ਇੰਦਰ ਦੈਂਤਾਂ ਤੋਂ ਡਰਦਾ ਮਾਰਿਆ ਕੈਲਾਸ਼ ਪਰਬਤ ਵਿਚ ਜਾ ਛਿਪਿਆ। ਉਥੇ ਹੀ ਇਕ ਦਿਨ ਉਸ ਦੀ ਦੇਵੀ ਦੁਰਗਾ ਨਾਲ ਮੁਲਾਕਾਤ ਹੋਈ। ਇੰਦਰ ਦੀ ਬੇਨਤੀ ਸੁਣ ਕੇ ਉਹ ਭਿਆਨਕ ਹਾਸਾ ਹੱਸੀ ਅਤੇ ਉਸ ਨੂੰ ਨਿਸ਼ਚਿੰਤ ਹੋਣ ਵਾਸਤੇ ਕਿਹਾ:

ਦੁਰਗਾ ਬੈਣ ਸੁਣੰਦੀ ਹੱਸੀ ਹੜਹੜਾਇ॥
ਓਹੀ ਸੀਹੁ ਮੰਗਾਇਆ ਰਾਕਸ ਭੱਖਣਾ॥
ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ॥
ਰੋਹ ਹੋਈ ਮਹਾ ਮਾਈ ਰਾਕਸਿ ਮਾਰਣੇ॥੫॥

(ਬੈਣ—ਬਚਨ, ਬੇਨਤੀ, ਵੈਣ। ਭੱਖਣਾ—ਖਾ ਜਾਣ ਵਾਲਾ। ਰੋਹ ਹੋਈ—ਗੁੱਸੇ ਵਿਚ ਆ ਗਈ। ਮਹਾ ਮਾਈ—ਮਹਾਂ ਸ਼ਕਤੀ, ਦੁਰਗਾ।)

ਗੁਰੂ ਗੋਬਿੰਦ ਸਿੰਘ ਦੁਆਰਾ ਲਿਖੀ ਵਾਰ ਦੀ ਪ੍ਰਸਤਾਵਨਾ ਤੋਂ ਇਹ ਵੀ ਪ੍ਰਤੱਖ ਹੋ ਜਾਂਦਾ ਹੈ ਕਿ ਆਪ ਦੁਰਗਾ ਭਗਤ ਨਹੀਂ ਸਨ। ਦੇਵੀ ਦੁਰਗਾ ਆਪ ਲਈ ਅਣਖ, ਸ੍ਵੈਮਾਨ ਅਤੇ ਪ੍ਰਤਿਰੋਧ ਦੀ ਪ੍ਰਤੀਕ ਸੀ ਅਤੇ ਆਪ ਆਪਣੇ ਸਿੰਘਾਂ ਨੂੰ ਇਹਨਾਂ ਮਾਨਵੀ ਗੁਣਾਂ ਨਾਲ ਮਾਲਾਮਾਲ ਕਰਨਾ ਚਾਹੁੰਦੇ ਸਨ। ਦੁਰਗਾ ਦੇਵੀ ਦੀ ਅਸਾਧਾਰਣ ਵੀਰਤਾ ਨਾਲ ਸੰਬੰਧਿਤ ਇਹ ਟੈਕਸਟ ਤਿਆਰ ਕਰਨ ਤੋਂ ਆਪ ਦਾ ਇਹ ਪ੍ਰਯੋਜਨ ਸੀ ਕਿ ਖ਼ਾਲਸਾ

ਜਮਾਤ ਵਿਚ ਜੂਝ ਮਰਨ ਦਾ ਚਾਉ ਉਤਪੰਨ ਹੋ ਜਾਵੇ। ਗੁਰੂ ਸਾਹਿਬ ਦੀ ਇਸ ਬਾਣੀ ਨੂੰ ਆਮ ਤੌਰ 'ਤੇ 'ਚੰਡੀ ਦੀ ਵਾਰ' ਕਹਿ ਦਿੱਤਾ ਜਾਂਦਾ ਹੈ, ਕੁਝ ਵਿਦਵਾਨ ਇਸ ਨੂੰ 'ਵਾਰ ਭਗਉਤੀ ਜੀ ਕੀ' ਕਹਿਣਾ ਪਸੰਦ ਕਰਦੇ ਹਨ ਪਰੰਤੂ ਸ੍ਰੀ ਦਸਮ ਗ੍ਰੰਥ ਦੀਆਂ ਸਾਰੀਆਂ ਪ੍ਰਾਚੀਨ ਬੀੜਾਂ ਜਿਵੇਂ ਕਿ ਆਨੰਦਪੁਰੀ ਬੀੜ, ਭਾਈ ਮਨੀ ਸਿੰਘ ਵਾਲੀ ਬੀੜ, ਪਟਨਾ ਸਾਹਿਬ ਅਤੇ ਮੋਤੀ ਬਾਗ਼ ਪਟਿਆਲੇ ਵਾਲੀ ਬੀੜ ਆਦਿ ਸਭਨਾਂ ਵਿਚ ਇਸ ਰਚਨਾ ਦਾ ਨਾਮ 'ਵਾਰ ਦੁਰਗਾ ਕੀ' ਲਿਖਿਆ ਹੋਇਆ ਹੈ। ਇਸ ਰਚਨਾ ਦਾ ਇਹੀ ਨਾਮ ਉਚਿਤ ਪ੍ਰਤੀਤ ਹੁੰਦਾ ਹੈ। ਇਸ ਵਾਸਤੇ ਵੀ ਕਿਉਂਕਿ ਇਹ ਵਾਰ 'ਦੁਰਗਾ ਸ਼ਪਤਸ਼ਤੀ' ਦੇ ਪ੍ਰਕਰਣ ਉਪਰ ਆਧਾਰਿਤ ਹੈ। ਇਸ ਪ੍ਰਕਰਣ ਉਪਰ ਆਧਾਰਿਤ ਹੋਣ ਕਾਰਨ ਇਸ ਰਚਨਾ ਦਾ ਨਾਮ 'ਵਾਰ ਦੁਰਗਾ ਕੀ' ਢੁੱਕਵਾਂ ਹੈ। ਇਸ ਵਾਰ ਵਿਚ ਗੁਰੂ ਜੀ ਨੇ ਦੁਰਗਾ ਦੇ ਮਹਿਖਾਸੁਰ, ਸੁੰਭ ਅਤੇ ਨਿਸੁੰਭ ਨਾਲ ਹੋਏ ਯੁੱਧਾਂ ਦਾ ਨਿਰੂਪਣ ਕੀਤਾ ਹੈ। ਇਸ ਵਾਰ ਵਿਚ ਗੁਰੂ ਜੀ ਦੀ ਯੁੱਧ-ਵਰਣਨ ਸ਼ੈਲੀ ਅਤੇ ਅਲੰਕਾਰ ਨਿਰੂਪਣ ਆਦਿਕ ਸ਼ਿਲਪ ਵਿਧੀਆਂ ਪੂਰੇ ਸਿਖਰ ਉੱਤੇ ਪਹੁੰਚੀਆਂ ਹੋਈਆਂ ਹਨ। ਯੋਧਿਆਂ ਦੀਆਂ ਇਕ-ਦੂਜੇ ਨੂੰ ਵੰਗਾਰਾਂ ਅਤੇ ਲਲਕਾਰਾਂ ਨੇ ਇਸ ਰਚਨਾ ਦੇ ਪਾਠ ਨੂੰ ਨਾਟਕੀ ਬਣਾ ਦਿੱਤਾ ਹੈ। ਦੇਖੋ :

**ਉੱਮਲ ਲੱਥੇ ਜੋਧੇ ਮਾਰੂ ਬੱਜਿਆ॥**
**ਬੱਦਲ ਜਿਉ ਮਹਿਖਾਸੁਰ ਰਣ ਵਿਚਿ ਗੱਜਿਆ॥**
**ਇੰਦਰ ਜੇਹਾ ਜੋਧਾ ਮੈਥਉ ਭੱਜਿਆ॥**
**ਕਉਣੁ ਵਿਚਾਰੀ ਦੁਰਗਾ ਜਿਨ ਰਣੁ ਸੱਜਿਆ॥**

ਪਰ ਦੁਰਗਾ ਦੇਵੀ ਨੇ ਏਡੇ ਅਭਿਮਾਨੀ, ਬੜਬੋਲੇ ਅਤੇ ਸ਼ਕਤਸ਼ਾਲੀ ਯੋਧੇ ਦੇ ਸਿਰ ਉਪਰ ਅਜਿਹਾ ਵਾਰ ਕੀਤਾ ਕਿ ਤਲਵਾਰ ਉਸ ਦੀ ਖੋਪੜੀ, ਕਰੰਗ, ਘੋੜੇ ਅਤੇ ਧਰਤੀ ਨੂੰ ਚੀਰਦੀ ਹੋਈ ਪਤਾਲ ਤਕ ਜਾ ਪਹੁੰਚੀ। ਗੁਰੂ ਸਾਹਿਬ ਇਸ 'ਵਾਰ' ਦੇ ਮਾਧਿਅਮ ਦੁਆਰਾ ਦਰਸਾਉਂਦੇ ਹਨ ਕਿ ਅੰਤਿਮ ਜਿੱਤ ਨੇਕੀ, ਸੱਚ ਅਤੇ ਨਿਆਇ ਦੀ ਹੀ ਹੁੰਦੀ ਹੈ। ਬਦੀ, ਕੂੜ ਅਤੇ ਅਨਿਆਇ ਦਾ ਹਰ ਹਾਲ ਖ਼ਾਤਮਾ ਹੋਣਾ ਹੀ ਹੁੰਦਾ ਹੈ। ਇਹ ਵਾਰ ਪੰਜਾਬੀ ਸਾਹਿਤ ਦੀ ਇਕ ਅਮਰ ਰਚਨਾ ਹੈ। ਪੰਜਾਬੀ ਵਾਰ ਕਾਵਿ ਪਰੰਪਰਾ ਉਪਰ ਇਸ ਰਚਨਾ ਨੇ ਵਿਸ਼ੇਸ਼ ਪ੍ਰਭਾਵ ਪਾਇਆ ਹੈ।

## ਛੰਤ

ਗੁਰਬਾਣੀ ਵਿਚ ਵਰਤੇ ਜਾਣ ਵਾਲੇ ਕਾਵਿ-ਰੂਪਾਂ ਵਿਚ 'ਛੰਤ' ਇਕ ਮਹੱਤਵਪੂਰਨ ਕਾਵਿ-ਵੰਨਗੀ ਹੈ। ਇਹ ਕਿਸੇ ਵਿਸ਼ੇਸ਼ ਛੰਦ ਦਾ ਨਾਮ ਨਹੀਂ ਹੈ ਬਲਕਿ ਗੁਰਬਾਣੀ ਵਿਚ ਅਨੇਕ ਜਾਤੀਆਂ ਦੇ ਛੰਦ, ਇਸ ਕਾਵਿ-ਵੰਨਗੀ ਵਿਚ ਦ੍ਰਿਸ਼ਟੀਗੋਚਰ ਹੁੰਦੇ ਹਨ। ਇਸ ਕਾਵਿ-ਰੂਪ ਵਿਚ ਸ਼ਿੰਗਾਰਮਈ ਕਾਵਿ ਦੀ ਰਚਨਾ ਕੀਤੀ ਗਈ ਹੈ। ਬਹੁਤੀ ਵਾਰ ਇਹ 'ਛੰਤ' ਜੀਵ ਰੂਪੀ ਇਸਤਰੀ ਦੇ ਪਤੀ ਪਰਮਾਤਮਾ ਨਾਲ ਵਿਆਹ ਹੋਣ ਦੇ ਸੂਚਕ ਵੀ ਬਣੇ ਹਨ। ਦੇਖੋ :

ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ॥
ਮਿਲਿ ਵਰੁ ਨਾਰੀ ਮੰਗਲੁ ਗਾਇਆ॥
ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ॥
ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ॥
ਕਰ ਜੋੜਿ ਸਾ ਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ॥
ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ॥੪॥

*(ਗਉੜੀ ਪੂਰਬੀ ਛੰਤ ਮਹਲਾ ੧, ਪੰਨਾ ੨੪੨)*

(ਇਛ ਪੁਨੀ—ਇੱਛਾ ਪੂਰੀ ਹੋਈ। ਮੰਗਲੁ—ਖੁਸ਼ੀ ਦਾ ਗੀਤ। ਮੁੰਧ ਮਨਿ ਓਮਾਹਉ—ਇਸਤਰੀ ਦੇ ਮਨ ਵਿਚ ਉਤਸਾਹ, ਚਾਅ ਹੈ। ਵਿਆਪੇ—ਦੁਸ਼ਮਣ ਬਿਪਤਾ ਵਿਚ ਪੈ ਗਏ। ਕਰ ਜੋੜਿ—ਹੱਥ ਜੋੜ ਕੇ।)

ਕਈ ਛੰਤਾਂ ਵਿਚ ਵਿਜੋਗ-ਸ਼ਿੰਗਾਰ ਦਾ ਉਲੇਖ ਦ੍ਰਿਸ਼ਟੀਗੋਚਰ ਹੁੰਦਾ ਹੈ। ਇਥੇ ਜੀਵ ਰੂਪੀ ਇਸਤਰੀ ਪਰਮਾਤਮਾ ਦੇ ਵਿਛੋੜੇ ਵਿਚ ਬਿਰਹਾ ਭਾਵਾਂ ਦਾ ਇਜ਼ਹਾਰ ਕਰਦੀ ਹੈ। ਦੇਖੋ :

ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ॥
ਪਿਰ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ॥
ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ॥
ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ ਸਮਾਈਐ॥
ਗੁਰ ਸਬਦੈ ਮੇਲਾ ਤਾ ਪਿਰੁ ਰਾਵੀ ਲਾਹਾ ਨਾਮੁ ਸੰਸਾਰੇ॥

*(ਗਉੜੀ ਪੂਰਬੀ ਛੰਤ ਮਹਲਾ ੧, ਪੰਨਾ ੨੪੪)*

(ਖਰੀ ਨਿਮਾਣੀ—ਬਹੁਤ ਉਦਾਸ। ਕਿਉ ਜੀਵਾ—ਕਿਵੇਂ ਜੀਵਾਂ ? ਕਾਪੜੁ...ਸੁਹਾਈ—ਸਰੀਰ ਉਪਰ ਪਹਿਨੇ ਕੱਪੜੇ ਵੀ ਨਹੀਂ ਸੱਜਦੇ-ਫੱਬਦੇ। ਅੰਕਿ—ਦਿਲ ਵਿਚ। ਪਿਰੁ ਰਾਵੀ—ਪਤੀ ਨਾਲ ਜੁੜਨਾ। ਲਾਹਾ—ਲਾਭ।)

ਗੁਰੂ ਰਾਮਦਾਸ ਜੀ ਦੇ ਛੰਤਾਂ ਵਿਚ ਜੀਵ ਅਤੇ ਪਰਮਾਤਮਾ ਦੇ ਵਿਆਹ ਦਾ ਬੜਾ ਸਜੀਵ ਵਰਣਨ ਹੋਇਆ ਹੈ। ਇਸ ਕਾਰਨ ਇਹ ਛੰਤ ਸਿੱਖ ਧਰਮ ਵਿਚ ਮੁੰਡੇ-ਕੁੜੀ ਦੇ ਵਿਆਹ ਸਮਾਗਮ ਵਿਚ ਵੀ ਪੜ੍ਹੇ/ਗਾਏ ਜਾਂਦੇ ਹਨ। ਵੰਨਗੀ ਦੇਖੋ :

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥
ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥
ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥
ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ॥੨॥

*(ਸਿਰੀਰਾਗੁ ਮਹਲਾ ੪ ਛੰਤ, ਪੰਨਾ ੭੮)*

(ਗੁਰਮੁਖੇ—ਗੁਰੂ ਦੀ ਕਿਰਪਾ ਨਾਲ। ਪ੍ਰਚੰਡੁ—ਬਹੁਤ ਤੇਜ਼, ਤਿੱਖਾ। ਬਿਨਸਿਆ—ਦੂਰ/ਖ਼ਤਮ ਹੋ ਗਿਆ। ਗੁਰਮਤਿ ਖਾਧਾ—ਗੁਰਮਤਿ ਦੁਆਰਾ ਹਉਮੈ ਰੋਗ ਨੂੰ ਖ਼ਤਮ ਕਰ ਦਿੱਤਾ। ਬਾਬੋਲਾ—ਹੇ ਪਿਤਾ!)

## ਜਪੁ ਜੀ

'ਜਪੁ ਜੀ' ਗੁਰੂ ਨਾਨਕ ਦੇਵ ਜੀ ਦੀ ਇਕ ਪ੍ਰਮੁੱਖ ਬਾਣੀ ਹੈ। ਸਿੱਖ ਧਰਮ ਵਿਚ ਇਸ ਬਾਣੀ ਦਾ ਪਾਠ ਹਰ ਰੋਜ਼ ਪ੍ਰਾਤਾਕਾਲ ਸਮੇਂ ਕਰਨ ਦੀ ਮਰਯਾਦਾ ਹੈ। ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਪੰਨਾ ਨੰ. 1 ਤੋਂ ਪੰਨਾ ਨੰ. 8 ਤਕ ਅੰਕਿਤ ਹੈ। ਇਹ ਬਾਣੀ ਕਿਸੇ ਰਾਗ ਵਿਸ਼ੇਸ਼ ਵਿਚ ਨਹੀਂ ਉਚਾਰੀ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਢਲੇ 13 ਪੰਨਿਆਂ ਉਪਰ ਰਾਗ-ਤਰਤੀਬ ਤੋਂ ਮੁਕਤ ਬਾਣੀਆਂ ਅੰਕਿਤ ਹੋਈਆਂ ਹਨ। ਜਪੁ ਜੀ ਤੋਂ ਬਿਨਾਂ ਸੋ ਦਰੁ ਮਹਲਾ ਪਹਿਲਾ (8-10), ਰਾਗ ਆਸਾ ਮਹਲਾ ਚੌਥਾ (ਪੰਨਾ 10-12) ਅਤੇ ਸੋਹਿਲਾ (ਪੰਨਾ 12-13) ਆਦਿ ਬਾਣੀਆਂ ਇਸ ਭਾਗ ਵਿਚ ਆਈਆਂ ਹਨ। ਪੰਨਾ 14 ਤੋਂ ਸਿਰੀਰਾਗੁ ਆਰੰਭ ਹੋ ਜਾਂਦਾ ਹੈ ਅਤੇ ਇਸ ਉਪਰੰਤ ਪੰਨਾ ਨੰ. 1352 ਤਕ ਵੱਖ-ਵੱਖ 31 ਰਾਗਾਂ ਵਿਚ ਲਿਖੀਆਂ ਗਈਆਂ ਬਾਣੀਆਂ ਸੰਕਲਿਤ ਹਨ। ਪੰਨਾ 1353 ਤੋਂ ਪੰਨਾ 1430 ਤਕ ਕੁਝ ਹੋਰ ਰਾਗ-ਮੁਕਤ ਬਾਣੀਆਂ (ਸਲੋਕ, ਗਾਥਾ, ਫੁਨਹੇ, ਸਵਯੇ ਆਦਿ) ਆਈਆਂ ਹਨ।

ਜਪੁ ਜੀ ਨੂੰ ਇਕ ਪ੍ਰਬੰਧ ਕਾਵਿ ਵੀ ਕਹਿ ਦਿੱਤਾ ਜਾਂਦਾ ਹੈ ਕਿਉਂਕਿ ਇਹ ਸਮੁੱਚੀ ਬਾਣੀ ਇਕ ਪ੍ਰਬੰਧ ਵਿਚ ਬੰਨ੍ਹੀ ਹੋਈ ਹੈ। ਇਹ ਪ੍ਰਬੰਧ 38 ਪਉੜੀਆਂ ਦਾ ਹੈ ਅਤੇ 'ਜਪੁ' ਦੇ ਆਲੇ-ਦੁਆਲੇ ਉਸਾਰਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਬਾਣੀ ਵਿਚ ਦਰਸਾਇਆ ਹੈ ਕਿ ਜਿਹੜੇ ਵਿਅਕਤੀ ਪ੍ਰਭੂ ਦੇ ਨਾਮ ਦਾ ਜਾਪ ਕਰਦੇ (ਧਿਆਉਂਦੇ) ਹਨ, ਉਹਨਾਂ ਦੀ ਜੀਵਨ-ਯਾਤਰਾ ਸਫਲ ਹੋ ਜਾਂਦੀ ਹੈ। ਨਾ ਕੇਵਲ ਉਹ ਆਪ ਉੱਜਲ ਮੁੱਖ ਲੈ ਕੇ ਪ੍ਰਭੂ ਦੀ ਹਜ਼ੂਰੀ ਵਿਚ ਲੌਟਦੇ ਹਨ ਬਲਕਿ ਉਹਨਾਂ ਦੀ ਸੰਗਤ ਵਿਚ ਰਹਿਣ ਵਾਲੇ ਹੋਰ ਵੀ ਅਨੇਕ ਲੋਕ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ਜਪੁਜੀ ਦੇ ਅੰਤਮ ਸਲੋਕ ਵਿਚ ਇਸ ਬਾਣੀ ਦਾ ਨਿਸ਼ਕਰਸ਼ ਪੇਸ਼ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

> **ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
> **ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥** *(ਪੰਨਾ ੮)*

ਜਪੁਜੀ ਦੇ ਆਰੰਭ ਵਿਚ ਇਕ ਮੂਲ-ਮੰਤਰ ਹੈ, ਜਿਸ ਵਿਚ ਪਰਮਾਤਮਾ ਦੇ ਸਰੂਪ ਦਾ ਵਰਣਨ ਕੀਤਾ ਗਿਆ ਹੈ: **ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥** ਇਸ ਉਪਰੰਤ ਪ੍ਰਭੂ ਦੀ ਮਹਿਮਾ ਨੂੰ ਦਰਸਾਉਣ ਵਾਲਾ ਇਕ ਸਲੋਕ ਦਰਜ ਹੈ:

> **ਆਦਿ ਸਚੁ ਜੁਗਾਦਿ ਸਚੁ॥**
> **ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥** *(ਪੰਨਾ ੧)*

ਇਸ ਸਲੋਕ ਤੋਂ ਉਪਰੰਤ ਜਪੁਜੀ ਦੀ ਕੇਂਦਰੀ ਸਮੱਸਿਆ ਦਾ ਨਿਰੂਪਣ ਹੈ॥ ਗੁਰੂ

ਸਾਹਿਬ ਪਰਮਾਤਮਾ ਦੇ ਤ੍ਰੈਕਾਲੀ (ਸਰਬਕਾਲੀ) ਸਚੁ ਸਰੂਪ ਦਾ ਵਰਣਨ ਕਰਨ ਪਿੱਛੋਂ ਮਨੁੱਖ ਨੂੰ ਵੀ ਸਚਿਆਰਾ ਬਣਨ ਦਾ ਉਪਦੇਸ਼ ਦਿੰਦੇ ਹਨ। ਮਨੁੱਖ ਪਰਮਾਤਮਾ ਦਾ ਹੀ ਇਕ ਅੰਗ ਹੈ। ਹਰ ਮਨੁੱਖ ਵਿਚ ਪਰਮਾਤਮਾ ਨਿਵਾਸ ਕਰਦਾ ਹੈ। ਜੇ ਪ੍ਰਭੂ ਸੱਚ-ਸਰੂਪ ਹੈ ਤਾਂ ਮਨੁੱਖ ਨੂੰ ਵੀ ਸੱਚ-ਸਰੂਪ ਹੋਣਾ ਲੋੜੀਏ। ਮਨੁੱਖ ਦੀ ਮੁਸ਼ਕਿਲ ਇਹ ਹੈ ਕਿ ਉਸ ਨੂੰ ਆਪਣੀ ਅੰਤਰਾਤਮਾ ਵਿਚ ਵੱਸਦਾ ਪ੍ਰਭੂ ਦਿਖਾਈ ਨਹੀਂ ਦਿੰਦਾ। ਮਨੁੱਖ ਅਤੇ ਪ੍ਰਭੂ ਦੇ ਦਰਮਿਆਨ ਮਾਇਆ ਅਤੇ ਅਵਿੱਦਿਆ ਦਾ ਇਕ ਪਰਦਾ ਤਣ ਗਿਆ ਹੈ। ਜੇ ਮਨੁੱਖ ਕੋਸ਼ਿਸ਼ ਕਰ ਕੇ ਇਸ ਪਰਦੇ ਨੂੰ ਹਟਾ ਦੇਵੇ ਤਾਂ ਉਸ ਦਾ ਪਰਮਾਤਮਾ ਨਾਲ ਸਾਖਿਆਤਕਾਰ ਹੋਣ ਲੱਗ ਪਵੇਗਾ। ਮਨੁੱਖ ਦੀ ਇਸ ਮੁਸ਼ਕਿਲ ਦਾ ਨਿਰੂਪਣ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

ਪ੍ਰਸ਼ਨ:

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥**

ਉੱਤਰ:

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥**

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਮਨੁੱਖ ਦੀ ਬਣਤਰ ਵਿਚ ਹੀ ਇਹ ਹੁਕਮ ਲਿਖਿਆ ਹੋਇਆ ਹੈ ਕਿ ਉਸ ਨੇ ਪ੍ਰਭੂ ਦੀ ਰਜ਼ਾ ਵਿਚ ਚੱਲਣਾ ਹੈ। ਇਹੀ ਉਸ ਵਾਸਤੇ ਅਤਿ ਉੱਤਮ ਸਿਧਾਂਤ ਹੈ। ਪਰ ਮਨੁੱਖ ਹਉਮੈ ਅਤੇ ਅਵਿੱਦਿਆ ਦੇ ਪ੍ਰਭਾਵ ਅਧੀਨ ਇਸ ਹੁਕਮ ਨੂੰ ਭੁੱਲ ਜਾਂਦਾ ਅਤੇ ਆਪਣੀ ਸੁਵਿਧਾ ਲਈ ਵੱਖਰੇ ਅਤੇ ਆਤਮ-ਕੇਂਦਰਿਤ ਸਿਧਾਂਤ ਬਣਾ ਲੈਂਦਾ ਹੈ। ਇਸ ਤਰ੍ਹਾਂ ਦੇ ਆਪਹੁਦਰੇਪਣ ਸਦਕਾ ਸਮਾਜ ਅਤੇ ਸਭਿਆਚਾਰ ਦੀ ਸਥਿਰਤਾ ਅਤੇ ਸੰਤੁਲਨ ਭੰਗ ਹੋ ਜਾਂਦਾ ਹੈ ਅਤੇ ਦੁਨੀਆਂ ਵਿਚ ਆਪੋਧਾਪੀ ਪੈ ਜਾਂਦੀ ਹੈ। ਕਲਿਯੁਗ ਵਿਚ ਇਹ ਆਪੋਧਾਪੀ ਸਿਖਰ ਉੱਤੇ ਪਹੁੰਚ ਚੁੱਕੀ ਹੈ। ਗੁਰੂ ਨਾਨਕ ਦੇਵ ਜੀ ਨੇ ਪੂਰੇ ਦੇਸ਼ ਅਤੇ ਸਮਾਜ ਵਿਚ ਸਹਿਜ-ਸੰਤੁਲਨ ਪੈਦਾ ਕਰਨ ਵਾਸਤੇ ਆਪਣੀ ਬਾਣੀ ਦੇ ਮਾਧਿਅਮ ਦੁਆਰਾ ਲੋਕਾਂ ਨੂੰ ਸੁਚੱਜਾ ਜੀਵਨ ਜਿਊਣ ਦਾ ਇਕ ਨਵਾਂ ਮਾਡਲ ਪੇਸ਼ ਕੀਤਾ ਹੈ।

ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ ਕਿ ਇਸ਼ਨਾਨ ਆਦਿ ਕਰਨ, ਮੌਨ ਧਾਰਨ, ਭੁੱਖੇ ਰਹਿਣ ਜਾਂ ਦਿਮਾਗ਼ੀ ਚਤੁਰਾਈਆਂ ਦੁਆਰਾ ਮਨੁੱਖ ਨੂੰ ਰਜ਼ਾ ਵਿਚ ਰਹਿਣ ਦੀ ਜਾਚ ਨਹੀਂ ਆਉਂਦੀ। ਪ੍ਰਭੂ ਦੇ ਹੁਕਮ ਵਿਚ ਚੱਲਣ ਲਈ ਸਭ ਤੋਂ ਪਹਿਲਾਂ ਇਸ ਹੁਕਮ ਦੀ ਸਮਰੱਥਾ ਬਾਰੇ ਜਾਣਨ ਦੀ ਜ਼ਰੂਰਤ ਹੈ। ਮਨੁੱਖ ਨੂੰ ਇਹ ਅਹਿਸਾਸ ਹੋ ਜਾਣਾ ਚਾਹੀਦਾ ਹੈ ਕਿ ਸ੍ਰਿਸ਼ਟੀ ਦਾ ਸਾਰਾ ਵਿਧਾਨ ਪ੍ਰਭੂ ਦੇ ਹੁਕਮ ਅਧੀਨ ਚੱਲ ਰਿਹਾ ਹੈ। ਉਸ ਨੂੰ ਪ੍ਰਭੂ ਦੀ ਬੇਅੰਤ ਲੀਲ੍ਹਾ ਬਾਰੇ ਵੀ ਕੁਝ ਅਨੁਮਾਨ ਹੋ ਜਾਣਾ ਚਾਹੀਦਾ ਹੈ। ਇਹ ਵੀ ਨਿਸ਼ਚਿਤ ਹੋ ਜਾਣਾ ਚਾਹੀਦਾ ਹੈ ਕਿ ਪੂਰੇ ਬ੍ਰਹਿਮੰਡ ਦਾ ਸੰਚਾਲਕ ਪਰਮਾਤਮਾ ਹੈ ਅਤੇ ਉਸ ਦੀ ਸ਼ਕਤੀ ਵਰਣਨ ਤੋਂ ਬਾਹਰ ਹੈ। ਪੂਰੇ ਬ੍ਰਹਿਮੰਡ ਵਿਚ ਵੱਡੇ ਤੋਂ ਵੱਡੇ ਮਨੁੱਖ ਦੀ ਹਸਤੀ ਇਕ ਕਿਣਕੇ ਦੇ ਸਮਾਨ ਹੈ। ਇਹ ਜਾਣ ਲੈਣ ਤੋਂ ਬਾਅਦ ਮਨੁੱਖ ਨੂੰ ਸਤਿਗੁਰੂ ਦੀ ਸੰਗਤ ਵਿਚ ਬੈਠ ਕੇ ਪ੍ਰਭੂ ਦੇ ਨਾਮ ਨੂੰ ਸੁਣਨਾ ਚਾਹੀਦਾ ਹੈ ਅਤੇ ਇਸ ਨੂੰ ਆਪਣੇ

ਮਨ ਵਿਚ ਪੱਕੀ ਤਰ੍ਹਾਂ ਨਾਲ ਵਸਾ ਲੈਣਾ ਚਾਹੀਦਾ ਹੈ। ਪ੍ਰਭੂ ਦਾ ਨਾਮ ਹੀ ਮਨੁੱਖ ਨੂੰ ਗਿਆਨ ਪ੍ਰਦਾਨ ਕਰਦਾ ਹੈ। ਇਹੀ ਉਸ ਨੂੰ ਧਰਮ ਦੀ ਜਾਚ ਸਿਖਾਉਂਦਾ ਹੈ। ਇਸੇ ਨਾਮ ਦੁਆਰਾ ਮੁਕਤੀ ਦਾ ਦਰਵਾਜ਼ਾ ਦਿੱਸਦਾ ਅਤੇ ਖੁੱਲ੍ਹਦਾ ਹੈ। ਪ੍ਰਭੂ ਦੇ ਨਾਮ ਨੂੰ ਮਨ ਵਿਚ ਵਸਾ ਲੈਣ ਵਾਲੇ ਵਿਅਕਤੀ ਦੀ ਹਸਤੀ ਅਤੇ ਰੁਤਬਾ ਬਹੁਤ ਮਹਾਨ ਹੋ ਜਾਂਦਾ ਹੈ।

ਪਰਮਾਤਮਾ ਦੇ ਨਾਮ ਦੀ ਮਹਿਮਾ ਨੂੰ ਪਹਿਚਾਣ ਲੈਣ ਵਾਲਾ ਵਿਅਕਤੀ ਕੁਦਰਤ ਵਿਚੋਂ ਕਾਦਰ ਦੇ ਦਰਸ਼ਨ ਕਰਨ ਲੱਗ ਪੈਂਦਾ ਹੈ। ਪਰਮਾਤਮਾ ਦੀ ਸਾਜੀ ਹੋਈ ਕੁਦਰਤ ਵਿਚ ਜੀਵ-ਜੰਤੂਆਂ, ਰੁੱਖ-ਬੂਟਿਆਂ, ਜਪੀਆਂ, ਤਪੀਆਂ, ਮੂਰਖਾਂ, ਅਗਿਆਨੀਆਂ ਅਤੇ ਦੀਪਾਂ, ਦੇਸ਼ਾਂ ਦੀ ਗਿਣਤੀ ਬੇਸ਼ੁਮਾਰ ਹੈ। ਰੰਗ-ਰੰਗ ਦੀ ਸ੍ਰਿਸ਼ਟੀ ਨੂੰ ਦੇਖ ਕੇ ਮਨੁੱਖ ਦੇ ਮਨ ਵਿਚ ਵਿਸਮਾਦ ਅਤੇ ਖੇੜੇ ਦੇ ਭਾਵ ਪੈਦਾ ਹੋ ਜਾਂਦੇ ਹਨ। ਖੇੜੇ ਦਾ ਅਰਥ ਹੈ, ਪ੍ਰਭੂ ਦੀ ਬਣਾਈ ਹੋਈ ਸ੍ਰਿਸ਼ਟੀ ਨਾਲ ਇਕ-ਸੁਰ ਹੋ ਜਾਣਾ, ਇਸ ਨੂੰ ਪ੍ਰਵਾਨ ਕਰ ਲੈਣਾ ਅਤੇ ਕਿਸੇ ਪ੍ਰਕਾਰ ਦੀ ਬੇਸਬਰੀ, ਅਸੰਤੁਸ਼ਟੀ ਅਤੇ ਅਤ੍ਰਿਪਤੀ ਦਾ ਇਜ਼ਹਾਰ ਨਾ ਕਰਨਾ। ਪਰਮਾਤਮਾ ਨੇ ਹਰ ਇਕ ਮਨੁੱਖ ਨੂੰ ਆਪਣੀਆਂ ਅਨੇਕ ਦਾਤਾਂ ਨਾਲ ਮਾਲਾ-ਮਾਲ ਕਰ ਰੱਖਿਆ ਹੈ। ਉਸ ਦੇ ਛੋਟੇ ਜਿਹੇ ਵਜੂਦ ਵਿਚ ਅਨੇਕ ਸੰਭਾਵਨਾਵਾਂ ਭਰ ਦਿੱਤੀਆਂ ਹਨ। ਇਹਨਾਂ ਉਪਲਬਧੀਆਂ ਦੀ ਬਦੌਲਤ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਵੈਰਾਟ ਸਿਰਜਣਾਤਮਕ ਸ਼ਕਤੀ ਤੋਂ ਬਲਿਹਾਰ ਜਾਣ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਦੇਖੋ :

**ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥**

*(ਪੰਨਾ ੩)*

ਅਜਿਹੇ ਮਨੁੱਖ ਨੂੰ ਆਪਣੀ ਅਲਪਤਾ ਅਤੇ ਪ੍ਰਭੂ ਦੀ ਵਿਆਪਕਤਾ ਬਾਰੇ ਸੋਝੀ ਹੋ ਜਾਂਦੀ ਹੈ, ਜਿਸ ਕਾਰਨ ਉਸ ਦੇ ਮਨ ਵਿਚੋਂ ਹਉਮੈ ਭਾਵ ਖ਼ਤਮ ਹੋ ਜਾਂਦਾ ਹੈ। ਨਿਮਰਤਾ, ਗ਼ਰੀਬੀ ਅਤੇ ਆਜ਼ਿਜ਼ੀ ਆਦਿਕ ਸਦਗੁਣ ਪੈਦਾ ਹੋ ਜਾਂਦੇ ਹੈ। ਉਸ ਨੂੰ ਪ੍ਰਭੂ ਦੇ ਅਮੁੱਲ ਨਾਮ ਦਾ ਬੋਧ ਹੋ ਜਾਂਦਾ ਹੈ ਅਤੇ ਉਹ ਆਪਹੁਦਰੀਆਂ ਜਾਂ ਆਤਮ- ਕੇਂਦਰਿਤ ਗਤੀਵਿਧੀਆਂ ਛੱਡ ਕੇ ਪ੍ਰਭੂ ਦੇ ਦਰ ਦਾ ਢਾਡੀ ਬਣ ਜਾਂਦਾ ਹੈ। ਉਹ ਜਾਣ ਜਾਂਦਾ ਹੈ :

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥**
**ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥**
**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥**
**ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥**
**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥**
**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥**

*(ਪੰਨਾ ੬)*

ਪ੍ਰਭੂ ਦੀ ਅਨੰਤਤਾ, ਅਪਰੰਪਾਰਤਾ ਅਤੇ ਕਰਤਾਰਤਾ ਨੂੰ ਜਾਣ ਲੈਣ ਤੋਂ ਬਾਅਦ ਮਨੁੱਖ ਦੁਨਿਆਵੀ ਚਤੁਰਾਈਆਂ ਅਤੇ ਘੁਣਤਰਾਂ ਤੋਂ ਉਪਰ ਉੱਠ ਜਾਂਦਾ ਹੈ। ਉਸ ਦੀ ਸੁਰਤਿ ਅਧਿਆਤਮਕ ਮੰਡਲ ਵਿਚ ਉੱਚੀ ਤੋਂ ਉਚੇਰੀ ਉੱਠਣ ਲੱਗਦੀ ਹੈ। ਉਹ ਧਰਮ

ਖੰਡ, ਗਿਆਨ ਖੰਡ, ਸਰਮ ਖੰਡ ਅਤੇ ਕਰਮ ਖੰਡ ਵਿਚੋਂ ਦੀ ਹੁੰਦਾ ਹੋਇਆ ਸੱਚ ਖੰਡ ਤਕ ਪਹੁੰਚ ਜਾਂਦਾ ਹੈ ਅਤੇ ਪ੍ਰਭੂ ਨਾਲ ਇਕ-ਮਿਕ ਅਥਵਾ ਅਭੇਦ ਹੋ ਜਾਂਦਾ ਹੈ। ਇਸ ਪ੍ਰਕਾਰ ਪ੍ਰਭੂ ਦੇ ਨਾਮ ਨੂੰ ਜਪਣ ਦੁਆਰਾ ਵਿਅਕਤੀ ਆਪਣੇ ਜੀਵਨ ਮਨੋਰਥ ਵਿਚ ਸਫਲ ਹੋ ਜਾਦਾ ਹੈ। ਉਸ ਦੇ ਅਸਤਿੱਤਵ ਉਪਰ ਕਿਸੇ ਪ੍ਰਕਾਰ ਦਾ ਕੋਈ ਬੰਧਨ ਨਹੀਂ ਰਹਿੰਦਾ। ਉਹ ਪੂਰਨ ਭਾਂਤ ਮੁਕਤ ਹੋ ਜਾਂਦਾ ਹੈ ਅਤੇ ਬਹੁਤੀ ਵਾਰ ਉਸ ਦੀ ਸੰਗਤ ਵਿਚ ਰਹਿਣ ਵਾਲੇ ਪ੍ਰਿਯਜਨ ਵੀ ਮੁਕਤੀ ਪ੍ਰਾਪਤ ਕਰ ਲੈਂਦੇ ਹਨ।

## ਜੋਗੀ/ਯੋਗੀ

ਵਿਆਕਰਣਕਾਰਾਂ ਅਨੁਸਾਰ 'ਯੋਗ' ਸ਼ਬਦ ਦੀ ਵਿਉਤਪਤੀ 'ਯੁਜ' ਧਾਤੂ ਤੋਂ ਹੋਈ ਹੈ, ਜਿਸ ਦੇ ਅਰਥ ਹਨ—ਜੁੜਨਾ। ਪਾਨਿਨੀ ਨੇ 'ਯੋਗ' ਸ਼ਬਦ ਦੇ ਤਿੰਨ ਅਰਥ ਦੱਸੇ ਹਨ : 1. ਸੰਜੋਗ (ਜੁੜਨ ਦੇ ਅਰਥਾਂ ਵਿਚ), 2. ਸੰਯਮਨ (ਬੰਨ੍ਹਣ ਦੇ ਅਰਥਾਂ ਵਿਚ), ਅਤੇ 3. ਸਮਾਧੀ (ਇਕਸੁਰਤਾ ਦੇ ਅਰਥਾਂ ਵਿਚ)। ਇਹ ਸਾਰੇ ਅਰਥ ਵਿਅਕਤੀ ਦੀ ਹੋਂਦ ਨੂੰ ਪ੍ਰਭੂ ਵਿਚ ਅਭੇਦ ਕਰ ਦੇਣ ਦੇ ਵਾਚਕ ਹਨ। ਪੁਰਾਤਨ ਅਤੇ ਸਮਕਾਲੀਨ ਦਾਰਸ਼ਨਿਕ ਸਾਹਿਤ ਵਿਚ 'ਯੋਗ' ਸ਼ਬਦ ਦਾ ਪ੍ਰਯੋਗ ਕਈ ਪ੍ਰਕਾਰ ਦੇ ਅਰਥਾਂ ਵਿਚ ਹੋਇਆ ਹੈ। ਆਮ ਤੌਰ 'ਤੇ ਇਸ ਨੂੰ ਯੋਜਕ ਦੇ ਅਰਥਾਂ ਵਿਚ ਵਰਤਿਆ ਗਿਆ ਹੈ ਪਰ ਇਸ ਤੋਂ ਇਲਾਵਾ ਇਸ ਦੀ ਵਰਤੋਂ ਸਾਧਨ, ਵਿਧੀ, ਆਤਮਿਕ ਏਕਤਾ, ਕਠਿਨ ਤਪੱਸਿਆ ਅਤੇ ਭਾਵਾਂ ਦੇ ਨਿਰੋਧ ਲਈ ਵੀ ਕੀਤੀ ਗਈ ਹੈ। ਸ੍ਰੀਮਤ ਭਗਵਤ ਗੀਤਾ ਵਿਚ ਯੋਗ ਨੂੰ 'ਸਮਤਵ' ਕਿਹਾ ਗਿਆ ਹੈ। ਸ੍ਰੀ ਕ੍ਰਿਸ਼ਨ ਜੀ ਅਰਜੁਨ ਨੂੰ ਉਪਦੇਸ਼ ਕਰਦੇ ਹੋਏ ਆਖਦੇ ਹਨ ਕਿ ਉਸ ਦਾ ਉਦੇਸ਼ ਨਿਰਸੁਆਰਥ ਹੋ ਕੇ ਆਪਣੇ ਕਰਤੱਵ ਦੀ ਪਾਲਣਾ ਕਰਨਾ ਹੈ। ਆਪਣੇ ਕਰਤੱਵ ਤੋਂ ਨੱਠਣਾ ਉਚਿਤ ਨਹੀਂ ਹੈ। ਖ਼ੁਸ਼ੀ ਅਤੇ ਗ਼ਮੀ ਵਿਚ ਇਹੋ ਸਮਤਵ ਹੀ ਯੋਗ ਹੈ। ਯੋਗ ਨੂੰ ਆਵੇਦਨ ਦੀ ਉੱਚ-ਸਥਿਤੀ ਵੀ ਕਿਹਾ ਗਿਆ ਹੈ, ਜਿਥੇ ਜਾ ਕੇ ਸਭ ਕੁਝ ਹੋਂਦ-ਰਹਿਤ ਹੋ ਜਾਦਾ ਹੈ। 'ਯੋਗ ਵਸ਼ਿਸ਼ਟ' ਵਿਚ ਯੋਗ ਨੂੰ ਮਨੁੱਖੀ ਹੋਂਦ ਦੀ ਉਚਤਮ ਸਥਿਤੀ ਦੱਸਦਿਆਂ ਹੋਇਆਂ ਇਸ ਨੂੰ ਇੱਛਾ ਦੇ ਵਿਸ਼ੈਲੇ ਪ੍ਰਭਾਵ ਦਾ ਅੰਤ ਕਿਹਾ ਗਿਆ ਹੈ।

ਪਤੰਜਲੀ ਰਿਸ਼ੀ ਨੇ ਦੂਜੀ ਸਦੀ ਪੂਰਵ ਈਸਵੀ ਵਿਚ ਆਪਣੀ ਪ੍ਰਸਿੱਧ ਰਚਨਾ 'ਯੋਗ ਸੂਤਰ' ਦੁਆਰਾ ਯੋਗ ਦੇ ਸੰਕਲਪ ਨੂੰ ਸੂਤਰਬੱਧ ਕੀਤਾ। ਪਤੰਜਲੀ ਯੋਗ ਨੂੰ 'ਸੰਜੋਗ' ਜਾਂ 'ਜੁੜਨ' ਦੇ ਅਰਥਾਂ ਵਿਚ ਨਹੀਂ ਲੈਂਦਾ। ਉਹ ਇਸ ਨੂੰ ਇਕ ਯਤਨ ਮੰਨਦਾ ਹੈ; ਇਕ ਅਜਿਹਾ ਨਿਯਮਿਤ ਯਤਨ ਜੋ ਮਨੁੱਖੀ ਪ੍ਰਕਿਰਤੀ ਦੇ ਵੱਖ-ਵੱਖ ਸਰੀਰਕ ਅਤੇ ਮਾਨਸਿਕ ਤੱਤਾਂ ਉਪਰ ਨਿਯੰਤ੍ਰਣ ਦੁਆਰਾ ਸੰਪੂਰਨਤਾ ਪ੍ਰਾਪਤ ਕਰਦਾ ਹੈ। ਪਤੰਜਲੀ ਦਾ ਯੋਗ ਮੁਖ ਰੂਪ ਵਿਚ ਇਕ ਮਾਨਸਿਕ ਅਨੁਸ਼ਾਸਨ ਪੱਧਤੀ ਹੈ, ਜਿਸ ਦੁਆਰਾ ਅਸੀਂ ਬੁੱਧੀ ਨੂੰ ਨਿਖਾਰ ਸਕਦੇ ਹਾਂ, ਮਨ ਨੂੰ ਭੁਲੇਖਿਆਂ ਤੋਂ ਮੁਕਤ ਕਰ ਸਕਦੇ ਹਾਂ ਅਤੇ ਸਤਿ ਦੀ ਸਿਧੀ ਸੋਝੀ ਪ੍ਰਾਪਤ ਕਰ ਸਕਦੇ ਹਾਂ। ਪਤੰਜਲੀ ਦੇ ਯੋਗ ਨੂੰ 'ਰਾਜ ਯੋਗ' ਦੀ ਸੰਗਿਆ ਦਿੱਤੀ ਜਾਂਦੀ ਹੈ ਕਿਉਂਕਿ ਇਹ ਮਨ ਨੂੰ ਰੋਕਣ ਅਤੇ ਸਮਾਧੀ ਪ੍ਰਾਪਤ ਕਰਨ ਦੀ ਪ੍ਰਕਿਰਿਆ ਦਾ ਵਿਸਤਾਰਪੂਰਵਕ ਵਰਣਨ ਕਰਦਾ ਹੈ। ਯੋਗ ਦਾ ਮਨੋਰਥ ਵਿਅਕਤੀ ਨੂੰ ਪਦਾਰਥ

ਦੇ ਬੰਧਨਾਂ ਤੋਂ ਮੁਕਤ ਕਰਨਾ ਹੈ। ਪਦਾਰਥ ਦਾ ਉੱਚਮਤ ਰੂਪ ਚਿੱਤ ਹੈ। ਚਿੱਤ, ਨਾਮ ਅਤੇ ਰੂਪ ਵਾਲੇ ਸੰਸਾਰ ਦਾ ਪਹਿਲਾ ਵਿਕਸਿਤ ਰੂਪ ਹੈ। ਪਤੰਜਲੀ ਦੇ ਮਤਿ ਅਨੁਸਾਰ ਚਿੱਤ ਦੀਆ ਪੰਜ ਵ੍ਰਿਤੀਆਂ ਹਨ: ਪ੍ਰਮਾਣ, ਵਿਪਰਯਾ, ਵਿਕਲਪ, ਨਿਦਰਾ ਅਤੇ ਸਿਮ੍ਰਿਤੀ। ਇਹ ਵ੍ਰਿਤੀਆਂ ਮਨ ਦੀ ਬੇਚੈਨੀ ਅਤੇ ਅਸਥਿਰਤਾ ਲਈ ਜ਼ਿੰਮੇਵਾਰ ਹਨ। ਬਾਰੰਬਾਰ ਅਤੇ ਨਿਰੰਤਰ ਅਭਿਆਸ ਦੁਆਰਾ ਵੈਰਾਗ-ਭਾਵਨਾ ਉਤਪੰਨ ਕਰ ਕੇ ਇਹਨਾਂ ਮਨੋ-ਵ੍ਰਿਤੀਆਂ ਉਪਰ ਕਾਬੂ ਪਾਇਆ ਜਾ ਸਕਦਾ ਹੈ। ਸਮਾਧੀ, ਯੋਗ ਦੀ ਮੰਜ਼ਲ ਹੈ। ਇਸ ਦੇ ਰਸਤੇ ਵਿਚ ਚਾਰ ਪੜਾਉ ਵਿਤਰਕ, ਵਿਚਾਰ, ਅਨੰਦ ਅਤੇ ਅਸਮਿਤਾ ਆਉਂਦੇ ਹਨ। ਇਸ ਮੰਜ਼ਲ ਦੀ ਪ੍ਰਾਪਤ ਲਈ ਪੰਜ ਗੁਣਾਂ ਦੀ ਲੋੜ ਹੈ: ਸ਼ਰਧਾ, ਵੀਰਯ, ਸਿਮ੍ਰਿਤੀ, ਸਮਾਧੀ ਅਤੇ ਪ੍ਰਗਿਆ। ਪਤੰਜਲੀ ਨੇ ਉਹਨਾਂ ਔਕੜਾਂ ਜਾਂ ਰੁਕਾਵਟਾਂ ਦਾ ਵੀ ਵਰਣਨ ਕੀਤਾ ਹੈ, ਜੋ ਇਕ ਸਾਧਕ ਦੇ ਰਸਤੇ ਵਿਚ ਆਉਂਦੀਆਂ ਹਨ। ਇਹ ਰੁਕਾਵਟਾਂ ਹਨ: ਅਵਿੱਦਿਆ, ਹੰਕਾਰ, ਰਾਗ (ਵਸਤਾਂ ਦਾ ਮੋਹ), ਦ੍ਵੈਸ਼ ਅਤੇ ਅਭਿਨਿਵੇਸ਼ (ਜੀਵਨ ਨਾਲ ਚਿੰਬੜੇ ਰਹਿਣ ਦੀ ਲਾਲਸਾ)। ਇਹਨਾਂ ਰੁਕਾਵਟਾਂ ਉਪਰ ਕਾਬੂ ਪਾਉਣ ਲਈ ਧਿਆਨ ਅਤੇ ਸਮਾਧੀ ਸਭ ਤੋਂ ਉਪਯੁਕਤ ਵਿਧੀਆਂ ਹਨ। ਸਮਾਧੀਆਂ ਦੋ ਪ੍ਰਕਾਰ ਦੀਆਂ ਹਨ: 1. ਸਵਿਕਲਪ ਅਤੇ 2. ਨਿਰਵਿਕਲਪ। ਪਹਿਲੀ ਵਿਚ ਧਯੇਯ ਵਸਤੂ ਦਾ ਧਿਆਨ ਬਣਿਆ ਰਹਿੰਦਾ ਹੈ, ਜਦੋਂ ਕਿ ਦੂਜੀ ਵਿਚ ਧਯੇਯ, ਧਿਆਨ ਅਤੇ ਧਿਆਤਾ ਇਕ ਹੋ ਜਾਂਦੇ ਹਨ।

ਭਾਰਤ ਦੇ ਨਾਥ ਜੋਗੀ, ਹਠ ਯੋਗ ਉਪਰ ਬਲ ਦਿੰਦੇ ਸਨ ਅਰਥਾਤ ਸਰੀਰ ਦੀਆਂ ਕਠਿਨ ਸਾਧਨਾਵਾਂ ਦੁਆਰਾ ਇੜਾ ਅਤੇ ਪਿੰਗਲਾ ਨਾੜੀਆਂ ਨੂੰ ਰੋਕ ਕੇ ਸੁਖਮਨਾ ਮਾਰਗ ਰਾਹੀਂ ਪ੍ਰਾਣ ਸੰਚਾਰਿਤ ਕਰਨਾ ਪਰੰਤੂ ਗੁਰਮਤਿ ਵਿਚ ਸਹਿਜਯੋਗ ਨੂੰ ਸਰਵੋਤਮ ਮੰਨਿਆ ਗਿਆ ਹੈ ਅਰਥਾਤ ਪੂਰਨ ਸਹਿਜ-ਭਾਵ ਨਾਲ ਦੁਨਿਆਵੀ ਮੋਹ-ਮਾਇਆ ਤੋਂ ਟੁੱਟ ਕੇ ਪ੍ਰਭੂ ਦੇ ਨਾਮ ਨਾਲ ਜੁੜ ਜਾਣਾ।

ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੇ ਦੌਰਾਨ ਕਈ ਵਾਰ ਨਾਥ-ਜੋਗੀਆਂ ਨਾਲ ਸੰਵਾਦ ਰਚਾਇਆ ਅਤੇ ਉਹਨਾਂ ਨੂੰ ਸਹਿਜ-ਯੋਗ ਦੇ ਮਹੱਤਵ ਤੋਂ ਜਾਣੂ ਕਰਵਾਇਆ। ਇਸ ਪ੍ਰਸੰਗ ਵਿਚ ਆਪ ਦੀ ਇਕ ਪ੍ਰਮੁੱਖ ਬਾਣੀ 'ਸਿਧ ਗੋਸਟਿ' ਨਾਥ-ਜੋਗੀਆਂ ਨਾਲ ਸੰਵਾਦ ਦਾ ਕਾਵਿਕ ਅਭਿਵਿਅੰਜਨ ਹੈ। ਜੋਗੀਆਂ ਨੂੰ ਸਹਿਜ-ਯੋਗ ਦਾ ਰਹੱਸ ਗੁਰੂ ਸਾਹਿਬ ਇਸ ਪ੍ਰਕਾਰ ਸਮਝਾਉਂਦੇ ਹਨ:

ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥
ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥
ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥
ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥੬੦॥

*(ਰਾਮਕਲੀ ਮਹਲਾ ੧, ਪੰਨਾਂ ੯੪੪)*

(ਤ੍ਰੈ ਸਤ ਅੰਗੁਲ—3+7 ਅਰਥਾਤ ਦਸ ਉਂਗਲਾਂ। ਅਉਧੂ—ਅਵਧੂਤ, ਜੋਗੀ। ਬਿਰੋਲੈ—ਰਿੜਕਦਾ ਹੈ। ਤ੍ਰੈ ਗੁਣ—ਰਜੋ, ਸਤੋ ਅਤੇ ਤਮੋ। ਸੁਖਮਨਾ ਇੜਾ ਪਿੰਗੁਲਾ—ਤਿੰਨ ਨਾੜੀਆਂ। ਤਿਹੁ ਤੇ—ਤਿੰਨਾਂ ਨਾੜੀਆਂ ਤੋਂ ਉਪਰ ਹੈ।)

ਗੁਰੂ ਨਾਨਕ ਦੇਵ ਜੀ ਆਪਣੇ ਇਕ ਹੋਰ ਸ਼ਬਦ ਵਿਚ ਜੋਗੀਆਂ ਨੂੰ ਸਮਝਾਉਂਦੇ ਹਨ ਕਿ ਸੱਚਾ ਜੋਗ ਭੇਖਾਂ ਵਿਚ ਨਹੀਂ ਹੈ ਬਲਕਿ ਮਾਇਆ ਵਿਚ ਰਹਿਣ ਦੇ ਬਾਵਜੂਦ ਇਸ ਤੋਂ ਨਿਰਲੇਪ ਹੋਣ ਵਿਚ ਹੈ। ਸੱਚਾ ਜੋਗੀ ਉਹ ਹੈ ਜੋ ਸਾਰੀ ਦੁਨੀਆਂ ਨੂੰ ਸਮ-ਦ੍ਰਿਸ਼ਟੀ ਨਾਲ ਦੇਖਦਾ ਹੈ :

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥

*(ਸੂਹੀ ਮਹਲਾ ੧, ਪੰਨਾ ੭੩੦)*

(ਖਿੰਥਾ—ਗੋਦੜੀ। ਮੁੰਦੀ—ਮੁੰਦਰਾ ਪਾਉਣ ਨਾਲ। ਮੂੰਡਿ—ਸਿਰ ਮੁਨਾਉਣਾ। ਸਿੰਙੀ ਵਾਈਐ—ਰਣਸਿੰਘਾ ਵਜਾਉਣ ਨਾਲ। ਅੰਜਨ ਮਾਹਿ ਨਿਰੰਜਨਿ—ਮਾਇਆ ਵਿਚ ਨਿਰਲੇਪ ਰਹਿਣਾ। ਸਮਸਰਿ—ਸਮਾਨ। ਦੇਸਿ ਦਿਸੰਤਰਿ—ਦੇਸ਼ ਵਿਦੇਸ਼ ਵਿਚ ਘੁੰਮਣ ਨਾਲ। ਸਹਸਾ—ਭਰਮ, ਸ਼ੰਕੇ। ਧਾਵਤੁ—ਭਟਕਦਾ ਹੋਇਆ ਮਨ। ਪਰਚਾ—ਪਹਿਚਯ, ਜਾਣ-ਪਹਿਚਾਣ। ਸਿੰਙੀ ਵਾਜੇ—ਅਨਹਦ ਨਾਦ ਵੱਜਣੇ।)

## ਜ਼ਫ਼ਰਨਾਮਾ

'ਦਸਮ ਗ੍ਰੰਥ' ਵਿਚ ਗੁਰੂ ਗੋਬਿੰਦ ਸਿੰਘ ਦੀਆਂ ਦੋ ਫ਼ਾਰਸੀ ਰਚਨਾਵਾਂ ਸੰਕਲਿਤ ਹਨ : ਜ਼ਫ਼ਰਨਾਮਾ ਅਤੇ ਹਕਾਯਤ। ਇਹਨਾਂ ਤੋਂ ਬਿਨਾਂ ਆਪ ਦਾ ਲਿਖਿਆ ਹੋਇਆ 24 ਸ਼ੇਅਰਾਂ ਦਾ ਇਕ 'ਫ਼ਤਹਿਨਾਮਾ' ਵੀ ਪ੍ਰਾਪਤ ਹੋਇਆ ਹੈ ਪਰ ਇਹ ਰਚਨਾ ਦਸਮ ਗ੍ਰੰਥ ਵਿਚ ਸੰਕਲਿਤ ਨਹੀਂ ਹੋਈ। 'ਜ਼ਫ਼ਰਨਾਮਾ' ਗੁਰੂ ਗੋਬਿੰਦ ਸਿੰਘ ਦਾ ਉਹ

ਜਗਤ-ਪ੍ਰਸਿੱਧ ਪੱਤਰ (letter) ਹੈ, ਜੋ ਆਪ ਨੇ 1705 ਈ. ਦੇ ਮੁੱਢ ਵਿਚ ਦੀਨਾ ਕਾਂਗੜ ਦੇ ਸਥਾਨ ਤੋਂ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਿਆ ਸੀ। ਇਸ ਪੱਤਰ ਦੇ ਕੁਲ 111 ਸ਼ੇਅਰ ਹਨ। ਪਰੰਤੂ ਕਈ ਪੁਰਾਤਨ ਬੀੜਾਂ ਵਿਚ ਜ਼ਫ਼ਰਨਾਮਾ ਦੇ ਨਾਲ ਹਕਾਯਾਤ ਵੀ ਸ਼ਾਮਲ ਕਰ ਦਿੱਤੀਆਂ ਗਈਆਂ ਹਨ ਜਿਨ੍ਹਾਂ ਕਾਰਨ ਸ਼ੇਅਰਾਂ ਦੀ ਗਿਣਤੀ ਵਧ ਗਈ ਹੈ।

'ਜ਼ਫ਼ਰਨਾਮਾ' ਗੁਰੂ ਗੋਬਿੰਦ ਸਿੰਘ ਦੀ ਚੜ੍ਹਦੀ ਕਲਾ, ਅਣਖ ਅਤੇ ਸ੍ਵੈਮਾਨ ਦਾ ਮੂੰਹ-ਬੋਲਦਾ ਦਸਤਾਵੇਜ਼ ਹੈ। ਇਸ ਵਿਚ ਲਿਖਿਆ ਇਕ-ਇਕ ਸ਼ੇਅਰ ਪਾਠਕਾਂ ਵਿਚ ਚੜ੍ਹਦੀ ਕਲਾ ਅਤੇ ਅਣਖ ਦੇ ਜਜ਼ਬਿਆਂ ਨੂੰ ਜਾਗ੍ਰਿਤ ਕਰਦਾ ਹੈ। ਜਦੋਂ ਇਹ ਪੱਤਰ ਲਿਖਿਆ ਗਿਆ ਸੀ, ਉਸ ਵਕਤ ਮੁਗ਼ਲ ਸੈਨਾ ਦੇ ਨਿਰੰਤਰ ਹਮਲਿਆਂ ਦੇ ਕਾਰਨ ਆਨੰਦਪੁਰ ਸਾਹਿਬ ਦੀ ਰਵਾਇਤੀ ਸ਼ਾਨੋ-ਸ਼ੌਕਤ ਖ਼ਤਮ ਹੋ ਚੁੱਕੀ ਸੀ, ਖ਼ਾਲਸਈ ਫ਼ੌਜਾਂ ਖਿੰਡ-ਪੁੰਡ ਗਈਆਂ ਸਨ ਅਤੇ ਗੁਰੂ ਸਾਹਿਬ ਦੇ ਚਾਰੇ ਸਾਹਿਬਜ਼ਾਦੇ ਸ਼ਹਾਦਤ ਦੇ ਜਾਮ ਪੀ ਚੁੱਕੇ ਸਨ। ਔਰੰਗਜ਼ੇਬ ਦੱਖਣ ਦੀ ਮੁਹਿੰਮ ਤੋਂ ਦਿੱਲੀ ਪਰਤ ਆਇਆ ਸੀ ਅਤੇ ਆਪਣੇ ਜੀਵਨ ਦੀਆਂ ਆਖ਼ਰੀ ਘੜੀਆਂ ਨੂੰ ਗਿਣ ਰਿਹਾ ਸੀ। ਇਤਿਹਾਸਕਾਰਾਂ ਦਾ ਕਥਨ ਹੈ ਕਿ ਇਸ ਪੱਤਰ ਦੇ ਮਜ਼ਮੂਨ ਨੇ ਔਰੰਗਜ਼ੇਬ ਨੂੰ ਧੁਰ-ਆਤਮਾ ਤਕ ਹਿਲਾ ਦਿੱਤਾ ਸੀ ਅਤੇ ਇਹ ਪੱਤਰ ਪੜ੍ਹ ਕੇ ਉਸ ਨੂੰ ਘੋਰ ਪਸ਼ਚਾਤਾਪ ਵੀ ਹੋਇਆ। ਜ਼ਫ਼ਰਨਾਮੇ ਵਿਚ ਗੁਰੂ ਸਾਹਿਬ ਦੀ ਚੜ੍ਹਦੀ ਕਲਾ ਨੂੰ ਦਰਸਾਉਣ ਵਾਲੇ ਕੁਝ ਸ਼ੇਅਰ ਦੇਖੋ :

**ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ॥**

ਜਦੋਂ ਹੋਰ ਸਾਰੇ ਚਾਰੇ ਅਤੇ ਹੀਲੇ ਅਸਫਲ ਹੋ ਜਾਣ ਤਾਂ ਤਲਵਾਰ ਉਠਾ ਲੈਣਾ ਹੀ ਜਾਇਜ਼ ਹੁੰਦਾ ਹੈ।

**ਹਮ ਆਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ ॥**
**ਕਿ ਬਰ ਚਿਹਲ ਤਨ ਆਯਦਸ਼ ਬੇ ਸ਼ੁਮਾਰ ॥**

ਆਖ਼ਰ ਲੜਾਈ ਵਿਚ ਇਕੱਲੀ ਸੂਰਮਗਤੀ ਕਿਥੋਂ ਤਕ ਨਿਭਦੀ, ਜੇ ਚਾਲ੍ਹੀ ਆਦਮੀਆਂ ਉਪਰ ਅਣਗਿਣਤ ਫ਼ੌਜ ਧਾਵਾ ਬੋਲ ਦੇਵੇ।

**ਨ ਈਮਾਂ ਪ੍ਰਸਤੀ ਨ ਔਜ਼ਾਇ ਦੀਂ ॥**
**ਨ ਸਾਹਿਬ ਸ਼ਨਾਸੀ ਨ ਮਹਮਦ ਯਕੀਂ ॥**

ਨਾ ਤੂੰ ਦੀਨ ਈਮਾਨ ਦਾ ਪੱਕਾ ਹੈਂ, ਨਾ ਸ਼ਰ੍ਹਾ-ਸ਼ਰੀਅਤ ਦਾ ਪਾਬੰਦ ਹੈਂ। ਨਾ ਤੈਨੂੰ ਪਰਮਾਤਮਾ ਦੀ ਪਛਾਣ ਹੈ ਅਤੇ ਨਾ ਤੇਰਾ ਹਜ਼ਰਤ ਮੁਹੰਮਦ ਉਪਰ ਯਕੀਨ ਹੈ।

**ਹਮੂੰ ਮਰਦ ਬਾਯਦ ਸ਼ਵਦ ਸੁਖ਼ਨ ਵਰ ॥**
**ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ ॥**

ਮਰਦ ਨੂੰ ਚਾਹੀਦਾ ਹੈ ਕਿ ਉਹ ਬਚਨਾਂ ਦਾ ਪੂਰਾ ਹੋਵੇ। ਦਿਲ ਵਿਚ ਹੋਰ ਅਤੇ ਮੂੰਹ ਵਿਚ ਕੁਝ ਹੋਰ ਨਹੀਂ ਹੋਣਾ ਚਾਹੀਦਾ।

ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥
ਕਿ ਬਾਕੀ ਬਮਾਂਦਸਤੁ ਪੇਚੀਦਹ ਮਾਰ॥

ਕੀ ਹੋਇਆ ਜੇ ਤੂੰ ਮੇਰੇ ਚਾਰ ਸਪੁੱਤਰ ਸ਼ਹੀਦ ਕਰ ਦਿੱਤੇ ? ਅਜੇ ਤਾਂ ਗੁੰਝਲਦਾਰ ਫਨੀਅਰ ਸੱਪ (ਖ਼ਾਲਸਾ) ਬਾਕੀ ਹੈ। ਉਸ ਦਾ ਕੀ ਕਰੇਂਗਾ ?

## ਜਾਪੁ ਸਾਹਿਬ

'ਜਾਪੁ ਸਾਹਿਬ' ਦਸਮ ਗ੍ਰੰਥ ਦੀ ਕੇਂਦਰੀ ਬਾਣੀ ਹੈ। ਇਹ ਬਾਣੀ ਇਸ ਗ੍ਰੰਥ ਦੇ ਆਰੰਭ ਵਿਚ ਦਰਜ ਹੈ ਅਤੇ ਜਿਸ ਤਰ੍ਹਾਂ ਜਪੁਜੀ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਵਿਚਾਰਧਾਰਾ ਬੀਜ ਰੂਪ ਵਿਚ ਮੌਜੂਦ ਹੈ, ਉਸੇ ਤਰ੍ਹਾਂ ਜਾਪੁ ਸਾਹਿਬ ਦਸਮ ਗ੍ਰੰਥ ਦਾ ਸੂਤਰ ਰੂਪ ਹੈ। ਇਸ ਬਾਣੀ ਵਿਚ ਅਕਾਲ ਪੁਰਖ ਦੀ ਵੈਰਾਟ ਸ਼ਕਤੀ ਅਤੇ ਗੁਰੂ ਗੋਬਿੰਦ ਸਿੰਘ ਦਾ ਵਿਆਪਕ ਅਨੁਭਵ ਦੋਵੇਂ ਇਕ-ਦੂਜੇ ਵਿਚ ਓਤ-ਪ੍ਰੋਤ ਹਨ। ਪ੍ਰੋ. ਪਿਆਰਾ ਸਿੰਘ ਪਦਮ ਇਸ ਬਾਣੀ ਦੀ ਮਹਿਮਾ ਦਾ ਗੁਣਗਾਨ ਕਰਦਾ ਹੋਇਆ ਲਿਖਦਾ ਹੈ, "ਇਹ ਕੋਈ ਸਾਧਾਰਨ ਅਵਸਥਾ ਵਿਚ ਤੁਕਬੰਦੀ ਕਰ ਕੇ ਬਣਾਈ ਹੋਈ ਰਚਨਾ ਨਹੀਂ ਸਗੋਂ ਕਿਸੇ ਅਨੂਠੀ ਸਮਾਧੀ ਦਾ ਲਿਸ਼ਕਾਰਾ ਹੈ, ਜਿਸ ਵਿਚ 'ਏਕ ਮੂਰਤਿ ਅਨੇਕ ਦਰਸ਼ਨ' ਸਾਮਰਤੱਖ ਮੂਰਤੀਮਾਨ ਹੈ। ਜਾਪੁ ਸਾਹਿਬ ਵਿਚ ਚਿਤ੍ਰਿਤ ਇਸ਼ਟ, ਗੁਰੂ ਗੋਬਿੰਦ ਸਿੰਘ ਦੇ ਵਿਅੱਕਤਿਤਵ ਵਿਚ ਜਿਉਂਦਾ-ਜਾਗਦਾ ਦਿੱਸਦਾ ਹੈ। ਇਸ ਤਰ੍ਹਾਂ ਜਾਪ, ਇਸ ਦਾ ਵਿਸ਼ਾ ਜਲਾਲੀ ਰੱਬ ਅਤੇ ਇਸ ਦਾ ਕਰਤਾ ਗੁਰੂ ਗੋਬਿੰਦ ਸਿੰਘ, ਤਿੰਨੇ ਪੂਰੀ ਤਰ੍ਹਾਂ ਨਾਲ ਇਕਮਿਕ ਹਨ। ਇਹ ਅਭੇਦਤਾ ਅਥਵਾ ਇਕਮਿਕਤਾ ਹੀ ਇਸ ਮਹਾਨ ਰਚਨਾ ਦਾ ਪਰਮ ਲੱਛਣ ਹੈ। (**ਦਸਮ ਗ੍ਰੰਥ**, ਪੰਨਾ 68)

ਇਸ ਬਾਣੀ ਦੇ 199 ਬੰਦ ਹਨ ਅਤੇ ਇਸ ਵਿਚ 10 ਪ੍ਰਕਾਰ ਦੇ ਛੰਦਾਂ ਦਾ ਪ੍ਰਯੋਗ ਹੋਇਆ ਹੈ : ਛਪੈ, ਭੁਯੰਗ ਪ੍ਰਯਾਤ, ਚਾਚਰੀ, ਰੂਆਲ, ਭਗਵਤੀ, ਮਧੁਭਾਰ, ਰਸਾਵਲ, ਹਰਿ ਬੋਲਮਨਾ, ਚਰਪਟ ਅਤੇ ਏਕ-ਅੱਛਰੀ। ਇਸ ਰਚਨਾ ਦੀ ਭਾਸ਼ਾ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਦਾ ਸੁਮਿਸ਼ਰਣ ਹੈ। ਇਸ ਵਿਚ ਹਿੰਦੂ ਅਤੇ ਮੁਸਲਿਮ ਸੰਸਕ੍ਰਿਤੀਆਂ ਇਕ-ਦੂਸਰੀ ਵਿਚ ਘੁਲ-ਮਿਲ ਗਈਆਂ ਹਨ। ਸ਼ੈਲੀ ਅਤੇ ਸ਼ਬਦਾਵਲੀ ਦੀ ਇਕ ਸੁਵੰਨਗੀ ਦੇਖੋ :

ਕਿ ਸਾਹਿਬ ਦਿਮਾਗ ਹੈਂ॥ ਕਿ ਹੁਸਨਲ ਚਰਾਗ ਹੈਂ॥
ਕਿ ਕਾਮਲ ਕਰੀਮ ਹੈਂ॥ ਕਿ ਰਾਜਕ ਰਹੀਮ ਹੈਂ॥੧੫੧॥
ਕਿ ਰੋਜੀ ਦਿਹੰਦ ਹੈਂ॥ ਕਿ ਰਾਜਕ ਰਹਿੰਦ ਹੈਂ॥
ਕਰੀਮੁਲ ਕਮਾਲ ਹੈਂ॥ ਕਿ ਹੁਸਨੁਲ ਜਮਾਲ ਹੈਂ॥੧੫੨॥
ਗਨੀਮੁਲ ਖਿਰਾਜ ਹੈਂ॥ ਗਰੀਬੁਲ ਨਿਵਾਜ ਹੈਂ॥
ਹਰੀਫੁਲ ਸਿਕੰਨ ਹੈਂ॥ ਹਿਰਾਸੁਲ ਫਿਕੰਨ ਹੈਂ॥੧੫੩॥

ਕਿ ਅਚਲੰ ਪ੍ਰਕਾਸ ਹੈਂ॥ ਕਿ ਅਮਿਤੋ ਸੁਬਾਸ ਹੈਂ॥
ਕਿ ਅਜਬ ਸਰੂਪ ਹੈਂ॥ ਕਿ ਅਮਿਤੋ ਬਿਭੂਤ ਹੈਂ॥੧੫੯॥

ਕਿ ਅਮਿਤੋ ਪਸਾ ਹੈਂ॥ ਕਿ ਆਤਮ ਪ੍ਰਭਾ ਹੈਂ॥
ਕਿ ਅਚਲੰ ਅਨੰਗ ਹੈਂ॥ ਕਿ ਅਮਿਤੋ ਅਭੰਗ ਹੈਂ॥੧੬੦॥

*(ਭਗਵਤੀ ਛੰਦ, ਤ੍ਵਪ੍ਰਸਾਦਿ )*

ਗਿਆਨੀ ਲਾਲ ਸਿੰਘ 'ਜਾਪੁ ਸਾਹਿਬ' ਵਿਚ ਵਰਣਿਤ ਅਕਾਲ ਪੁਰਖ ਦੇ ਸਰੂਪ ਬਾਰੇ ਵਿਚਾਰ ਕਰਦੇ ਹੋਏ ਲਿਖਦੇ ਹਨ, "ਦਸਮ ਗ੍ਰੰਥ ਦਾ ਅਕਾਲ ਪੁਰਖ ਸਤਿ-ਚਿਤ-ਆਨੰਦ ਰੂਪ ਵਾਲਾ ਹੈ। ਅੱਖਾਂ ਉਸ ਨੂੰ ਵੇਖ ਨਹੀਂ ਸਕਦੀਆਂ, ਕੰਨ ਉਸ ਦੇ ਬੋਲਾਂ ਨੂੰ ਸੁਣ ਨਹੀਂ ਸਕਦੇ, ਹੱਥ ਛੋਹ ਨਹੀਂ ਸਕਦੇ, ਨੱਕ ਉਸ ਦੀ ਸੁਗੰਧੀ ਨੂੰ ਮਹਿਸੂਸ ਨਹੀਂ ਕਰ ਸਕਦਾ ਅਤੇ ਜੀਭ ਉਸ ਦਾ ਸੁਆਦ ਨਹੀਂ ਚੱਖ ਸਕਦੀ। ਪਰ ਇਸ ਦੇ ਬਾਵਜੂਦ ਉਸ ਦਾ ਜਾਪ ਤਨ, ਮਨ ਅਤੇ ਆਤਮਾ ਨੂੰ ਹੁਲਾਸ ਬਖ਼ਸ਼ਦਾ ਹੈ ਕਿਉਂਕਿ ਉਹ ਅੰਤਰਾਤਮਾ ਦੁਆਰਾ ਲਖਣ ਨਾਲ ਨੇੜੇ ਤੋਂ ਨੇੜੇ ਅਤੇ ਅੰਗ-ਸੰਗ ਅਨੁਭਵ ਹੋਣ ਲੱਗਦਾ ਹੈ। (**ਚੋਣਵੀਂ ਬਾਣੀ ਦਸਮ ਗ੍ਰੰਥ**, ਪੰਨਾ 36) ਭਾਰਤੀ ਸਾਹਿਤ ਦੇ ਪਰੰਪਰਾਈ ਸਤੋਤਰਾਂ ਵਿਚ ਜਾਪੁ ਸਾਹਿਬ ਇਕ ਨਿਰਾਲਾ ਸਤੋਤਰ ਹੈ। ਭਾਰਤੀ ਪਰੰਪਰਾ ਵਿਚ ਪਰਮਾਤਮਾ ਦੇ ਸਗੁਣ ਰੂਪ ਦੇ ਗਾਇਨ ਅਤੇ ਉਪਾਸਨਾ ਉੱਤੇ ਵਧੇਰੇ ਬਲ ਦਿੱਤਾ ਗਿਆ ਹੈ ਪਰ ਗੁਰੂ ਜੀ ਨੇ ਗੁਰਮਤਿ ਕਾਵਿਧਾਰਾ ਦੇ ਸੰਕਲਪ ਨੂੰ ਹੋਰ ਅੱਗੇ ਵਧਾਉਂਦਿਆਂ ਹੋਇਆਂ ਪਰਮਾਤਮਾ ਦੇ ਨਿਰਗੁਣ ਰੂਪ ਦੀ ਹੀ ਅਰਾਧਨਾ ਕੀਤੀ ਹੈ। ਜਾਪੁ ਸਾਹਿਬ ਦੇ ਪਹਿਲੇ ਬੰਦ ਵਿਚ ਨਿਰਗੁਣ ਵਿਚਾਰਧਾਰਾ ਨੂੰ ਪ੍ਰਕਾਸ਼ਮਾਨ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥
ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥੧॥

*(ਛਪੈ ਛੰਦ॥ ਤ੍ਵਪ੍ਰਸਾਦਿ॥)*

ਉਕਤ ਛੰਦ ਜਾਪੁ ਸਾਹਿਬ ਦੀ ਪ੍ਰਸਤਾਵਨਾ ਹੈ, ਜਿਸ ਵਿਚ ਗੁਰੂ ਸਾਹਿਬ ਪਰਮਾਤਮਾ ਦੇ ਨਿਰਗੁਣ ਸਰੂਪ ਦੀ ਜਾਣਕਾਰੀ ਪ੍ਰਦਾਨ ਕਰਦੇ ਹਨ। ਆਪ ਅਨੁਸਾਰ ਪਰਮਾਤਮਾ ਦਾ ਨਾ ਤਾਂ ਕੋਈ ਚੱਕਰ-ਚਿਹਨ ਹੈ, ਨਾ ਵਰਣ ਹੈ ਅਤੇ ਨਾ ਹੀ ਕੋਈ ਜ਼ਾਤ-ਪਾਤ ਹੈ। ਉਸ ਦੇ ਰੂਪ-ਰੰਗ ਅਤੇ ਰੇਖ-ਭੇਖ ਬਾਰੇ ਵੀ ਕਿਸੇ ਨੂੰ ਕੁਝ ਮਾਲੂਮ ਨਹੀਂ ਹੈ। ਉਹ ਅਚਲ ਮੂਰਤ ਹੈ ਅਰਥਾਤ ਸਦਾ ਸਥਿਰ ਹੈ, ਡਿੱਗਦਾ-ਡੋਲਦਾ ਜਾਂ ਡਗਮਗਾਉਂਦਾ ਨਹੀਂ ਹੈ, ਉਹ ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ (ਸੈਭੰ) ਹੈ, ਉਸ ਦੀ ਸ਼ਕਤੀ ਅਮਿਤ ਹੈ। ਉਹ ਕਰੋੜਾਂ ਇੰਦਰਾਂ ਅਤੇ ਬਾਦਸ਼ਾਹਾਂ ਦਾ ਸੁਆਮੀ ਹੈ। ਉਹ ਬ੍ਰਹਿਮੰਡ ਦੇ ਤਿੰਨ ਲੋਕਾਂ ਦਾ ਸੁਆਮੀ ਹੈ। ਆਕਾਸ਼ ਲੋਕ ਦੇ ਦੇਵਤੇ (ਸੁਰ), ਮਾਤ ਲੋਕ ਦੇ ਮਨੁੱਖ (ਨਰ) ਅਤੇ ਪਾਤਾਲ ਲੋਕ ਦੇ ਦੈਂਤ (ਅਸੁਰ) ਸਭ ਉਸੇ ਨੇ ਹੀ ਸਿਰਜੇ ਹਨ। ਬਨਸਪਤੀ ਦੇ ਵਣ-ਤ੍ਰਿਣ

ਵੀ ਉਸ ਦੀ ਅਨੰਤਤਾ ਦੇ ਗੀਤ ਗਾਉਂਦੇ ਰਹਿੰਦੇ ਹਨ। ਏਨੇ ਵਿਆਪਕ ਅਤੇ ਵੈਰਾਟ ਪ੍ਰਭੂ ਦੇ ਸਾਰੇ ਗੁਣਾਂ-ਲੱਛਣਾਂ ਦਾ ਜੱਸ ਕਿਵੇਂ ਗਾਇਆ ਜਾਵੇ? ਇਸ ਕਾਰਨ ਆਪ ਕੇਵਲ ਉਸ ਦੇ ਬਖ਼ਸ਼ਿੰਦ ਰੂਪ ਦਾ ਹੀ ਗਾਇਨ ਕਰਦੇ ਹਨ। ਇਹ ਗਾਇਨ ਹੀ ਜਾਪੁ ਸਾਹਿਬ ਦੀ ਵਸਤੂ-ਸਾਮੱਗਰੀ ਹੈ। ਗੁਰੂ ਸਾਹਿਬ ਪਰਮਾਤਮਾ ਦੇ ਅਨੇਕ ਬਖ਼ਸ਼ਿੰਦ ਰੂਪਾਂ ਨੂੰ ਨਮਸਕਾਰ ਕਰਦੇ ਹਨ, ਸਜਦੇ ਵਿਚ ਝੁਕਦੇ ਹਨ, ਸੀਸ ਨਿਵਾਉਂਦੇ ਹਨ। ਦੇਖੋ:

**ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥**
**ਨਮਸਤੰ ਅਰੂਪੇ॥ ਨਮਸਤੰ ਅਨੂਪੇ॥੨॥**
**ਨਮਸਤੰ ਅਭੇਖੇ॥ ਨਮਸਤੰ ਅਲੇਖੇ॥**
**ਨਮਸਤੰ ਅਕਾਏ॥ ਨਮਸਤੰ ਅਜਾਏ॥੩॥**

*(ਭੁਜੰਗ ਪ੍ਰਯਾਤ ਛੰਦ)*

(ਅਕਾਲੇ—ਕਾਲ-ਮੁਕਤ। ਅਨੂਪੇ—ਉਪਮਾ-ਰਹਿਤ। ਅਲੇਖੇ—ਜਿਸ ਦਾ ਕੋਈ ਲੇਖਾ-ਜੋਖਾ ਨਹੀਂ ਕੀਤਾ ਜਾ ਸਕਦਾ। ਅਕਾਏ—ਕਾਇਆ (ਸਰੀਰ) ਤੋਂ ਰਹਿਤ। ਅਜਾਏ—ਜਨਮ ਤੋਂ ਰਹਿਤ।)

ਇਸ ਬਾਣੀ ਦੇ ਅੰਤ ਵਿਚ ਵੀ ਪ੍ਰਭੂ ਦੀ ਸਰਬ-ਵਿਆਪਕਤਾ ਅਤੇ ਦਿਆਲੂ ਸਰੂਪ ਦਾ ਗਾਇਨ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਉਸ ਦੀ ਮਹਿਮਾ ਅਤੇ ਕੀਰਤੀ ਅਬਿਨਾਸ਼ੀ ਹੈ:

**ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ॥**
**ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ॥**
**ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ॥**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ॥੧੯੯॥**

*(ਭੁਜੰਗ ਪ੍ਰਯਾਦ ਛੰਦ)*

(ਭੁਗਤੇ—ਸ੍ਰਿਸ਼ਟੀ ਦੇ ਚਾਰੇ ਚੱਕਰਾਂ ਵਿਚ ਉਹ ਵਿਆਪਕ ਹੈ, ਇਹਨਾਂ ਨੂੰ ਭੋਗ ਰਿਹਾ ਹੈ। ਸੁਯੰਭਵ—ਸ੍ਵੈ-ਪ੍ਰਕਾਸ਼ਮਾਨ। ਸਰਬਦਾ—ਸਦਾ। ਜੁਗਤੇ—ਜੁੜਿਆ ਹੋਇਆ। ਦੁਕਾਲੰ—ਦੋ ਕਾਲਾਂ (ਜਨਮ-ਮਰਨ) ਦੇ ਦੁੱਖ ਦੂਰ ਕਰਨ ਵਾਲਾ। ਅਭੰਗੰ—ਅਬਿਨਾਸ਼ੀ ਮਹਿਮਾ ਵਾਲਾ।)

## ਜੀਅ/ਜੀਵ

ਜੀਅ ਜਾਂ ਜੀਵ ਦਾ ਅਰਥ ਹੈ: ਪ੍ਰਾਣੀ, ਜੀਅ-ਜੰਤ, ਜੀਵਾਤਮਾ ਆਦਿਕ। ਗੁਰਬਾਣੀ ਵਿਚ ਮਨੁੱਖ ਮਾਤਰ ਲਈ ਵੀ 'ਜੀਅ' ਜਾਂ 'ਜੀਵ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਸਾਰੇ ਜੀਵਾਂ (ਮਨੁੱਖਾਂ ਆਦਿ) ਨੂੰ ਪੈਦਾ ਕਰਦਾ ਹੈ ਅਤੇ ਉਹਨਾਂ ਨੂੰ ਧਰਮ ਦੇ ਮਾਰਗ ਉਪਰ ਚੱਲਣ ਵਾਸਤੇ ਇਸ ਦੁਨੀਆਂ ਵਿਚ ਭੇਜ ਦਿੰਦਾ ਹੈ। ਜਿਹੜੇ ਮਨੁੱਖ ਉਸ ਦੇ ਹੁਕਮ ਵਿਚ ਚੱਲਦੇ ਹਨ, ਉਹ ਆਪਣੀ ਸੰਸਾਰਕ ਯਾਤਰਾ ਨੂੰ ਸਫਲ ਕਰ ਲੈਂਦੇ ਹਨ ਪਰੰਤੂ ਉਸ ਦੀ ਆਗਿਆ ਦਾ ਉਲੰਘਣ ਕਰਲ ਵਾਲੇ ਮਨਮੁਖ ਜੀਵਨ ਦੀ ਬਾਜ਼ੀ ਹਾਰ ਜਾਂਦੇ ਹਨ। ਦੇਖੋ:

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥
ਲਿਖਿ ਨਾਵੈ ਧਰਮੁ ਬਹਾਲਿਆ॥੨॥

*(ਵਾਰ ਆਸਾ ਮਹਲਾ ੧, ਪੰਨਾ ੪੬੨)*

(ਨਾਵੈ—ਕਰਮਾਂ ਦਾ ਹਿਸਾਬ-ਕਿਤਾਬ ਲਿਖਣ ਵਾਸਤੇ। ਧਰਮੁ—ਧਰਮਰਾਜ। ਜਜਮਾਲਿਆ—ਮਨਮੁਖ, ਮਾੜੇ ਕਰਮ ਕਰਨ ਵਾਲੇ। ਜਿਣਿ—ਜਿੱਤ ਗਏ। ਠਗਣ ਵਾਲਿਆ—ਠੱਗੀਆਂ ਚੋਰੀਆਂ ਕਰਨ ਵਾਲੇ ਬੁਰੇ ਲੋਕ।

ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ ਕਿ ਅੰਤਿਮ ਸਮੇਂ ਵਿਅਕਤੀ ਬਹੁਤ ਡਰ ਜਾਂਦਾ ਹੈ ਕਿਉਂਕਿ ਉਸ ਨੂੰ ਆਪਣੇ ਕਰਮਾਂ ਉਪਰ ਭਰੋਸਾ ਨਹੀਂ ਹੁੰਦਾ। ਪਰੰਤੂ ਜਿਹੜੇ ਲੋਕ ਪਰਮਾਤਮਾ ਦਾ ਸਿਮਰਨ ਕਰਦੇ ਰਹਿੰਦੇ ਹਨ, ਉਹਨਾਂ ਨੂੰ ਵਿਸ਼ਵਾਸ ਹੁੰਦਾ ਹੈ ਕਿ ਪਰਮਾਤਮਾ ਉਹਨਾਂ ਨੂੰ ਛੁਡਾ ਲਏਗਾ:

ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ॥
ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ॥੧॥
ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥੧॥ ਰਹਾਉ॥
ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ॥
ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ॥੨॥

*(ਧਨਾਸਰੀ ਮਹਲਾ ੧, ਪੰਨਾ ੬੬੦)*

(ਕੈ ਸਿਉ—ਕਿਸ ਪਾਸ ? ਨੀਤ—ਹਰ ਰੋਜ਼। ਅਨਦਿਨੁ—ਹਮੇਸ਼ਾ, ਨਿੱਤ। ਸੁਣਿ...ਕਾਮਣੀ—ਹੇ ਮੇਰੀ ਸਖੀ! ਸੁਣ।)

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਮਨੁੱਖਾ ਸਰੀਰ ਵਿਚ ਆਤਮਾ ਪਾ ਕੇ ਮਨੁੱਖ ਦੀ ਸਿਰਜਣਾ ਕਰ ਦਿੱਤੀ ਹੈ। ਉਸ ਨੂੰ ਜੀਵਨ ਦਾਨ ਦੇ ਦਿੱਤਾ ਹੈ ਅਤੇ ਹੁਣ ਉਹ ਆਪਣੀਆਂ ਅੱਖਾਂ ਨਾਲ ਦੇਖ ਸਕਦਾ ਹੈ, ਜੀਭ ਨਾਲ ਬੋਲ ਸਕਦਾ ਹੈ, ਕੰਨਾਂ ਨਾਲ ਸੁਣ ਸਕਦਾ ਹੈ, ਪੈਰਾਂ ਨਾਲ ਤੁਰ-ਫਿਰ ਸਕਦਾ ਹੈ ਅਤੇ ਹੱਥਾਂ ਨਾਲ ਕੰਮ-ਕਾਰ ਕਰ ਸਕਦਾ ਹੈ। ਪਰ ਮਨੁੱਖ ਦੀ ਅਗਿਆਨਤਾ ਦੇਖੋ ਕਿ ਜਿਸ ਨੇ ਉਸ ਨੂੰ ਸਾਜਿਆ ਹੈ ਉਹ ਉਸੇ ਨੂੰ ਵਿਸਾਰ ਕੇ ਮੂਰਖਾਂ ਵਾਂਗ ਵਿਵਹਾਰ ਕਰਦਾ ਰਹਿੰਦਾ ਹੈ। ਜਦੋਂ ਮਨੁੱਖ ਦੀ ਮ੍ਰਿਤੂ ਹੋ ਜਾਂਦੀ ਹੈ ਤਾਂ ਉਸ ਦੀ ਦੇਹੀ ਟੁੱਟ-ਭੱਜ ਜਾਂਦੀ ਹੈ ਅਤੇ ਮੁੜ ਕੇ ਸਾਬਤ-ਸਬੂਤੀ ਨਹੀਂ ਹੋ ਸਕਦੀ। ਦੇਖੋ:

ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥
ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥
ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ॥

ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ॥
ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ ॥੧॥

*(ਸਲੋਕ ਮਹਲਾ ੧, ਪੰਨਾ ੧੩੮)*

(ਜੀਉ ਪਾਇ—ਆਤਮਾ ਪਾ ਕੇ। ਜਿਹਵਾ—ਜੀਭ। ਸੁਰਤਿ ਸਮਾਇ—ਧਿਆਨ ਜੋੜਨਾ। ਕਰਣਾ—ਕੰਮ-ਕਾਰ। ਠੀਕਰੁ—ਠੀਕਰੀਆਂ ਹੋ ਜਾਣਾ। ਪਤਿ—ਇੱਜ਼ਤ, ਕਿਰਪਾ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਮਨੁੱਖ ਨੂੰ ਪ੍ਰਾਪਤ ਹੋਇਆ ਜੀਉ (ਆਤਮਾ) ਤੇ ਸਰੀਰ ਸਭ ਕੁਝ ਪਰਮਾਤਮਾ ਦਾ ਹੀ ਹੈ। ਮਨੁੱਖ ਐਵੇਂ ਇਹਨਾਂ ਉਪਰ ਮਾਨ ਕਰਦਾ ਰਹਿੰਦਾ ਹੈ। ਗੁਰਮੁਖ ਲੋਕ ਆਪਣੀ ਟੇਕ ਪਰਮਾਤਮਾ ਉਪਰ ਰੱਖਦੇ ਹਨ। ਉਹ ਜਾਣਦੇ ਹਨ ਕਿ ਜਿਸ ਵਿਅਕਤੀ ਉਪਰ ਉਸ ਦੀ ਕਿਰਪਾ ਹੋ ਜਾਂਦੀ ਹੈ, ਉਹਨਾਂ ਦਾ ਕੋਈ ਕੁਝ ਵੀ ਨਹੀਂ ਵਿਗਾੜ ਸਕਦਾ। ਦੇਖੋ :

ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥
ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ॥੨॥
ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥
ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ ॥੩॥
ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥੪॥

*(ਆਸਾ ਮਹਲਾ ੫, ਪੰਨਾ ੩੮੩)*

(ਬਿਪੁ...ਭਾਖੈ—ਕੋਈ ਦੁਸ਼ਮਣ ਕੁਝ ਨਹੀਂ ਕਹਿ ਸਕਦਾ। ਦਾਨਾ—ਸਿਆਣਾ। ਸਦ—ਸਦਾ, ਹਮੇਸ਼ਾ।

ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ ਕਿ ਸਾਰੇ ਜੀਵ ਆਪਣੇ-ਆਪਣੇ ਕਰਮਾਂ ਦੇ ਬੰਧਨਾਂ ਵਿਚ ਬੱਝੇ ਹੋਏ ਹਨ। ਪਰਮਾਤਮਾ ਨੇ ਇਕ ਅਜਿਹਾ ਕ੍ਰਿਸ਼ਮਾ ਕੀਤਾ ਹੈ ਕਿ ਹਰ ਇਕ ਦਿਲ ਵਿਚ ਆਪਣਾ ਅੰਸ਼ ਪਾ ਦਿੱਤਾ ਹੈ। ਬਹੁਤੇ ਜੀਵਾਂ ਨੂੰ ਆਪਣੇ ਅੰਦਰ ਛਿਪੀ ਹੋਈ ਇਸ ਜੋਤ ਦਾ ਪਤਾ ਨਹੀਂ ਹੁੰਦਾ ਪਰ ਉਹ ਜੋ ਵੀ ਕਰਦੇ ਹਨ, ਪਰਮਾਤਮਾ ਜ਼ਰੂਰ ਉਹਨਾਂ ਨੂੰ ਵੇਖਦਾ ਰਹਿੰਦਾ ਹੈ। ਜਿਵੇਂ ਇਕ ਘੁਮਿਆਰ ਮਿੱਟੀ ਤੋਂ ਘੜਾ ਬਣਾ ਦਿੰਦਾ ਹੈ, ਇਸੇ ਪ੍ਰਕਾਰ ਪ੍ਰਭੂ ਜੀਵਾਂ ਦਾ ਨਿਰਮਾਣ ਕਰਦਾ ਹੈ। ਨਾਮਦੇਵ ਜੀ ਫ਼ੁਰਮਾਉਂਦੇ ਹਨ ਕਿ ਜੀਵ ਦੀ ਜਿਹੋ ਜਿਹੀ ਭਾਵਨਾ ਹੁੰਦੀ ਹੈ, ਉਸ ਨੂੰ ਉਹੋ ਜਿਹਾ ਫਲ ਪ੍ਰਾਪਤ ਹੋ ਜਾਂਦਾ ਹੈ। ਦੇਖੋ :

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥
ਜੀਅ ਕੀ ਜੋਤਿ ਨ ਜਾਨੈ ਕੋਈ ॥
ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ ਰਹਾਉ ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥
ਆਪ ਹੀ ਕਰਤਾ ਬੀਠੁਲੁ ਦੇਉ ॥੨॥

ਜੀਅ ਕਾ ਬੰਧਨੁ ਕਰਮੁ ਬਿਆਪੈ ॥
ਜੋ ਕਿਛੁ ਕੀਆ ਸੁ ਆਪੈ ਆਪੈ ॥੩॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥
ਅਮਰੁ ਹੋਇ ਸਦ ਆਕੁਲ ਰਹੈ ॥੪॥

*(ਪ੍ਰਭਾਤੀ ਨਾਮਦੇਵ ਜੀ, ਪੰਨਾ ੧੩੫੧)*

(ਅਕੁਲ—ਜਿਸ ਦੀ ਕੋਈ ਕੁਲ (ਵੰਸ਼) ਨਾ ਹੋਵੇ। ਚਲਿਤੁ—ਚਲਿੱਤਰ, ਤਮਾਸ਼ਾ। ਤੈ ਮੈ—ਅਤੇ ਜੋ ਮੈਂ ਕਰਦਾ ਹਾਂ। ਕੁੰਭੇਉ—ਘੁਮਿਆਰ। ਬੀਠੁਲ—ਵਿਸ਼ਨੂੰ ਰੂਪ ਪਰਮਾਤਮਾ। ਪ੍ਰਣਵਤਿ—ਨਮਸਕਾਰ। ਲਹੈ—ਪ੍ਰਾਪਤ ਕਰ ਲੈਂਦਾ ਹੈ।)

ਗੁਰੂ ਰਾਮਦਾਸ ਜੀ ਪ੍ਰਭੂ ਨੂੰ ਇਕ ਵੱਡੇ ਦਰਿਆ ਨਾਲ ਉਪਮਾ ਦਿੰਦੇ ਹੋਏ ਫ਼ੁਰਮਾਉਂਦੇ ਹਨ ਕਿ ਉਸ ਤੋਂ ਬਿਨਾਂ ਸ੍ਰਿਸ਼ਟੀ ਵਿਚ ਹੋਰ ਕੋਈ ਪ੍ਰਮੁੱਖ ਹਸਤੀ ਨਹੀਂ ਹੈ। ਸਾਰੇ ਜੀਵ-ਜੰਤੂ ਉਸ ਪਰਮਾਤਮਾ ਦੀ ਸਿਰਜਣਾਤਮਕ ਸ਼ਕਤੀ ਦਾ ਕ੍ਰਿਸ਼ਮਾ ਹਨ। ਉਸ ਨੇ ਸੰਜੋਗ-ਵਿਜੋਗ ਦੀ ਖੇਡ ਬਣਾਈ ਹੋਈ ਹੈ:

ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥
ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥

*(ਆਸਾ ਮਹਲਾ ੪, ਪੰਨਾ ੩੬੫)*

ਗੁਰੂ ਅਰਜਨ ਦੇਵ ਜੀ ਪਰਉਪਕਾਰੀ ਮਹਾਂਪੁਰਖਾਂ ਦੀ ਵਡਿਆਈ ਦਾ ਗਾਇਨ ਕਰਦਿਆਂ ਹੋਇਆਂ ਉਹਨਾਂ ਨੂੰ 'ਆਤਮਿਕ ਜੀਵਨ ਦਾਤਾ' ਦਾ ਨਾਮ ਦਿੰਦੇ ਹਨ। ਦੇਖੋ:

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

*(ਸੂਹੀ ਮਹਲਾ ੫, ਪੰਨਾ ੭੪੯)*

(ਦੁਹਹੂ—ਦੋਹਾਂ ਵਿਚ ਨਹੀਂ ਆਉਂਦੇ। ਸਿਉ—ਨਾਲ।)

## ਜੀਵਨ/ਜੀਵਨ ਮੁਕਤਿ

ਜੀਵਨ, ਸੰਗਿਆ ਰੂਪ ਵਿਚ ਵਰਤਿਆ ਜਾਣ ਵਾਲਾ ਸ਼ਬਦ ਹੈ, ਜਿਸ ਦੇ ਅਰਥ ਹਨ: ਜ਼ਿੰਦਗੀ, ਜਿਉਂਦੇ ਰਹਿਣ ਦੀ ਹਾਲਤ, ਜੀਵਨ ਦਸ਼ਾ ਆਦਿਕ। ਗੁਰਬਾਣੀ ਅਨੁਸਾਰ ਮਨੁੱਖ ਨੂੰ ਜੀਵਨ ਦੇਣ ਵਾਲਾ ਦਾਤਾ ਪਰਮਾਤਮਾ ਹੈ। ਇਸ ਕਾਰਨ ਉਸ ਦਾਤੇ ਨੂੰ ਵਿਸਾਰਨਾ ਅਕ੍ਰਿਤਘਣਤਾ ਵਾਲੀ ਗੱਲ ਹੈ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਜੇ ਮਨੁੱਖ ਪਰਮਾਤਮਾ ਦਾ ਸਿਮਰਨ ਕਰਦਾ ਹੈ ਤਾਂ ਹੀ ਉਸ ਨੂੰ ਜਿਉਂਦਿਆਂ ਵਿਚ ਸ਼ੁਮਾਰ ਕਰਨਾ ਚਾਹੀਦਾ ਹੈ, ਨਹੀਂ ਤਾਂ ਉਸ ਨੂੰ ਮੋਇਆਂ ਦੇ ਤੁੱਲ ਸਮਝੋ:

ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥
ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥

ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥

*(ਆਸਾ ਮਹਲਾ ੧, ਪੰਨਾ ੯)*

ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਉਪਦੇਸ਼ ਦਿੰਦੇ ਹਨ ਕਿ ਉਸ ਨੂੰ ਗੁਰਮੁਖਾਂ ਨਾਲ ਮੇਲ ਕਰ ਕੇ ਪ੍ਰਭੂ ਦੇ ਸੱਚੇ ਨਾਮ ਦੀ ਤਲਾਸ਼ ਕਰਨੀ ਚਾਹੀਦੀ ਹੈ। ਜੇ ਉਹ ਪ੍ਰਭੂ ਦੇ ਭਾਣੇ ਨੂੰ ਸੱਚ ਕਰ ਕੇ ਮੰਨੇਗਾ ਤਾਂ ਹੀ ਉਹ ਆਪਣੇ ਜੀਵਨ ਮਨੋਰਥ ਵਿਚ ਸਫਲ ਹੋ ਸਕਦਾ ਹੈ। ਕਲਿਯੁਗ ਦੇ ਜੀਵਾਂ ਲਈ ਪ੍ਰਭੂ ਦਾ ਨਾਮ ਹੀ ਇਕੋ-ਇਕ ਆਸਰਾ ਹੈ। ਦੇਖੋ :

ਸਾਚ ਪਦਾਰਥੁ ਗੁਰਮੁਖਿ ਲਹਹੁ ॥ ਪ੍ਰਭ ਕਾ ਭਾਣਾ ਸਤਿ ਕਰਿ ਸਹਹੁ ॥੧॥
ਜੀਵਤ ਜੀਵਤ ਜੀਵਤ ਰਹਹੁ ॥ ਰਾਮ ਰਸਾਇਣੁ ਨਿਤ ਉਠਿ ਪੀਵਹੁ ॥
ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥੧॥ ਰਹਾਉ ॥
ਕਲਿਜੁਗ ਮਹਿ ਇਕ ਨਾਮਿ ਉਧਾਰੁ ॥ ਨਾਨਕੁ ਬੋਲੈ ਬ੍ਰਹਮ ਬੀਚਾਰੁ ॥੨॥

*(ਭੈਰਉ ਮਹਲਾ ੫, ਪੰਨਾ ੧੧੩੮)*

(ਲਹਹੁ—ਪ੍ਰਾਪਤ ਕਰ ਲਵੋ। ਸਹਹੁ—ਸਤਿ ਕਰ ਕੇ ਮੰਨੋ। ਰਾਮ ਰਸਾਇਣੁ—ਪ੍ਰਭੂ ਦਾ ਨਾਮ ਰੂਪੀ ਰਸ। ਉਧਾਰੁ—ਪਾਰ-ਉਤਾਰਾ ਕਰ ਸਕਦਾ ਹੈ।)

ਇਸੇ ਉਪਦੇਸ਼ ਨੂੰ ਹੋਰ ਅੱਗੇ ਵਿਸਤਾਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਮਨਮੁਖ ਕਿਸਮ ਦੇ ਲੋਕ ਜਿਉਂਦੇ-ਜੀਅ ਪ੍ਰਭੂ ਦਾ ਸਿਮਰਨ ਨਹੀਂ ਕਰਦੇ। ਆਖ਼ਰ ਅਜਿਹੇ ਲੋਕ ਮਰ ਕੇ ਮਿੱਟੀ ਵਿਚ ਮਿਲ ਜਾਂਦੇ ਹਨ ਪਰੰਤੂ ਗੁਰਮੁਖ ਲੋਕ ਜਿਉਂਦੇ ਹੋਏ ਵੀ ਪ੍ਰਭੂ ਦਾ ਸਿਮਰਨ ਕਰਦੇ ਰਹਿੰਦੇ ਹਨ ਅਤੇ ਮਰਨ ਸਮੇਂ ਵੀ ਉਹਨਾਂ ਦੇ ਹੋਠਾਂ ਉਪਰ ਉਸੇ ਦਾ ਨਾਮ ਹੁੰਦਾ ਹੈ। ਅਜਿਹੇ ਮਨੁੱਖ ਆਪਣੀ ਜੀਵਨ-ਯਾਤਰਾ ਨੂੰ ਸਫਲ ਕਰ ਜਾਂਦੇ ਹਨ :

ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ ॥
ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ॥੧॥
ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ ॥
ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ ॥੨॥

*(ਸਲੋਕ ਮਹਲਾ ੫, ਪੰਨਾ ੫੨੩)*

(ਚੇਤਿਓ—ਯਾਦ ਨਾ ਕੀਤਾ। ਰਲੰਦੜੋ ਖਾਕ—ਮਿੱਟੀ ਵਿਚ ਮਿਲ ਗਏ। ਗੁਦਾਰਿਆ—ਗੁਜ਼ਾਰ ਦਿੱਤਾ। ਸਾਕਤ ਮੂੜ ਨਪਾਕ—ਮਨਮੁਖ, ਮੂਰਖ, ਅਪਵਿੱਤਰ।)

ਗੁਰਬਾਣੀ ਵਿਚ ਜੀਵਨ ਮੁਕਤਿ ਦਾ ਸੰਕਲਪ ਵੀ ਪੇਸ਼ ਕੀਤਾ ਗਿਆ ਹੈ। ਇਸ ਤੋਂ ਪਹਿਲਾਂ ਭਾਰਤੀ ਸਮਾਜ ਵਿਚ ਮੁਕਤੀ ਨੂੰ ਵਿਅਕਤੀ ਦੀ ਮੌਤ ਨਾਲ ਜੋੜ ਕੇ ਵੇਖਿਆ ਜਾਂਦਾ ਸੀ। ਇਹ ਵਿਚਾਰ ਪ੍ਰਚਲਿਤ ਸੀ ਕਿ ਮੁਕਤੀ ਦੀ ਪ੍ਰਾਪਤੀ ਮੌਤ ਤੋਂ ਬਾਅਦ ਹੀ ਹੋ ਸਕਦੀ ਹੈ ਪਰੰਤੂ ਗੁਰੂ ਸਾਹਿਬਾਨ ਨੇ ਇਹ ਫ਼ੁਰਮਾਇਆ ਕਿ ਜੇ ਕੋਈ ਮਨੁੱਖ ਸਮਾਜਕ ਰਿਸ਼ਤਿਆਂ ਅਤੇ ਪਦਾਰਥਾਂ ਦੇ ਮੋਹ ਤੋਂ ਮੁਕਤ ਹੋ ਜਾਵੇ ਤਾਂ ਉਹ ਜੀਉਂਦੇ-ਜੀਅ ਹੀ

ਮੁਕਤੀ ਪ੍ਰਾਪਤ ਕਰ ਸਕਦਾ ਹੈ। ਇਸ ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

> ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥
> ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥
> ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
> ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥
> ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥
>
> *(ਸੁਖਮਨੀ, ਪੰਨਾ ੨੭੫)*

(ਹਿਤਾਵੈ—ਜਿਸ ਨੂੰ ਪਿਆਰੀ ਲੱਗਦੀ ਹੋਵੇ। ਹਰਖੁ—ਖ਼ੁਸ਼ੀ। ਬਿਓਗੁ—ਵਿਛੋੜੇ ਦਾ ਦੁੱਖ। ਸੁਵਰਨੁ—ਸੋਨਾ। ਬਿਖੁ—ਵਿਸ਼, ਜ਼ਹਿਰ। ਰੰਕੁ—ਨਿਰਧਨ, ਗ਼ਰੀਬ। ਜੁਗਤਿ—ਯੋਗ, ਉਚਿਤ।)

ਇਸੇ ਬਾਣੀ ਵਿਚ ਜੀਵਨ ਮੁਕਤਿ ਦੀ ਇਕ ਹੋਰ ਪਰਿਭਾਸ਼ਾ ਦਿੰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਸ ਵਿਅਕਤੀ ਨੂੰ ਪ੍ਰਭੂ ਦੀ ਲੀਲ੍ਹਾ ਦੀ ਸਮਝ ਆ ਜਾਂਦੀ ਹੈ। ਜੋ ਇਹ ਜਾਣ ਜਾਂਦਾ ਹੈ ਕਿ ਸ੍ਰਿਸ਼ਟੀ ਵਿਚ ਆਉਣ-ਜਾਣ ਦੀ ਖੇਡ ਉਸੇ ਪ੍ਰਭੂ ਦੀ ਰਚਾਈ ਹੋਈ ਹੈ, ਜੋ ਮਾਇਆ ਵਿਚ ਰਹਿੰਦਾ ਹੋਇਆ ਵੀ ਮਾਇਆ ਤੋਂ ਨਿਰਲੇਪ ਰਹਿੰਦਾ ਹੈ, ਅਜਿਹਾ ਵਿਅਕਤੀ ਸਦਾ ਸੁਖੀ ਰਹਿੰਦਾ ਹੈ। ਉਹ ਨਾ ਕੇਵਲ ਆਪ ਮੁਕਤ ਹੋ ਜਾਂਦਾ ਹੈ ਬਲਕਿ ਆਪਣੇ ਨਾਲ ਸਾਰੀ ਸ੍ਰਿਸ਼ਟੀ ਨੂੰ ਵੀ ਮੁਕਤ ਕਰਨ ਦੀ ਸਮਰੱਥਾ ਰੱਖਦਾ ਹੈ :

> ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥
> ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥
> ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥
> ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥
> ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥
>
> *(ਉਕਤ, ਪੰਨਾ ੨੯੪-੯੫)*

(ਧਨਵੰਤੁ...ਪਤਿਵੰਤੁ—ਧਨਵਾਨ, ਉੱਚੀ ਤੇ ਸ੍ਰੇਸ਼ਠ ਕੁਲ ਵਾਲਾ, ਸਨਮਾਨ ਯੋਗ। ਰਿਦੈ—ਦਿਲ ਵਿਚ। ਜਿਸੁ ਪ੍ਰਸਾਦਿ—ਜਿਸ ਦੀ ਕਿਰਪਾ ਨਾਲ। ਸੁਆਉ—ਲਾਭ। ਤਿਸੁ ਜਨ—ਉਸ ਵਿਅਕਤੀ ਨੂੰ।)

ਭਗਤ ਕਬੀਰ ਜੀ ਮਨੁੱਖੀ ਜੀਵਨ ਦੇ ਵਿਭਿੰਨ ਰੰਗਾਂ ਨੂੰ ਇਕ ਸੁਪਨੇ ਨਾਲ ਉਪਮਾ ਦਿੰਦੇ ਹਨ। ਅਗਿਆਨੀ ਮਨੁੱਖ ਇਸ ਸੁਪਨੇ ਨੂੰ ਸੱਚ ਮੰਨ ਕੇ ਪਕੜੀ ਰੱਖਦੇ ਹਨ ਅਤੇ ਪ੍ਰਭੂ ਦੇ ਸੱਚੇ ਨਾਮ ਨੂੰ ਵਿਸਾਰੀ ਰੱਖਦੇ ਹਨ। ਅਸਲ ਵਿਚ ਮਾਇਆ ਦਾ ਮੋਹ ਮਨੁੱਖ ਨੂੰ ਆਪਣੇ ਵੱਲ ਆਕ੍ਰਸ਼ਿਤ ਕਰ ਕੇ ਉਸ ਦਾ ਗਿਆਨ ਅਤੇ ਵਿਵੇਕ ਹਰ ਲੈਂਦਾ ਹੈ। ਦੇਖੋ :

> ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥

ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥੧॥
ਬਾਬਾ ਮਾਇਆ ਮੋਹ ਹਿਤੁ ਕੀਨ੍ ॥
ਜਿਨਿ ਗਿਆਨੁ ਰਤਨੁ ਹਿਰਿ ਲੀਨ੍ ॥੧॥ ਰਹਾਉ ॥
ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ ॥
ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ ॥੨॥
ਕਰਿ ਬਿਚਾਰੁ ਬਿਕਾਰ ਪਰਹਰਿ ਤਰਨ ਤਾਰਨ ਸੋਇ ॥
ਕਹਿ ਕਬੀਰ ਜਗਜੀਵਨੁ ਐਸਾ ਦੁਤੀਅ ਨਾਹੀ ਕੋਇ ॥੩॥

*(ਆਸਾ ਕਬੀਰ ਜੀ, ਪੰਨਾ ੪੮੨)*

(ਸੁਪਨ ਸਮਾਨੰ—ਸੁਪਨੇ ਵਰਗਾ। ਗਾਠਿ ਦੀਨੀ—ਪਕੜ ਲਿਆ ਹੈ। ਪਰਮ ਨਿਧਾਨੰ—ਪਰਮਾਤਮਾ। ਹਿਤ—ਪ੍ਰੇਮ। ਹਿਰਿ ਲੀਨ—ਖੋਹ ਲਿਆ ਹੈ। ਪਤੰਗੁ—ਪ੍ਰਵਾਨਾ, ਪਤੰਗਾ। ਉਰਝੈ—ਆਕ੍ਰਸ਼ਿਤ ਹੋ ਜਾਂਦਾ ਹੈ। ਕਾਲ ਫਾਸ—ਮੌਤ ਦੀ ਫਾਹੀ। ਮੁਗਧੁ—ਮੂਰਖ। ਕਨਿਕ ਕਾਮਿਨਿ—ਸੋਨਾ ਅਤੇ ਇਸਤਰੀ। ਬਿਕਾਰ ਪਰਹਰਿ—ਵਿਕਾਰਾਂ ਨੂੰ ਛੱਡ ਕੇ। ਦੁਤੀਅ—ਦੂਸਰਾ, ਹੋਰ ਕੋਈ।)

## ਜੀਵਨ ਦੇ ਪੜਾਉ

ਗੁਰਬਾਣੀ ਵਿਚ ਮਨੁੱਖੀ ਜੀਵਨ ਦੇ ਭਿੰਨ-ਭਿੰਨ ਪੜਾਵਾਂ ਬਾਰੇ ਵੀ ਸੰਕੇਤ ਪ੍ਰਾਪਤ ਹੁੰਦੇ ਹਨ। ਸ਼ੇਖ਼ ਫ਼ਰੀਦ ਜੀ ਮਨੁੱਖੀ ਜੀਵਨ ਦੇ ਦੋ ਪੜਾਵਾਂ ਵੱਲ ਸੰਕੇਤ ਕਰਦੇ ਹਨ: ਜਵਾਨੀ ਅਤੇ ਬੁਢੇਪਾ (**ਕਾਲੀ ਜਿਨੀ ਨਾ ਰਾਵਿਆ ਧਉਲੀ ਰਾਵੈ ਕੋਇ ॥**) ਗੁਰੂ ਤੇਗ਼ ਬਹਾਦਰ ਜੀ ਨੇ ਤਿੰਨ ਪੜਾਵਾਂ/ਅਵਸਥਾਵਾਂ ਦਾ ਉਲੇਖ ਕੀਤਾ ਹੈ (**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**) ਗੁਰੂ ਨਾਨਕ ਦੇਵ ਜੀ ਨੇ 'ਮਾਝ ਕੀ ਵਾਰ' ਵਿਚ ਮਨੁੱਖੀ ਜੀਵਨ ਨੂੰ 100 ਸਾਲਾਂ ਦਾ ਮਿਥ ਕੇ ਇਸ ਦੇ ਦਸ ਦਹਾਕਿਆਂ ਬਾਰੇ ਚਰਚਾ ਕੀਤੀ ਹੈ। ਇਸ ਵਾਰ ਦੇ ਦੂਜੇ ਸਲੋਕ ਵਿਚ ਆਪ ਮਨੁੱਖ ਦੀਆਂ ਦਸ ਪ੍ਰਵਿਰਤੀਆਂ ਬਾਰੇ ਫ਼ੁਰਮਾਉਂਦੇ ਹਨ:

ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥
ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥
ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥
ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥
ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥

*(ਵਾਰ ਮਾਝ ਮਹਲਾ ੧, ਪੰਨਾ ੧੩੭)*

(ਥਣ ਦੁਧਿ—ਮਾਤਾ ਦੇ ਸਤਨਾਂ ਵਿਚੋਂ ਨਿਕਲਣ ਵਾਲੇ ਦੁੱਧ ਨਾਲ। ਬੇਬ—ਭੈਣ। ਉਪੰਨੀ—ਉਤਪੰਨ ਹੋਈ। ਧਾਤੁ—ਰੁਚੀ। ਕਾਮ...ਜਾਤਿ—ਕਾਮ ਜਾਤ-ਕੁਜਾਤ ਨਹੀਂ ਵੇਖਦਾ। ਸੰਜਿ—ਦੌਲਤ ਇਕੱਠੀ ਕਰ ਕੇ ਘਰ ਬਣਾਇਆ। ਧਉਲੇ—ਸਫ਼ੈਦ ਵਾਲ। ਉਭੇ ਸਾਹ—ਔਖੇ ਸਾਹ। ਦਧਾ—ਸੜ ਕੇ ਸੁਆਹ ਹੋ ਜਾਣਾ।)

ਇਸੇ ਵਾਰ ਦੇ ਤੀਜੇ ਸਲੋਕ ਵਿਚ ਗੁਰੂ ਸਾਹਿਬ ਮਨੁੱਖੀ ਜੀਵਨ ਦੀਆਂ 10

ਅਵਸਥਾਵਾਂ ਦਾ ਚਿਤਰਣ ਕਰਦੇ ਹਨ। ਦੇਖੋ:

**ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥**
**ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥**
**ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥੩॥**

*(ਉਕਤ, ਪੰਨਾ ੧੩੮)*

(ਬਾਲਤਣਿ—ਬਾਲਪਣ, ਬਚਪਨ। ਰਵਣਿ—ਜੁਆਨੀ ਵਿਚ, ਰਮਨਯੋਗ ਅਵਸਥਾ। ਪੁਰੁ—ਤਜਰਬੇਕਾਰ, ਅਨੁਭਵੀ ਵਿਅਕਤੀ। ਪਗੁ ਖਿਸੈ—ਸਰੀਰਕ ਕਮਜ਼ੋਰੀ ਸ਼ੁਰੂ ਹੋ ਜਾਂਦੀ ਹੈ। ਮਤਿਹੀਣੁ—ਬੁੱਧੀ ਸਾਥ ਨਹੀਂ ਦਿੰਦੀ। ਵਿਉਹਾਰੁ ਨ ਪਾਵੈ—ਕੰਮ-ਕਾਰ ਜੋਗਾ ਨਹੀਂ ਰਹਿੰਦਾ। ਸਹਿਜਾਸਣੀ—ਮੰਜੇ ਜੋਗਾ ਹੋ ਕੇ ਰਹਿ ਜਾਣਾ। ਅਪ ਬਲੁ—ਕਮਜ਼ੋਰੀ। ਢੰਢੋਲਿਮੁ ਢੂਢਿਮੁ—ਖੋਜ-ਪੜਤਾਲ ਕਰਨ 'ਤੇ ਪਤਾ ਚੱਲਿਆ। ਧੂਏ ਕਾ ਧਵਲਹਰੁ—ਇਹ ਦੁਨੀਆਂ ਇੱਟਾਂ, ਪੱਥਰਾਂ ਦੀ ਬਣੀ ਹੋਈ ਠੋਸ ਵਸਤੂ ਨਹੀਂ ਬਲਕਿ ਧੂੰਏਂ ਦਾ ਧੌਲਰ (ਮਹਿਲ) ਹੈ।)

ਪ੍ਰਭੂ ਦੇ ਦਰ-ਘਰ ਵਿਚ ਬਾਲਕ ਤੇ ਬਿਰਧ ਵਿਚ ਕੋਈ ਭਿੰਨਤਾ ਨਹੀਂ ਹੈ। ਇਸ ਵਿਚਾਰ ਨੂੰ ਪ੍ਰਗਟ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥**
**ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥**
**ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ॥**
**ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥**

*(ਮਹਲਾ ੫, ਪੰਨਾ ੪੭)*

(ਦਾਨਾ—ਸਭ ਕੁਝ ਜਾਣਨ ਵਾਲਾ। ਸੀਲਵੰਤੁ—ਕੋਮਲ ਸੁਭਾਅ ਵਾਲਾ। ਅਪਾਰ—ਬੇਅੰਤ। ਨਿਧਾਰਾ ਆਧਾਰੁ—ਬੇਆਸਰਿਆਂ ਦਾ ਆਸਰਾ।

## ਜੈਦੇਵ ਜੀ, ਭਗਤ

ਆਪ ਬੰਗਾਲ ਦੇ ਪ੍ਰਮੁੱਖ ਭਗਤਾਂ ਵਿਚ ਗਿਣੇ ਜਾਂਦੇ ਹਨ। ਆਪ ਦਾ ਜਨਮ ਪੱਛਮੀ ਬੰਗਾਲ ਦੇ ਵੀਰਭੂਮੀ ਜ਼ਿਲੇ ਵਿਚ ਇਕ ਬ੍ਰਾਹਮਣ ਪਰਿਵਾਰ ਤੇ ਘਰ 1100 ਈ. ਦੇ ਆਸ-ਪਾਸ ਹੋਇਆ ਮੰਨਿਆ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸ੍ਰੀ ਜੈਦੇਵ ਵੈਸ਼ਨਵ ਭਗਤ ਸਨ। ਆਪ ਉੱਚ ਕੋਟੀ ਦੇ ਕਵੀ ਹੋਣ ਦੇ ਨਾਲ-ਨਾਲ ਇਕ ਮਹਾਨ ਸੰਗੀਤਕਾਰ ਵੀ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਦੋ ਸ਼ਬਦ (ਗੂਜਰੀ ਅਤੇ ਮਾਰੂ ਰਾਗ ਵਿਚ) ਸੰਕਲਿਤ ਹਨ। ਇਹ ਵੀ ਮੰਨਿਆ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜੈਦੇਵ ਅਤੇ 'ਗੀਤ ਗੋਵਿੰਦ' ਦੇ ਕਰਤਾ ਜੈਦੇਵ ਇਕ ਹੀ ਵਿਅਕਤੀ ਸਨ। ਗੂਜਰੀ ਰਾਗ ਦੇ ਸ਼ਬਦ ਵਿਚ ਜੈਦੇਵ ਜੀ ਵਿਅਕਤੀ ਨੂੰ ਪ੍ਰਭੂ ਨਾਲ ਪ੍ਰੇਮ ਦਾ ਉਪਦੇਸ਼ ਦਿੰਦੇ

ਹਨ। ਆਪ ਅਨੁਸਾਰ ਪਰਮਾਤਮਾ ਦਾ ਜੱਸ ਕਰਨ ਨਾਲ ਬੁਢੇਪੇ ਅਤੇ ਮੌਤ ਆਦਿ ਦਾ ਡਰ ਨਹੀਂ ਰਹਿੰਦਾ। ਆਪ ਪਰ-ਧਨ ਅਤੇ ਪਰ-ਗ੍ਰਿਹਿ ਦੀ ਝਾਕ ਛੱਡ ਦੇਣ ਦਾ ਉਪਦੇਸ਼ ਦ੍ਰਿੜ੍ਹਾਉਂਦੇ ਹਨ। ਗੂਜਰੀ ਰਾਗ ਵਿਚ ਲਿਖਿਆ ਆਪ ਦਾ ਇਹ ਸ਼ਬਦ ਸੰਸਕ੍ਰਿਤ ਭਾਸ਼ਾ ਵਿਚ ਹੈ। ਕੁਝ ਅੰਸ਼ ਦੇਖੋ :

**ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥**
**ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥੧॥**
**ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥**
**ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥੧॥ ਰਹਾਉ ॥**

*(ਗੂਜਰੀ, ਪੰਨਾ ੫੨੬)*

ਅਰਥਾਤ ਸਭ ਤੋਂ ਪਹਿਲਾਂ ਅਕਾਲ ਪੁਰਖ ਸੀ, ਜਿਸ ਦੀ ਉਪਮਾ ਅਕੱਥ ਹੈ। ਉਹ ਸਚ ਆਦਿ ਭਾਵਾਂ ਨੂੰ ਪ੍ਰੇਮ ਕਰਦਾ ਹੈ। ਉਹ ਪਰਮ ਅਦਭੁੱਤ ਹੈ, ਪ੍ਰਕਿਰਤੀ ਤੋਂ ਪਰੇ ਹੈ, ਉਸ ਦਾ ਧਿਆਨ ਕਰਨ ਨਾਲ ਹੀ ਸਭ ਗਤੀਸ਼ੀਲ ਹੁੰਦੇ ਹਨ। (ਇਕ) ਕੇਵਲ ਪ੍ਰਭੂ ਦਾ ਨਾਮ ਹੀ ਮਨੋਹਰ ਹੈ। ਉਸ ਦੇ ਅੰਮ੍ਰਿਤ ਰੂਪੀ ਨਾਮ ਦਾ ਸਿਮਰਨ ਕਰੋ। ਉਸ ਦੇ ਜੱਸ ਦਾ ਸਿਮਰਨ ਕਰਨ ਨਾਲ ਮਨ ਨੂੰ ਬੁਢੇਪੇ ਅਤੇ ਮੌਤ ਦਾ ਦੁੱਖ ਨਹੀਂ ਸਤਾਉਂਦਾ।

ਰਾਗ ਮਾਰੂ ਵਿਚ ਅੰਕਿਤ ਸ਼ਬਦ ਵਿਚ ਜੈਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦਾ ਜੱਸ ਗਾਉਣ ਨਾਲ ਯੋਗ-ਸਾਧਨਾ ਦੇ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ। ਮਨ ਦਾ ਚੰਚਲ ਸੁਭਾਉ ਵੱਸ ਵਿਚ ਆ ਜਾਂਦਾ ਹੈ ਅਤੇ ਇਕਾਗਰਤਾ ਪੈਦਾ ਹੋ ਜਾਂਦੀ ਹੈ। ਆਪ ਫ਼ੁਰਮਾਉਂਦੇ ਹਨ ਕਿ ਸਿਮਰਨ ਕਰਨ ਨਾਲ ਸਾਰੀ ਦੁਬਿਧਾ ਖ਼ਤਮ ਹੋ ਜਾਂਦੀ ਹੈ। ਦੇਖੋ :

**ਚੰਦ ਸਤ ਭੇਦਿਆ ਨਾਦ ਸਤ ਪੂਰਿਆ**
**ਸੂਰ ਸਤ ਖੋੜਸਾ ਦਤੁ ਕੀਆ ॥**
**ਅਬਲ ਬਲੁ ਤੋੜਿਆ ਅਚਲ ਚਲੁ ਥਪਿਆ**
**ਅਘੜੁ ਘੜਿਆ ਤਹਾ ਅਪਿਉ ਪੀਆ ॥੧॥**
**ਮਨ ਆਦਿ ਗੁਣ ਆਦਿ ਵਖਾਣਿਆ ॥**
**ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ ਰਹਾਉ ॥**
**ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ**
**ਸਲਲ ਕਉ ਸਲਲਿ ਸੰਮਾਨਿ ਆਇਆ ॥**
**ਬਦਤਿ ਜੈਦੇਉ ਜੈਦੇਵ ਕਉ ਰੰਮਿਆ**
**ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥੨॥੧॥**

*(ਰਾਗ ਮਾਰੂ, ਪੰਨਾ ੧੧੦੬)*

(ਚੰਦ ਸਤ—ਚੰਦਰਮਾ ਵਾਲੀ ਨਾੜੀ, ਇੜਾ। ਨਾਦ ਸਤ—ਸੁਖਮਨਾ ਨਾੜੀ। ਸੂਰ ਸਤ—ਪਿੰਗਲਾ ਨਾੜੀ। ਖੋੜਸਾ ਦਤੁ—16 ਵਾਰ ਅਭਿਆਸ ਕੀਤਾ। ਅਬਲ ਬਲੁ ਤੋੜਿਆ—ਮਨ ਨੂੰ ਵੱਸ ਵਿਚ ਕਰ ਲਿਆ। ਅਚਲ ਚਲੁ—ਮਨ ਨੂੰ ਇਕ ਥਾਂ ਉਪਰ ਰੋਕ ਲਿਆ। ਅਘੜੁ ਘੜਿਆ—

ਮਨ ਦਾ ਨਵ-ਨਿਰਮਾਣ ਕਰ ਲਿਆ। ਆਦਿ ਗੁਣ—ਪ੍ਰਭੂ ਦੇ ਗੁਣਾਂ ਦਾ ਸਿਮਰਨ ਕੀਤਾ। ਸੰਮਾਨਿਆ—ਦੁਬਿਧਾ ਖ਼ਤਮ ਹੋ ਗਈ। ਅਰਧਿ ਕਉ—ਆਰਾਧਣ-ਯੋਗ ਪ੍ਰਭੂ ਦੀ ਆਰਾਧਨਾ ਕੀਤੀ। ਸਰਧਿ ਕਉ—ਸ਼ਰਧਾਯੋਗ ਪ੍ਰਭੂ ਪ੍ਰਤੀ ਸ਼ਰਧਾ ਪ੍ਰਗਟ ਕੀਤੀ। ਸਲਲ ਕਉ—ਪ੍ਰਭੂ ਦੇ ਨਾਮ ਵਿਚ ਰਮ ਗਿਆ, ਅਭੇਦ ਹੋ ਗਿਆ। ਬਦਤਿ—ਕਹਿੰਦਾ ਹੈ। ਜੈਦੇਵ—ਪਰਮਾਤਮਾ। ਰੰਮਿਆ—ਰੰਗਿਆ ਗਿਆ। ਨਿਰਬਾਣੁ—ਮੁਕਤੀਦਾਤਾ। ਲੀਣੁ—ਪ੍ਰਭੂ ਵਿਚ ਲੀਨ ਹੋ ਗਿਆ।)

## ਝੂਠ/ਝੂਠਾ

ਗੁਰਬਾਣੀ ਵਿਚ 'ਝੂਠਾ' ਸ਼ਬਦ ਦਾ ਪ੍ਰਯੋਗ 'ਸੱਚੇ' ਦੇ ਵਿਪਰੀਤਾਰਥਕ ਰੂਪ ਵਿਚ ਕੀਤਾ ਗਿਆ ਹੈ। ਇਸ ਬ੍ਰਹਿਮੰਡ ਵਿਚ 'ਸੱਚਾ' ਕੇਵਲ ਪਰਮਾਤਮਾ ਹੈ, ਜੋ ਸਥਿਰ ਅਤੇ ਸਥਾਈ ਹੈ। ਇਸ ਕਾਰਨ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੀ ਲਿਵ ਅਤੇ ਪ੍ਰੀਤ ਉਸ ਸੱਚੇ ਪਰਮਾਤਮਾ ਨਾਲ ਜੋੜੇ। ਸੱਚੇ ਨਾਲ ਪ੍ਰੀਤ ਪਾ ਕੇ ਮਨੁੱਖ ਆਪ ਵੀ ਸਚਿਆਰ ਹੋ ਜਾਂਦਾ ਹੈ। ਪਰੰਤੂ ਹਰ ਮਨੁੱਖ ਨੂੰ ਏਨੀ ਸੋਝੀ ਨਹੀਂ ਹੁੰਦੀ। ਉਸ ਨੂੰ ਦੁਨਿਆਵੀ ਪਦਾਰਥ, ਧਨ-ਦੌਲਤ ਅਤੇ ਪਦ-ਪਦਵੀਆਂ ਆਪਣੇ ਵੱਲ ਆਕ੍ਰਸ਼ਿਤ ਕਰ ਲੈਂਦੀਆਂ ਹਨ। ਮਾਇਆ ਦੇ ਇਹ ਸਾਰੇ ਰੂਪ ਮਿਥਿਆ, ਅਸਤਿ ਅਤੇ ਝੂਠੇ ਹੁੰਦੇ ਹਨ। ਮਨੁੱਖ ਇਹਨਾਂ ਝੂਠੇ ਰੂਪਾਂ ਦੀ ਪਰਿਕਰਮਾ ਕਰਦਾ ਹੋਇਆ ਆਪਣੇ ਬਹੁਮੁੱਲੇ ਜੀਵਨ ਨੂੰ ਨਸ਼ਟ ਕਰ ਬੈਠਦਾ ਹੈ। ਗੁਰੂ ਨਾਨਕ ਦੇਵ ਜੀ ਮਾਇਆ ਦੇ ਝੂਠੇ ਪਸਾਰੇ ਵੱਲ ਸੰਕੇਤ ਕਰਦੇ ਹੋਏ ਫ਼ੁਰਮਾਉਂਦੇ ਹਨ:

**ਜੀਵਦਿਆ ਮਰੁ ਮਾਰਿ ਨ ਪਛੋਤਾਈਐ॥**
**ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ॥**
**ਸਚਿ ਨ ਧਰੇ ਪਿਆਰੁ ਧੰਧੈ ਧਾਈਐ॥**
**ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ॥**
**ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ॥**
**ਆਪੇ ਦੇਇ ਪਿਆਰੁ ਮੰਨਿ ਵਸਾਈਐ॥**
**ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ॥**
**ਗੁਰ ਪਰਸਾਦੀ ਬੁਝਿ ਸਚਿ ਸਮਾਈਐ॥**

*(ਵਾਰ ਮਾਝ ਕੀ ਮਹਲਾ ੧, ਪੰਨਾ ੧੪੭)*

(ਮਰੁ ਮਾਰਿ—ਵਿਕਾਰਾਂ ਨੂੰ ਮਾਰ ਦੇਣਾ। ਧੰਧੈ ਧਾਈਐ—ਦੁਨਿਆਵੀ ਧੰਦਿਆਂ ਵਿਚ ਖਚਿਤ ਰਹਿਣਾ। ਖੈ ਕਾਲੁ—ਮਾਰ ਦੇਣ ਵਾਲਾ ਸਮਾਂ। ਜੰਦਾਰੁ—ਜਮਦੂਤ। ਦਾਈਐ—ਦਾਅ ਲਗਾ ਕੇ। ਚਸਾ ਵਿਲੰਮੁ—ਇਕ ਪਲ ਦੀ ਦੇਰੀ ਵੀ ਨਹੀਂ ਕਰਨੀ ਚਾਹੀਦੀ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਸ ਦੁਨੀਆਂ ਵਿਚ ਜਨਮ ਲੈਣ ਵਾਲੇ ਬਾਲਕ ਦੀ ਪਾਲਣਾ-ਪੋਸਣਾ ਇਸ ਪ੍ਰਕਾਰ ਕੀਤੀ ਜਾਂਦੀ ਹੈ ਕਿ ਮਾਇਆ ਨਾਲ ਸੰਬੰਧਿਤ ਝੂਠੀ ਸਾਮੱਗਰੀ ਉਸ ਦੇ ਮਨ ਵਿਚ ਵੱਸ ਜਾਂਦੀ ਹੈ ਅਤੇ ਪ੍ਰਭੂ ਦੇ ਸੱਚੇ ਨਾਮ ਬਾਰੇ ਉਸ ਨੂੰ ਕੋਈ ਸਿੱਖਿਆ-ਦੀਖਿਆ ਪ੍ਰਾਪਤ ਹੀ ਨਹੀਂ ਹੁੰਦੀ। ਇਸ ਸੂਰਤ ਵਿਚ

ਮਨੁੱਖ ਵਿਕਾਰਾਂ ਦਾ ਸ਼ਿਕਾਰ ਹੋ ਕੇ ਰਹਿ ਜਾਂਦਾ ਹੈ। ਦੇਖੋ :

**ਆਸਾ ਭਰਮ ਬਿਕਾਰ ਮੋਹ ਇਨ ਮਹਿ ਲੋਭਾਨਾ ॥**
**ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ ॥੨॥**
**ਪਰਮ ਜੋਤਿ ਪੂਰਨ ਪੁਰਖ ਸਭਿ ਜੀਅ ਤੁਮ੍ਹਾਰੇ ॥**
**ਜਿਉ ਤੂ ਰਾਖਹਿ ਤਿਉ ਰਹਾ ਪ੍ਰਭ ਅਗਮ ਅਪਾਰੇ ॥੩॥**
**ਕਰਣ ਕਾਰਣ ਸਮਰਥ ਪ੍ਰਭ ਦੇਹਿ ਅਪਨਾ ਨਾਉ ॥**
**ਨਾਨਕ ਤਰੀਐ ਸਾਧਸੰਗਿ ਹਰਿ ਹਰਿ ਗੁਣ ਗਾਉ ॥੪॥**

*(ਬਿਲਾਵਲੁ ਮਹਲਾ ੫, ਪੰਨਾ ੮੧੫)*

(ਆਸਾ ਭਰਮ—ਝੂਠੀਆਂ ਆਸ਼ਾਵਾਂ ਅਤੇ ਵਿਕਾਰ ਆਦਿ। ਅਗਮ ਅਪਾਰੇ—ਅਪਹੁੰਚ ਅਤੇ ਬੇਅੰਤ ਪ੍ਰਭੂ।)

ਗੁਰੂ ਨਾਨਕ ਦੇਵ ਜੀ ਸਾਵਧਾਨ ਕਰਦੇ ਹਨ ਕਿ ਦੁਨਿਆਵੀ-ਪ੍ਰੇਮ ਦੀ ਚਲਾਕੀ-ਚਤੁਰਾਈ ਝੂਠੀ ਹੈ। ਇਹ ਮਨੁੱਖ ਦੇ ਕਿਸੇ ਕੰਮ ਨਹੀਂ ਆ ਸਕਦੀ। ਜਿਹੜੇ ਅਭਿਮਾਨੀ ਲੋਕ ਪ੍ਰਭੂ ਦੇ ਨਾਮ ਨੂੰ ਵਿਸਾਰ ਕੇ ਜਿਉਂਦੇ ਰਹਿਣ ਦੀ ਹੁਸ਼ਿਆਰੀ ਕਰਦੇ ਹਨ, ਮੌਤ ਉਹਨਾਂ ਦਾ ਵਿਨਾਸ਼ ਕਰਨ ਲਈ ਇਕ ਪਲ ਦੀ ਦੇਰ ਵੀ ਨਹੀਂ ਕਰਦੀ :

**ਝੂਠੀ ਜਗ ਹਿਤ ਕੀ ਚਤੁਰਾਈ ॥**
**ਬਿਲਮ ਨ ਲਾਗੈ ਆਵੈ ਜਾਈ ॥**
**ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ ॥੭॥**

*(ਮਾਰੂ ਮਹਲਾ ੧, ਪੰਨਾ ੧੦੪੧)*

(ਜਗ ਹਿਤ—ਦੁਨੀਆਂ ਨਾਲ ਪ੍ਰੇਮ ਕਰਨਾ। ਬਿਲਮ—ਦੇਰੀ। ਬਿਨਸਿ ਖਪਾਇਆ—ਮਰ-ਖਪ ਜਾਂਦੇ ਹਨ।)

ਗੁਰੂ ਅਰਜਨ ਦੇਵ ਜੀ ਮਾਇਆਧਾਰੀਆਂ ਅਤੇ ਸੱਤਾਪੂਜਕਾਂ ਨਾਲ ਪ੍ਰੇਮ ਪਾਉਣ ਤੋਂ ਬੜੀ ਸਖ਼ਤੀ ਨਾਲ ਵਰਜਦੇ ਹਨ। ਅਗਿਆਨ-ਵੱਸ ਹੋ ਕੇ ਆਮ ਮਨੁੱਖ ਅਜਿਹੇ ਸੱਤਾਧਾਰੀਆਂ ਅਤੇ ਧਨਾਢ ਲੋਕਾਂ ਨੂੰ ਉੱਤਮ ਅਤੇ ਵਿਸ਼ੇਸ਼ ਸਮਝ ਬੈਠਦੇ ਹਨ। ਪਰ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਜਿਹੇ ਲੋਕਾਂ ਦੀ ਸੰਗਤ ਵਿਚ ਬੈਠਣ ਵਾਲਾ ਹਰ ਵਿਅਕਤੀ ਕਲੰਕਿਤ ਹੋ ਜਾਂਦਾ ਹੈ। ਮਾਇਆ ਦਾ ਸੁਭਾਅ ਕਾਲਖ ਭਰਪੂਰ ਹੈ ਅਤੇ ਇਸ ਦੇ ਪਿੱਛੇ ਭਟਕਣ ਵਾਲੇ ਮਨੁੱਖ ਦਾ ਮੂੰਹ-ਸਿਰ ਕਾਲਾ ਹੋ ਜਾਂਦਾ ਹੈ। ਦੇਖੋ :

**ਉਲਟੀ ਰੇ ਮਨ ਉਲਟੀ ਰੇ ॥**
**ਸਾਕਤ ਸਿਉ ਕਰਿ ਉਲਟੀ ਰੇ ॥**
**ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ**
**ਸਾਕਤ ਸੰਗਿ ਨ ਛੁਟਕੀ ਰੇ ॥੧॥ ਰਹਾਉ ॥**
**ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥**

ਦੂਰਹੁ ਹੀ ਤੇ ਭਾਗਿ ਗਇਓ ਹੈ
ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ॥੧॥
ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ
ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥
ਜਨ ਨਾਨਕ ਦਾਸ ਦਾਸ ਕੋ ਕਰੀਅਹੁ
ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥੨॥

*(ਦੇਵਗੰਧਾਰੀ ਮਹਲਾ ੫, ਪੰਨਾ ੫੩੫)*

(ਉਲਟੀ ਰੇ—ਹੇ ਭਾਈ! ਆਪਣੇ ਮਨ ਨੂੰ ਮਾਇਆ ਅਤੇ ਮਾਇਆਧਾਰੀਆਂ ਵੱਲੋਂ ਮੋੜ (ਫੇਰ) ਲੈ। ਛੁਟਕੀ—ਝੂਠੇ ਦੀ ਪ੍ਰੀਤ ਨਾਲੋਂ ਤੋੜ-ਵਿਛੋੜਾ ਕਰ ਲੈ। ਕਾਜਰ—ਕੱਜਲ। ਕਾਲੂਖੀ ਰੇ—ਕੱਜਲ ਵਾਲੀ ਕੋਠੜੀ ਵਿਚ ਜਾਣ ਵਾਲੇ ਵਿਅਕਤੀ ਦਾ ਮੂੰਹ-ਸਿਰ ਕਾਲਾ ਹੋ ਜਾਂਦਾ ਹੈ। ਤ੍ਰਿਕੁਟੀ—ਮਾਇਆ ਦੇ ਤਿੰਨ ਗੁਣ: ਰਜੋ, ਤਮੋ, ਸਤੋ। ਕ੍ਰਿਪਾ ਨਿਧਿ-ਮਿਹਰਾਂ ਦਾ ਖ਼ਜ਼ਾਨਾ। ਜੁਟਸੀ—ਮਾਇਆਧਾਰੀਆਂ ਨਾਲ ਮੇਰੀ ਸੰਗਤ ਅਤੇ ਮੂੰਹ ਨਾ ਜੁੜੇ। ਮੂੰਡ—ਸਿਰ। ਪਗਾ—ਚਰਨਾਂ ਵਿਚ।)

ਗੁਰੂ ਨਾਨਕ ਦੇਵ ਜੀ ਝੂਠੇ ਵਿਅਕਤੀ ਦੀ ਜੀਵਨ-ਸ਼ੈਲੀ ਅਤੇ ਕਾਰ-ਵਿਹਾਰ ਉਪਰ ਭਰਪੂਰ ਵਿਅੰਗ ਕਰਦੇ ਹਨ। ਅਜਿਹਾ ਵਿਅਕਤੀ ਅਭਿਮਾਨੀ ਹੋ ਜਾਂਦਾ ਹੈ ਅਤੇ ਸਾਰਾ ਜੀਵਨ ਹੋਰ ਲੋਕਾਂ ਨਾਲ ਉਲਝਦਾ ਅਤੇ ਝਗੜਦਾ ਰਹਿੰਦਾ ਹੈ। ਆਪ ਸਮਝਾਉਂਦੇ ਹਨ ਕਿ ਅਜਿਹੇ ਵਿਅਕਤੀ ਦੀ ਸੰਗਤ ਵਿਚ ਰਹਿਣ ਨਾਲ ਜੀਵਨ ਵਿਸ਼ੈਲਾ ਹੋ ਜਾਂਦਾ ਹੈ। ਪ੍ਰਭੂ ਦੇ ਨਾਮ ਤੋਂ ਬਿਨਾਂ ਜੀਵਨ ਫਿੱਕਾ ਅਤੇ ਰਸਹੀਣ ਹੋ ਕੇ ਰਹਿ ਜਾਂਦਾ ਹੈ। ਦੇਖੋ:

ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ ॥
ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ ॥
ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ ॥
ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ ॥੨॥
ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ ॥
ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ ॥
ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ ॥
ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ ॥੩॥

*(ਪ੍ਰਭਾਤੀ ਮਹਲਾ ੧, ਪੰਨਾ ੧੩੪੩)*

(ਧੰਧਾ ਧਾਵਣੀ—ਮਾਇਆ ਦੀ ਪ੍ਰਾਪਤੀ ਲਈ ਭੱਜ-ਦੌੜ ਕਰਨੀ। ਆਪੁ ਗਣਾਇਦਾ—ਆਪਣੇ ਆਪ ਨੂੰ ਹੀ ਸਭ ਕੁਝ ਸਮਝੀ ਫਿਰਦਾ ਹੈ। ਕਾਰ—ਉਦੇਸ਼, ਕਰਤੱਵ। ਮਨਸਾ—ਮਨਸ਼ਾ, ਖ਼ਾਹਿਸ਼। ਮਜਨੁ—ਇਸ਼ਨਾਨ। ਚਾਰ ਸੀਂਗਾਰ—ਕਰਮ-ਕਾਂਡ ਦੇ ਹਾਰ-ਸ਼ਿੰਗਾਰ ਲਾਉਣਾ। ਬਾਦਿ ਬਿਬਾਦੁ—ਫ਼ਜ਼ੂਲ ਦੀ ਬਹਿਸਬਾਜ਼ੀ। ਅਹੰਕਰਣੁ—ਅਭਿਮਾਨ, ਹੰਕਾਰ। ਸਾਦੁ—ਸੁਆਦ, ਰਸ। ਦੁਸਟੀ—ਦੁਸ਼ਟਾਂ ਦੀ ਸੰਗਤ। ਵਿਗੁਚੀਐ—ਖੱਜਲ-ਖ਼ੁਆਰ ਹੋਈਦਾ ਹੈ। ਬਿਖੁ ਵਾਤੀ—ਜ਼ਬਾਨ ਵਿਸ਼ੈਲੀ (ਜ਼ਹਿਰੀਲੀ) ਹੋ ਜਾਂਦੀ ਹੈ। ਬਾਦਿ—ਸਮੱਸਿਆ।)

## ਡੁੰਮਣਾ/ਡੁੰਮਣੀ

ਡੁੰਮਣਾ ਦਾ ਅਰਥ ਹੈ : ਦੋ-ਮਨਾ ਹੋਣਾ, ਦੁਬਿਧਾ ਵਿਚ ਫਸ ਜਾਣਾ; ਕੋਈ ਕਰਮ ਕਰਨ ਸਮੇਂ ਫ਼ੈਸਲਾ ਨਾ ਲੈ ਸਕਣਾ ਕਿ ਉਹ ਇਹ ਕੰਮ ਕਰੇ ਜਾਂ ਨਾ ਕਰੇ। ਮਨੁੱਖ ਸੰਸਾਰਕ ਰੁਚੀਆਂ ਦੇ ਪ੍ਰਭਾਵ ਅਧੀਨ ਆ ਕੇ ਸਵਾਰਥੀ ਬਣ ਜਾਂਦਾ ਹੈ। ਹਰ ਕੰਮ ਕਰਨ ਸਮੇਂ ਉਹ ਆਪਣੇ ਹਿੱਤ ਬਾਰੇ ਸੋਚਣ ਲੱਗਦਾ ਹੈ। ਚਾਹੇ ਇਸ ਨਾਲ ਹੋਰ ਲੋਕਾਂ ਅਤੇ ਪੂਰੀ ਜਾਤ-ਜਮਾਤ ਦਾ ਨੁਕਸਾਨ ਹੀ ਕਿਉਂ ਨਾ ਹੁੰਦਾ ਹੋਵੇ। ਪਰ ਉਹ ਦਾ ਅੰਤਹਕਰਣ ਅਤੇ ਅੰਤਰਾਤਮਾ ਉਸ ਨੂੰ ਸਵਾਰਥ ਦੇ ਮਾਰਗ ਉਪਰ ਚੱਲਣ ਤੋਂ ਵਰਜਦੇ ਹਨ ਅਤੇ ਲੋਕ-ਭਲਾਈ ਦੇ ਰਸਤੇ ਉਪਰ ਚੱਲਣ ਦੀ ਪ੍ਰੇਰਨਾ ਕਰਦੇ ਹਨ। ਇਉਂ ਕਿਸੇ ਵੀ ਕਾਰਜ ਨਾਲ ਸੰਬੰਧਿਤ ਦੋ ਵਿਕਲਪਾਂ (ਨਿੱਜੀ ਅਤੇ ਸਮਾਜਕ) ਵਿਚੋਂ ਇਕ ਦੀ ਚੋਣ ਕਰਨ ਸਮੇਂ ਮਨੁੱਖ ਦੋ ਮਨਾ (ਡੁੰਮਣਾ) ਹੋ ਜਾਂਦਾ ਹੈ। ਇਹ ਦੋਗਲਾਪਨ ਸਾਰੀ ਉਮਰ ਵਿਅਕਤੀ ਦੇ ਅੰਗ-ਸੰਗ ਰਹਿੰਦਾ ਹੈ। ਦਾਰਸ਼ਨਿਕ ਲੋਕ ਇਸ ਦੋਗਲੇਪਨ ਦੀ ਸਥਿਤੀ ਨੂੰ 'either-or' ਦਾ ਨਾਮ ਦਿੰਦੇ ਹਨ।

ਗੁਰਬਾਣੀ ਵਿਚ ਡੁੰਮਣੇਪਣ ਦੀ ਇਸ ਸਥਿਤੀ ਨੂੰ ਸ਼ੇਖ਼ ਫ਼ਰੀਦ ਜੀ ਨੇ ਬੜੇ ਸਪੱਸ਼ਟ ਢੰਗ ਨਾਲ ਬਿਆਨ ਕੀਤਾ ਹੈ। ਆਪ ਫ਼ੁਰਮਾਉਂਦੇ ਹਨ :

**ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥**
**ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥**

*(ਸੂਹੀ ਲਲਿਤ, ਪੰਨਾ ੭੯੪)*

(ਅਲਾਏਸੀ—ਬੁਲਾਏਗਾ। ਹੰਸੁ—ਜੀਵਾਤਮਾ। ਥੀਸੀ—ਹੋ ਜਾਵੇਗਾ।)

ਮ੍ਰਿਤੂ ਸਮੇਂ ਮਨੁੱਖ ਦੇ ਮਨ ਵਿਚ ਦੁਬਿਧਾ ਪੈਦਾ ਹੋ ਜਾਂਦੀ ਹੈ। ਗੁਰੂ ਦੀ ਸਿੱਖਿਆ ਉਪਰ ਨਾ ਚੱਲਣ ਦੇ ਕਾਰਨ ਮਨੁੱਖ ਮੌਤ ਤੋਂ ਬਹੁਤ ਡਰ ਜਾਂਦਾ ਹੈ। ਉਸ ਦਾ ਮਰਨ ਨੂੰ ਦਿਲ ਨਹੀਂ ਕਰਦਾ ਪਰ ਮੌਤ ਨਾਲ ਕੋਈ ਉਜ਼ਰ ਨਹੀਂ ਕੀਤਾ ਜਾ ਸਕਦਾ; ਹਰ ਇਕ ਨੂੰ ਮਰਨਾ ਹੀ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਮ੍ਰਿਤੂ ਸਮੇਂ ਮਨੁੱਖ ਦੀ ਦੁਬਿਧਾ ਦਾ ਚਿਤਰਣ ਕਰਦਿਆਂ ਹੋਇਆਂ ਫ਼ੁਰਮਾਉਂਦੇ ਹਨ :

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥**
**ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥**
**ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥**
**ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥**
**ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥**
**ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥**

*(ਸਿਰੀਰਾਗੁ ਮਹਲਾ ੧, ਪੰਨਾ ੨੩)*

(ਜੀਰਾਣਿ—ਕਬਰਸਤਾਨ ਵਿਚ। ਹੰ ਭੀ—ਮੈਂ ਵੀ। ਝੀਣੀ ਬਾਣਿ—ਧੀਮੀ ਸੁਰ ਵਿਚ। ਸੋਇ—ਖ਼ਬਰ, ਸੂਚਨਾ। ਪੇਈਆ—ਸਦਾ ਪੇਕੇ ਘਰ ਵਿਚ ਨਹੀਂ ਰਿਹਾ ਜਾ ਸਕਦਾ। ਵਿਰਤੀ—

ਦਿਨ-ਦੀਵੀਂ। ਗੰਠੜੀ—ਪੋਟਲੀ। ਅਵਗਣ—ਔਗੁਣ ਬੰਨ੍ਹ ਕੇ ਨਾਲ ਲੈ ਜਾ ਰਹੀ ਹਾਂ।)

'ਓਅੰਕਾਰ' ਵਿਚ ਮਾਇਆਧਾਰੀ ਵਿਅਕਤੀ ਦਾ ਮੌਤ ਸਮੇਂ ਚਿੱਤਰ ਉਲੀਕਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ॥**
**ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ॥**

*(ਮਹਲਾ ੧, ਪੰਨਾ ੯੩੫)*

## ਤ੍ਰਿਲੋਚਨ ਜੀ, ਭਗਤ

ਭਗਤ ਤ੍ਰਿਲੋਚਨ ਜੀ ਦਾ ਜਨਮ ਮਹਾਰਾਸ਼ਟਰ ਪ੍ਰਦੇਸ਼ ਦੇ ਜ਼ਿਲਾ ਸ਼ੋਲਾਪੁਰ ਨੇੜੇ ਪਿੰਡ ਬਾਰਸੀ ਵਿਚ 1267 ਈ. ਵਿਚ ਹੋਇਆ ਮੰਨਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 4 ਸ਼ਬਦ (ਦੋ ਗੂਜਰੀ ਰਾਗ ਵਿਚ ਅਤੇ ਇਕ-ਇਕ ਸਿਰੀਰਾਗ ਅਤੇ ਧਨਾਸਰੀ ਵਿਚ) ਸੰਗ੍ਰਹਿਤ ਹਨ। ਸਿਰੀਰਾਗ ਵਿਚਲੇ ਸ਼ਬਦ ਦੁਆਰਾ ਆਪ ਵਿਅਕਤੀ ਨੂੰ ਮਾਇਆ ਦੇ ਮੋਹ ਤੋਂ ਬਚਣ ਦਾ ਉਪਦੇਸ਼ ਦਿੰਦੇ ਹਨ। ਗੂਜਰੀ ਰਾਗ ਦੇ ਪਹਿਲੇ ਸ਼ਬਦ ਵਿਚ ਵਿਅਕਤੀ ਨੂੰ ਭੇਖਾਂ ਅਤੇ ਕਰਮ-ਕਾਂਡਾਂ ਦੀ ਨਿਸਫਲਤਾ ਬਾਰੇ ਸਾਵਧਾਨ ਕਰਦੇ ਹਨ। ਦੇਖੋ:

**ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥**
**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ॥੧॥**
**ਭਰਮੇ ਭੂਲੀ ਰੇ ਜੈ ਚੰਦਾ॥**
**ਨਹੀ ਨਹੀ ਚੀਨ੍ਹਿਆ ਪਰਮਾਨੰਦਾ॥੧॥ ਰਹਾਉ॥**
**ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥**
**ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥੨॥**
**ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥**
**ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥੩॥**
**ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ॥**
**ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ॥੪॥੧॥**

*(ਗੂਜਰੀ, ਪੰਨਾ ੫੨੬)*

(ਅੰਤਰੁ ਮਲਿ—ਅੰਦਰਲੀ ਮੈਲ। ਹਿਰਦੈ ਕਮਲੁ—ਹਿਰਦੇ ਕੰਵਲ ਵਿਚ। ਘਰ ਘਰਿ ਖਾਇਆ—ਘਰ-ਘਰ ਤੋਂ ਮੰਗ ਕੇ ਖਾਧਾ। ਭੂਮਿ ਮਸਾਣ—ਸ਼ਮਸ਼ਾਨ ਭੂਮੀ ਦੀ ਸੁਆਹ। ਬਿਲੋਵਹੁ—ਕਿਉਂ ਪਾਣੀ ਰਿੜਕਦੇ ਹੋ? ਕਾਪੜੀਆ—ਭਗਵੇ ਕੱਪੜੇ ਪਹਿਨਣ ਵਾਲਾ। ਅਠਸਠਿ—ਕਿਉਂ ਅਠਾਹਠ ਤੀਰਥਾਂ ਉਪਰ ਭਟਕਦਾ ਹੈਂ? ਬਦਤਿ—ਕਹਿਣਾ, ਬੇਨਤੀ ਕਰਨਾ।)

ਇਸੇ ਰਾਗ ਦੇ ਦੂਜੇ ਸ਼ਬਦ ਵਿਚ ਭਗਤ ਤ੍ਰਿਲੋਚਨ ਜੀ ਵਿਅਕਤੀ ਨੂੰ ਵਿਸ਼ੇ-ਵਿਕਾਰਾਂ ਦੇ ਆਕ੍ਰਸ਼ਣ ਤੋਂ ਬਚਣ ਦਾ ਉਪਦੇਸ਼ ਕਰਦੇ ਹਨ। ਆਪ ਫ਼ੁਰਮਾਉਂਦੇ

ਹਨ ਕਿ ਵਿਅਕਤੀ ਨੂੰ ਪਰਮਾਤਮਾ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਦੁਨਿਆਵੀ ਵਸਤੂ ਜਾਂ ਪਦਾਰਥ ਨੂੰ ਆਪਣੇ ਮਨ ਵਿਚ ਨਹੀਂ ਵਸਾਉਣਾ ਚਾਹੀਦਾ। ਅੰਤ ਸਮੇਂ ਜੇ ਕਿਸੇ ਵਿਅਕਤੀ ਦੀ ਸੁਰਤਿ ਧਨ-ਦੌਲਤ ਵਿਚ ਲੱਗੀ ਹੋਈ ਹੈ ਤਾਂ ਉਹ ਸੱਪ ਦੀ ਜੂਨ ਵਿਚ ਪਵੇਗਾ। ਜਿਸ ਦਾ ਧਿਆਨ ਇਸਤਰੀ ਵਿਚ ਹੁੰਦਾ ਹੈ, ਉਹ ਵੇਸਵਾ ਦੀ ਜੂਨੇ ਪੈਂਦਾ ਹੈ। ਜਿਸ ਦਾ ਖ਼ਿਆਲ ਧੀਆਂ-ਪੁੱਤਰਾਂ ਵਿਚ ਹੁੰਦਾ ਹੈ, ਉਹ ਸੂਰ ਬਣਦਾ ਹੈ ਅਤੇ ਜਿਸ ਦਾ ਧਿਆਨ ਆਪਣੇ ਘਰ-ਮਕਾਨ ਵਿਚ ਹੁੰਦਾ ਹੈ, ਉਹ ਭੂਤ-ਪ੍ਰੇਤ ਦੀ ਜੂਨੇ ਪੈਂਦਾ ਹੈ। ਪਰੰਤੂ ਜਿਸ ਦੀ ਸੁਰਤਿ ਪਰਮਾਤਮਾ ਵਿਚ ਜੁੜੀ ਹੁੰਦੀ ਹੈ, ਉਹ ਮੁਕਤ ਹੋ ਜਾਂਦਾ ਹੈ। ਦੇਖੋ:

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥੧॥**
**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥**
**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥**
**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥**
**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥**
**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥**

*(ਗੂਜਰੀ, ਪੰਨਾ ੫੨੬)*

(ਅੰਤਿ ਕਾਲਿ—ਅੰਤਮ ਸਮੇਂ। ਵਲਿ ਵਲਿ ਅਉਤਰੈ—ਬਾਰ-ਬਾਰ ਜਨਮ ਲੈਂਦਾ ਹੈ। ਸੂਕਰ—ਸੂਰ। ਮੰਦਰ—ਘਰ। ਪੀਤੰਬਰੁ—ਪ੍ਰੀਤਮ, ਪਰਮਾਤਮਾ।)

## ਤਿੰਨ ਅਗਨੀਆਂ

ਸੰਸਕ੍ਰਿਤ ਵਿਦਵਾਨਾਂ ਨੇ ਅਗਨੀ ਦੇ ਤਿੰਨ ਰੂਪ ਮੰਨੇ ਹਨ:

1. ਭੌਮ ਅਥਵਾ ਦਾਵਾਗਨੀ, ਜਿਸ ਨਾਲ ਲੋਕ ਆਪਣਾ ਭੋਜਨ ਤਿਆਰ ਕਰਦੇ ਹਨ। ਇਹ ਅਗਨੀ ਜੰਗਲਾਂ ਨੂੰ ਭਸਮ ਕਰਦੀ ਹੋਈ ਦੇਖੀ ਜਾਂਦੀ ਹੈ।
2. ਦਿਵਯ ਅਗਨੀ, ਜੋ ਆਕਾਸ਼ ਵਿਚੋਂ ਬਿਜਲੀ ਰੂਪ ਵਿਚ ਪ੍ਰਗਟ ਹੁੰਦੀ ਹੈ।
3. ਉਦਰ ਅਥਵਾ ਜਠਰ-ਅਗਨੀ, ਜੋ ਸਰੀਰ ਦੀ ਗਰਮੀ ਹੈ ਅਤੇ ਜਿਸ ਨਾਲ ਖਾਧਾ ਹੋਇਆ ਭੋਜਨ ਹਜ਼ਮ ਹੁੰਦਾ ਹੈ।

## ਤਿੰਨ ਗੁਣ

ਮਾਇਆ ਦੇ ਤਿੰਨ ਗੁਣ ਦੱਸੇ ਗਏ ਹਨ: ਸਤੋ, ਰਜੋ ਅਤੇ ਤਮੋ। ਇਹਨਾਂ ਵਿਚੋਂ ਸਤੋ ਗੁਣ ਸਭ ਤੋਂ ਉਚੇਰੇ ਹਨ ਅਤੇ ਮਨੁੱਖ ਲਈ ਸ੍ਰੇਸ਼ਠ ਮੰਨੇ ਗਏ ਹਨ। ਤਮੋ ਗੁਣ

ਦਾ ਸੰਬੰਧ ਵਿਕਾਰਾਂ ਨਾਲ ਹੈ ਅਤੇ ਇਹ ਮਨੁੱਖ ਨੂੰ ਪਥ-ਭ੍ਰਸ਼ਟ ਕਰਦੇ ਹਨ। ਗੁਰਬਾਣੀ ਵਿਚ ਇਹਨਾਂ ਗੁਣਾਂ ਦਾ ਜ਼ਿਕਰ ਅਨੇਕ ਵਾਰ ਹੋਇਆ ਹੈ। ਦੇਖੋ:

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥** *(ਜਪੁਜੀ)*

## ਤਿੰਨ ਤਾਪ

ਭਾਰਤੀ ਵਿਦਵਾਨਾਂ ਨੇ ਤਿੰਨ ਪ੍ਰਕਾਰ ਦੇ ਤਾਪ (ਦੁੱਖ, ਕਲੇਸ਼) ਮੰਨੇ ਹਨ:

1. ਅਧਿਆਤਮਕ, ਕ੍ਰੋਧ ਆਦਿਕ ਮਨ ਦੇ ਵਿਕਾਰ ਅਤੇ ਦੇਹੀ ਦੇ ਰੋਗ।
2. ਆਧਿਭੌਤਿਕ, ਜੋ ਦੁੱਖ ਹੋਰ ਜੰਗਲੀ ਅਤੇ ਹਾਨੀਕਾਰਕ ਜੀਵਾਂ (ਸ਼ੇਰ, ਸੱਪ, ਮੱਛਰ) ਆਦਿ ਤੋਂ ਪ੍ਰਾਪਤ ਹੋਣ।
3. ਆਧਿਦੈਵਿਕ, ਪ੍ਰਕਿਰਤੀ ਤੋਂ ਪ੍ਰਾਪਤ ਹੋਣ ਵਾਲੇ ਦੁੱਖ (ਗਰਮੀ, ਸਰਦੀ, ਅਨ੍ਹੇਰੀ, ਬਰਫ਼ ਆਦਿਕ)

## ਤਿੰਨ ਭੇਦ

ਸੰਸਾਰ ਦੇ ਸਾਰੇ ਪਦਾਰਥਾਂ ਨੂੰ ਇਕ-ਦੂਜੇ ਤੋਂ ਵੱਖ ਕਰਨ ਵਾਲੇ ਭੇਦ।

1. ਸਜਾਤੀਯ, ਉਸੇ ਜਾਤੀ ਵਿਚਲੇ ਭੇਦ। ਜਿਵੇਂ: ਪੂਰਬੀ, ਬੰਗਾਲੀ, ਦੱਖਣੀ ਮਨੁੱਖ; ਕਾਬਲੀ ਜਾਂ ਅਰਬੀ ਘੋੜਾ।
2. ਵਿਜਾਤੀਯ, ਦੂਜੀ ਜਾਤੀ ਦਾ ਭੇਦ। ਜਿਵੇਂ, ਆਦਮੀ ਤੇ ਪਸ਼ੂ, ਪੱਥਰ ਅਤੇ ਬਿਰਛ ਆਦਿਕ।
3. ਸ੍ਵਗਤ, ਆਪਣੇ ਹੀ ਸਰੀਰ ਵਿਚ ਭੇਦ ਕਰਨ ਵਾਲੇ ਅੰਗ। ਜਿਵੇਂ, ਸਿਰ, ਗਰਦਨ, ਹੱਥ, ਪੈਰ, ਪੇਟ, ਪਿੱਠ, ਲੱਤ, ਪੱਟ, ਗੋਡਾ ਆਦਿਕ।

## ਤੇਗ਼ ਬਹਾਦਰ ਜੀ, ਸਤਿਗੁਰੂ

ਨੌਵੇਂ ਸਤਿਗੁਰੂ ਤੇਗ਼ ਬਹਾਦਰ ਜੀ ਦਾ ਜਨਮ 1 ਅਪਰੈਲ 1621 ਈ. ਨੂੰ ਛੇਵੇਂ ਸਤਿਗੁਰੂ ਹਰਿਗੋਬਿੰਦ ਜੀ ਦੇ ਗ੍ਰਹਿ ਵਿਖੇ ਮਾਤਾ ਨਾਨਕੀ ਜੀ ਦੀ ਕੁੱਖੋਂ ਗੁਰੂ ਕੇ ਮਹਿਲ, ਅੰਮ੍ਰਿਤਸਰ ਵਿਖੇ ਹੋਇਆ। ਆਪ ਗੁਰੂ ਸਾਹਿਬ ਦੇ ਪੰਜ ਸਾਹਿਬਜ਼ਾਦਿਆਂ ਵਿਚੋਂ ਸਭ ਤੋਂ ਛੋਟੇ ਸਨ। ਆਪ ਬਚਪਨ ਤੋਂ ਹੀ ਧਾਰਮਿਕ ਅਤੇ ਵੈਰਾਗਮਈ ਰੁਚੀਆਂ ਦੇ ਧਾਰਨੀ ਸਨ ਅਤੇ ਪ੍ਰਭੂ-ਭਗਤੀ ਵਿਚ ਲੀਨ ਰਹਿੰਦੇ ਸਨ। ਆਪ ਦੀ ਬਾਲ-ਲੀਲ੍ਹਾ ਨੂੰ ਵੇਖ ਕੇ ਗੁਰੂ ਹਰਿਗੋਬਿੰਦ ਜੀ ਫ਼ੁਰਮਾਇਆ ਕਰਦੇ ਸਨ ਕਿ ਇਹ ਬਾਲਕ ਸੱਚਾ ਸੰਤ, ਧਰਮ-ਰੱਖਿਅਕ ਅਤੇ ਹਿੰਦਵਾਯਣ ਦਾ ਥੰਮ੍ਹ ਸਿੱਧ ਹੋਵੇਗਾ। ਆਪ ਦਾ ਮੁੱਢਲਾ ਨਾਮ ਤਿਆਗ ਮੱਲ ਸੀ। ਕਰਤਾਰਪੁਰ ਦੀ ਲੜਾਈ (1635 ਈ.) ਵਿਚ ਆਪ ਨੇ ਬਹੁਤ ਬੀਰਤਾ ਦਿਖਾਈ ਸੀ। ਆਪ ਦੀ ਬੀਰਤਾ ਤੋਂ ਪ੍ਰਸੰਨ ਹੋ ਕੇ ਗੁਰੂ ਸਾਹਿਬ ਨੇ ਆਪ ਦਾ ਨਾਮ

ਤੇਗ਼ ਬਹਾਦਰ ਰੱਖ ਦਿੱਤਾ। ਆਪ 1644 ਈ. ਤੋਂ ਲੈ ਕੇ 1664 ਈ. ਤਕ ਬਾਬਾ ਬਕਾਲਾ ਵਿਖੇ ਭਗਤੀ ਕਰਦੇ ਰਹੇ। 1664 ਈ. ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਜੋਤੀ ਜੋਤਿ ਸਮਾਉਣ ਸਮੇਂ ਇਹ ਸ਼ਬਦ ਉਚਾਰੇ: ਬਾਬਾ ਬਕਾਲੇ। ਅਰਥਾਤ ਮੇਰੇ ਪਿੱਛੋਂ ਮੇਰਾ ਦਾਦਾ ਗੁਰਗੱਦੀ ਦਾ ਸੁਆਮੀ ਹੋਵੇਗਾ, ਜੋ ਬਕਾਲੇ ਵਿਖੇ ਨਿਵਾਸ ਕਰ ਰਿਹਾ ਹੈ। ਇਹ ਸ਼ਬਦ ਸੁਣ ਕੇ ਬਕਾਲੇ ਵਿਖੇ 22 ਵਿਅਕਤੀਆਂ ਨੇ ਆਪਣੇ-ਆਪਣੇ ਮੱਠ ਬਣਾ ਲਏ ਪਰ ਭਾਈ ਮੱਖਣ ਸ਼ਾਹ ਲੁਬਾਣਾ ਅਤੇ ਹੋਰ ਕਈ ਸਿਦਕਵਾਨ ਸਿੱਖਾਂ ਨੇ ਸੱਚੇ ਸਤਿਗੁਰੂ ਦੀ ਸ਼ਨਾਖ਼ਤ ਕਰ ਲਈ ਅਤੇ 11 ਅਗਸਤ 1664 ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਗੁਰਗੱਦੀ ਸੌਂਪ ਦਿੱਤੀ ਗਈ। ਇਸ ਪਿੱਛੋਂ ਆਪ ਨੇ ਗੁਰਸਿੱਖੀ ਦੇ ਪ੍ਰਚਾਰ ਲਈ ਪੰਜਾਬ ਅਤੇ ਭਾਰਤ ਵਿਚ ਕਈ ਯਾਤਰਾਵਾਂ ਕੀਤੀਆਂ। 19 ਜੂਨ 1664 ਨੂੰ ਆਪ ਨੇ ਬਿਲਾਸਪੁਰ ਦੀ ਰਾਣੀ ਚੰਪਾ ਪਾਸੋਂ ਪਿੰਡ ਮਾਖੋਵਾਲ ਦੀ ਜ਼ਮੀਨ ਖ਼ਰੀਦ ਕੇ 'ਚੱਕ ਮਾਤਾ ਨਾਨਕੀ' ਨਾਮ ਦੇ ਨਗਰ ਦੀ ਸਥਾਪਨਾ ਕੀਤੀ। ਬਾਅਦ ਵਿਚ ਇਸ ਨਗਰ ਦਾ ਨਾਮ ਆਨੰਦਪੁਰ ਸਾਹਿਬ ਪੈ ਗਿਆ।

ਇਸ ਨਗਰ ਦੀ ਸਥਾਪਨਾ ਤੋਂ ਬਾਅਦ ਆਪ ਪਰਿਵਾਰ ਸਮੇਤ ਸੈਫ਼ਾਬਾਦ, ਧਮਧਾਨ, ਮਥੁਰਾ, ਆਗਰਾ, ਕਾਨਪੁਰ ਹੁੰਦੇ ਹੋਏ ਅਲਾਹਾਬਾਦ ਪਹੁੰਚ ਗਏ। ਇਥੋਂ ਆਪ ਪਟਨਾ ਸਾਹਿਬ ਜਾ ਪਹੁੰਚੇ ਅਤੇ ਪਰਿਵਾਰ ਨੂੰ ਇਥੇ ਛੱਡ ਕੇ ਆਪ ਢਾਕਾ ਵੱਲ ਰਵਾਨਾ ਹੋ ਗਏ। ਪਟਨਾ ਸਾਹਿਬ ਵਿਖੇ 6 ਦਸੰਬਰ 1666 ਈ. ਦੇ ਦਿਨ (ਗੁਰੂ) ਗੋਬਿੰਦ ਦੇ ਜਨਮ ਲੈਣ ਦਾ ਸਮਾਚਾਰ ਪ੍ਰਾਪਤ ਹੋਇਆ। ਢਾਕੇ ਤੋਂ ਗੁਰੂ ਸਾਹਿਬ ਆਸਾਮ ਜਾ ਪਹੁੰਚੇ ਅਤੇ ਆਸਾਮੀਆਂ ਤੇ ਮੁਗ਼ਲ ਫ਼ੌਜਾਂ ਦੇ ਦਰਮਿਆਨ ਸਮਝੌਤਾ ਕਰਵਾ ਦਿੱਤਾ। 1670 ਈ. ਵਿਚ ਆਪ ਆਸਾਮ ਤੋਂ ਪਟਨਾ ਅਤੇ ਦਿੱਲੀ ਹੁੰਦੇ ਹੋਏ ਆਨੰਦਪੁਰ ਸਾਹਿਬ ਪਹੁੰਚ ਗਏ। ਇਸ ਉਪਰੰਤ ਆਪ ਨੇ ਮਾਲਵੇ ਅਤੇ ਬਾਂਗਰ ਪ੍ਰਦੇਸ਼ ਦੀ ਯਾਤਰਾ ਕੀਤੀ। 1675 ਈ. ਵਿਚ ਕਿਰਪਾ ਰਾਮ ਦੀ ਅਗਵਾਈ ਹੇਠ ਕਸ਼ਮੀਰੀ ਪੰਡਤਾਂ ਦਾ ਇਕ ਵਫ਼ਦ ਗੁਰੂ ਤੇਗ਼ ਬਹਾਦਰ ਜੀ ਦੀ ਹਜ਼ੂਰੀ ਵਿਚ ਪੇਸ਼ ਹੋਇਆ ਅਤੇ ਦੱਸਿਆ ਕਿ ਔਰੰਗਜ਼ੇਬ ਸਮੁੱਚੇ ਕਸ਼ਮੀਰ ਨੂੰ ਮੁਸਲਮਾਨ ਬਣਾਉਣ ਉਪਰ ਤੁਲਿਆ ਹੋਇਆ ਹੈ। ਗੁਰੂ ਜੀ ਨੇ ਸੋਚਿਆ ਕਿ ਹੁਣ ਹਿੰਦੂ ਧਰਮ ਅਤੇ ਭਾਰਤ ਦੇਸ਼ ਲਈ ਬਲੀਦਾਨ ਦੇਣ ਦਾ ਵਕਤ ਆ ਗਿਆ ਹੈ। ਆਪ ਨੇ ਸਾਰੀ ਸਥਿਤੀ ਦਾ ਪੂਰਵ-ਅਨੁਮਾਨ ਲਗਾ ਕੇ 8 ਜੁਲਾਈ 1675 ਈ. ਨੂੰ ਗੁਰੂ ਗੋਬਿੰਦ ਸਿੰਘ ਨੂੰ ਗੁਰਿਆਈ ਬਖ਼ਸ਼ੀ ਅਤੇ 10 ਜੁਲਾਈ ਨੂੰ ਆਨੰਦਪੁਰ ਸਾਹਿਬ ਤੋਂ ਦਿੱਲੀ ਲਈ ਰਵਾਨਾ ਹੋ ਗਏ। 12 ਜੁਲਾਈ ਨੂੰ ਆਪ ਨੂੰ ਮਲਿਕਪੁਰ ਰੰਘੜਾਂ (ਰੋਪੜ) ਵਿਖੇ ਗ੍ਰਿਫ਼ਤਾਰ ਕਰ ਲਿਆ ਗਿਆ। 11 ਨਵੰਬਰ 1675 ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਪ ਨੂੰ ਸ਼ਹੀਦ ਕਰ ਦਿੱਤਾ ਗਿਆ।

ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 59 ਸ਼ਬਦ ਅਤੇ 57 ਸਲੋਕ ਦਰਜ ਹਨ। ਇਹ ਸਾਰੀ ਬਾਣੀ 1706 ਈ. ਵਿਚ ਗੁਰੂ ਗੋਬਿੰਦ ਸਿੰਘ ਨੇ ਦਮਦਮਾ ਸਾਹਿਬ ਦੇ ਸਥਾਨ ਉਪਰ ਤਿਆਰ ਕੀਤੀ ਗੁਰੂ ਗ੍ਰੰਥ ਸਾਹਿਬ ਦੀ ਨਵੀਂ ਬੀੜ ਵਿਚ ਭਾਈ ਮਨੀ ਸਿੰਘ ਦੀ ਕਲਮ ਦੁਆਰਾ ਚੜ੍ਹਾਈ ਸੀ। ਇਸੇ ਬੀੜ ਨੂੰ 1708 ਈ. ਵਿਚ ਗੁਰੂ-ਪਦ ਨਾਲ ਸੁਸ਼ੋਭਿਤ

ਕੀਤਾ ਗਿਆ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਵਿਚ ਜੀਵਨ ਦੀ ਨਾਸ਼ਮਾਨਤਾ, ਪਰਮਾਤਮਾ ਦੀ ਮਹਿਮਾ, ਵੈਰਾਗ ਭਾਵਨਾ, ਮਨ ਉਪਰ ਕਾਬੂ ਕਰਨ ਅਤੇ ਰਿਸ਼ਤੇ-ਨਾਤਿਆਂ ਦੇ ਸਵਾਰਥੀਪੁਣੇ ਆਦਿਕ ਵਿਸ਼ਿਆਂ ਦਾ ਨਿਰੂਪਣ ਹੋਇਆ ਹੈ। ਸਮਤਾ-ਦ੍ਰਿਸ਼ਟੀ ਅਤੇ ਨਿਰਭੈ-ਪਦ ਆਪ ਦੀ ਬਾਣੀ ਵਿਚ ਬਾਰ-ਬਾਰ ਆਉਣ ਵਾਲੇ ਕੁਝ ਹੋਰ ਸੰਕਲਪ ਹਨ। ਦੇਖੋ:

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥**
**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥**

*(ਗਉੜੀ ਮਹਲਾ ੯, ਪੰਨਾ ੨੧੯)*

## ਥਿਤੀ ਬਿਲਾਵਲੁ ਮਹਲਾ ੧ ਘਰੁ ੧੦ ਜਤਿ

ਬਿਲਾਵਲੁ ਰਾਗ ਵਿਚ ਰਚੀ ਗੁਰੂ ਨਾਨਕ ਦੇਵ ਜੀ ਦੀ ਬਾਣੀ, ਗੁਰਮਤਿ ਕਾਵਿ ਵਿਚ ਇਕ ਅਦਭੁਤ ਵਾਧਾ ਕਰਨ ਵਾਲੀ ਰਚਨਾ ਹੈ। ਇਸ ਬਾਣੀ ਵਿਚ ਗੁਰੂ ਜੀ ਨੇ ਪੰਦਰਾਂ ਥਿਤਾਂ ਨੂੰ ਆਧਾਰ ਬਣਾ ਕੇ ਪਰਮਾਤਮਾ ਦਾ ਨਾਮ ਜਪਣ ਦਾ ਉਪਦੇਸ਼ ਦਿੱਤਾ ਹੈ। ਇਸ ਬਾਣੀ ਦਾ ਕੇਂਦਰੀ ਭਾਵ ਵਿਅਕਤ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ:

**ਕਿਆ ਜਪੁ ਜਾਪਉ ਬਿਨੁ ਜਗਦੀਸੈ॥**
**ਗੁਰ ਕੈ ਸਬਦਿ ਮਹਲੁ ਘਰੁ ਦੀਸੈ॥੧॥**

*(ਪੰਨਾ ੮੩੯)*

ਏਕਮ ਥਿਤ ਦੁਆਰਾ ਗੁਰੂ ਜੀ ਪਰਮਾਤਮਾ ਦੇ ਇਕ ਹੋਣ ਦਾ ਸੰਦੇਸ਼ ਦਿੰਦੇ ਹਨ। ਭਾਵੇਂ ਉਹ ਪ੍ਰਭੂ ਨਿਰਾਕਾਰ ਹੈ ਪਰ ਜੇ ਉਸ ਨੂੰ ਖੋਜਣ ਦਾ ਪ੍ਰਯਾਸ ਕੀਤਾ ਜਾਵੇ ਤਾਂ ਉਹ ਹਰ ਦਿਲ ਵਿਚ ਸਮਾਇਆ ਹੋਇਆ ਨਜ਼ਰ ਆ ਜਾਂਦਾ ਹੈ। ਦੂਜ ਦੁਆਰਾ ਆਪ ਦਰਸਾਉਂਦੇ ਹਨ ਕਿ ਪ੍ਰਭੂ ਨੂੰ ਛੱਡ ਕੇ ਕਿਸੇ ਦੂਸਰੇ ਨਾਲ ਪ੍ਰੇਮ ਕਰਨ ਵਾਲੇ ਨੂੰ ਅੰਤ ਵਿਚ ਪਛਤਾਉਣਾ ਪੈਂਦਾ ਹੈ। ਪਰਮਾਤਮਾ ਨੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਪੈਦਾ ਕੀਤੇ ਅਤੇ ਇਹਨਾਂ ਵਰਗੀਆਂ ਹੋਰ ਵੀ ਅਨੇਕ ਜੋਤੀਆਂ ਪੈਦਾ ਕੀਤੀਆਂ ਹਨ। (ਤੀਜ) ਚੌਥ ਦੁਆਰਾ ਆਪ ਚਾਰ ਵੇਦਾਂ ਦਾ ਜ਼ਿਕਰ ਕਰਦੇ ਹਨ। ਖਾਣੀਆਂ ਵੀ ਚਾਰ ਹਨ, ਜਿਨ੍ਹਾਂ ਦੁਆਰਾ ਸ੍ਰਿਸ਼ਟੀ ਰਚਨਾ ਦੀ ਪ੍ਰਕਿਰਿਆ ਚੱਲਦੀ ਹੈ: 1. ਅੰਡਜ, 2. ਜੇਰਜ, 3. ਸੇਤਜ, ਅਤੇ 4. ਉਤਭੁਜ। ਪੰਚਮੀ ਦੁਆਰਾ ਆਪ ਪੰਚਭੌਤਿਕ ਸਰੀਰ ਬਾਰੇ ਗਿਆਨ ਪ੍ਰਦਾਨ ਕਰਦੇ ਹਨ। ਕਈ ਪ੍ਰਾਣੀ ਇਹ ਸਰੀਰ ਪ੍ਰਾਪਤ ਕਰ ਕੇ ਮਾਇਆ ਦੇ ਮੋਹ ਵਿਚ ਫਸ ਜਾਂਦੇ ਹਨ ਅਤੇ ਕੁਝ ਗੁਰੂ ਦੇ ਸ਼ਬਦ ਨਾਲ ਪ੍ਰੇਮ ਪਾ ਕੇ ਆਪਣੇ ਜੀਵਨ ਨੂੰ ਸਫਲ ਬਣਾ ਲੈਂਦੇ ਹਨ। ਛਠੀ (ਖਸ਼ਟੀ) ਦੁਆਰਾ ਉਪਦੇਸ਼ ਹੈ ਕਿ ਪ੍ਰਭੂ ਨੇ ਛੇ ਭੇਖਾਂ ਵਾਲੇ ਸਾਧੂ ਬਣਾਏ ਹਨ: ਜੋਗੀ, ਸੰਨਿਆਸੀ, ਜੰਗਮ, ਬੋਧੀ, ਸ੍ਰੇਵੜੇ ਅਤੇ ਬੈਰਾਗੀ। ਇਹਨਾਂ ਵਿਚੋਂ ਬਹੁਤੇ ਸਾਧੂ ਤਾਂ ਭੇਖ ਧਾਰਨ ਕਰ-ਕਰ ਕੇ ਮਰ ਜਾਂਦੇ ਹਨ, ਕੋਈ ਵਿਰਲੇ ਹੀ ਸੱਚੇ ਪ੍ਰਭੂ ਨਾਲ ਅਭੇਦ ਹੋ ਸਕਦੇ ਹਨ। ਸਪਤਮੀ ਦੁਆਰਾ ਸਤ, ਸੰਤੋਖ ਅਤੇ ਸੁਸ਼ੀਲਤਾ ਦਾ ਸੰਦੇਸ਼ ਦਿੱਤਾ ਗਿਆ ਹੈ। ਦੇਖੋ:

ਸਪਤਮੀ ਸਤੁ ਸੰਤੋਖੁ ਸਰੀਰਿ॥ ਸਾਤ ਸਮੁੰਦ ਭਰੇ ਨਿਰਮਲ ਨੀਰਿ॥
ਮਜਨੁ ਸੀਲੁ ਸਚੁ ਰਿਦੈ ਵੀਚਾਰਿ॥ ਗੁਰ ਕੈ ਸਬਦਿ ਪਾਵੈ ਸਭਿ ਪਾਰਿ॥
ਮਨਿ ਸਾਚਾ ਮੁਖਿ ਸਾਚਉ ਭਾਇ॥ ਸਚੁ ਨੀਸਾਣੈ ਠਾਕ ਨ ਪਾਇ॥

*(ਪੰਨਾ ੮੩੯)*

(ਮਜਨੁ—ਇਸ਼ਨਾਨ। ਸੀਲੁ—ਪਵਿੱਤਰਤਾ। ਨੀਸਾਣੈ—ਸੱਚ ਦੀ ਨਿਸ਼ਾਨੀ ਪਾਸ ਹੋਣ ਕਰਕੇ। ਠਾਕ—ਰੁਕਾਵਟ।)

ਅਸ਼ਟਮੀ ਦੁਆਰਾ ਅੱਠ ਸਿਧੀਆਂ ਦਾ ਉਪਦੇਸ਼ ਦਿੱਤਾ ਹੈ: 1. ਅਣਿਮਾ, 2. ਮਹਿਮਾ, 3. ਲਖਿਮਾ, 4. ਗਰਿਮਾ, 5. ਪ੍ਰਾਪਤੀ, 6. ਪ੍ਰਕਾਮਯ, 7. ਈਸ਼ਿਤਾ, ਅਤੇ 8. ਵਸ਼ਿਤਾ। ਨਉਮੀ ਵਿਚ ਨੌਂ ਨਾਥਾਂ ਅਤੇ ਨੌਂ ਖੰਡਾਂ ਦਾ ਜ਼ਿਕਰ ਹੈ। ਦਸਮੀ ਦੁਆਰਾ ਨਾਮ-ਦਾਨ ਅਤੇ ਇਸ਼ਨਾਨ ਦਾ ਉਪਦੇਸ਼ ਹੈ। ਏਕਾਦਸ਼ੀ ਦੁਆਰਾ ਇਕ ਪ੍ਰਭੂ ਨੂੰ ਮਨ ਵਿਚ ਵਸਾਉਣ ਦਾ ਆਦੇਸ਼ ਹੈ। ਦੁਆਦਸ਼ੀ ਦੁਆਰਾ ਭੇਖਾਂ ਦੀਆਂ 12 ਮੁਦ੍ਰਾਵਾਂ ਬਾਰੇ ਗਿਆਨ ਦਿੱਤਾ ਹੈ : 1. ਜਨੇਊ, 2. ਮ੍ਰਿਗਸ਼ਾਲਾ, 3. ਤੜਾਗੀ, 4. ਕਰਮੰਡਲ, 5. ਸ਼ਿਖਾ, 6. ਤਿਲਕ, 7. ਕੰਠੀ, 8. ਤੁਲਸੀ ਮਾਲਾ, 9. ਰੁਦਰਾਕਸ਼ ਮਾਲਾ, 10. ਤ੍ਰਿਪੁੰਡ, 11. ਮੁੰਦਰਾਂ, 12. ਤ੍ਰਿਦੰਡ। ਤੇਰਸ ਦੁਆਰਾ ਮਨੁੱਖੀ ਜੀਵਨ ਦੇ ਰਹੱਸ ਨੂੰ ਸਮਝਾਇਆ ਗਿਆ ਹੈ; ਭਾਵੇਂ ਇਹ ਨਾਸ਼ਮਾਨ ਹੈ ਪਰ ਫਿਰ ਵੀ ਅਮਰਤਵ ਨੂੰ ਪ੍ਰਾਪਤ ਕਰ ਸਕਦਾ ਹੈ। ਚਉਦਸ ਦੁਆਰਾ ਮਨ ਦੀ ਤੁਰੀਆ ਅਵਸਥਾ ਬਾਰੇ ਗਿਆਨ ਦਿੱਤਾ ਗਿਆ ਹੈ। ਅਮਾਵਸ ਵਾਲੇ ਦਿਨ ਚੰਦਰਮਾ ਬਿਲਕੁਲ ਲੋਪ ਹੋ ਜਾਂਦਾ ਹੈ, ਪਰ ਗੁਰਮੁਖ ਚੰਦਰਮਾ ਦੀ ਹੋਂਦ ਨੂੰ ਪਹਿਚਾਣ ਲੈਂਦੇ ਹਨ। ਅੰਤ ਵਿਚ ਮਨੁੱਖੀ ਜੀਵਨ ਦੀ ਪ੍ਰਮਾਣਿਕਤਾ ਬਾਰੇ ਉਪਦੇਸ਼ ਕੀਤਾ ਗਿਆ ਹੈ :

ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵੈ॥
ਆਪੁ ਪਛਾਣੈ ਜਾ ਸਤਿਗੁਰੁ ਪਾਵੈ॥
ਜਹ ਆਸਾ ਤਹ ਬਿਨਸਿ ਬਿਨਾਸਾ॥
ਫੂਟੈ ਖਪਰੁ ਦੁਬਿਧਾ ਮਨਸਾ॥
ਮਮਤਾ ਜਾਲ ਤੇ ਰਹੈ ਉਦਾਸਾ॥
ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥੨੦॥੧॥

*(ਪੰਨਾ ੮੪੦)*

ਚੌਧਵੀਂ ਤੋਂ ਬਾਅਦ ਅਮਾਵਸ ਅਤੇ ਪੂਰਨਿਮਾ ਦੋਹਾਂ ਦਾ ਵੱਖ-ਵੱਖ ਪਉੜੀਆਂ ਵਿਚ ਉਲੇਖ ਹੋਇਆ ਹੈ। ਚੰਦਰਮਾ ਦੇ ਵਧਣ ਦੀਆਂ ਚੌਦਾਂ ਥਿਤਾਂ ਉਪਰੰਤ ਪੂਰਨਮਾ ਅਤੇ ਘਟਣ ਦੀਆਂ ਚੌਦਾਂ ਥਿਤਾਂ ਤੋਂ ਬਾਅਦ ਅਮਾਵਸ ਆਉਂਦੀ ਹੈ। ਇਹਨਾਂ ਦੋਹਾਂ ਥਿਤਾਂ—ਅਮਾਵਸ ਅਤੇ ਪੂਰਨਮਾਸ਼ੀ ਦਾ ਭਾਰਤੀ ਸਭਿਆਚਾਰ ਵਿਚ ਵਿਸ਼ੇਸ਼ ਮਹੱਤਵ ਰਿਹਾ ਹੈ। ਅਮਾਵਸ ਦੇ ਹਵਾਲੇ ਨਾਲ ਗੁਰੂ ਸਾਹਿਬ ਗੁਰਦੇਵ ਦੀ ਸੇਵਾ ਦੁਆਰਾ ਪ੍ਰਭੂ ਦੀ ਪ੍ਰਾਪਤੀ ਦਾ ਉਲੇਖ ਕਰਦੇ ਹਨ ਅਤੇ ਪੂਰਨਿਮਾ ਵਿਚ ਪੂਰਨ ਮਨੁੱਖ ਦਾ ਬਿਰਤਾਂਤ ਪੇਸ਼ ਹੋਇਆ ਹੈ। ਦੇਖੋ :

ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥੧੬॥

*(ਪੰਨਾ ੩੦੦)*

ਅੰਤਿਮ ਪਉੜੀ ਵਿਚ ਇਸ ਬਾਣੀ ਦਾ ਮਹਾਤਮ ਦਰਸਾਇਆ ਗਿਆ ਹੈ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਹੜਾ ਮਨੁੱਖ ਪ੍ਰਭੂ ਦੇ ਨਾਮ ਦਾ ਸਿਮਰਨ ਕਰਦਾ ਹੈ, ਉਸ ਦਾ ਪਾਰ-ਉਤਾਰਾ ਨਿਸ਼ਚਿਤ ਹੈ। ਅਜਿਹਾ ਮਨੁੱਖ ਆਦਰਸ਼ਕ ਹੋ ਨਿੱਬੜਦਾ ਹੈ। ਪ੍ਰਭੂ ਦਾ ਸਿਮਰਨ ਕਰਨ ਵਾਸਤੇ ਕੋਈ ਸ਼ਰਤ ਨਹੀਂ ਹੈ। ਹਰ ਵਰਗ ਅਤੇ ਵਰਣ—ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼ ਅਤੇ ਚੰਡਾਲ ਆਦਿ ਦਾ ਵਿਅਕਤੀ ਪ੍ਰਭੂ ਦੀ ਨਜ਼ਰ ਵਿਚ ਬਰਾਬਰ ਹੈ:

ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥
ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥
ਕਿਲਬਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ ॥
ਹਲਤਿ ਪਲਤਿ ਮੁਖੁ ਊਜਲਾ ਨਹ ਪੋਹੈ ਤਿਸੁ ਮਾਇ ॥
ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ ॥
ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥
ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ॥੧੭॥

*(ਪੰਨਾ ੩੦੦)*

## ਥਿੰਤੀ ਕਬੀਰ ਜੀ ਕੀ

ਕਬੀਰ ਜੀ ਦੀ ਥਿੰਤੀ ਵੀ ਗਉੜੀ ਰਾਗ ਵਿਚ ਆਈ ਹੈ। ਇਸ ਵਾਰ ਦੇ ਮੁੱਢਲੇ ਸਲੋਕ ਵਿਚ ਆਪ ਫ਼ੁਰਮਾਉਂਦੇ ਹਨ:

ਪੰਦ੍ਰਹ ਥਿਤੰੀ ਸਾਤ ਵਾਰ ॥ ਕਹਿ ਕਬੀਰ ਉਰਵਾਰ ਨ ਪਾਰ ॥
ਸਾਧਿਕ ਸਿਧ ਲਖੈ ਜਉ ਭੇਉ ॥ ਆਪੇ ਕਰਤਾ ਆਪੇ ਦੇਉ ॥੧॥

*(ਪੰਨਾ ੩੪੨)*

ਇਹ ਬਾਣੀ ਪਉੜੀਆਂ ਵਿਚ ਹੈ। ਅਮਾਵਸ ਤੋਂ ਸ਼ੁਰੂ ਹੋ ਕੇ ਇਹ ਬਾਣੀ ਏਕਮ (ਪਰਿਵਾ), ਦੂਜ, ਤੀਜ, ਰਾਹੀਂ ਹੁੰਦੀ ਹੋਈ ਪੁੰਨਿਆ (ਪੂਨਿਉ) ਤਕ ਜਾ ਪਹੁੰਚਦੀ ਹੈ। ਪੁੰਨਿਆ ਦਾ ਜ਼ਿਕਰ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ:

ਪੂਨਿਉ ਪੂਰਾ ਚੰਦ ਅਕਾਸ ॥
ਪਸਰਹਿ ਕਲਾ ਸਹਜ ਪਰਗਾਸ ॥
ਆਦਿ ਅੰਤਿ ਮਧਿ ਹੋਇ ਰਹਿਆ ਥੀਰ ॥
ਸੁਖ ਸਾਗਰ ਮਹਿ ਰਮਹਿ ਕਬੀਰ ॥੧੬॥

*(ਪੰਨਾ ੩੪੪)*

ਇਹ ਬਾਣੀ ਚੌਪਈ ਛੰਦ ਵਿਚ ਰਚੀ ਗਈ ਹੈ, ਜਿਸ ਵਿਚ 14-15 ਮਾਤਰਾਵਾਂ ਉਪਰ ਪੂਰਨ ਬਿਸਰਾਮ ਆਉਂਦਾ ਹੈ। 'ਰਹਾਉ' ਦੀਆਂ ਪੰਕਤੀਆਂ ਅਮਾਵਸ ਵਾਲੀ ਪਹਿਲੀ ਪਉੜੀ ਤੋਂ ਬਾਅਦ ਵਿਚ ਆਈਆਂ ਹਨ ਅਤੇ ਇਹਨਾਂ ਪੰਕਤੀਆਂ ਵਿਚ ਇਸ ਬਾਣੀ ਦਾ ਸਾਰ-ਤੱਤ ਰੂਪਮਾਨ ਹੋਇਆ ਹੈ। ਦੇਖੋ :

**ਚਰਨ ਕਮਲ ਗੋਬਿੰਦ ਰੰਗੁ ਲਾਗਾ ॥**
**ਸੰਤ ਪ੍ਰਸਾਦਿ ਭਏ ਮਨ ਨਿਰਮਲ**
**ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ ਰਹਾਉ ॥**

*(ਪੰਨਾ ੩੪੩)*

## ਥਿਤੀ ਗਉੜੀ ਮਹਲਾ ੫

ਸਤਵਾਰ, ਬਾਰਹਮਾਹ ਅਤੇ ਬਾਵਨ ਅਖਰੀ ਵਾਂਗ ਥਿਤੀ ਵੀ ਇਕ ਲੋਕ-ਪ੍ਰਿਅ ਕਾਵਿ ਰਿਹਾ ਹੈ। ਇਸ ਵਿਚ ਚੰਦਰਮਾ ਦੇ ਵਧਣ ਨਾਲ ਜੁੜੀਆਂ ਥਿਤਾਂ ਦੇ ਵੇਰਵਿਆਂ ਨੂੰ ਕਾਵਿਬੱਧ ਕੀਤੇ ਜਾਣ ਦੀ ਪਰੰਪਰਾ ਹੈ। ਗੁਰੂ ਅਰਜਨ ਦੇਵ ਜੀ ਨੇ ਏਕਮ ਤੋਂ ਲੈ ਕੇ ਪੂਰਨਮਾ ਤਕ ਦੀਆਂ ਪੰਦਰਾਂ ਥਿਤਾਂ ਦੇ ਹਵਾਲੇ ਨਾਲ ਪ੍ਰਭੂ ਦੇ ਜੱਸ ਦਾ ਗਾਇਨ ਕੀਤਾ ਹੈ। ਇਸ ਬਾਣੀ ਦੀਆਂ ਕੁਲ 17 ਪਉੜੀਆਂ ਹਨ। ਆਰੰਭ ਵਿਚ ਇਕ ਸਲੋਕ ਹੈ, ਜਿਸ ਵਿਚ ਦਰਸਾਇਆ ਗਿਆ ਹੈ ਕਿ ਪਰਮਾਤਮਾ ਪੂਰੀ ਸ੍ਰਿਸ਼ਟੀ—ਜਲ, ਥਲ, ਧਰਤੀ ਅਤੇ ਆਕਾਸ਼ ਵਿਚ ਭਰਪੂਰ ਹੈ। ਜੀਵ-ਜੰਤੂਆਂ, ਮਨੁੱਖਾਂ, ਬਨਸਪਤੀ ਦੇ ਵਿਭਿੰਨ ਰੂਪਾਂ, ਨਦੀਆਂ, ਪਹਾੜਾਂ ਅਤੇ ਸਾਗਰਾਂ ਵਿਚੋਂ ਉਸੇ ਦਾ ਰੂਪ ਦ੍ਰਿਸ਼ਟੀਗੋਚਰ ਹੁੰਦਾ ਹੈ।

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥**

*(ਪੰਨਾ ੨੯੬)*

ਇਸ ਸਲੋਕ ਤੋਂ ਉਪਰੰਤ ਕ੍ਰਮਵਾਰ ਥਿਤਾਂ ਦਾ ਨਿਰੂਪਣ ਹੋਇਆ ਹੈ। ਏਕਮ ਵਿਚ ਇਕ ਏਕੰਕਾਰ ਦੀ ਬੰਦਨਾ ਹੈ। ਦੂਜ ਵਿਚ ਦੁਰਮਤਿ ਨੂੰ ਦੂਰ ਕਰ ਕੇ ਗੁਰਮਤਿ ਵਿਚ ਲੀਨ ਹੋਣ ਦਾ ਉਪਦੇਸ਼ ਹੈ। ਤੀਜ (ਤ੍ਰਿਤੀਆ) ਵਿਚ ਮਾਇਆ ਦੇ ਤਿੰਨ ਗੁਣਾਂ (ਤਮੋ, ਰਜੋ ਤੇ ਸਤੋ) ਤੋਂ ਨਿਰਲੇਪ ਰਹਿਣ ਦਾ ਆਦੇਸ਼ ਹੋਇਆ ਹੈ। ਚੌਥ (ਚਤੁਰਥੀ) ਵਿਚ ਚਾਰ ਵੇਦਾਂ ਦੇ ਹਵਾਲੇ ਨਾਲ ਪ੍ਰਭੂ (ਰਾਮ) ਦਾ ਨਾਮ ਜਪਣ ਦੀ ਹਦਾਇਤ ਹੈ। ਪੰਚਮੀ ਵਿਚ ਪੰਜਾਂ ਵਿਕਾਰਾਂ ਤੋਂ ਬਚ ਕੇ ਸ੍ਰਿਸ਼ਟੀ ਰਚਨਾ ਦੇ ਪਰਪੰਚ ਨੂੰ ਸਮਝਣ ਦਾ ਉਪਦੇਸ਼ ਦਿੱਤਾ ਗਿਆ ਹੈ। ਛੇਵੀਂ (ਖਸਟਮਿ) ਵਿਚ ਛੇ ਸ਼ਾਸਤਰਾਂ ਦਾ ਜ਼ਿਕਰ ਕਰਦਿਆਂ ਹੋਇਆਂ ਪਾਰਬ੍ਰਹਮ ਦੇ ਗੁਣ ਗਾਉਣ ਦਾ ਮਹਾਤਮ ਦਰਸਾਇਆ ਹੈ। ਸਪਤਮਿ ਵਿਚ ਨਾਮ-ਧਨ ਸੰਚਿਤ ਕਰਨ ਦਾ ਆਦੇਸ਼ ਹੋਇਆ ਹੈ। ਅਸ਼ਟਮੀ ਵਿਚ ਦਰਸਾਇਆ ਹੈ ਕਿ ਪੂਰੇ ਗੁਰੂ ਦੀ ਸ਼ਰਨ ਵਿਚ ਜਾ ਕੇ ਪ੍ਰਭੂ ਦਾ ਨਾਮ ਸਿਮਰਨ ਕੀਤਿਆਂ ਅੱਠ ਸਿੱਧੀਆਂ ਅਤੇ ਨੌਂ ਨਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ :

***ਅਸਟਮੀ*** **ਅਸਟ ਸਿਧਿ ਨਵ ਨਿਧਿ ॥ ਸਗਲ ਪਦਾਰਥ ਪੂਰਨ ਬੁਧਿ ॥**

ਕਵਲ ਪ੍ਰਗਾਸ ਸਦਾ ਆਨੰਦ ॥ ਨਿਰਮਲ ਰੀਤਿ ਨਿਰੋਧਰ ਮੰਤ ॥
ਸਗਲ ਧਰਮ ਪਵਿਤ੍ਰ ਇਸਨਾਨੁ ॥ ਸਭ ਮਹਿ ਊਚ ਬਿਸੇਖ ਗਿਆਨੁ ॥
ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥੮॥

*(ਪੰਨਾ ੨੯੮)*

ਨਉਮੀ ਵਿਚ ਸਰੀਰ ਦੇ ਨੌਂ ਦਰਵਾਜ਼ਿਆਂ (ਇੰਦਰੀਆਂ) ਦਾ ਉਲੇਖ ਹੋਇਆ ਹੈ। ਇਹ ਇੰਦਰੀਆਂ ਪ੍ਰਭੂ ਦੇ ਨਾਮ ਤੋਂ ਬੇਮੁਖ ਹੋ ਕੇ ਮਾਇਆ ਵਿਚ ਗ਼ਲਤਾਨ ਹੋ ਜਾਂਦੀਆਂ ਹਨ। ਇਹਨਾਂ ਉਪਰ ਕਾਬੂ ਪਾਉਣ ਦੀ ਹਦਾਇਤ ਹੋਈ ਹੈ। ਦਸਮੀ ਵਿਚ ਦਸ ਦੁਆਰਾਂ (ਦੋ ਕੰਨਾਂ, ਦੋ ਅੱਖਾਂ, ਦੋ ਨਾਸਾਂ, ਮੂੰਹ, ਗੁਦਾ, ਲਿੰਗ ਅਤੇ ਮਨ) ਨੂੰ ਵੱਸ ਵਿਚ ਕਰ ਕੇ ਪ੍ਰਭੂ ਦਾ ਸਿਮਰਨ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ। ਏਕਾਦਸ਼ੀ ਵਿਚ ਇਕ ਪਰਮਾਤਮਾ ਦਾ ਸਿਮਰਨ ਕਰਨ ਬਾਰੇ ਕਿਹਾ ਗਿਆ ਹੈ। ਦੁਆਦਸ਼ੀ ਵਿਚ ਨਾਮ-ਦਾਨ ਅਤੇ ਇਸ਼ਨਾਨ ਦਾ ਮਹਾਤਮ ਦ੍ਰਿੜ੍ਹਾਇਆ ਹੈ। ਤ੍ਰੌਦਸ਼ੀ (ਤਿੰਨ+ਦਸ=ਤੇਰ੍ਹਵੀਂ) ਵਿਚ ਮਨੁੱਖੀ ਜਗਤ ਦੇ ਤਿੰਨ ਤਾਪਾਂ (ਬੀਮਾਰੀਆਂ : ਤਮੋ, ਰਜੋ ਅਤੇ ਸਤੋ) ਦਾ ਉਲੇਖ ਅਤੇ ਨਿਵਾਰਨ ਬਾਰੇ ਉਪਦੇਸ਼ ਹੈ। ਦੇਖੋ :

ਤ੍ਰਉਦਸੀ ਤੀਨਿ ਤਾਪ ਸੰਸਾਰ ॥
ਆਵਤ ਜਾਤ ਨਰਕ ਅਵਤਾਰ ॥
ਹਰਿ ਹਰਿ ਭਜਨੁ ਨ ਮਨ ਮਹਿ ਆਇਓ ॥
ਸੁਖ ਸਾਗਰ ਪ੍ਰਭੁ ਨਿਮਖ ਨ ਗਾਇਓ ॥

*(ਪੰਨਾ ੨੯੯)*

ਚੌਧਵੀਂ ਵਿਚ ਦਰਸਾਇਆ ਹੈ ਕਿ ਪ੍ਰਭੂ ਵਿਸ਼ਵ ਦੇ ਚਾਰੇ ਕੂੰਟਾਂ ਵਿਚ ਨਿਵਾਸ ਕਰਦਾ ਹੈ। ਉਹ ਦਸੇ ਦਿਸ਼ਾਵਾਂ, ਧਰਤੀ, ਆਕਾਸ਼, ਜਲ, ਥਲ, ਵਣ, ਪਰਬਤ ਅਤੇ ਪਾਤਾਲ ਵਿਚ ਵਿਦਮਾਨ ਹੈ। ਦੇਖੋ :

ਚਉਦਹਿ ਚਾਰਿ ਕੁੰਟ ਪ੍ਰਭ ਆਪ ॥ ਸਗਲ ਭਵਨ ਪੂਰਨ ਪਰਤਾਪ ॥
ਦਸੇ ਦਿਸਾ ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥
ਜਲ ਥਲ ਬਨ ਪਰਬਤ ਪਾਤਾਲ ॥ ਪਰਮੇਸੂਰ ਤਹ ਬਸਹਿ ਦਇਆਲ ॥
ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥੧੪॥

*(ਪੰਨਾ ੨੯੯)*

## ਦਸਮ ਗ੍ਰੰਥ

ਸ੍ਰੀ ਦਸਮ ਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਦੀ ਸਮੁੱਚੀ ਬਾਣੀ ਦਾ ਸੰਕਲਨ ਹੈ। ਭਾਰਤੀ ਸਾਹਿਤ ਦੇ ਇਤਿਹਾਸ ਵਿਚ ਇਸ ਗ੍ਰੰਥ ਦਾ ਅਤਿਅੰਤ ਮਹੱਤਵਪੂਰਨ ਸਥਾਨ ਹੈ। ਇਸ ਗ੍ਰੰਥ ਦਾ ਪ੍ਰਥਮ ਸੰਕਲਨ 1698 ਈ. ਵਿਚ ਕੀਤਾ ਗਿਆ ਮੰਨਿਆ ਜਾਂਦਾ ਹੈ। ਪਰੰਤੂ ਆਨੰਦਪੁਰ ਸਾਹਿਬ ਵਿਖੇ ਨਿਰੰਤਰ ਹੁੰਦੇ ਰਹਿਣ ਵਾਲੇ ਹਮਲਿਆਂ ਅਤੇ ਬਾਅਦ ਵਿਚ ਗੁਰੂ ਸਾਹਿਬ ਦੇ ਆਨੰਦਪੁਰ ਨੂੰ ਛੱਡ ਜਾਣ ਦੇ ਕਾਰਨ ਇਹ ਮਹਾਨ ਗ੍ਰੰਥ ਸੁਰੱਖਿਅਤ

ਨਾ ਰਹਿ ਸਕਿਆ। ਗੁਰੂ ਜੀ ਆਪਣੇ ਜੀਵਨ-ਕਾਲ ਦੌਰਾਨ ਇਸ ਗ੍ਰੰਥ ਦੇ ਪੁਨਰ-ਸੰਕਲਨ ਲਈ ਵਕਤ ਨਾ ਕੱਢ ਸਕੇ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਭਾਈ ਮਨੀ ਸਿੰਘ ਵਰਗੇ ਵਿਦਵਾਨ ਵਿਅਕਤੀਆਂ ਦੇ ਅਣਥੱਕ ਜਤਨਾਂ ਦੁਆਰਾ ਹੀ ਇਸ ਗ੍ਰੰਥ ਦਾ ਪੁਨਰ-ਸੰਕਲਨ ਸੰਭਵ ਹੋ ਸਕਿਆ। ਭਾਈ ਮਨੀ ਸਿੰਘ ਆਪਣੀ ਹੋਸ਼ ਸੰਭਾਲਣ ਦੇ ਸਮੇਂ ਤੋਂ ਹੀ ਗੁਰੂ ਘਰ ਦੀ ਸੇਵਾ ਕਰਦੇ ਆ ਰਹੇ ਸਨ ਅਤੇ ਉਹਨਾਂ ਦੀ ਪ੍ਰਮੁੱਖ ਸੇਵਾ ਸਾਹਿਤ ਦੀ ਸੰਭਾਲ, ਦੇਖ-ਭਾਲ ਅਤੇ ਲਿਖਣ-ਲਿਖਾਉਣ ਦੇ ਪ੍ਰਕਾਰਜਾਂ ਨਾਲ ਸੰਬੰਧਿਤ ਸੀ। ਸ਼ਹੀਦ ਬਿਲਾਸ ਦੇ ਕਰਤਾ ਸੇਵਾ ਸਿੰਘ ਅਨੁਸਾਰ:

**ਆਯੂ ਪੈਂਤੀ ਬਰਖ ਕੀ ਮਨੀ ਸਿੰਘ ਕੀ ਆਹਿ।**
**ਲਿਖੇ ਲਿਖਾਏ ਪੋਥੀਆਂ ਮਨ ਮਹਿੰ ਬਹੁ ਉਤਸਾਹ।**

ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਬਵੰਜਾ ਕਵੀ ਹਾਜ਼ਰ ਰਹਿੰਦੇ ਸਨ। ਇਹਨਾਂ ਵੱਲੋਂ ਰਚੇ ਜਾਣ ਵਾਲੇ ਸਾਹਿਤ ਦੀ ਭਾਈ ਮਨੀ ਸਿੰਘ ਨੂੰ ਪੂਰੀ-ਪੂਰੀ ਜਾਣਕਾਰੀ ਸੀ। ਇਸ ਵਾਸਤੇ ਉਹ ਗੁਰੂ ਜੀ ਦੀਆਂ ਆਪਣੀਆਂ ਲਿਖੀਆਂ ਹੋਈਆਂ ਰਚਨਾਵਾਂ ਨੂੰ ਹੋਰ ਦਰਬਾਰੀ ਕਵੀਆਂ ਦੀਆਂ ਲਿਖਤਾਂ ਨਾਲੋਂ ਨਿਖੇੜਨ ਦੀ ਸਮਰੱਥਾ ਰੱਖਦਾ ਸੀ। ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਦੇ ਉਪਰੰਤ ਭਾਈ ਮਨੀ ਸਿੰਘ ਨੇ ਉਹਨਾਂ ਦੀਆਂ ਵੱਖ-ਵੱਖ ਰਚਨਾਵਾਂ ਨੂੰ ਇਸ ਗ੍ਰੰਥ ਵਿਚ ਸੰਕਲਿਤ ਕਰਨ ਦਾ ਫ਼ੈਸਲਾ ਕੀਤਾ। ਸੋ ਉਹਨਾਂ ਨੇ ਬੜੀ ਮਿਹਨਤ ਨਾਲ ਦੂਰ-ਦੁਰਾਡੇ ਦੀਆਂ ਸਿੱਖ ਸੰਗਤਾਂ ਪਾਸੋਂ ਗੁਰੂ ਜੀ ਦੀਆਂ ਬਾਣੀਆਂ ਦੇ ਖਰੜੇ ਇਕੱਤਰ ਕੀਤੇ। ਭਾਈ ਸਾਹਿਬ ਦੀਆਂ ਇਹਨਾਂ ਸਰਗਰਮੀਆਂ ਦਾ ਪਤਾ ਉਹਨਾਂ ਦੁਆਰਾ ਮਾਤਾ ਸੁੰਦਰੀ ਜੀ ਨੂੰ ਲਿਖੇ ਇਕ ਪੱਤਰ ਤੋਂ ਵੀ ਲੱਗ ਜਾਂਦਾ ਹੈ, ਜਿਸ ਵਿਚ ਆਪ ਲਿਖਦੇ ਹਨ, 'ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਸੀ, ਉਨ੍ਹਾਂ ਵਿਚਿ ਸਾਹਿਬਾਂ ਦੇ ੩੦੩ ਚਰਿਤ੍ਰ ਉਪਾਖਿਆਨ ਦੀ ਪੋਥੀ ਜੋ ਹੈ, ਸੋ ਸੀਹਾਂ ਸਿੰਘ ਨੂੰ ਮਹਲ ਵਿਚਿ ਦੇਨਾ ਜੀ। ਨਾਮ ਮਾਲਾ ਕੀ ਪੋਥੀ ਦੀ ਖਬਰੁ ਅਬੀ ਮਿਲੀ ਨਾਹੀ। ਕ੍ਰਿਸਨਾਵਤਾਰ ਪੂਰਬਾਰਧ ਤੋ ਮਿਲਾ ਉਤਰਾਰਧ ਨਹੀਂ।' (ਪਿਆਰਾ ਸਿੰਘ ਪਦਮ ਦੁਆਰਾ ਉਧਰਤਿ **ਦਸਮ ਗ੍ਰੰਥ ਦਰਸ਼ਨ**, ਪੰਨਾ 26) ਪ੍ਰੋ. ਪਿਆਰਾ ਸਿੰਘ ਪਦਮ ਨੇ 'ਦਸਮ ਗ੍ਰੰਥ' ਦੀਆਂ ਗੁਝ ਪ੍ਰਸਿੱਧ ਇਤਿਹਾਸਕ ਬੀੜਾਂ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਹੈ:

1. **ਆਨੰਦਪੁਰੀ ਬੀੜ** (8 ਦਸਤਖ਼ਤੀ ਪੱਤਰਿਆਂ ਸਮੇਤ), ਕੁਲ 403 ਪੱਤਰੇ।
2. ਦੋ ਜਿਲਦਾਂ ਵਿਚ **ਭਾਈ ਮਨੀ ਸਿੰਘ ਵਾਲੀ** ਬੀੜ, (ਆਦਿ ਗ੍ਰੰਥ ਸਮੇਤ), 1096 ਪੱਤਰੇ।
3. ਅਕਾਲ ਤਖ਼ਤ ਅੰਮ੍ਰਿਤਸਰ (ਮਿਸਲ ਪਟਨਾ ਜੀ ਦੀ ਨਕਲ), 626 ਪੱਤਰੇ।
4. ਦੀਵਾਨਖ਼ਾਨਾ ਸੰਗਰੂਰ (601-1166 ਪੱਤਰੇ ਤਕ) 566 ਪੱਤਰੇ।
5. ਗੁਰਦੁਆਰਾ ਮੋਤੀ ਬਾਗ਼ ਪਟਿਆਲਾ (ਸੱਤ ਖ਼ਾਸ ਪੱਤਰਿਆਂ ਸਮੇਤ), 501 ਪੱਤਰੇ।
6. ਤੋਸ਼ਾਖ਼ਾਨਾ ਤਖ਼ਤ ਪਟਨਾ ਸਾਹਿਬ (ਕੁਝ ਖ਼ਾਸ ਪੱਤਰਿਆਂ ਸਮੇਤ) 703 ਪੱਤਰੇ।
7. ਪਟਨੇ ਦੇ ਗ੍ਰੰਥੀ ਭਾਈ ਸੁੱਖਾ ਸਿੰਘ ਵਾਲੀ ਖ਼ਾਸ ਬੀੜ, ਪਟਨਾ।

8. ਬਾਬਾ ਦੀਪ ਸਿੰਘ ਵਾਲੀ ਬੀੜ, ਦਮਦਮਾ ਸਾਹਿਬ, 971 ਪੱਤਰੇ।

ਦਸਮ ਗ੍ਰੰਥ ਦੇ ਨਾਮਕਰਣ ਸੰਬੰਧੀ ਵੀ ਕਈ ਪ੍ਰਕਾਰ ਦੇ ਵੇਰਵੇ ਦ੍ਰਿਸ਼ਟੀਗੋਚਰ ਹੁੰਦੇ ਹਨ। ਕਈ ਪੁਰਾਤਨ ਬੀੜਾਂ ਵਿਚ ਸਮੁੱਚੀ ਦਸਮ ਗ੍ਰੰਥਾਵਲੀ ਦਾ ਨਾਮ 'ਬਚਿਤ੍ਰ ਨਾਟਕ' ਲਿਖਿਆ ਹੋਇਆ ਹੈ। ਭਾਈ ਮਨੀ ਸਿੰਘ ਵਾਲੀ ਬੀੜ ਵਿਚ ਵੀ ਇਸੇ ਨਾਮ ਦਾ ਪ੍ਰਯੋਗ ਹੋਇਆ ਹੈ। ਇਸ ਬੀੜ ਦੇ ਮੁੱਢ ਵਿਚ ਇਹ ਇਬਾਰਤ ਦਰਜ ਹੈ:

**ਤਤਕਰਾ ਸ੍ਰੀ ਬਚਿਤ੍ਰ ਨਾਟਕ ਗਰੰਥ ਜੀ ਕਾ**
**ਮੁਖਾਰਬਿੰਦ ਪਾਤਿਸਾਹੀ ੧੦॥**

ਮਿਸਲ ਪਟਨਾ ਸਾਹਿਬ ਦੀ ਨਕਲ ਬੀੜ, ਜੋ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਸੁਸ਼ੋਭਿਤ ਹੈ, ਵਿਚ ਇਹ ਸੂਚਨਾ ਇਸ ਪ੍ਰਕਾਰ ਦਿੱਤੀ ਗਈ ਹੈ:

**ਸੂਚੀ ਪੋਥੀ ਕਾ ਤਤਕਰਾ ਸ੍ਰੀ ਬਚਿਤ੍ਰ ਗ੍ਰੰਥ ਜੀ ਕਾ**
**ਮੁਖ ਵਾਕ ਪਾਤਸ਼ਾਹੀ ੧੦॥ ਲਿਖਯਤੇ॥**

ਕੁਝ ਹੋਰ ਪ੍ਰਾਚੀਨ ਬੀੜਾਂ ਵਿਚ ਦਸਮ ਗ੍ਰੰਥ ਜੀ ਨੂੰ 'ਦਸਮ ਪਾਤਸ਼ਾਹੀ ਦਾ ਗ੍ਰੰਥ' ਕਰਕੇ ਲਿਖਿਆ ਗਿਆ ਹੈ। ਗੁੱਜਰਾਂਵਾਲੇ ਦੇ ਪ੍ਰੈਸ ਦੁਆਰਾ 1158 ਪੰਨਿਆਂ ਦੀ ਬੀੜ ਉਪਰ ਲਿਖਿਆ ਹੋਇਆ ਹੈ: ਸ੍ਰੀ ਗਰੰਥ ਸਾਹਿਬ ਦਸਵੇਂ ਪਾਤਿਸਾਹਿਬ ਜੀ ਕਾ॥ ਮੁਫ਼ੀਦ ਆਮ ਪ੍ਰੈਸ ਲਾਹੌਰ ਅਤੇ ਐਂਗਲੋ ਸੰਸਕ੍ਰਿਤ ਪ੍ਰੈਸ ਅਨਾਰਕਲੀ ਦੁਆਰਾ ਪ੍ਰਕਾਸ਼ਿਤ ਬੀੜਾਂ ਵਿਚ ਇਸ ਗ੍ਰੰਥ ਨੂੰ 'ਸ੍ਰੀ ਗੁਰੂ ਗਰੰਥ ਸਾਹਿਬ ਦਸਮ ਪਾਤਸ਼ਾਹੀ' ਕਰਕੇ ਲਿਖਿਆ ਗਿਆ ਹੈ। ਬਾਅਦ ਵਿਚ ਜਦੋਂ ਸਿੰਘ ਸਭਾ ਲਹਿਰ ਦੇ ਪ੍ਰਯਤਨਾਂ ਕਰਕੇ ਸਿੱਖਾਂ ਵਿਚ ਆਪਣੇ ਧਾਰਮਿਕ ਵਿਰਸੇ ਨੂੰ ਸੰਭਾਲਣ ਦੀ ਚੇਤਨਾ ਪੈਦਾ ਹੋਈ ਤਾਂ ਇਸ ਗ੍ਰੰਥ ਦੇ ਨਾਮਕਰਣ ਦਾ ਮਸਲਾ ਵੀ ਨਜਿੱਠਿਆ ਗਿਆ। ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਕੀਤੇ ਪਹਿਲੇ ਗ੍ਰੰਥ ਨੂੰ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਨਾਮ ਦਿੱਤਾ ਗਿਆ ਅਤੇ ਦਸਮ ਗੁਰੂ ਜੀ ਦੀਆਂ ਬਾਣੀਆਂ ਵਾਲੇ ਗ੍ਰੰਥ ਨੂੰ ਕੇਵਲ 'ਦਸਮ ਗ੍ਰੰਥ' ਹੀ ਕਿਹਾ ਜਾਣ ਲੱਗਾ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਗੁਰੂ-ਪਦ ਕੇਵਲ ਆਦਿ ਗ੍ਰੰਥ ਨਾਲ ਹੀ ਲਗਾਇਆ ਜਾ ਸਕਦਾ ਸੀ।

'ਦਸਮ ਗ੍ਰੰਥ' ਵਿਚ ਸੰਕਲਿਤ ਬਾਣੀਆਂ ਦੇ ਕਰਤ੍ਰਿਤਵ ਸੰਬੰਧੀ ਵੀ ਸਿੱਖ ਜਗਤ ਵਿਚ ਬਹੁਤ ਸਾਰੇ ਸ਼ੰਕੇ ਉੱਠਦੇ ਰਹੇ ਹਨ। ਕਈ ਸ਼ੰਕਾਲੂਆਂ ਅਨੁਸਾਰ 'ਦਸਮ ਗ੍ਰੰਥ' ਵਿਚ ਸੰਕਲਿਤ 'ਚਰਿਤ੍ਰੋ ਪਾਖਯਾਨ' ਅਤੇ 'ਕ੍ਰਿਸ਼ਨਾਵਤਾਰ' ਵਰਗੀਆਂ ਬਾਣੀਆਂ ਗੁਰੂ ਗੋਬਿੰਦ ਸਿੰਘ ਵਰਗੇ ਤੇਜੱਸਵੀ ਅਤੇ ਇਕ ਅਕਾਲ ਪੁਰਖ ਦੇ ਉਪਾਸਕ ਸਤਿਗੁਰੂ ਦੀਆਂ ਬਾਣੀਆਂ ਨਹੀਂ ਹੋ ਸਕਦੀਆਂ। ਉਹ ਇਹਨਾਂ ਰਚਨਾਵਾਂ ਦੀ ਵਸਤੂ-ਸਾਮੱਗਰੀ ਉਪਰ ਇਤਰਾਜ਼ ਕਰਦੇ ਹਨ। 'ਦਸਮ ਗ੍ਰੰਥ' ਵਿਚ ਸੰਕਲਿਤ ਬਾਣੀਆਂ ਬਾਰੇ ਖੋਜ-ਪੜਤਾਲ ਦਾ ਕੰਮ ਸਿੰਘ ਸਭਾ ਲਹਿਰ ਵੱਲੋਂ ਸ਼ੁਰੂ ਕੀਤਾ ਗਿਆ ਸੀ। ਇਸ ਕਮੇਟੀ ਨਾਲ ਸੰਬੰਧਿਤ ਵਿਦਵਾਨ ਪੰਡਿਤ ਤਾਰਾ ਸਿੰਘ ਨਰੋਤਮ, ਗਿਆਨੀ ਗਿਆਨ ਸਿੰਘ, ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਨੇ ਆਪਣੀ ਰਿਪੋਰਟ (1897 ਈ.) ਵਿਚ ਇਹ ਨਿਰਣਾ ਦਿੱਤਾ ਕਿ ਦਸਮ ਗ੍ਰੰਥ ਵਿਚ ਸੰਕਲਿਤ ਸਾਰੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ ਅਤੇ ਕਿਸੇ

ਵੀ ਬਾਣੀ ਦੀ ਪ੍ਰਮਾਣਿਕਤਾ ਉਪਰ ਸ਼ੰਕਾ ਕਰਨਾ ਉਚਿਤ ਨਹੀਂ ਹੈ। ਇਹਨਾਂ ਵਿਦਵਾਨਾਂ ਤੋਂ ਬਾਅਦ ਭਾਈ ਬਿਸ਼ਨ ਸਿੰਘ ਨੇ 'ਦਸਮ ਗ੍ਰੰਥ ਕਿਸ ਨੇ ਬਨਾਯਾ' ਵਿਚ ਵੀ ਇਹੀ ਨਿਸ਼ਕਰਸ਼ ਕੱਢਿਆ। ਆਧੁਨਿਕ ਕਾਲ ਵਿਚ ਭਾਈ ਵੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਡਾ. ਬਲਬੀਰ ਸਿੰਘ, ਪ੍ਰਿੰ. ਤੇਜਾ ਸਿੰਘ, ਗਿਆਨੀ ਸ਼ੇਰ ਸਿੰਘ, ਡਾ. ਹਰਿਭਜਨ ਸਿੰਘ ਅਤੇ ਡਾ. ਧਰਮਪਾਲ ਆਸ਼ਟਾ ਨੇ ਵੀ ਉਕਤ ਮਤਿ ਦੀ ਪੁਸ਼ਟੀ ਕੀਤੀ ਹੈ। ਇਹਨਾਂ ਵਿਦਵਾਨਾਂ ਤੋਂ ਬਿਨਾਂ ਭਾਈ ਚੌਪਾ ਸਿੰਘ ਤੇ ਭਾਈ ਦੇਸਾ ਸਿੰਘ ਦੇ ਰਹਿਤਨਾਮਿਆਂ ਵਿਚੋਂ ਵੀ ਇਹੋ ਜਿਹੀਆਂ ਬਹੁਤ ਸਾਰੀਆਂ ਗਵਾਹੀਆਂ ਪ੍ਰਾਪਤ ਹੁੰਦੀਆਂ ਹਨ, ਜਿਨ੍ਹਾਂ ਦੇ ਆਧਾਰ 'ਤੇ ਅਸੀਂ ਸਮੁੱਚੇ 'ਦਸਮ ਗ੍ਰੰਥ' ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨ ਸਕਦੇ ਹਾਂ।

## ਦਿਨ ਰੈਣਿ ਮਹਲਾ ੫

ਮਾਝ ਰਾਗ ਵਿਚੇ ਰਚੀ ਇਹ ਗੁਰੂ ਅਰਜਨ ਦੇਵ ਜੀ ਦੀ ਇਕ ਛੋਟੇ ਆਕਾਰ ਦੀ ਰਚਨਾ ਹੈ। ਇਸ ਵਿਚ ਕੁਲ ਚਾਰ ਪਦੇ (ਸ਼ਬਦ) ਹਨ। ਹਰ ਪਦੇ ਵਿਚ ਅੱਠ ਪੰਕਤੀਆਂ ਹਨ। ਇਸ ਕਾਵਿ-ਰੂਪ ਦੇ ਮਾਧਿਅਮ ਦੁਆਰਾ ਗੁਰੂ ਸਾਹਿਬ ਨੇ ਵਿਅਕਤੀ ਨੂੰ ਸਤਿਗੁਰੂ ਦੀ ਸਿੱਖ-ਮਤਿ ਉਪਰ ਚੱਲ ਕੇ ਪ੍ਰਭੂ ਨਾਲ ਜੁੜਨ ਦਾ ਅਧਿਆਤਮਕ ਸੰਦੇਸ਼ ਦਿੱਤਾ ਹੈ। ਇਹ ਬਾਣੀ ਉੱਤਮ ਪੁਰਖ ਵਿਚ ਰਚੀ ਗਈ ਹੈ ਅਤੇ ਇਕ ਪ੍ਰਕਾਰ ਦਾ ਸ੍ਵੈ-ਸੰਬੋਧਨ ਪ੍ਰਤੀਤ ਹੁੰਦੀ ਹੈ। ਇਸ ਬਾਣੀ ਦੇ ਆਰੰਭ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

> **ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥**
> **ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥**
> **ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ॥**
> **ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ॥**

*(ਪੰਨਾ ੧੩੬)*

(ਵੈਣ—ਬੋਲ, ਬਚਨ। ਸਜਣੁ ਸੈਣ—ਸਾਕ ਸੰਬੰਧੀ। ਭੈਣ—ਹੇ ਭੈਣੇ! ਜੀਵ ਰੂਪੀ ਇਸਤਰੀਏ!)

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਮਨੁੱਖ ਦਾ ਪ੍ਰਭੂ ਨਾਲੋਂ ਵਿਛੋੜਾ ਉਸ ਦੁਆਰਾ ਕੀਤੇ ਕਰਮਾਂ ਦੇ ਕਾਰਨ ਹੀ ਪੈਂਦਾ ਹੈ ਅਤੇ ਇਸ ਮੰਤਵ ਲਈ ਹੋਰ ਕਿਸੇ ਨੂੰ ਦੋਸ਼ੀ ਠਹਿਰਾਉਣਾ ਉਚਿਤ ਨਹੀਂ ਹੈ। ਪ੍ਰਭੂ ਦੇ ਦਰਸ਼ਨਾਂ ਤੋਂ ਬਿਨਾਂ ਮਨੁੱਖ ਭਟਕਦਾ ਰਹਿੰਦਾ ਹੈ। ਆਪ ਪ੍ਰਭੂ ਦੇ ਸਨਮੁਖ ਦਰਸ਼ਨ ਦੇਣ ਦੀ ਬੇਨਤੀ ਕਰਦੇ ਹਨ। ਦੂਜੇ ਸ਼ਬਦ ਵਿਚ ਆਪ ਇਕ ਬਿਰਹਣ ਦੀ ਪੀੜਾ ਨੂੰ ਵਿਅਕਤ ਕਰਦੇ ਹਨ। ਜੀਵ ਰੂਪ ਇਸਤਰੀ ਚਾਹੇ ਸਹੁਰੇ ਰਹੇ, ਚਾਹੇ ਪੇਕੇ, ਉਹ ਆਪਣੀ ਪਤੀ ਦੇ ਹਵਾਲੇ ਨਾਲ ਹੀ ਜਾਣੀ ਜਾਂਦੀ ਹੈ। ਪ੍ਰਭੂ ਦੀਨਾਨਾਥ ਹੈ, ਦਿਆਲੂ ਹੈ ਤੇ ਪਤਿਤ ਲੋਕਾਂ ਦਾ ਵੀ ਉਧਾਰ ਕਰ ਦਿੰਦਾ ਹੈ। ਜਿਹੜਾ ਵਿਅਕਤੀ ਨਿਮਰ-ਭਾਵਨਾ ਨਾਲ ਉਸ ਦੇ ਦਰ ਉਪਰ ਜਾਂਦਾ ਹੈ, ਪ੍ਰਭੂ ਉਸ ਦੀ ਲਾਜ ਰੱਖਦਾ ਹੈ। ਜਿਹੜੇ ਲੋਕ ਦਿਨ-ਰਾਤ ਉਸ ਦੇ ਸਿਮਰਨ ਵਿਚ ਲੀਨ ਰਹਿੰਦੇ ਹਨ, ਉਹ

ਧੰਨ ਹਨ। ਦੇਖੋ:

**ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ ॥**
**ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥**
**ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥**
**ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥੨॥**

*(ਪੰਨਾ ੧੩੭)*

ਤੀਜੇ ਪਦੇ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਸੰਤਜਨ ਉਸ ਪ੍ਰਭੂ ਦੀ ਸੇਵਾ-ਸਿਮਰਨ ਵਿਚ ਲੀਨ ਰਹਿੰਦੇ ਹਨ। ਉਸ ਪ੍ਰਭੂ ਨੇ ਮਨੁੱਖ ਦਾ ਜੀਉ-ਪਿੰਡ ਸਾਜ ਕੇ ਉਸ ਨੂੰ ਜੀਵਨ-ਦਾਨ ਦਿੱਤਾ ਹੈ। ਉਸ ਪਰਮਾਤਮਾ ਨੂੰ ਨਿਰਮਲ ਮਨ ਦੁਆਰਾ ਜਪਣਾ ਚਾਹੀਦਾ ਹੈ। ਉਹ ਸਭ ਦੀਆਂ ਇੱਛਾਵਾਂ ਦੀ ਪੂਰਤੀ ਕਰਨ ਵਾਲਾ ਹੈ। ਉਸ ਦੇ ਸਿਮਰਨ ਨਾਲ ਸਾਰੇ ਪਾਪਾਂ ਦਾ ਵਿਨਾਸ਼ ਹੋ ਜਾਂਦਾ ਹੈ। ਜਿਹੜੇ ਵਿਅਕਤੀ ਉਸ ਨੂੰ ਦਿਨ-ਰਾਤ ਯਾਦ ਕਰਦੇ ਹਨ, ਉਹ ਹਰੇ-ਭਰੇ, ਖ਼ੁਸ਼ ਅਤੇ ਖ਼ੁਸ਼ਹਾਲ ਰਹਿੰਦੇ ਹਨ:

**ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥**
**ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੩॥**

*(ਪੰਨਾ ੧੩੭)*

ਅੰਤਿਮ ਪਦੇ ਵਿਚ ਗੁਰੂ ਸਾਹਿਬ ਇਕ ਨਿਮਾਣੀ ਜੀਵ ਰੂਪੀ ਇਸਤਰੀ ਵੱਲੋਂ ਸਰਬ-ਕਲਾ ਸੰਪੂਰਨ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਦੇ ਹਨ ਕਿ ਉਹ ਪਰਮਾਤਮਾ ਉਪਰ ਟੇਕ ਰੱਖ ਕੇ ਉਸ ਦੇ ਦਰ ਉਪਰ ਹਾਜ਼ਰ ਹੋਈ ਹੈ। ਉਸ ਉਪਰ ਕਿਰਪਾ ਕੀਤੀ ਜਾਵੇ ਅਤੇ ਉਸ ਨੂੰ ਸਵੀਕਾਰ ਕਰ ਲਿਆ ਜਾਵੇ। ਪ੍ਰਭੂ ਜਿਵੇਂ ਚਾਹੇਗਾ, ਉਹ ਰਹੇਗੀ ਅਤੇ ਉਸ ਦਾ ਦਿੱਤਾ ਪਹਿਨੇਗੀ-ਖਾਵੇਗੀ। ਉਸ ਨੂੰ ਹੋਰ ਕਿਸੇ ਦਾ ਆਸਰਾ ਨਹੀਂ ਹੈ। ਉਹ ਉਸੇ ਦਿਨ ਆਪਣੇ ਜੀਵਨ ਨੂੰ ਸਫਲ ਸਮਝੇਗੀ, ਜਿਸ ਦਿਨ ਉਹ ਪਤੀ-ਪਰਮਾਤਮਾ ਦੀ ਚਰਨ-ਛੋਹ ਪ੍ਰਾਪਤ ਕਰ ਲਵੇਗੀ:

**ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥**
**ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥**
**ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ ॥**
**ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੪॥੧॥**

*(ਪੰਨਾ ੧੩੭*

(ਜਾਇ—ਸਥਾਨ, ਟਿਕਾਣਾ। ਬਿਨਾਸਨ—ਦੂਰ ਕਰਨ ਵਾਲਾ। ਤਮ ਹਰਣ—ਅਨ੍ਹੇਰਾ ਮਿਟਾਉਣ ਵਾਲਾ। ਅਮਾਉ—ਅਮਿਤ। ਸੁਆਉ—ਮਨੋਰਥ, ਪੁੰਨ। ਪਰਸੀ—ਸਪਰਸ਼ ਕਰਨਾ।)

## ਦੁੱਖ/ਦੁਖ ਭੰਜਨ

ਗੁਰਬਾਣੀ ਅਨੁਸਾਰ ਪਰਮਾਤਮਾ ਤੋਂ ਬੇਮੁੱਖ ਹੋਣ ਦੇ ਕਾਰਨ ਹੀ ਮਨੁੱਖ ਦੁਖੀ ਅਤੇ ਪੀੜਿਤ ਹੁੰਦਾ ਹੈ: **ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥** (੧੩੫) ਗੁਰਮਤਿ

ਵਿਚ ਦੁੱਖਾਂ ਦੀਆਂ ਕਈ ਸ਼੍ਰੇਣੀਆਂ ਬਣਾਈਆਂ ਗਈਆਂ ਹਨ। ਸਰੀਰਕ ਰੋਗਾਂ ਦੇ ਕਾਰਨ ਮਿਲਣ ਵਾਲੇ ਦੁੱਖ, ਮਨਮੁਖ ਵਿਅਕਤੀ ਨੂੰ ਮਨ ਦੇ ਪਿੱਛੇ ਨੱਠਣ-ਭੱਜਣ ਕਾਰਨ ਮਿਲਣ ਵਾਲੇ ਦੁੱਖ ਅਤੇ ਪ੍ਰਭੂ ਦੇ ਭਗਤ ਨੂੰ ਵਿਛੋੜੇ ਜਾਂ ਬਿਰਹਾ ਦੇ ਕਾਰਨ ਅਨੁਭਵ ਹੋਣ ਵਾਲਾ ਦੁੱਖ ਇਤਿਆਦਿ। ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਿਚ ਦੁੱਖ-ਚੇਤਨਾ ਦਾ ਸਜੀਵ ਵਰਣਨ ਦੇਖਿਆ ਜਾ ਸਕਦਾ ਹੈ :

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥**

*(ਪੰਨਾ ੧੩੭੯)*

**ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥**
**ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੮੫॥**

*(ਪੰਨਾ ੧੩੭੯)*

ਗੁਰੂ ਨਾਨਕ ਦੇਵ ਜੀ ਦੁੱਖਾਂ ਦੀ ਵਿਆਖਿਆ ਇਕ ਵੱਖਰੇ ਦ੍ਰਿਸ਼ਟੀਕੋਣ ਤੋਂ ਕਰਦੇ ਹਨ। ਆਪ ਅਨੁਸਾਰ ਜੇ ਮਨੁੱਖ ਸਦਾ ਸੁਖੀ ਰਹੇ ਤਾਂ ਉਸ ਨੂੰ ਪ੍ਰਭੂ ਵਿਸਰ ਜਾਂਦਾ ਹੈ। ਜਦੋਂ ਮਨੁੱਖ ਨੂੰ ਕੋਈ ਦੁੱਖ ਜਾਂ ਪੀੜ ਪਹੁੰਚਦੀ ਹੈ ਤਾਂ ਹੀ ਉਸ ਨੂੰ ਪ੍ਰਭੂ ਦੀ ਯਾਦ ਆਉਂਦੀ ਹੈ। ਇਸ ਸੂਰਤ ਵਿਚ ਦੁੱਖ ਇਕ ਦਵਾਈ ਹੈ ਅਤੇ ਸੁਖ ਰੋਗ ਹੈ। ਸੁਖਾਂ ਵਿਚੋਂ ਪ੍ਰਾਪਤ ਹੋਣ ਵਾਲੇ ਰੋਗਾਂ ਦਾ ਇਲਾਜ/ਉਪਚਾਰ ਕਰਨ ਵਾਸਤੇ ਹੀ ਪ੍ਰਭੂ ਮਨੁੱਖ ਵੱਲ ਦੁੱਖ ਭੇਜਦਾ ਹੈ :

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥**
**ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥**
**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥**

*(ਸਲੋਕੁ ਮਹਲਾ ੧, ਪੰਨਾ ੪੬੯)*

(ਤਾਮਿ—ਤਾਂ ਤੂੰ ਚੇਤੇ ਨਹੀਂ ਆਉਂਦਾ। ਹਉ ਕਰੀ—ਮੇਰੇ ਕੀਤਿਆਂ ਕੁਝ ਨਹੀਂ ਹੁੰਦਾ। ਲਖਿਆ—ਦੇਖਿਆ, ਸਮਝਿਆ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਅਗਿਆਨੀ ਲੋਕਾਂ ਲਈ ਇਹ ਸੰਸਾਰ ਦੁੱਖਾਂ ਦਾ ਘਰ ਹੈ। ਉਹਨਾਂ ਨੂੰ ਕਦਮ-ਕਦਮ ਉਪਰ ਦੁੱਖਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਪਰ ਜਿਨ੍ਹਾਂ ਵਿਅਕਤੀਆਂ ਨੂੰ ਗੁਰੂ ਦੀ ਕਿਰਪਾ ਦੁਆਰਾ ਜੀਵਨ ਦਾ ਸਹੀ ਬੋਧ ਹੋ ਜਾਂਦਾ ਹੈ, ਉਹਨਾਂ ਨੂੰ ਪਰਮਾਤਮਾ ਆਪਣੇ ਲੜ ਲਾ ਕੇ ਦੁੱਖਾਂ ਦੇ ਸਾਗਰ ਵਿਚੋਂ ਬਾਹਰ ਕੱਢ ਲੈਂਦਾ ਹੈ। ਪ੍ਰਭੂ ਦੁੱਖ-ਹਰਤਾ ਹੈ। ਸਭ ਤੋਂ ਪਹਿਲਾਂ ਉਹ ਜੀਵ ਨੂੰ ਮਾਤਾ ਦੇ ਗਰਭ ਰੂਪੀ ਦੁੱਖ-ਸਾਗਰ ਵਿਚੋਂ ਬਾਹਰ ਕੱਢਦਾ ਹੈ ਅਤੇ ਫਿਰ ਮਾਇਆ ਦੇ ਦੁੱਖਾਂ ਤੋਂ ਬਚਾਈ ਰੱਖਦਾ ਹੈ। ਦੇਖੋ :

**ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥**

ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥
ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥
ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥੯॥੧॥

ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ ॥
ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ ॥
ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥
ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥੧॥
ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥
ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥
ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥
ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥

*(ਸੋਰਠਿ ਮਹਲਾ ੫, ਪੰਨਾ ੬੪੦)*

(ਅੰਚਲਿ ਲਾਇ—ਆਪਣੇ ਲੜ ਲਾ ਕੇ। ਭਉਜਲੁ—ਸੰਸਾਰ ਸਮੁੰਦਰ। ਭੋਜਨੁ ਨਾਮ ਅਧਾਰੁ—ਪ੍ਰਭੂ ਦੇ ਨਾਮ ਰੂਪੀ ਭੋਜਨ ਦਾ ਆਸਰਾ। ਕਿਲਬਿਖ—ਪਾਪ, ਅਪਰਾਧ। ਮਾਤ ਗਰਭ—ਮਾਤਾ ਦੇ ਗਰਭ ਵਿਚ। ਬਿਖੁ ਪਸਰੀਆ—ਮਾਇਆ ਦੇ ਰੂਪ ਵਿਚ ਜ਼ਹਿਰ ਦਾ ਪਸਾਰਾ। ਕਰਮੁ—ਕਿਰਪਾ, ਬਖ਼ਸ਼ਿਸ਼। ਆਰਾਧੇ—ਜਪਦਾ ਹੈ। ਕੋਟਿ ਜਨਮ—ਅਨੇਕ ਜਨਮ।)

ਗੁਰੂ ਅਮਰਦਾਸ ਜੀ ਇਹ ਸਪੱਸ਼ਟ ਕਰਦੇ ਹਨ ਕਿ ਦੁਨਿਆਵੀ ਪਦਾਰਥ, ਹਾਰ-ਸ਼ਿੰਗਾਰ ਅਤੇ ਐਸ਼-ਆਰਾਮ ਦੇ ਸਾਰੇ ਸਾਧਨ ਵਿਅਕਤੀ ਨੂੰ ਸੁਖ ਪ੍ਰਦਾਨ ਕਰਨ ਦੀ ਬਜਾਇ ਦੁਖੀ ਕਰਦੇ ਹਨ। ਅਮੀਰ ਆਦਮੀ ਇਧਰ-ਉਧਰ ਦੀਆਂ ਮਹਿੰਗੀਆਂ ਵਸਤਾਂ ਇਕੱਠੀਆਂ ਕਰ ਕੇ ਸੁਖੀ ਹੋਣਾ ਚਾਹੁੰਦਾ ਹੈ ਪਰ ਜਿਤਨੀ ਦੇਰ ਤਕ ਕੋਈ ਵਿਅਕਤੀ ਪ੍ਰਭੂ ਦੇ ਨਾਮ ਨਾਲ ਨਹੀਂ ਜੁੜਦਾ, ਉਹ ਸੁਖੀ ਨਹੀਂ ਹੋ ਸਕਦਾ। ਦੇਖੋ:

ਗੜ੍ਹਿ ਕਾਇਆ ਸੀਗਾਰ ਬਹੁ ਭਾਂਤਿ ਬਣਾਈ ॥
ਰੰਗ ਪਰੰਗ ਕਤੀਫਿਆ ਪਹਿਰਹਿ ਧਰ ਮਾਈ ॥
ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ ॥
ਦੁਖੁ ਖਾਣਾ ਦੁਖੁ ਭੋਗਣਾ ਗਰਬੈ ਗਰਬਾਈ ॥
ਨਾਨਕ ਨਾਮੁ ਨ ਚੇਤਿਓ ਅੰਤਿ ਲਏ ਛਡਾਈ ॥੨੪॥

*(ਸਾਰੰਗ ਕੀ ਵਾਰ ਮਹਲਾ ੪, ਪੰਨਾ ੧੨੪੬)*

(ਗੜ੍ਹਿ ਕਾਇਆ—ਕਾਇਆ ਰੂਪੀ ਕਿਲ੍ਹਾ। ਰੰਗ ਪਰੰਗ ਕਤੀਫਿਆ—ਰੰਗ ਬਰੰਗੇ ਰੇਸ਼ਮੀ ਵਸਤਰ। ਲਾਲ ਸੁਪੇਦ ਦੁਲੀਚਿਆ—ਲਾਲ ਸਫ਼ੇਦ ਗਲੀਚਿਆਂ ਉਪਰ ਬੈਠ ਕੇ। ਗਰਬੈ ਗਰਬਾਈ—ਅਭਿਮਾਨ ਵਿਚ।)

ਗੁਰਮਤਿ ਵਿਚ ਦੁੱਖ-ਸੁਖ ਨੂੰ ਪ੍ਰਭੂ ਦਾ ਭਾਣਾ ਮੰਨ ਕੇ ਸਮਦ੍ਰਿਸ਼ਟੀ ਨਾਲ ਵੇਖਣ ਦਾ ਉਪਦੇਸ਼ ਕੀਤਾ ਹੈ। ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ:

ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ ॥
ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ ॥੧੨॥

*(ਰਾਮਕਲੀ ਮਹਲਾ ੧, ਪੰਨਾ ੯੦੭)*

(ਸਮ—ਬਰਾਬਰ। ਹਰਖ—ਖੁਸ਼ੀ। ਬਿਰਕਤੁ—ਨਿਰਲੇਪ। ਆਪੁ—ਆਪੇ (ਹਉਮੈ) ਨੂੰ ਮਾਰ ਕੇ। ਸਹਜਿ—ਸਹਜਿ ਅਵਸਥਾ ਵਿਚ ਲੀਨ ਹੋ ਗਿਆ।)

ਗੁਰੂ ਨਾਨਕ ਦੇਵ ਜੀ ਪਦਾਰਥਕ ਜਗਤ ਨੂੰ ਦੁੱਖਾਂ ਦਾ ਪਸਾਰਾ ਦਰਸਾਉਂਦੇ ਹਨ। ਇਸ ਜਗਤ ਵਿਚ ਚਾਰੇ ਤਰਫ਼ ਦੁੱਖ ਹੀ ਦੁੱਖ ਹਨ, ਸੁਖ ਨਹੀਂ ਦਿੱਸਦਾ। ਦੁਨੀਆਂਦਾਰ ਵਿਅਕਤੀ ਸਾਰੀ ਜ਼ਿੰਦਗੀ ਵਿਚ ਦੁੱਖਾਂ ਵਿਚ ਫਸ ਕੇ ਵਿਲਕਦਾ ਰਹਿੰਦਾ ਹੈ। ਉਹ ਦੁੱਖ ਦੀ ਅਗਨੀ ਵਿਚ ਸੜਦਾ ਰਹਿੰਦਾ ਹੈ ਪਰ ਉਸ ਨੂੰ (ਸਤਿਗੁਰੂ ਦੀ ਸਿੱਖਿਆ ਤੋਂ ਬਗ਼ੈਰ) ਇਹ ਚੇਤਨਾ ਹੀ ਨਹੀਂ ਹੁੰਦੀ ਕਿ ਦੁੱਖ ਅਸਲ ਵਿਚ ਦਾਰੂ ਹੈ ਕਿਉਂਕਿ ਇਹ ਮਨੁੱਖ ਨੂੰ ਦੁਨੀਆਂਦਾਰੀ ਨਾਲੋਂ ਤੋੜ ਕੇ ਦਰਵੇਸ਼ੀ ਅਤੇ ਪ੍ਰਭੂ-ਭਗਤੀ ਦੇ ਮਾਰਗ ਉਪਰ ਤੋਰਨ ਵਿਚ ਸਹਾਈ ਹੁੰਦਾ ਹੈ। ਦੇਖੋ :

ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ ॥
ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ ॥
ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ ॥
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥
ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥
ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ ॥੧॥

*(ਸਲੋਕ ਮਹਲਾ ੧, ਪੰਨਾ ੧੨੪੦)*

(ਵਰਤਣੁ—ਕਾਰ-ਵਿਹਾਰ। ਅਗੈ—ਸਾਹਮਣੇ। ਜੀਉ ਜਲਾਇਆ—ਜ਼ਿੰਦਗੀ ਸੜਦੀ ਰਹਿੰਦੀ ਹੈ। ਰਤਿਆ—ਰੰਗਿਆ, ਰਚਿਆ। ਅਗੀ—ਅੱਗਾਂ ਨਾਲ। ਦਾਰੂ—ਦਵਾਈ, ਔਸ਼ਧੀ।)

## ਦਿਵਾਨਾ/ਬਉਰਾਨਾ

'ਦਿਵਾਨਾ' ਦੇ ਮੁੱਖ ਤੌਰ 'ਤੇ ਦੋ ਅਰਥ ਕੀਤੇ ਜਾਂਦੇ ਹਨ। ਇਸ ਦੇ ਸ਼ਾਬਦਿਕ ਅਰਥ ਹਨ: ਪਾਗ਼ਲ, ਕਮਲਾ ਜਾਂ ਦਿਮਾਗ਼ੀ ਸੁੱਧ ਖੋ ਬੈਠਾ ਵਿਅਕਤੀ। ਪਰੰਤੂ ਅਲੰਕਾਰਿਕ ਅਰਥਾਂ ਵਿਚ ਇਸ ਸ਼ਬਦ ਦਾ ਭਾਵ ਹੈ ਮਸਤ, ਇਸ਼ਕ ਵਿਚ ਗ਼ਲਤਾਨ ਵਿਅਕਤੀ, ਕਿਸੇ ਧੁਨ ਵਿਚ ਲੱਗਾ ਹੋਇਆ ਵਿਅਕਤੀ ਆਦਿਕ। ਗੁਰੂ ਨਾਨਕ ਦੇਵ ਜੀ ਪ੍ਰਭੂ ਪ੍ਰਤੀ ਆਪਣੀ ਲਗਨ, ਮਸਤੀ ਅਤੇ ਧੁਨ ਨੂੰ ਦਰਸਾਉਣ ਵਾਸਤੇ ਆਪਣੇ ਆਪ ਲਈ 'ਦਿਵਾਨਾ' ਸ਼ਬਦ ਦਾ ਪ੍ਰਯੋਗ ਕਰਦੇ ਹਨ। ਦੇਖੋ :

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥
ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥

ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥੪॥

*(ਮਾਰੂ ਮਹਲਾ ੧, ਪੰਨਾ ੯੯੧)*

(ਭੈ ਦੇਵਾਨਾ—ਪ੍ਰਭੂ ਦੇ ਭੈ ਵਿਚ ਦੀਵਾਨਾ ਹੋ ਜਾਵੇ। ਏਕੀ ਸਾਹਿਬ ਬਾਹਰਾ—ਇਕ ਪਰਮਾਤਮਾ ਤੋਂ ਬਿਨਾਂ। ਕਾਇ—ਹੋਰ ਕਾਹਦੀ ਸਿਆਣਪ ?)

ਕਬੀਰ ਜੀ ਨੇ ਵੀ ਆਪਣੇ ਇਕ ਸ਼ਬਦ ਵਿਚ ਆਪਣੇ ਆਪ ਨੂੰ 'ਬਉਰਾ/ਬਉਰਾਨਾ' ਦੱਸਿਆ ਹੈ। ਆਪ ਫ਼ੁਰਮਾਉਂਦੇ ਹਨ ਕਿ ਮੈਂ ਪ੍ਰਭੂ ਦੇ ਗੁਣਾਂ ਨੂੰ ਕਥਦਾ-ਸੁਣਦਾ ਬਉਰਾਨਾ ਹੋ ਗਿਆ ਹਾਂ। ਮੈਂ ਆਪ ਬਉਰਾ ਨਹੀਂ ਹੋਇਆ ਬਲਕਿ ਪ੍ਰਭੂ ਨੇ ਹੀ ਮੈਨੂੰ ਬਉਰਾ ਕਰ ਦਿੱਤਾ ਹੈ। ਦੇਖੋ :

ਬਿਦਿਆ ਨ ਪਰਉ ਬਾਦੁ ਨਹੀ ਜਾਨਉ ॥
ਹਰਿ ਗੁਨ ਕਥਤ ਸੁਨਤ ਬਉਰਾਨੋ ॥੧॥
ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥
ਮੈ ਬਿਗਰਿਓ ਬਿਗਰੈ ਮਤਿ ਅਉਰਾ ॥੧॥ ਰਹਾਉ ॥
ਆਪਿ ਨ ਬਉਰਾ ਰਾਮ ਕੀਓ ਬਉਰਾ ॥
ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ ॥੨॥
ਮੈ ਬਿਗਰੇ ਅਪਨੀ ਮਤਿ ਖੋਈ ॥
ਮੇਰੇ ਭਰਮਿ ਭੂਲਉ ਮਤਿ ਕੋਈ ॥੩॥
ਸੋ ਬਉਰਾ ਜੋ ਆਪੁ ਨ ਪਛਾਨੈ ॥
ਆਪੁ ਪਛਾਨੈ ਤ ਏਕੈ ਜਾਨੈ ॥੪॥
ਅਬਹਿ ਨ ਮਾਤਾ ਸੁ ਕਬਹੁ ਨ ਮਾਤਾ ॥
ਕਹਿ ਕਬੀਰ ਰਾਮੈ ਰੰਗਿ ਰਾਤਾ ॥੫॥੨॥

*(ਬਿਲਾਵਲੁ ਕਬੀਰ ਜੀ, ਪੰਨਾ ੮੫੫)*

(ਬਿਦਿਆ—ਪੜ੍ਹਾਈ, ਸ਼ਾਸਤਰ। ਬਾਦੁ—ਵਾਦ-ਵਿਵਾਦ। ਖਲਕ ਸੈਆਨੀ—ਹੋਰ ਸਾਰੀ ਦੁਨੀਆਂ ਸਿਆਣੀ ਹੈ। ਅਉਰਾ—ਹੋਰ ਕੋਈ। ਜਾਰਿ—ਜਲਾ ਦਿੱਤੇ ਹਨ। ਆਪੁ—ਆਪਣੇ ਆਪ ਨੂੰ। ਮਾਤਾ—ਮਸਤ ਹੋਇਆ। ਰੰਗਿ—ਪ੍ਰੇਮ ਵਿਚ ਰੰਗਿਆ ਹੋਇਆ ਹਾਂ।)

## ਦੇਹੀ/ਸਰੀਰ

ਗੁਰਬਾਣੀ ਵਿਚ ਮਨੁੱਖਾ 'ਦੇਹੀ' ਨੂੰ ਵੀ ਇਕ ਸੰਕਲਪ ਵਜੋਂ ਵਰਤਿਆ ਗਿਆ ਹੈ। 'ਦੇਹੀ' ਦੇ ਅਰਥ ਹਨ : ਸਰੀਰ, ਤਨ, ਦੇਹ ਆਦਿਕ। ਕਿਉਂਕਿ ਸਰੀਰ ਰੂਪੀ ਦਾਤ

ਪਰਮਾਤਮਾ ਨੇ ਮਨੁੱਖ ਨੂੰ ਦਿੱਤੀ ਹੈ, ਇਸ ਕਾਰਨ ਇਸ ਨੂੰ 'ਦੇਹੀ' ਕਿਹਾ ਜਾਣ ਲੱਗਾ ਹੋਵੇਗਾ। ਗੁਰਬਾਣੀ ਅਨੁਸਾਰ ਦੇਹੀ ਪ੍ਰਭੂ ਦਾ ਮੰਦਰ ਹੈ। ਇਸ ਲਈ ਇਸ ਦੀ ਪਵਿੱਤਰਤਾ ਵੱਲ ਧਿਆਨ ਦੇਣਾ ਅਤਿ ਜ਼ਰੂਰੀ ਹੈ। ਇਸ ਨੂੰ ਵਿਕਾਰਾਂ ਦੀ ਗੰਦਗੀ ਵਿਚ ਲਬੇੜਨ ਨਾਲ ਪ੍ਰਭੂ ਦੀ ਬੇਅਦਬੀ ਹੁੰਦੀ ਹੈ। ਇਸ ਪ੍ਰਥਾਇ ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਸਾਵਧਾਨ ਕਰਦੇ ਹਨ:

> **ਭਈ ਪਰਾਪਤਿ ਮਾਨੁਖ ਦੇਹੁਰੀਆ॥**
> **ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
> **ਅਵਰਿ ਕਾਜ ਤੇਰੈ ਕਿਤੈ ਨ ਕਾਮ॥**
> **ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥**
> **ਸਰੰਜਾਮਿ ਲਾਗੁ ਭਵਜਲ ਤਰਨ ਕੈ॥**
> **ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥੧॥ ਰਹਾਉ॥**

*(ਆਸਾ ਮਹਲਾ ੧, ਪੰਨਾ ੧੨)*

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਗੁਰੂ ਦੀ ਸੇਵਾ ਅਤੇ ਪ੍ਰਭੂ ਦੀ ਭਗਤੀ ਦੇ ਕਾਰਨ ਹੀ ਮਨੁੱਖਾ ਦੇਹੀ ਹਾਸਲ ਹੁੰਦੀ ਹੈ। ਦੇਵਤੇ ਵੀ ਇਸ ਦੇਹੀ ਲਈ ਤਾਂਘਦੇ ਰਹਿੰਦੇ ਹਨ। ਇਸ ਕਾਰਨ ਮਨੁੱਖ ਨੂੰ ਆਪਣੀ ਦੇਹੀ ਤੋਂ ਪੂਰਾ-ਪੂਰਾ ਲਾਹਾ ਹਾਸਲ ਕਰਨਾ ਚਾਹੀਦਾ ਹੈ ਅਤੇ ਗੋਬਿੰਦ-ਭਜਨ ਵਿਚ ਲੀਨ ਰਹਿਣ ਦਾ ਪੁਰਸ਼ਾਰਥ ਕਰਨਾ ਚਾਹੀਦਾ ਹੈ:

> **ਗੁਰ ਸੇਵਾ ਤੇ ਭਗਤਿ ਕਮਾਈ॥**
> **ਤਬ ਇਹ ਮਾਨਸ ਦੇਹੀ ਪਾਈ॥**
> **ਇਸ ਦੇਹੀ ਕਉ ਸਿਮਰਹਿ ਦੇਵ॥**
> **ਸੋ ਦੇਹੀ ਭਜੁ ਹਰਿ ਕੀ ਸੇਵ॥੧॥**
> **ਭਜਹੁ ਗੋੁਬਿੰਦ ਭੂਲਿ ਮਤ ਜਾਹੁ॥**
> **ਮਾਨਸ ਜਨਮ ਕਾ ਏਹੀ ਲਾਹੁ॥੧॥ ਰਹਾਉ॥**
> **ਜਬ ਲਗੁ ਜਰਾ ਰੋਗੁ ਨਹੀ ਆਇਆ॥**
> **ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥**
> **ਜਬ ਲਗੁ ਬਿਕਲ ਭਈ ਨਹੀ ਬਾਨੀ॥**
> **ਭਜਿ ਲੇਹਿ ਰੇ ਮਨ ਸਾਰਿਗਪਾਨੀ॥੨॥**

*(ਭੈਰਉ ਕਬੀਰ ਜੀਉ, ਪੰਨਾ ੧੧੫੯)*

ਹਿੰਦੂ ਕਰਮ-ਕਾਂਡ ਵਿਚ ਮਨੁੱਖੀ ਸਰੀਰ ਨੂੰ ਸੁੱਚਾ ਅਤੇ ਪਵਿੱਤਰ ਬਣਾਉਣ ਲਈ ਇਸ ਨੂੰ ਦੁੱਖ ਅਤੇ ਕਸ਼ਟ ਦੇ ਕੇ ਸਾਧਿਆ-ਸੋਧਿਆ ਜਾਂਦਾ ਸੀ ਪਰ ਗੁਰੂ ਸਾਹਿਬਾਨ ਨੇ ਇਸ ਮਿਥਿਆ ਸੋਚ ਦਾ ਖੰਡਨ ਕੀਤਾ ਅਤੇ ਫ਼ੁਰਮਾਇਆ ਕਿ ਸਰੀਰ ਨੂੰ ਵਿਕਾਰਾਂ ਤੋਂ ਮੁਕਤ ਕਰਨ ਲਈ ਨਾਮ ਦਾ ਸਹਾਰਾ ਲੈਣਾ ਚਾਹੀਦਾ ਹੈ। ਦੇਖੋ:

> **ਮਨ ਕਾਮਨਾ ਤੀਰਥ ਦੇਹ ਛੁਟੈ॥**
> **ਗਰਬੁ ਗੁਮਾਨੁ ਨ ਮਨ ਤੇ ਹੁਟੈ॥**

ਸੋਚ ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥
ਮਨ ਤੇ ਕਬਹੂ ਨ ਬਿਖਿਆ ਟਰੈ ॥
ਜਲਿ ਧੋਵੈ ਬਹੁ ਦੇਹ ਅਨੀਤਿ ॥
ਸੁਧ ਕਹਾ ਹੋਇ ਕਾਚੀ ਭੀਤਿ ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥
ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥

*(ਗਉੜੀ ਸੁਖਮਨੀ, ਪੰਨਾ ੨੬੫)*

(ਮਨ ਕਾਮਨਾ—ਮਨ ਵਿਚ ਇਹ ਇੱਛਾ ਹੋਈ ਕਿ ਕਿਸੇ ਤੀਰਥ ਉਪਰ ਮੌਤ ਹੋਵੇ। ਸੋਚ—ਸ਼ੁੱਧੀ, ਸੁਚੱਮਤਾ। ਮਨ ਕੀ ਮੈਲੁ—ਵਿਕਾਰਾਂ ਦੀ ਗੰਦਗੀ। ਬਿਖਿਆ—ਮਾਇਆ ਦਾ ਜ਼ਹਿਰ। ਦੇਹ ਅਨੀਤਿ—ਨਾਸ਼ਮਾਨ ਸਰੀਰ। ਕਾਚੀ ਭੀਤਿ—ਸਰੀਰ ਰੂਪੀ ਕੱਚੀ ਕੰਧ। ਬਹੁ ਮੂਚ—ਘੋਰ ਅਪਰਾਧੀ।)

ਗੁਰੂ ਨਾਨਕ ਦੇਵ ਜੀ ਮਨੁੱਖੀ ਸਰੀਰ ਵਿਚ ਪੈਦਾ ਹੋਣ ਵਾਲੇ ਵਿਕਾਰਾਂ (ਦੁੱਖਾਂ ਅਤੇ ਬੀਮਾਰੀਆਂ ਆਦਿ) ਨੂੰ ਪਰਮਾਤਮਾ ਤੋਂ ਬੇਮੁਖ ਹੋਣ ਦਾ ਪਰਿਣਾਮ ਮੰਨਦੇ ਹਨ। ਆਪ ਅਨੁਸਾਰ ਮਨੁੱਖੀ ਸਰੀਰ ਸੋਨੇ ਵਰਗਾ ਹੈ ਜਿਸ ਵਿਚ ਪਰਮਾਤਮਾ ਰੂਪੀ ਨਿਰਮਲ ਹੰਸ ਦਾ ਨਿਵਾਸ ਹੈ। ਮਨੁੱਖ ਨੂੰ ਸਦਾ ਇਸ ਸਚਾਈ ਪ੍ਰਤਿ ਚੇਤੰਨ ਰਹਿਣਾ ਚਾਹੀਦਾ ਹੈ :

ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥੧॥
ਵੈਦ ਨ ਭੋਲੇ ਦਾਰੂ ਲਾਇ ॥ ਦਰਦੁ ਹੋਵੈ ਦੁਖੁ ਰਹੈ ਸਰੀਰ ॥
ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ ॥
ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ ॥
ਮਨ ਅੰਧੇ ਕਉ ਮਿਲੈ ਸਜਾਇ ॥ ਵੈਦ ਨ ਭੋਲੇ ਦਾਰੂ ਲਾਇ ॥੨॥

... ... ...

ਕੰਚਨ ਕਾਇਆ ਨਿਰਮਲ ਹੰਸੁ ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥
ਦੂਖ ਰੋਗ ਸਭਿ ਗਇਆ ਗਵਾਇ ॥ ਨਾਨਕ ਛੂਟਸਿ ਸਾਚੈ ਨਾਇ ॥੪॥

*(ਮਲਾਰ ਮਹਲਾ ੧, ਪੰਨਾ ੧੨੫੬)*

(ਸਕਤਵਾਰ—ਸ਼ਕਤੀਸ਼ਾਲੀ। ਹੰਸੁ—ਆਤਮਾ। ਨਿਰੰਜਨ ਅੰਸੁ—ਪਰਮਾਤਮਾ ਦਾ ਅੰਸ਼ ਹੈ।)

ਗੁਰੂ ਅਮਰਦਾਸ ਜੀ ਮਨੁੱਖੀ ਸਰੀਰ ਨੂੰ ਸੰਸਾਰਕ ਭੋਗਾਂ ਤੋਂ ਵਰਜਦੇ-ਹਟਕਦੇ ਹੋਏ ਫ਼ੁਰਮਾਉਂਦੇ ਹਨ ਕਿ ਇਸ ਵਿਚ ਪ੍ਰਭੂ ਦੀ ਜੋਤਿ ਪ੍ਰਜਵੱਲਿਤ ਰਹਿੰਦੀ ਹੈ। ਇਸ ਤੱਥ ਦਾ ਮਨੁੱਖ ਨੂੰ ਸਦਾ ਅਹਿਸਾਸ ਹੋਣਾ ਚਾਹੀਦਾ ਹੈ :

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ
ਤਾ ਤੂ ਜਗ ਮਹਿ ਆਇਆ ॥
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥

ਹਰਿ ਆਪੇ ਮਾਤਾ ਆਪੇ ਪਿਤਾ
ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥
ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ
ਚਲਤੁ ਨਦਰੀ ਆਇਆ ॥
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ
ਤਾ ਤੂ ਜਗ ਮਹਿ ਆਇਆ ॥੩੩॥

*(ਮਹਲਾ ੩ ਅਨੰਦੁ, ਪੰਨਾ ੯੨੧)*

ਉਕਤ ਸੰਕਲਪ ਨੂੰ ਹੋਰ ਵਿਸਤਾਰਦੇ ਹੋਏ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਮਨੁੱਖੀ ਸਰੀਰ ਨੂੰ ਸਾਧਣ ਲਈ ਪਰਮਾਤਮਾ ਨਾਲ ਲਿਵ ਜੋੜੀ ਰੱਖਣੀ ਬਹੁਤ ਜ਼ਰੂਰੀ ਹੈ। ਜੋ ਵਿਅਕਤੀ ਲਿਵ ਨਹੀਂ ਜੋੜਦਾ, ਉਸ ਦਾ ਸਰੀਰ ਨਿਯੰਤ੍ਰਣ ਤੋਂ ਬਾਹਰ ਹੋ ਕੇ ਭਟਕਣ ਲੱਗ ਜਾਂਦਾ ਹੈ। ਉਸ ਨੂੰ ਆਪਣੀ ਮੰਜ਼ਿਲ ਦਾ ਬੋਧ ਨਹੀਂ ਰਹਿੰਦਾ :

ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥
ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥
ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥
ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥
ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥

*(ਅਨੰਦੁ, ਪੰਨਾ ੯੧੭)*

ਗੁਰੂ ਅਮਰਦਾਸ ਜੀ ਆਪਣੇ ਇਕ ਹੋਰ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਮਨੁੱਖੀ ਸਰੀਰ ਜਰਜਰਾ (ਕਮਜ਼ੋਰ, ਨਾਸ਼ਮਾਨ) ਹੈ। ਇਹ ਕੰਚਨ ਵਰਗਾ ਨਰੋਆ ਅਤੇ ਮਜ਼ਬੂਤ ਸਤਿਗੁਰੂ ਦੀ ਸੰਗਤ ਦੁਆਰਾ ਹੀ ਹੋ ਸਕਦਾ ਹੈ :

ਜਮ ਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ ॥
ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ ॥੧॥
ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ ॥
ਭ੍ਰਮੁ ਮਾਇਆ ਵਿਚਹੁ ਕਟੀਐ ਸਚੜੈ ਨਾਮਿ ਸਮਾਏ ॥

*(ਵਡਹੰਸੁ ਮਹਲਾ ੩, ਪੰਨਾ ੫੮੪-੮੫)*

(ਜਮ ਪੁਰਿ—ਜਮਾਂ ਦਾ ਨਗਰ। ਜਜਰੀ—ਕਮਜ਼ੋਰ, ਨਾਸ਼ਮਾਨ। ਕੰਚਨੁ—ਸੋਨਾ।)

## ਦੂਜਾ

ਗੁਰਬਾਣੀ ਵਿਚ ਕੇਵਲ ਪ੍ਰਭੂ ਨੂੰ 'ਆਪਣਾ' (our) ਮੰਨਿਆ ਹੈ ਅਤੇ ਪ੍ਰਭੂ ਨੂੰ ਛੱਡ ਕੇ ਦੁਨੀਆਂ ਦੇ ਹੋਰ ਸਾਰੇ ਪਦਾਰਥਾਂ ਅਤੇ ਰਿਸ਼ਤਿਆਂ ਨੂੰ 'ਦੂਜੇ' (other) ਦੀ ਸ਼੍ਰੇਣੀ ਵਿਚ ਰੱਖਿਆ ਗਿਆ ਹੈ। ਮੈਂ ਅਤੇ ਤੂੰ (I—Thou) ਦੇ ਇਸ ਰਿਸ਼ਤੇ ਨੂੰ ਗੁਰਬਾਣੀ ਵਿਚ ਬਹੁਤ ਦ੍ਰਿੜ੍ਹਤਾ ਨਾਲ ਪੇਸ਼ ਕੀਤਾ ਗਿਆ ਹੈ। ਗੁਰਬਾਣੀ ਵਿਚ ਬਾਰ-ਬਾਰ ਇਸ

ਧਾਰਨਾ ਦਾ ਉਲੇਖ ਹੋਇਆ ਹੈ ਕਿ ਪ੍ਰਭੂ ਨੂੰ ਛੱਡ ਕੇ ਕਿਸੇ ਦੂਸਰੇ ਨਾਲ ਪ੍ਰੇਮ ਪਾਉਣ ਵਾਲਾ ਵਿਅਕਤੀ ਖੱਜਲ-ਖ਼ੁਆਰ ਹੁੰਦਾ ਹੈ ਅਤੇ ਉਹ ਆਪਣੇ ਜੀਵਨ-ਮਨੋਰਥ ਵਿਚ ਸਫ਼ਲ ਨਹੀਂ ਹੋ ਪਾਉਂਦਾ। ਗੁਰੂ ਨਾਨਕ ਦੇਵ ਜੀ ਆਪਣੇ ਇਕ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਇਕ ਪਰਮਾਤਮਾ ਨੂੰ ਛੱਡ ਕੇ ਕਿਸੇ ਦੂਸਰੇ ਨਾਲ ਪ੍ਰੇਮ ਕਰਨ ਵਾਲਾ ਵਿਅਕਤੀ ਸਦਾ ਘਾਟੇ ਵਿਚ ਰਹਿੰਦਾ ਹੈ। ਦੇਖੋ :

ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ॥
ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ ॥

*(ਮਾਰੂ ਮਹਲਾ ੧, ਪੰਨਾ ੧੦੦੯)*

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਅਗਿਆਨੀ ਲੋਕ ਵਿਕਾਰਾਂ ਦੇ ਆਕ੍ਰਸ਼ਣ ਵਿਚ ਫਸ ਕੇ ਪ੍ਰਭੂ ਤੋਂ ਬੇਮੁਖ ਹੋ ਜਾਂਦੇ ਹਨ ਅਤੇ ਇਕ ਪਰਮਾਤਮਾ ਦੀ ਬਜਾਇ 'ਦੂਜੇ' ਨੂੰ ਪੂਜਣ ਲੱਗ ਜਾਂਦੇ ਹਨ। ਅਜਿਹੇ ਵਿਅਕਤੀਆਂ ਨੂੰ ਪ੍ਰਭੂ ਦੀ ਦਰਗਾਹ ਵਿਚ ਜਾ ਕੇ ਕਠੋਰ ਸਜ਼ਾਵਾਂ ਬਰਦਾਸ਼ਤ ਕਰਨੀਆਂ ਪੈਂਦੀਆਂ ਹਨ :

ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥
ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥
ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥੨॥

*(ਮਹਲਾ ੩, ਪੰਨਾ ੮੮)*

ਇਸੇ ਪ੍ਰਕਾਰ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਦ੍ਵੈਤ-ਭਾਵ ਦੁਆਰਾ ਮਨੁੱਖ ਦੁੱਖਾਂ ਅਤੇ ਪਾਪਾਂ ਵਿਚ ਫਸ ਜਾਂਦਾ ਹੈ। ਗੁਰਮੁਖ ਲੋਕ ਦ੍ਵੈਤ-ਭਾਵ ਤੋਂ ਦੂਰ ਰਹਿੰਦੇ ਹਨ ਪਰ ਮਨਮੁਖ ਲੋਕ ਵਿਕਾਰਾਂ ਦੇ ਆਕ੍ਰਸ਼ਣ ਕਾਰਨ ਦ੍ਵੈਤ-ਭਾਵ ਦਾ ਸ਼ਿਕਾਰ ਬਣ ਜਾਂਦੇ ਹਨ। ਅਜਿਹੇ ਲੋਕ ਦਿਨ-ਰਾਤ ਵਿਆਕੁਲ ਰਹਿੰਦੇ ਹਨ ਕਿਉਂਕਿ ਮਾਇਆ ਉਹਨਾਂ ਨੂੰ ਚੈਨ ਨਹੀਂ ਲੈਣ ਦਿੰਦੀ। ਉਹਨਾਂ ਨੂੰ ਇਹ ਯਾਦ ਹੀ ਨਹੀਂ ਰਹਿੰਦਾ ਕਿ ਅੰਤਿਮ ਸਮੇਂ ਕੇਵਲ ਪ੍ਰਭੂ ਦਾ ਨਾਮ ਹੀ ਸਹਾਈ ਹੁੰਦਾ ਹੈ, ਹੋਰ ਕੁਝ ਵੀ ਨਾਲ ਨਹੀਂ ਜਾ ਸਕਦਾ। ਦੇਖੋ :

ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥
ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ ॥
ਮਾਇਆ ਦੁਖਿ ਮੋਹਿਆ ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ ॥
ਜੋ ਪ੍ਰਭੁ ਦੇਇ ਤਿਸੁ ਚੇਤੈ ਨਾਹੀ ਅੰਤਿ ਗਇਆ ਪਛੁਤਾਵਏ ॥
ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ ॥
ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥੪॥

*(ਧਨਾਸਰੀ ਮਹਲਾ ੪, ਪੰਨਾ ੬੯੦)*

ਇਸ ਪ੍ਰਕਾਰ ਗੁਰਮਤਿ ਵਿਚ 'ਦੂਜੇ ਪ੍ਰਤੀ ਪ੍ਰੇਮ' ਨੂੰ ਮਿਥਿਆ ਭਾਵ ਮੰਨਿਆ ਗਿਆ ਹੈ। ਕੇਵਲ ਪ੍ਰਭੂ ਨੂੰ ਹੀ ਪਹਿਲਾ, ਮੁੱਢਲਾ ਜਾਂ ਪ੍ਰਾਥਮਿਕ ਦਰਸਾਇਆ ਗਿਆ ਹੈ ਅਤੇ ਗੁਰਬਾਣੀ ਅਨੁਸਾਰ ਇਸ 'ਪਹਿਲੇ' ਪਰਮਾਤਮਾ ਨਾਲ ਪ੍ਰੇਮ ਕਰਨ ਲਈ ਸਤਿਗੁਰੂ ਦੀ ਕਿਰਪਾ ਹੋਣੀ ਵੀ ਜ਼ਰੂਰੀ ਹੈ।

## ਧੰਨਾ ਜੀ, ਭਗਤ

ਆਪ ਰਾਜਸਥਾਨ ਪ੍ਰਦੇਸ਼ ਦੇ ਟਾਂਕ ਨਾਮ ਦੇ ਇਕ ਪਿੰਡ ਵਿਚ 1416 ਈ. ਵਿਚ ਪੈਦਾ ਹੋਏ। ਇਕ ਜਨਸ਼ਰੁਤੀ ਅਨੁਸਾਰ ਆਪ ਆਪਣੇ ਪਿੰਡ ਦੇ ਇਕ ਬ੍ਰਾਹਮਣ ਨੂੰ ਮੂਰਤੀ-ਪੂਜਾ ਕਰਦੇ ਵੇਖਦੇ ਸਨ। ਇਹ ਦੇਖ ਕੇ ਧੰਨਾ ਜੀ ਨੇ ਉਸ ਨੂੰ ਪੂਜਾ ਕਰਨ ਦੀ ਵਿਧੀ ਬਾਰੇ ਪੁੱਛ ਲਿਆ। ਉਸ ਬ੍ਰਾਹਮਣ ਨੇ ਸਮਝਾਇਆ ਕਿ ਇਹ ਕੰਮ ਅਨਪੜ੍ਹ ਅਤੇ ਗੰਵਾਰ ਲੋਕਾਂ ਦੇ ਕਰਨ ਵਾਲਾ ਨਹੀਂ ਹੈ। ਪਰ ਭਗਤ ਧੰਨਾ ਜੀ ਆਪਣੀ ਭਗਤੀ-ਭਾਵਨਾ ਵਿਚ ਲੀਨ ਰਹੇ। ਧੰਨਾ ਜੀ ਦੀ ਸੱਚੀ ਅਤੇ ਅਖੰਡ ਭਗਤੀ-ਭਾਵਨਾ ਕਰਕੇ ਪ੍ਰਭੂ ਨੇ ਉਹਨਾਂ ਨੂੰ ਦਰਸ਼ਨ ਦਿੱਤੇ। ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਤਿੰਨ ਸ਼ਬਦ (ਦੋ ਰਾਗ ਆਸਾ ਅਤੇ ਇਕ ਧਨਾਸਰੀ ਵਿਚ) ਸੰਕਲਿਤ ਹਨ। ਧੰਨਾ ਜੀ ਦੀ ਭਗਤੀ-ਭਾਵਨਾ ਬਾਰੇ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

> **ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥**
> **ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥੨॥**

*(ਪੰਨਾ ੪੮੮)*

ਆਸਾ ਰਾਗ ਵਿਚ ਲਿਖੇ ਪਹਿਲੇ ਸ਼ਬਦ ਵਿਚ ਧੰਨਾ ਜੀ ਫ਼ੁਰਮਾਉਂਦੇ ਹਨ ਕਿ ਪ੍ਰਾਣੀ ਨੂੰ ਇਸ ਜਗਤ ਵਿਚ ਭਟਕਦਿਆਂ ਹੋਇਆਂ ਕਈ ਜਨਮ ਬੀਤ ਜਾਂਦੇ ਹਨ ਪਰ ਉਸ ਨੂੰ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਅਸਲ ਵਿਚ ਉਹ ਜਨਮ ਲੈਣ ਉਪਰੰਤ ਵਿਸ਼ੇ-ਵਿਕਾਰਾਂ ਵਿਚ ਉਲਝ ਜਾਂਦਾ ਹੈ ਅਤੇ ਪ੍ਰਭੂ ਨੂੰ ਵਿਸਾਰ ਬੈਠਦਾ ਹੈ:

> **ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥**
> **ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ ਰਹਾਉ॥**

*(ਰਾਗ ਆਸਾ, ਪੰਨਾ ੪੮੭)*

ਇਸੇ ਰਾਗ ਦੇ ਦੂਜੇ ਸ਼ਬਦ ਵਿਚ ਭਗਤ ਜੀ ਮਨੁੱਖੀ ਮਨ ਨੂੰ ਚੇਤਾਵਨੀ ਦਿੰਦੇ ਹਨ ਕਿ ਤੂੰ ਪ੍ਰਭੂ ਨੂੰ ਯਾਦ ਨਹੀਂ ਕਰਦਾ। ਇਸ ਸਮੁੱਚੇ ਬ੍ਰਹਿਮੰਡ ਵਿਚ ਹੋਰ ਕੋਈ ਸ਼ਕਤੀ ਨਹੀਂ ਹੈ, ਜਿਸ ਦਾ ਹੁਕਮ ਚੱਲਦਾ ਹੋਵੇ:

> **ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥**
> **ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥੧॥ ਰਹਾਉ॥**

*(ਪੰਨਾ ੪੮੮)*

(ਰੇ ਚਿਤ—ਹੇ ਮਨ! ਤੂੰ ਦਿਆਲੂ ਪ੍ਰਭੂ ਨੂੰ ਯਾਦ ਕਿਉਂ ਨਹੀਂ ਕਰਦਾ? ਬਿਬਹਿ—ਕੋਈ

ਦੂਸਰਾ। ਧਾਵਹਿ—ਨੱਠਣਾ।)

ਧਨਾਸਰੀ ਰਾਗ ਵਿਚ ਲਿਖੇ ਤੀਜੇ ਸ਼ਬਦ ਵਿਚ ਧੰਨਾ ਜੀ ਪ੍ਰਭੂ ਤੋਂ ਰੋਜ਼-ਮੱਰ੍ਹਾ ਕੰਮ ਆਉਣ ਵਾਲੀਆਂ ਵਸਤਾਂ ਮੰਗ ਕੇ ਇਕ ਭਗਤ ਦੇ ਭੋਲੇਪਣ ਨੂੰ ਪੇਸ਼ ਕਰਦੇ ਹਨ। ਦੇਖੋ :

> ਗੋਪਾਲ ਤੇਰਾ ਆਰਤਾ॥
> ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ ਰਹਾਉ॥
> ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥
> ਪਨ੍ਹੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥
> ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥
> ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥੨॥੪॥

*(ਧਨਾਸਰੀ, ਪੰਨਾ ੬੯੫)*

(ਆਰਤਾ—ਪੂਜਾ, ਜਾਚਕ, ਮੰਗਤਾ। ਸੀਧਾ—ਖਾਣ-ਪੀਣ ਦਾ ਸਾਮਾਨ। ਪਨ੍ਹੀਆ ਛਾਦਨੁ ਨੀਕਾ—ਜੁੱਤੀ ਅਤੇ ਕੱਪੜੇ ਚੰਗੇ ਦਿਉ। ਲਾਵੇਰੀ—ਦੁੱਧ ਦੇਣ ਵਾਲੀ। ਤਾਜਨਿ ਤੁਰੀ—ਚੰਗੀ ਘੋੜੀ। ਗੀਹਨਿ—ਇਸਤਰੀ, ਪਤਨੀ।)

## ਨਾਨਕ ਦੇਵ ਜੀ, ਸਤਿਗੁਰੂ

ਸਤਿਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਸੰਸਥਾਪਕ ਅਤੇ ਪ੍ਰਥਮ ਗੁਰੂ ਸਨ। ਆਪ ਦਾ ਜਨਮ ਰਾਇ ਭੋਇ ਦੀ ਤਲਵੰਡੀ (ਹੁਣ ਨਨਕਾਣਾ ਸਾਹਿਬ, ਪਾਕਿਸਤਾਨ) ਵਿਖੇ 15 ਅਪਰੈਲ 1469 ਈ. ਦੇ ਸ਼ੁਭ ਦਿਹਾੜੇ ਮਹਿਤਾ ਕਲਿਆਣ ਰਾਏ (ਅਥਵਾ ਮਹਿਤਾ ਕਾਲੂ) ਦੇ ਗ੍ਰਹਿ ਵਿਖੇ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਹੋਇਆ। ਬਚਪਨ ਤੋਂ ਹੀ ਆਪ ਨੂੰ ਅਧਿਆਤਮਵਾਦ, ਬਾਣੀ ਅਤੇ ਕੀਰਤਨ ਨਾਲ ਬਹੁਤ ਲਗਾਉ ਸੀ। ਪ੍ਰਸਿੱਧ ਰਬਾਬੀ ਭਾਈ ਮਰਦਾਨਾ ਜੀ ਆਪ ਦੇ ਅਨਿੰਨ ਸਿੱਖ ਅਤੇ ਸੰਗੀ ਸਨ। ਆਪ ਨੇ ਕੁਝ ਸਮਾਂ ਆਪਣੀ ਵੱਡੀ ਭੈਣ ਬੀਬੀ ਨਾਨਕੀ ਜੀ ਪਾਸ ਰਹਿ ਕੇ ਮੋਦੀਖ਼ਾਨੇ ਦੀ ਜ਼ਿੰਮੇਵਾਰੀ ਵੀ ਸੰਭਾਲੀ। ਤਿੰਨ ਕੁ ਵਰ੍ਹੇ ਇਥੇ ਕੰਮ ਕਰਨ ਪਿੱਛੋਂ 30 ਅਗਸਤ 1507 ਨੂੰ ਆਪ ਪੂਰੇ ਭਾਰਤ ਅਤੇ ਕੁਝ ਗੁਆਂਢੀ ਦੇਸ਼ਾਂ ਦੀ ਯਾਤਰਾ ਉਪਰ ਚੱਲ ਪਏ। ਪਹਿਲੀ ਉਦਾਸੀ ਦੌਰਾਨ ਆਪ ਹਿੰਦੂ ਤੀਰਥਾਂ ਉਪਰ ਗਏ। ਇਸੇ ਉਦਾਸੀ ਸਮੇਂ ਆਪ ਨੇ ਭਗਤ ਜੈਦੇਵ, ਨਾਮਦੇਵ, ਤ੍ਰਿਲੋਚਨ, ਕਬੀਰ, ਰਵਿਦਾਸ ਅਤੇ ਧੰਨਾ ਜੀ ਆਦਿ ਦੀ ਬਾਣੀ ਵੀ ਇਕੱਤਰ ਕੀਤੀ। ਦੂਜੀ ਉਦਾਸੀ 1517 ਈ. ਵਿਚ ਸ਼ੁਰੂ ਕੀਤੀ ਅਤੇ ਆਪ ਨਾਥ-ਜੋਗੀਆਂ ਦੇ ਟਿਕਾਣਿਆਂ ਉਪਰ ਗਏ। ਤੀਜੀ ਉਦਾਸੀ 1518 ਈ. ਵਿਚ ਸ਼ੁਰੂ ਕੀਤੀ ਅਤੇ ਇਸ ਦੌਰਾਨ ਆਪ ਮੱਕਾ, ਮਦੀਨਾ, ਬਗ਼ਦਾਦ ਅਤੇ ਕਾਬਲ ਆਦਿ ਇਸਲਾਮਿਕ ਕੇਂਦਰਾਂ ਉਪਰ ਗਏ। ਸ਼ੇਖ਼ ਫ਼ਰੀਦ ਦੀ ਬਾਣੀ ਆਪ ਨੇ ਇਸੇ ਉਦਾਸੀ ਸਮੇਂ ਪ੍ਰਾਪਤ ਕੀਤੀ। ਆਪਣੇ ਜੀਵਨ ਦੇ ਆਖ਼ਰੀ ਅਠਾਰ੍ਹਾਂ ਵਰ੍ਹੇ ਗੁਰੂ ਜੀ ਨੇ ਕਰਤਾਰਪੁਰ ਸਾਹਿਬ ਵਿਖੇ ਗੁਜ਼ਾਰੇ। 1539 ਈ. ਵਿਚ ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ਨੂੰ ਗੁਰਗੱਦੀ ਸੌਂਪ ਕੇ ਆਪ ਜੋਤੀ

ਜੋਤਿ ਸਮਾ ਗਏ।

ਗੁਰੂ ਸਾਹਿਬ ਬਾਣੀ-ਰਚਨਾ ਨੂੰ ਆਪਣੇ ਜੀਵਨ ਦਾ ਇਕ ਮਹੱਤਵਪੂਰਨ ਕਾਰਜ ਮੰਨਦੇ ਸਨ। ਆਪ ਦੇ ਵਿਚਾਰ ਅਨੁਸਾਰ ਪ੍ਰਮਾਣਿਕ ਲੇਖਣ ਦੀ ਇਕੋ-ਇਕ ਕਸੌਟੀ (ਸਚੌ) ਸਚੁ ਲਿਖਣਾ ਸੀ। ਇਸੇ ਲਈ ਆਪ ਜਦੋਂ ਵੀ ਲੇਖਣ-ਕਾਰਜ ਬਾਰੇ ਸੰਕੇਤ ਕਰਦੇ ਹਨ ਤਾਂ ਇਸ ਦੇ ਨਾਲ 'ਸਚੁ' ਸ਼ਬਦ ਦਾ ਪ੍ਰਯੋਗ ਜ਼ਰੂਰ ਕਰਦੇ ਹਨ:

**ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥**
**ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥**
**ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ ॥੮॥੩॥**

*(ਸੋਰਠਿ ਮਹਲਾ ੧, ਪੰਨਾ ੬੩੬)*

**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥**

*(ਤਿਲੰਗ ਮਹਲਾ ੧, ਪੰਨਾ ੭੨੩)*

ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗੁ, ਮਾਝ, ਗਉੜੀ, ਆਸਾ, ਗੂਜਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲੁ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਮਲਾਰ, ਪ੍ਰਭਾਤੀ ਅਤੇ ਸਾਰੰਗ ਆਦਿ ਰਾਗਾਂ ਵਿਚ 207 ਪਦੇ, 121 ਅਸ਼ਟਪਦੀਆਂ, 24 ਛੰਤ, 116 ਪਉੜੀਆਂ, 259 ਸਲੋਕ, 2 ਪਹਰੇ, 5 ਅਲਾਹਣੀਆਂ, 2 ਕੁਚਜੀ-ਸੁਚਜੀ, 22 ਸੋਲਹੇ, 119 ਸ਼ਬਦਾਂ ਅਤੇ 1 ਮੂਲ ਮੰਤਰ ਦੀ ਰਚਨਾ ਕੀਤੀ ਹੈ। ਉਪਰੋਕਤ ਬਾਣੀਆਂ ਤੋਂ ਬਿਨਾਂ ਆਪ ਦੀਆਂ 9 ਰਚਨਾਵਾਂ ਵੱਡੇ ਆਕਾਰ ਦੀਆਂ ਪ੍ਰਬੰਧਾਤਮਕ ਰਚਨਾਵਾਂ ਹਨ: ਜਪੁ, ਮਾਝ ਦੀ ਵਾਰ, ਪਟੀ, ਆਸਾ ਦੀ ਵਾਰ, ਥਿਤੀ, ਓਅੰਕਾਰੁ, ਸਿਧ ਗੋਸਟਿ, ਬਾਰਹਮਾਹਾ ਅਤੇ ਮਲਾਰ ਦੀ ਵਾਰ। ਆਪ ਦੀ ਇਕ ਹੋਰ ਪ੍ਰਸਿੱਧ ਰਚਨਾ 'ਬਾਬਰਵਾਣੀ' ਵਿਚ ਬਾਬਰ ਦੇ ਹਮਲੇ ਨਾਲ ਸੰਬੰਧਿਤ ਸਮਾਚਾਰ ਪ੍ਰਕਾਸ਼ਮਾਨ ਹੋਏ ਹਨ। ਇਸ ਰਚਨਾ ਵਿਚ ਚਾਰ ਸ਼ਬਦ ਮਿਲਦੇ ਹਨ। ਗੁਰਮਤਿ ਕਾਵਿ ਪਰੰਪਰਾ ਅਤੇ ਗੁਰਬਾਣੀ ਕਾਵਿ-ਸ਼ਾਸਤਰ ਦੀ ਸਮੁੱਚੀ ਰੂਪ-ਰੇਖਾ ਗੁਰੂ ਨਾਨਕ ਦੇਵ ਜੀ ਕਾਵਿਕ ਪ੍ਰਤਿਭਾ ਦਾ ਹੀ ਚਮਤਕਾਰ ਹੈ।

## ਨਾਮ

ਗੁਰਬਾਣੀ ਵਿਚ ਨਾਮ ਪਰਮਾਤਮਾ ਅਤੇ ਉਸ ਦੇ ਹੁਕਮ ਦਾ ਬੋਧਕ ਸ਼ਬਦ ਹੈ। ਵਿਅਕਤੀ ਵਿਸ਼ੇਸ਼ ਤੋਂ ਨਾਮ ਤਕ ਦਾ ਸਫ਼ਰ ਮਨੁੱਖੀ ਸਭਿਆਚਾਰ ਦੇ ਇਤਿਹਾਸ ਦਾ ਇਕ ਮਹੱਤਵਪੂਰਨ ਪੜਾਉ ਹੈ। ਆਰੰਭ ਵਿਚ ਜਦੋਂ ਭਾਸ਼ਾ ਦਾ ਅਜੇ ਵਿਕਾਸ ਨਹੀਂ ਸੀ ਹੋਇਆ, ਮਨੁੱਖ ਆਪਣਾ ਵਾਹ-ਵਾਸਤਾ ਸਾਹਮਣੇ ਨਜ਼ਰ ਆਉਂਦੀਆਂ ਠੋਸ ਵਸਤਾਂ ਅਤੇ ਵਿਅਕਤੀਆਂ ਨਾਲ ਹੀ ਰੱਖਦਾ ਸੀ। ਗ਼ੈਰ-ਹਾਜ਼ਰ ਜਾਂ ਨਜ਼ਰ ਨਾ ਆਉਂਦੀਆਂ ਵਸਤਾਂ ਬਾਰ ਸੋਚ-ਵਿਚਾਰ ਕਰ ਸਕਣਾ ਅਜੇ ਉਸ ਦੇ ਜੀਵਨ-ਵਿਹਾਰ ਵਿਚ ਸ਼ਾਮਲ ਨਹੀਂ ਸੀ ਹੋਇਆ। ਹੌਲੀ-ਹੌਲੀ ਚੀਜ਼ਾਂ ਦੇ ਨਾਮ ਰੱਖੇ ਗਏ ਅਤੇ ਇਸ ਪ੍ਰਕਾਰ ਭਾਸ਼ਾ ਦਾ ਜਨਮ ਹੋਣ ਲੱਗਾ। ਭਾਸ਼ਾ ਦੇ ਵਿਕਾਸ ਦੀ ਇਕ ਉੱਚੀ ਅਵਸਥਾ ਵਿਚ ਪਹੁੰਚ ਕੇ ਹੀ ਮਨੁੱਖ

ਠੋਸ ਵਸਤਾਂ ਨੂੰ ਉਹਨਾਂ ਦੇ ਨਾਮ ਦੇ ਹਵਾਲੇ ਨਾਲ ਯਾਦ ਕਰਨ ਲੱਗਾ ਸੀ। ਹੌਲੀ-ਹੌਲੀ ਇਕ ਅਜਿਹਾ ਸਮਾਂ ਵੀ ਆ ਗਿਆ ਜਦੋਂ ਨਾਮ, ਵਸਤੂ ਜਾਂ ਵਿਅਕਤੀ ਨਾਲੋਂ ਵਧੇਰੇ ਮਹੱਤਵਪੂਰਨ ਬਣ ਗਿਆ। ਸਾਡੀ ਅਜੋਕੀ ਦੁਨੀਆਂ ਵਸਤਾਂ ਦੀ ਨਹੀਂ ਬਲਕਿ ਨਾਵਾਂ ਅਤੇ ਸੰਕਲਪਾਂ ਦੀ ਬਣੀ ਹੋਈ ਹੈ। ਇਸ ਵਿਚ ਨਾਂਵ, ਵਸਤੂ/ਵਿਅਕਤੀ ਨਾਲੋਂ ਵਧੇਰੇ ਮਹੱਤਵਪੂਰਨ ਬਣ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਨਾਮ ਦੇ ਸਿਮਰਨ ਨੂੰ ਵਿਅਕਤੀ ਲਈ ਮਹੱਤਵਪੂਰਨ ਦੱਸ ਕੇ ਉਸ ਨੂੰ ਆਧੁਨਿਕ ਯੁਗ ਦਾ ਹਾਣੀ ਬਣਾ ਦਿੱਤਾ, ਵਰਨਾ ਗੁਰੂ ਜੀ ਤੋਂ ਪਹਿਲਾਂ ਭਾਰਤੀ ਸਮਾਜ ਵਿਚ ਪੱਥਰ ਜਾਂ ਮਿੱਟੀ ਦੇ ਬਣੇ ਹੋਏ ਬੁੱਤਾਂ ਦੀ ਪੂਜਾ ਦਾ ਵਿਧਾਨ ਚੱਲ ਰਿਹਾ ਸੀ। ਜਪੁਜੀ ਸਾਹਿਬ ਵਿਚ ਨਾਮ ਦੇ ਮਹੱਤਵ ਨੂੰ ਸਪੱਸ਼ਟ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥**

*(ਪੰਨਾ ੮)*

ਗੁਰੂ ਨਾਨਕ ਦੇਵ ਜੀ ਨਾਮ ਨੂੰ ਇਕ ਸੰਕਲਪ ਮੰਨਦੇ ਹਨ ਅਤੇ ਇਸ ਨਾਲੋਂ ਚਿਹਨਤ ਯਥਾਰਥ ਨੂੰ ਹਟਾ ਲੈਂਦੇ ਹਨ। ਜਦੋਂ ਇਕ ਗੁਰਸਿੱਖ ਪ੍ਰਭੂ ਦੇ ਨਾਮ ਦਾ ਸਿਮਰਨ ਕਰਦਾ ਹੈ ਤਾਂ ਉਸ ਨੂੰ ਪ੍ਰਭੂ ਦਾ ਚਿਹਨਿਤ ਰੂਪ/ਆਕਾਰ ਨਜ਼ਰ ਨਹੀਂ ਆਉਂਦਾ। ਇਹ ਇਸ ਕਾਰਨ ਹੈ ਕਿਉਂਕਿ ਗੁਰੂ ਸਾਹਿਬ ਨੇ ਚਿਹਨਕ (ਨਾਮ) ਨੂੰ ਹੀ ਸਰਵੋਪਰ ਰੱਖਿਆ ਹੈ, ਚਿਹਨਿਤ ਨੂੰ ਆਕਾਰਵੰਤ ਕਰਨ ਦਾ ਕੋਈ ਪ੍ਰਯਾਸ ਨਹੀਂ ਕੀਤਾ। ਗੁਰਮਤਿ ਵਿਚ ਨਿਰਾਕਾਰ ਅਤੇ ਅਰੂਪ ਪਰਮਾਤਮਾ ਦਾ ਹੀ ਗੁਣ-ਗਾਨ ਕੀਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਨਾਮ ਦੀ ਮਹਿਮਾ ਅਤੇ ਮਹੱਤਵ ਬਾਰੇ ਬੜੇ ਵਿਸਤਾਰ ਨਾਲ ਲਿਖਿਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਸ ਸਥਾਨ ਉਪਰ ਮਾਤਾ, ਪਿਤਾ, ਪੁੱਤਰ, ਜਾਂ ਭਰਾ ਵਿਚੋਂ ਕੋਈ ਵੀ ਵਿਅਕਤੀ ਦੀ ਸਹਾਇਤਾ ਨਹੀਂ ਕਰ ਸਕਦਾ, ਉਥੇ ਪ੍ਰਭੂ ਦਾ ਨਾਮ ਸਹਾਈ ਹੁੰਦਾ ਹੈ। ਜਿਸ ਭਿਆਨਕ ਸਥਾਨ ਉਪਰ ਜਮਦੂਤ, ਵਿਅਕਤੀ ਨੂੰ ਦਲਣ-ਮਲਣ ਲਈ ਇਕੱਠੇ ਹੋ ਗਏ ਹੋਣ, ਉਥੇ ਨਾਮ ਦੁਆਰਾ ਇਹਨਾਂ ਤੋਂ ਛੁਟਕਾਰਾ ਪ੍ਰਾਪਤ ਹੋ ਸਕਦਾ ਹੈ। ਦੁਖੀ ਤੋਂ ਦੁਖੀ ਵਿਅਕਤੀ ਵੀ ਪ੍ਰਭੂ ਦਾ ਨਾਮ ਲੈ ਕੇ ਸੁਖੀ ਹੋ ਜਾਂਦਾ ਹੈ। ਆਵਾਗਵਣ ਦੇ ਬੰਧਨਾਂ ਤੋਂ ਨਾਮ ਦੁਆਰਾ ਮੁਕਤੀ ਹਾਸਲ ਹੋ ਜਾਂਦੀ ਹੈ। ਪ੍ਰਭੂ ਦਾ ਨਾਮ ਅਨ੍ਹੇਰੇ ਰਾਹਾਂ ਨੂੰ ਰੌਸ਼ਨ ਕਰ ਦਿੰਦਾ ਹੈ। ਨਾਮ ਲੈਣ ਵਾਲੇ ਵਿਅਕਤੀ ਦੀ ਇਕ ਮੁਕੰਮਲ ਪਹਿਚਾਣ ਬਣ ਜਾਂਦੀ ਹੈ। ਓਪਰੀਆਂ ਅਤੇ ਅਜਨਬੀ ਥਾਵਾਂ ਉਪਰ ਵੀ ਉਸ ਨੂੰ ਇਕਲਾਪੇ ਦਾ ਅਹਿਸਾਸ ਨਹੀਂ ਹੁੰਦਾ। ਨਾਮ ਉਪਰ ਟੇਕ ਰੱਖਣ ਵਾਲੇ ਵਿਅਕਤੀ ਨੂੰ ਦੁਨੀਆਂ ਦੇ ਸਾਰੇ ਖ਼ਜ਼ਾਨੇ ਅਤੇ ਪਦਾਰਥ ਉਪਲਬਧ ਹੋ ਜਾਂਦੇ ਹਨ। ਦੂਜੀ ਅਸ਼ਟਪਦੀ ਵਿਚ ਗੁਰੂ ਸਾਹਿਬ ਨਾਮ ਦੀ ਮਹਿਮਾ ਦਾ ਭਰਪੂਰ ਬਖਾਣ ਕਰਦੇ ਹਨ। ਦੇਖੋ:

**ਪਾਰਜਾਤੁ ਇਹੁ ਹਰਿ ਕੋ ਨਾਮ॥**
**ਕਾਮਧੇਨ ਹਰਿ ਹਰਿ ਗੁਣ ਗਾਮ॥**

ਸਭ ਤੇ ਊਤਮ ਹਰਿ ਕੀ ਕਥਾ ॥
ਨਾਮੁ ਸੁਨਤ ਦਰਦ ਦੁਖ ਲਥਾ ॥
ਨਾਮ ਕੀ ਮਹਿਮਾ ਸੰਤ ਰਿਦ ਵਸੈ ॥
ਸੰਤ ਪ੍ਰਤਾਪਿ ਦੁਰਤੁ ਸਭੁ ਨਸੈ ॥
ਸੰਤ ਕਾ ਸੰਗੁ ਵਡਭਾਗੀ ਪਾਈਐ ॥
ਸੰਤ ਕੀ ਸੇਵਾ ਨਾਮੁ ਧਿਆਈਐ ॥
ਨਾਮ ਤੁਲਿ ਕਛੁ ਅਵਰੁ ਨ ਹੋਇ ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥

*(ਸੁਖਮਨੀ, ਪੰਨਾ ੨੬੫)*

ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਇਹ ਸਪੱਸ਼ਟ ਕਰ ਦਿੰਦੇ ਹਨ ਕਿ ਨਾਮ ਜਪਣ ਦਾ ਅਰਥ ਹੈ ਪ੍ਰਭੂ ਦੁਆਰਾ ਦਿੱਤੀਆਂ ਦਾਤਾਂ ਦੇ ਕਾਰਨ ਉਸ ਦਾ ਸ਼ੁਕਰ ਕਰਨਾ, ਉਸ ਪ੍ਰਤਿ ਕ੍ਰਿਤੱਗਤਾ ਦੇ ਭਾਵ ਨਾਲ ਭਰੇ ਰਹਿਣਾ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

ਸਲੋਕੁ ॥
ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ ॥
ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥੧॥
ਅਸਟਪਦੀ ॥
ਰਮਈਆ ਕੇ ਗੁਨ ਚੇਤਿ ਪਰਾਨੀ ॥
ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥
ਭਰਿ ਜੋਬਨ ਭੋਜਨ ਸੁਖ ਸੂਧ ॥
ਬਿਰਧਿ ਭਇਆ ਊਪਰਿ ਸਾਕ ਸੈਨ ॥
ਮੁਖਿ ਅਪਿਆਉ ਬੈਠ ਕਉ ਦੈਨ ॥
ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥
ਬਖਸਿ ਲੇਹੁ ਤਉ ਨਾਨਕ ਸੀਝੈ ॥੧॥

*(ਸੁਖਮਨੀ, ਪੰਨਾ ੨੬੬)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਜਿਹੜਾ ਪਰਮਾਤਮਾ ਵਿਅਕਤੀ ਨੂੰ ਪਰਿਵਾਰਿਕ ਸੁਖ ਪ੍ਰਦਾਨ ਕਰਦਾ ਹੈ, ਜਿਸ ਦੀ ਕ੍ਰਿਪਾ ਦੁਆਰਾ ਉਹ ਦੁਨੀਆਂ ਦੇ ਸਾਰੇ ਆਨੰਦ ਮਾਣਦਾ ਹੈ, ਜਿਹੜਾ ਉਸ ਨੂੰ ਅਨੇਕਾਂ ਦਾਤਾਂ ਨਾਲ ਮਾਲਾਮਾਲ ਕਰੀ ਰੱਖਦਾ ਹੈ, ਮਨੁੱਖ ਉਸੇ ਨੂੰ ਵਿਸਾਰ ਦਿੰਦਾ ਹੈ। ਮਨੁੱਖ ਨੂੰ ਚੰਗੀ ਤਰ੍ਹਾਂ ਨਾਲ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਸ ਦੁਨੀਆਂ ਦੇ ਸਾਰੇ ਰਿਸ਼ਤੇ, ਭੋਗ, ਪਦਾਰਥ ਅਤੇ ਐਸ਼-ਆਰਾਮ ਆਦਿਕ

ਨਾਸ਼ਮਾਨ ਹਨ। ਇਹਨਾਂ ਵਿਚੋਂ ਕਿਸੇ ਵੀ ਰਿਸ਼ਤੇ ਜਾਂ ਪਦਾਰਥ ਨੇ ਅੰਤਿਮ ਸਮੇਂ ਉਸ ਦੇ ਸਾਥ ਨਹੀਂ ਜਾਣਾ। ਅੰਤ ਵੇਲੇ ਕੇਵਲ ਪ੍ਰਭੂ ਦਾ ਨਾਮ ਹੀ ਸਹਾਈ ਹੁੰਦਾ ਹੈ। ਆਪ ਫ਼ੁਰਮਾਉਂਦੇ ਹਨ:

**ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ॥**
**ਤਿਸਹਿ ਜਾਨੁ ਮਨ ਸਦਾ ਹਜੂਰੇ॥**
**ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ॥**
**ਰੇ ਮਨ ਮੇਰੇ ਤੂੰ ਤਾ ਸਿਉ ਰਾਚੁ॥**
**ਜਿਹ ਪ੍ਰਸਾਦਿ ਸਭ ਕੀ ਗਤਿ ਹੋਇ॥**
**ਨਾਨਕ ਜਾਪੁ ਜਪੈ ਜਪੁ ਸੋਇ॥੭॥**

*(ਉਕਤ, ਪੰਨਾਂ ੨੭੦)*

ਗੁਰੂ ਨਾਨਕ ਦੇਵ ਜੀ ਨੇ ਮੂਲ-ਮੰਤਰ ਵਿਚ ਪਰਮਾਤਮਾ ਦੇ ਅਸਤਿੱਤਵ ਦਾ ਬੋਧ ਕਰਵਾਉਣ ਵਾਲੇ ਸਾਰੇ ਨਾਵਾਂ ਦੀ ਸੂਚੀ ਦੇ ਦਿੱਤੀ ਹੈ। ਇਸ ਸੂਚੀ ਵਿਚ ਉਸ ਦੇ 10 ਨਾਮ ਆਏ ਹਨ: **ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ...॥** ਅਰਥਾਤ ਉਹ ਪਰਮਾਤਮਾ ਇਕ ਹੈ, ਉਸ ਦਾ ਸਰੂਪ ਅਬਿਨਾਸ਼ੀ ਹੈ, ਉਹ ਸ੍ਰਿਸ਼ਟੀ ਦਾ ਕਰਤਾ ਹੈ, ਉਹ ਸ੍ਰਿਸ਼ਟੀ ਵਿਚ ਨਿਵਾਸ ਕਰਦਾ ਹੈ, ਨਿਰਭਉ ਅਤੇ ਨਿਰਵੈਰ ਹੈ, ਕਾਲ-ਮੁਕਤ ਹੈ, ਉਹ ਜੂਨਾਂ ਵਿਚ ਨਹੀਂ ਆਉਂਦਾ ਅਤੇ ਉਸ ਨੇ ਆਪ ਹੀ ਆਪਣੀ ਹਸਤੀ ਦੀ ਸਿਰਜਣਾ ਕੀਤੀ ਹੈ। 'ਆਸਾ ਦੀ ਵਾਰ' ਵਿਚ ਪਰਮਾਤਮਾ ਦੇ ਇਸੇ ਸੰਕਲਪ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥**
**ਕਰਿ ਆਸਣੁ ਡਿਠੋ ਚਾਉ॥੧॥**

*(ਵਾਰ ਆਸਾ, ਪੰਨਾ ੪੬੩)*

ਗੁਰਬਾਣੀ ਵਿਚ 'ਸਤਿਨਾਮੁ' ਨੂੰ ਪ੍ਰਭੂ ਦਾ ਵਾਸਤਵਿਕ ਨਾਮ ਮੰਨਿਆ ਹੈ ਪਰੰਤੂ ਉਸ ਦੀ ਕੀਰਤੀ, ਮਹਿਮਾ, ਦਾਤਾਂ ਅਤੇ ਵਡਿਆਈਆਂ ਦਾ ਨਿਰੂਪਣ ਕਰਨ ਲਈ ਉਸ ਦੇ ਅਨੇਕ ਨਾਵਾਂ ਦਾ ਉਲੇਖ ਕੀਤਾ ਗਿਆ ਹੈ। ਇਹਨਾਂ ਵਿਚੋਂ ਕੁਝ ਇਕ ਪ੍ਰਮੁੱਖ ਨਾਮ ਇਸ ਪ੍ਰਕਾਰ ਹਨ: ਭਗਵੰਤ, ਭਗਵਾਨ, ਬਿਸ਼ਨ, ਬਿਸੰਭਰ, ਬ੍ਰਹਮ, ਚਕ੍ਰਧਰ, ਰਾਮ, ਚਕ੍ਰਪਾਨ, ਦਮੋਦਰ, ਗਿਰਧਾਰੀ, ਗੋਬਿੰਦ, ਗੋਪਾਲ, ਗੋਵਰਧਨ, ਗੁਸਾਈਂ, ਹਰੀ, ਕੇਸ਼ਵ, ਈਸ਼ਰ, ਕ੍ਰਿਸ਼ਨ, ਕਾਨ੍ਹ, ਮਾਧੋ, ਮਧੁਸੂਦਨ, ਮੁਰਾਰੀ, ਨਾਰਾਇਣ, ਪਾਰਬ੍ਰਹਮ, ਪੀਤਾਂਬਰ, ਪ੍ਰਭ, ਰਘੁਰਾਇਆ, ਸਾਰੰਗਧਰ, ਸਾਵਲ, ਸਿਆਮ ਅਤੇ ਵਾਸਦੇਵ ਆਦਿਕ। ਇਸਲਾਮੀ ਸਭਿਆਚਾਰ ਵਿਚੋਂ ਵੀ ਕੁਝ ਨਾਮ ਆਏ ਹਨ, ਜਿਵੇਂ: ਅੱਲਾ, ਗਨੀ, ਹਕੁ, ਕਬੀਰ, ਕਰੀਮ, ਰਹੀਮ, ਖ਼ਾਲਿਕ, ਖ਼ੁਦਾ, ਰੱਬ, ਰਾਜ਼ਿਕ ਆਦਿ। ਪਰਮਾਤਮਾ ਪ੍ਰਤਿ ਪ੍ਰੇਮ-ਭਾਵ

ਦਰਸਾਉਣ ਵਾਲੇ ਨਾਮ ਇਸ ਪ੍ਰਕਾਰ ਹਨ: ਮਿੱਤਰ, ਮੀਤ, ਪ੍ਰੀਤਮ, ਪਿਆਰਾ, ਸੱਜਣ ਤੇ ਯਾਰ। ਗੁਰੂ ਗੋਬਿੰਦ ਸਿੰਘ ਨੇ ਪਰਮਾਤਮਾ ਨੂੰ ਇਕ ਸ਼ਸਤਰਧਾਰੀ ਯੋਧੇ ਦੇ ਰੂਪ ਵਿਚ ਬਿਆਨ ਕੀਤਾ ਹੈ, ਜਿਵੇਂ: ਅਸਿਕੇਤੁ, ਅਸਿਪਾਨ, ਖੜਗਕੇਤ, ਮਹਾਂਕਾਲ ਅਤੇ ਸਰਬਲੋਹ। ਗੁਰੂ ਅਰਜਨ ਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਪਰਮਾਤਮਾ ਦੇ ਬਹੁਤ ਸਾਰੇ ਨਾਵਾਂ ਦੀ ਇਕ ਸੂਚੀ ਪੇਸ਼ ਕੀਤੀ ਹੈ:

ਕਾਰਨ ਕਰਨ ਕਰੀਮ ॥ ਸਰਬ ਪ੍ਰਤਿਪਾਲ ਰਹੀਮ ॥
ਅਲਹ ਅਲਖ ਅਪਾਰ ॥ ਖੁਦਿ ਖੁਦਾਇ ਵਡ ਬੇਸੁਮਾਰ ॥੧॥
ਓੁਂ ਨਮੋ ਭਗਵੰਤ ਗੁਸਾਈ ॥ ਖਾਲਕੁ ਰਵਿ ਰਹਿਆ ਸਰਬ ਠਾਈ ॥੧॥ ਰਹਾਉ ॥
ਜਗੰਨਾਥ ਜਗਜੀਵਨ ਮਾਧੋ ॥ ਭਉ ਭੰਜਨ ਰਿਦ ਮਾਹਿ ਅਰਾਧੋ ॥
ਰਿਖੀਕੇਸ ਗੋਪਾਲ ਗੋੁਵਿੰਦ ॥ ਪੂਰਨ ਸਰਬਤ੍ਰ ਮੁਕੰਦ ॥੨॥
ਮਿਹਰਵਾਨ ਮਉਲਾ ਤੂਹੀ ਏਕ ॥ ਪੀਰ ਪੈਕਾਂਬਰ ਸੇਖ ॥
ਦਿਲਾ ਕਾ ਮਾਲਕੁ ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ ॥੩॥
ਨਾਰਾਇਣ ਨਰਹਰ ਦਇਆਲ ॥ ਰਮਤ ਰਾਮ ਘਟ ਘਟ ਆਧਾਰ ॥
ਬਾਸੁਦੇਵ ਬਸਤ ਸਭ ਠਾਇ ॥ ਲੀਲਾ ਕਿਛੁ ਲਖੀ ਨ ਜਾਇ ॥੪॥
ਮਿਹਰ ਦਇਆ ਕਰਿ ਕਰਨੈਹਾਰ ॥ ਭਗਤਿ ਬੰਦਗੀ ਦੇਹਿ ਸਿਰਜਣਹਾਰ ॥
ਕਹੁ ਨਾਨਕ ਗੁਰਿ ਖੋਏ ਭਰਮ ॥ ਏਕੋ ਅਲਹੁ ਪਾਰਬ੍ਰਹਮ ॥੫॥

*(ਰਾਮਕਲੀ ਮਹਲਾ ੫, ਪੰਨਾ ੮੯੬-੯੭)*

ਭਗਤਾਂ ਦੀ ਬਾਣੀ ਵਿਚ ਵੀ ਹਰਿ ਨਾਮ ਦੀ ਮਹਿਮਾ ਦਾ ਉਲੇਖ ਹੋਇਆ ਹੈ। ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦਾ ਨਾਮ ਲੈਣ ਨਾਲ ਸਾਰੇ ਭਰਮ ਅਤੇ ਸੰਸੇ ਮੁੱਕ ਜਾਂਦੇ ਹਨ। ਪਰਮਾਤਮਾ ਦਾ ਨਾਮ ਜ਼ਾਤ-ਪਾਤ ਦੇ ਭੇਦ-ਭਾਵ ਮਿਟਾ ਕੇ ਹਰ ਪ੍ਰਾਣੀ ਮਾਤਰ ਨੂੰ ਇਕ ਸਮਾਨ ਕਰ ਦਿੰਦਾ ਹੈ। ਪ੍ਰਭੂ ਦਾ ਨਾਮ ਅੰਨ੍ਹੇ ਦੀ ਡੰਗੋਰੀ ਵਰਗਾ ਆਸਰਾ ਹੈ:

ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥
ਹਰਿ ਕੋ ਨਾਮੁ ਲੈ ਊਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ ॥
ਸੋ ਹਰਿ ਅੰਧੁਲੇ ਕੀ ਲਾਕਰੀ ॥੧॥
ਹਰਏ ਨਮਸਤੇ ਹਰਏ ਨਮਹ ॥
ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ ਰਹਾਉ ॥

*(ਅੰਗ ੮੭੪)*

ਇਸ ਪ੍ਰਕਾਰ ਗੁਰਮਤਿ ਵਿਚ ਹਰਿ ਦੇ ਨਾਮ ਦੀ ਸ਼ੋਭਾ ਅਪਰ-ਅਪਾਰ ਹੈ। ਇਸ ਸ਼ੋਭਾ ਦਾ ਸ਼ਬਦਾਂ ਵਿਚ ਵਰਣਨ ਨਹੀਂ ਕੀਤਾ ਜਾ ਸਕਦਾ ਪਰ ਇਹ ਵੀ ਯਾਦ ਰੱਖਣ ਯੋਗ ਹੈ ਕਿ ਗੁਰਮਤਿ ਵਿਚ ਨਾਮ ਸਿਮਰਨ ਦਾ ਅਰਥ ਤੰਤਰ-ਮੰਤਰ ਜਾਂ ਤੋਤਾ-ਰਟਣੀ ਨਹੀਂ ਹੈ ਬਲਕਿ ਇਸ ਦਾ ਅਰਥ ਨਿਰੰਤਰ ਪ੍ਰਭੂ ਦਾ ਸ਼ੁਕਰ ਅਤੇ ਸਿਮਰਨ ਕਰਨਾ ਹੈ।

# ਨਾਮਦੇਵ ਜੀ, ਭਗਤ

ਭਗਤ ਨਾਮਦੇਵ ਜੀ ਦਾ ਜਨਮ 26 ਅਕਤੂਬਰ 1270 ਈ. ਨੂੰ ਪਿਤਾ ਦਾਮਸ਼ੇਟੀ ਸ਼ਿੰਪੀ ਅਤੇ ਮਾਤਾ ਗੋਣਾਈ ਦੇ ਗ੍ਰਹਿ ਵਿਖੇ ਪਿੰਡ ਨਾਰਸੀਬਾਮਣੀ (ਜ਼ਿਲਾ ਸਿਤਾਰਾ) ਵਿਖੇ ਹੋਇਆ। ਆਪ ਦਾ ਜਨਮ ਭਗਤਾਂ ਦੀ ਕੁਲ ਵਿਚ ਹੋਇਆ ਸੀ। ਇਸ ਤਰ੍ਹਾਂ ਬਚਪਨ ਤੋਂ ਹੀ ਆਪ ਦੀ ਲਿਵ ਪਰਮਾਤਮਾ ਵੱਲ ਲੱਗ ਗਈ। ਆਪ ਦੇ ਯੁਗ ਵਿਚ ਮਹਾਂਰਾਸ਼ਟਰ ਵਿਚ ਭਗਤੀ ਲਹਿਰ ਆਪਣੇ ਸਿਖਰ 'ਤੇ ਸੀ। ਸੰਤ ਗਿਆਨ ਦੇਵ (ਗਿਆਨੇਸ਼ਵਰ) ਆਪ ਦੇ ਸਮਕਾਲੀ ਭਗਤ ਸਨ ਅਤੇ ਦੋਹਾਂ ਵਿਚ ਪਰਸਪਰ ਬਹੁਤ ਪ੍ਰੇਮ ਸੀ। ਦੋਹਾਂ ਦੀਆਂ ਰਚਨਾਵਾਂ (ਅਭੰਗ) ਵਿਚ ਇਕ-ਦੂਜੇ ਦਾ ਜ਼ਿਕਰ ਵੀ ਮਿਲਦਾ ਹੈ। ਨਾਮਦੇਵ ਜੀ ਕਰਮ-ਕਾਂਡਾਂ ਅਤੇ ਪੂਜਾ-ਅਰਚਾ ਦੀਆਂ ਰਵਾਇਤੀ ਵਿਧੀਆਂ ਨੂੰ ਪ੍ਰਵਾਨ ਨਹੀਂ ਸਨ ਕਰਦੇ। ਆਪ ਨੇ ਆਵੰਢਿਆ ਨਾਗਨਾਥ ਦੇ ਸੰਤ ਵਿਸੋਭਾ ਖੇਚਰ ਤੋਂ ਭਗਤੀ ਦੀ ਦੀਖਿਆ ਲਈ। ਉਹਨਾਂ ਤੋਂ ਦੀਖਿਅਤ ਹੋਣ ਉਪਰੰਤ ਨਾਮਦੇਵ ਜੀ ਦਾ ਜੀਵਨ ਪ੍ਰਤੀ ਨਜ਼ਰੀਆ ਹੀ ਬਦਲ ਗਿਆ। ਹੁਣ ਉਹ ਹਰ ਸ਼ੈਅ ਅਤੇ ਪ੍ਰਾਣੀ ਵਿਚ ਪਰਮਾਤਮਾ ਨੂੰ ਦੇਖਣ ਲੱਗੇ। ਇਸ ਪ੍ਰਸੰਗ ਵਿਚ ਆਪ ਦਾ ਇਕ ਸ਼ਬਦ ਵੀ ਹੈ:

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥੧॥**
**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥੧॥ ਰਹਾਉ॥**
**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥**
**ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥੨॥**

*(ਆਸਾ, ਪੰਨਾ ੪੮੫)*

ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਜੀ ਦੇ 61 ਸ਼ਬਦ ਸੰਕਲਿਤ ਹਨ। ਆਪ ਨੇ ਕੁਲ 18 ਰਾਗਾਂ (ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਟੋਡੀ, ਤਿਲੰਗ, ਬਿਲਾਵਲੁ, ਗੋਂਡ, ਰਾਮਕਲੀ, ਮਾਲੀ ਗਉੜਾ, ਮਾਰੂ, ਭੈਰਉ, ਬਸੰਤ, ਮਲਾਰ, ਕਾਨੜਾ ਅਤੇ ਪ੍ਰਭਾਤੀ) ਵਿਚ ਬਾਣੀ-ਰਚਨਾ ਕੀਤੀ ਹੈ। ਆਪ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ ਦੌਰਾਨ ਇਕੱਤਰ ਕੀਤੀ ਸੀ। ਆਪ ਦੀ ਬਾਣੀ ਵਿਚ ਮਹਾਂਰਾਸ਼ਟਰੀ ਸ਼ਬਦਾਵਲੀ ਅਤੇ ਵਾਕੰਸ਼ ਕਾਫ਼ੀ ਮਾਤਰਾ ਵਿਚ ਵੇਖੇ ਜਾ ਸਕਦੇ ਹਨ। ਫ਼ਾਰਸੀ ਸ਼ਬਦਾਵਲੀ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ, ਜਿਸ ਤੋਂ ਪ੍ਰਤੱਖ ਹੁੰਦਾ ਹੈ ਕਿ ਤੇਰ੍ਹਵੀਂ ਸਦੀ ਤਕ ਭਾਰਤੀ ਜਨ-ਜੀਵਨ ਵਿਚ ਫ਼ਾਰਸੀ ਭਾਸ਼ਾ ਦਾ ਵੀ ਕਾਫ਼ੀ ਪ੍ਰਚਲਨ ਹੋ ਗਿਆ ਸੀ। ਆਪ ਦੀ ਬਾਣੀ ਵਿਚ ਪੰਜਾਬੀ ਅਤੇ ਪੰਜਾਬੀਅਤ ਦਾ ਰੰਗ ਵੀ ਖ਼ੂਬ ਉਘੜਿਆ ਹੈ, ਜਿਥੋਂ ਪਤਾ ਲੱਗਦਾ ਹੈ ਕਿ ਆਪ ਨੇ ਆਪਣੇ ਜੀਵਨ ਦੇ ਕਈ ਵਰ੍ਹੇ ਪੰਜਾਬ ਵਿਚ ਗੁਜ਼ਾਰੇ। ਪਰੰਤੂ ਗੁਰੂ ਨਾਨਕ ਦੇਵ ਜੀ ਨੇ ਆਪ ਦੀ ਬਾਣੀ ਪੰਡਰਪੁਰ ਤੋਂ ਹੀ ਪ੍ਰਾਪਤ ਕੀਤੀ ਸੀ, ਜਿਸ ਸਥਾਨ ਨਾਲ ਆਪ ਦਾ ਨਾਮ ਪੱਕੇ ਤੌਰ 'ਤੇ ਜੁੜਿਆ ਹੋਇਆ ਹੈ ਅਤੇ ਆਪ ਦੀ ਬਾਣੀ ਵਿਚ ਵੀ ਇਸ ਸਥਾਨ ਦਾ ਜ਼ਿਕਰ ਆਇਆ ਹੈ। ਆਪ ਮੱਧ-ਕਾਲ ਦੇ

ਸ਼ਿਰੋਮਣੀ ਭਗਤਾਂ ਵਿਚੋਂ ਸਨ। ਗੁਰਮਤਿ ਸਿਧਾਂਤਾਂ ਨਾਲ ਆਪ ਦੀ ਵਿਚਾਰਧਾਰਾ ਦੀ ਖ਼ੂਬ ਸੰਗਤ ਬੈਠਦੀ ਹੈ। ਆਪ ਦੀ ਬਾਣੀ ਵਿਚ ਵਰਣ-ਵਿਵਸਥਾ ਅਤੇ ਕਰਮ-ਕਾਂਡਾਂ ਵਿਰੁੱਧ ਤਿੱਖਾ ਰੋਸ ਵਿਅਕਤ ਹੁੰਦਾ ਹੈ। ਆਪ ਅਵਤਾਰਵਾਦ ਅਤੇ ਤੀਰਥ-ਇਸ਼ਨਾਨ ਦਾ ਖੰਡਨ ਕਰਦੇ ਹਨ। ਜੀਵਨ ਦੀ ਨਾਸ਼ਮਾਨਤਾ ਅਤੇ ਪਰਮਾਤਮਾ ਦੀ ਸਰਬ-ਵਿਆਪਕਤਾ ਆਦਿ ਵਿਸ਼ੈ ਆਪ ਦੀ ਬਾਣੀ ਵਿਚ ਬਾਰ-ਬਾਰ ਪੇਸ਼ ਹੋਏ ਹਨ। ਨਾਮਦੇਵ ਜੀ ਗ੍ਰਿਹਸਥ ਅਤੇ ਅਧਿਆਤਮਵਾਦ ਦੇ ਦਰਮਿਆਨ ਇਕ ਸੁਮੇਲ ਪ੍ਰਗਟ ਕਰਦੇ ਹਨ। ਗੁਰੂ ਅਰਜਨ ਦੇਵ ਜੀ ਆਪ ਦੀ ਕੀਤੀ ਬਾਰੇ ਫ਼ੁਰਮਾਉਂਦੇ ਹਨ :

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥**

*(ਆਸਾ ਮਹਲਾ ੫, ਪੰਨਾ ੪੮੭)*

## ਨਿੰਦਾ

'ਨਿੰਦਕ' ਸ਼ਬਦ 'ਨਿੰਦਾ' ਤੋਂ ਬਣਿਆ ਹੈ। ਨਿੰਦਾ ਦੇ ਅਰਥ ਹਨ : ਦੋਸ਼ ਕਹਿਣ ਦੀ ਕ੍ਰਿਆ, ਦੋਸ਼ ਥੱਪਣ ਦਾ ਕਰਮ, ਕਿਸੇ ਦੀ ਬੁਰਾਈ ਕਰਨਾ, ਭਲੇ ਆਦਮੀ ਉਪਰ ਮਿਥਿਆ ਦੋਸ਼ ਆਰੋਪਿਤ ਕਰਨਾ ਇਤਿਆਦਿ। ਸਮਾਜ ਅਤੇ ਸਭਿਆਚਾਰ ਦੇ ਵਿਕਾਸ਼ ਕਾਲ ਵਿਚ ਇਕ ਐਸਾ ਪੜਾਉ ਵੀ ਆ ਜਾਂਦਾ ਹੈ, ਜਦੋਂ ਚੰਗਿਆਈ ਤੇ ਬੁਰਾਈ, ਨੇਕੀ ਅਤੇ ਬਦੀ ਦੇ ਨਿਯਮ ਪਰਿਪੱਕ ਹੋ ਜਾਂਦੇ ਹਨ। ਹਰ ਸਮਾਜ ਅਤੇ ਸਭਿਆਚਾਰ ਆਪਣੀਆਂ-ਆਪਣੀਆਂ ਜ਼ਰੂਰਤਾਂ ਦੇ ਅਨੁਸਾਰ ਇਹੋ ਜਿਹੇ ਨਿਯਮ ਬਣਾ ਲੈਂਦਾ ਹੈ। ਅਜਿਹੇ ਸਮਾਜ ਵਿਚ ਆਪਣੇ ਕੰਮਾਂ ਜਾਂ ਕਾਰਨਾਮਿਆਂ ਦੇ ਕਾਰਨ ਕੁਝ ਲੋਕ ਚੰਗੇ ਮੰਨੇ ਜਾਂਦੇ ਹਨ ਅਤੇ ਕੁਝ ਬੁਰੇ। ਕੁਝ ਆਪਣੇ-ਆਪਣੇ ਉਦੇਸ਼ ਵਿਚ ਸਫਲ ਹੋ ਜਾਂਦੇ ਹਨ ਤੇ ਕੁਝ ਅਸਫਲ ਰਹਿ ਜਾਂਦੇ ਹਨ ਕਿਉਂਕਿ ਉਹਨਾਂ ਨੇ ਲੋੜੀਂਦਾ ਪੁਰਸ਼ਾਰਥ ਨਹੀਂ ਕੀਤਾ ਹੁੰਦਾ। ਪਰੰਤੂ ਬੁਰੇ ਅਤੇ ਅਸਫਲ ਵਿਅਕਤੀ ਵੀ ਆਪਣੇ ਅਨੁਚਿਤ ਵਿਹਾਰ ਦੀ ਵਿਆਖਿਆ ਕਰਨ ਵਾਸਤੇ ਆਪਣੇ ਕੁਝ ਸਿਧਾਂਤ ਬਣਾ ਲੈਂਦੇ ਹਨ ਅਤੇ ਇਸ ਪ੍ਰਸੰਗ ਵਿਚ ਕਈ ਵਾਰ ਉਹ ਹਮਾਲਵਰ ਰੁਖ਼ ਅਪਣਾ ਲੈਂਦੇ ਹਨ। ਉਹ ਸਮਾਜ ਦੇ ਚੰਗੇ, ਨੇਕ ਅਤੇ ਸਫ਼ਲ ਵਿਅਕਤੀਆਂ ਦੀਆਂ ਕਮਜ਼ੋਰੀਆਂ ਲੱਭ-ਲੱਭ ਕੇ ਲਿਆਉਂਦੇ ਹਨ ਅਤੇ ਫਿਰ ਉਹਨਾਂ ਨੂੰ ਪੂਰਾ-ਪੂਰਾ ਦਿਨ ਉਛਾਲਣ ਵਿਚ ਲੱਗੇ ਰਹਿੰਦੇ ਹਨ। ਅਜਿਹੇ ਵਿਅਕਤੀਆਂ ਨੂੰ ਨਿੰਦਕ ਕਿਹਾ ਜਾਂਦਾ ਹੈ ਕਿਉਂਕਿ ਉਹ ਭਲੇ ਜਾਂ ਨੇਕ ਵਿਅਕਤੀਆਂ ਦੀ ਉਸਤਤਿ ਕਰਨ ਦੀ ਬਜਾਇ ਆਪਣਾ ਪੂਰਾ ਸਮਾਂ ਉਹਨਾਂ ਦੀ ਨਿੰਦਾ ਵਿਚ ਲਗਾ ਦਿੰਦੇ ਹਨ। ਸਮਾਜ ਵਿਚ ਰਹਿਣ ਵਾਲੇ ਬਹੁਤੇ ਲੋਕ ਵਿਵੇਕਸ਼ੀਲ ਨਹੀਂ ਹੁੰਦੇ। ਨਾ ਉਹ ਕਿਸੇ ਵਿਅਕਤੀ ਦੇ ਵਿਰੁੱਧ ਕਹੇ ਨਿੰਦਾ-ਸੂਚਕ ਸ਼ਬਦਾਂ ਦੀ ਘੋਖ-ਪੜਤਾਲ ਕਰ ਸਕਦੇ ਹਨ। ਇਸ ਸੂਰਤ ਵਿਚ ਕਈ ਵਾਰ ਚੰਗੇ ਅਤੇ ਨੇਕ ਵਿਅਕਤੀ ਵੀ ਬਦਨਾਮ ਹੋ ਜਾਂਦੇ ਹਨ। ਇਸੇ ਕਾਰਨ ਨਿੰਦਾ ਨੂੰ ਇਕ ਅਨੁਚਿਤ ਅਤੇ ਸਮਾਜ-ਵਿਰੋਧੀ ਕਰਮ ਮੰਨਿਆ ਜਾਦਾ ਹੈ।

ਜਦੋਂ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਨੀਂਹ ਰੱਖੀ ਤਾਂ ਇਸ ਧਰਮ ਦੇ ਕੁਝ ਨਵੇਂ ਅਤੇ ਪ੍ਰਗਤੀਸ਼ੀਲ ਸਿਧਾਂਤ ਬਣਾ ਦਿੱਤੇ। ਇਕ ਸਿਧਾਂਤ ਇਹ ਵੀ ਸੀ ਕਿ ਗੁਰੂ-ਪਦਵੀ ਕਿਸੇ ਵੀ ਵਿਅਕਤੀ ਨੂੰ ਜਨਮ ਜਾਂ ਜ਼ਾਤ ਦੇ ਆਧਾਰ ਉਪਰ ਦੇਣ ਦੀ ਬਜਾਇ ਉਸ ਦੇ ਕਰਮਾਂ ਅਤੇ ਗੁਣਾਂ ਦੇ ਆਧਾਰ ਉੱਤੇ ਦਿੱਤੀ ਜਾਣ ਲੱਗੀ। ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਨੇ ਆਪਣੇ ਪੁੱਤਰਾਂ ਨੂੰ ਛੱਡ ਕੇ ਗੁਰਗੱਦੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੂੰ ਸੌਂਪ ਦਿੱਤੀ। ਗੁਰੂ ਰਾਮਦਾਸ ਜੀ ਨੇ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਦੀ ਬਜਾਇ ਗੁਰਤਾ-ਪਦ ਸਭ ਤੋਂ ਛੋਟੇ ਸਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤਾ। ਇਸ ਕਾਰਨ ਗੁਰਗੱਦੀ ਤੋਂ ਮਹਿਰੂਮ ਰਹਿ ਗਏ ਕਈ ਲੋਕ (ਸਾਰੇ ਨਹੀਂ) ਗੁਰੂ ਘਰ ਦੀ ਨਿੰਦਾ ਕਰਨ ਲੱਗ ਪਏ। ਇਸ ਪ੍ਰਸੰਗ ਵਿਚ ਪ੍ਰਿਥੀ ਚੰਦ ਦਾ ਨਾਮ ਸਪੱਸ਼ਟ ਤੌਰ 'ਤੇ ਸਾਹਮਣੇ ਆ ਜਾਂਦਾ ਹੈ। ਅਜਿਹੇ ਲੋਕਾਂ ਦੇ ਨਾਲ-ਨਾਲ ਕਈ ਅਨਯ-ਧਰਮੀ ਵੀ ਗੁਰਸਿੱਖੀ ਦੀ ਚੜ੍ਹਦੀ ਕਲਾ ਦੇ ਕਾਰਨ ਦੁਖੀ ਰਹਿਣ ਲੱਗ ਪਏ ਸਨ। ਉਹਨਾਂ ਨੇ ਵੀ ਨਿੰਦਾ-ਸ਼ਾਸਤਰ ਦਾ ਸਹਾਰਾ ਲਿਆ। ਇਸ ਕਾਰਨ ਗੁਰਸਿੱਖੀ ਦੇ ਇਤਿਹਾਸ ਵਿਚ ਸਿੱਖ ਗੁਰੂ ਸਾਹਿਬਾਨ ਨੂੰ ਹੋਰ ਚੁਣੌਤੀਆਂ ਦੇ ਸਮੇਤ ਨਿੰਦਕਾਂ ਨਾਲ ਵੀ ਸਿੱਝਣਾ ਪਿਆ। ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਨਿੰਦਕਾਂ ਬਾਰੇ ਬਹੁਤ ਸਾਰੀਆਂ ਟਿੱਪਣੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ :

ਭਗਤ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਨੂੰ ਵੀ ਆਪਣੇ ਯੁਗ ਵਿਚ ਬਹੁਤ ਸਾਰੇ ਨਿੰਦਕਾਂ ਦਾ ਸਾਹਮਣਾ ਕਰਨਾ ਪਿਆ ਹੋਵੇਗਾ। ਨਿੰਦਕਾਂ ਦੇ ਪ੍ਰਥਾਇ ਕਬੀਰ ਜੀ ਫ਼ੁਰਮਾਉਂਦੇ ਹਨ :

**ਨਿੰਦਾ ਜਨ ਕਉ ਖਰੀ ਪਿਆਰੀ ॥**
**ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥**
**ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥**
**ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥**
**ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥**
**ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥**
**ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥**
**ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥**

*(ਗਉੜੀ ਕਬੀਰ, ਪੰਨਾ ੩੩੯)*

(ਖਰੀ—ਬਹੁਤ। ਮਹਤਾਰੀ—ਮਾਂ ਵਰਗੀ। ਰਿਦੈ ਸੁਧ—ਹਿਰਦਾ ਸ਼ੁੱਧ ਤੇ ਪਵਿੱਤਰ ਹੋ ਜਾਂਦਾ ਹੈ। ਹੋਰੈ—ਰੋਕ ਲੈਣਾ। ਸਾਰੁ—ਸਾਰ ਤੱਤ, ਅਸਲੀਅਤ।)

ਕਬੀਰ ਜੀ ਵਿਅੰਗਾਤਮਕ ਵਿਧੀ ਦੁਆਰਾ ਨਿੰਦਕ ਦੀ ਆਲੋਚਨਾ ਕਰਦੇ ਹਨ। ਗੁਰੂ ਨਾਨਕ ਦੇਵ ਜੀ ਵੀ ਨਿੰਦਕ ਪ੍ਰਤੀ ਕੁਝ ਇਹੋ ਜਿਹੀ ਵਿਧੀ ਦਾ ਹੀ ਪ੍ਰਯੋਗ ਕਰਦੇ ਹਨ। ਦੇਖੋ :

**ਐਸੇ ਝੂਠਿ ਮੁਠੇ ਸੰਸਾਰਾ ॥ ਨਿੰਦਕੁ ਨਿੰਦੈ ਮੁਝੈ ਪਿਆਰਾ ॥੧॥ ਰਹਾਉ ॥**

**ਜਿਸੁ ਨਿੰਦਹਿ ਸੋਈ ਬਿਧਿ ਜਾਣੈ॥ ਗੁਰ ਕੈ ਸਬਦੇ ਦਰਿ ਨੀਸਾਣੈ॥... ...**
**ਉਸਤਤਿ ਨਿੰਦਾ ਸਬਦੁ ਵੀਚਾਰੁ॥ ਜੋ ਦੇਵੈ ਤਿਸ ਕਉ ਜੈਕਾਰੁ॥**

*(ਪ੍ਰਭਾਤੀ ਮਹਲਾ ੧, ਪੰਨਾ ੧੩੩੦-੩੧)*

(ਮੁਠੇ—ਠੱਗਿਆ ਜਾਂਦਾ ਹੈ। ਦਰਿ ਨੀਸਾਣੈ—ਦੁਆਰਾ ਪ੍ਰਗਟ ਹੋ ਜਾਂਦਾ ਹੈ।)

ਗੁਰੂ ਰਾਮਦਾਸ ਜੀ ਨੇ ਨਿੰਦਕਾਂ ਦੇ ਪ੍ਰਤਿ ਬੜੇ ਕਠੋਰ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਆਪ ਫ਼ੁਰਮਾਉਂਦੇ ਹਨ ਕਿ ਸੱਚਾ ਪਰਮਾਤਮਾ, ਸਤਿਗੁਰੂ ਦੇ ਵੱਲ ਰਹਿੰਦਾ ਹੈ, ਇਸ ਕਾਰਨ ਕੋਈ ਨਿੰਦਕ ਉਸ ਦਾ ਕੁਝ ਵੀ ਵਿਗਾੜ ਨਹੀਂ ਸਕਦਾ। ਪਰਮਾਤਮਾ ਨਿੰਦਕਾਂ ਦੇ ਮੂੰਹ ਕਾਲੇ ਕਰ ਦਿੰਦਾ ਹੈ। ਜਿਹੜਾ ਨਿੰਦਕ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਸ ਦਾ ਲੋਕ-ਪਰਲੋਕ ਨਸ਼ਟ ਹੋ ਜਾਂਦਾ ਹੈ। ਉਹ ਖਪ-ਖਪ ਕੇ ਖੱਜਲ-ਖ਼ੁਆਰ ਹੋ ਕੇ ਮਰਦਾ ਹੈ। ਉਸ ਨੂੰ ਅੱਗੇ-ਪਿੱਛੇ ਕੋਈ ਢੋਈ ਨਹੀਂ ਮਿਲਦੀ। ਜੇ ਉਹ ਸੋਨੇ ਨੂੰ ਵੀ ਹੱਥ ਪਾਉਂਦਾ ਹੈ ਤਾਂ ਇਹ ਵੀ ਸੁਆਹ ਬਣ ਜਾਂਦਾ ਹੈ। ਦੇਖੋ:

**ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋਕਾਈ॥**
**ਨਿੰਦਕਾ ਕੇ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ॥**
**ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਤਿਉ ਨਿਤ ਨਿਤ ਚੜੈ ਸਵਾਈ॥**
**ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ॥੧॥**

*(ਸਲੋਕ ਮਹਲਾ ੪, ਪੰਨਾ ੩੦੭)*

ਗੁਰ-ਦਰਬਾਰ ਦੇ ਨਿੰਦਕਾਂ ਨੂੰ ਫਿਟਕਾਰ ਪਾਉਂਦੇ ਹੋਏ ਗੁਰੂ ਰਾਮਦਾਸ ਜੀ ਅੱਗੇ ਚੱਲ ਕੇ ਫ਼ੁਰਮਾਉਂਦੇ ਹਨ ਕਿ ਗੁਰੂ-ਘਰ ਦੀ ਨਿੰਦਾ ਗੁਰੂ ਨਾਨਕ ਦੇਵ ਜੀ ਦੇ ਯੁਗ ਤੋਂ ਹੀ ਸ਼ੁਰੂ ਹੋ ਗਈ ਸੀ ਅਤੇ ਉਹਨਾਂ ਦੇ ਕਾਲ ਤੋਂ ਇਹ ਦੁਸ਼ਕਰਮ ਜਾਰੀ ਰਿਹਾ ਹੈ:

**ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥**
**ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥**
**ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ॥**
**ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ॥**
**ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥**
**ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥**
**ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥**

*(ਉਕਤ ਸਥਾਨ)*

ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਵੀ ਅਨੇਕ ਥਾਂ ਨਿੰਦਕ ਨੂੰ ਫਿਟਕਾਰ ਪਾਈ ਗਈ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਨਿੰਦਕ ਦਾ ਆਚਾਰ-ਵਿਹਾਰ ਝੂਠਾ ਹੁੰਦਾ ਹੈ। ਪਰਮਾਤਮਾ ਨਿੰਦਕ ਉਪਰ ਅਪ੍ਰਸੰਨ ਰਹਿੰਦਾ ਹੈ ਅਤੇ ਉਸ ਨੂੰ ਕਠੋਰ ਦੰਡ ਦਿੰਦਾ ਹੈ। ਨਿੰਦਕ ਝੂਠ ਬੋਲਦਾ ਰਹਿੰਦਾ ਹੈ, ਜਿਸ ਦੀ ਵਜ੍ਹਾ ਕਾਰਨ ਅੰਤ ਵੇਲੇ ਉਸ ਨੂੰ ਪਛਤਾਉਣਾ ਪੈਂਦਾ ਹੈ। ਪ੍ਰਭੂ ਨਿੰਦਕ ਦੀ ਬਾਂਹ ਮਰੋੜ ਕੇ ਉਸ ਨੂੰ ਧਰਤੀ ਉਪਰ

ਪਟਕਾ-ਪਟਕਾ ਕੇ ਮਾਰਦਾ ਹੈ। ਕਈ ਵਾਰ ਨਿੰਦਕ ਝੂਠਾ ਭੇਖ ਧਾਰਨ ਕਰ ਕੇ ਲੋਕਾਂ ਨੂੰ ਠੱਗਣ ਦੀ ਕੋਸ਼ਿਸ਼ ਕਰਦਾ ਹੈ ਪਰ ਜਿਵੇਂ ਹੀ ਉਹ ਬੋਲਣ ਵਾਸਤੇ ਆਪਣਾ ਮੂੰਹ ਖੋਲ੍ਹਦਾ ਹੈ, ਉਸ ਦਾ ਪਾਜ ਉੱਘੜ ਜਾਂਦਾ ਹੈ। ਇਸ ਪ੍ਰਕਾਰ ਨਿੰਦਕ ਆਪਣੇ ਕੂੜ-ਕਪਟ ਵਿਚ ਕਦੇ ਵੀ ਸਫਲ ਨਹੀਂ ਹੋ ਸਕਦਾ। ਦੇਖੋ:

ਨਿੰਦਕ ਕਉ ਫਿਟਕੇ ਸੰਸਾਰੁ ॥ ਨਿੰਦਕ ਕਾ ਝੂਠਾ ਬਿਉਹਾਰੁ ॥
ਨਿੰਦਕ ਕਾ ਮੈਲਾ ਆਚਾਰੁ ॥ ਦਾਸ ਅਪੁਨੇ ਕਉ ਰਾਖਨਹਾਰੁ ॥੧॥
ਨਿੰਦਕੁ ਮੁਆ ਨਿੰਦਕ ਕੈ ਨਾਲਿ ॥
ਪਾਰਬ੍ਰਹਮ ਪਰਮੇਸਰਿ ਜਨ ਰਾਖੇ
ਨਿੰਦਕ ਕੈ ਸਿਰਿ ਕੜਕਿਓ ਕਾਲੁ ॥੧॥ ਰਹਾਉ ॥
ਨਿੰਦਕ ਕਾ ਕਹਿਆ ਕੋਇ ਨ ਮਾਨੈ ॥
ਨਿੰਦਕ ਝੂਠੁ ਬੋਲਿ ਪਛੁਤਾਨੇ ॥
ਹਾਥ ਪਛੋਰਹਿ ਸਿਰੁ ਧਰਨਿ ਲਗਾਹਿ ॥
ਨਿੰਦਕ ਕਉ ਦਈ ਛੋਡੈ ਨਾਹਿ ॥੨॥
ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ ॥
ਨਿੰਦਕ ਕਉ ਲਾਗੈ ਦੁਖ ਸਾਂਗੈ ॥
ਬਗੁਲੇ ਜਿਉ ਰਹਿਆ ਪੰਖ ਪਸਾਰਿ ॥
ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ ॥੩॥

*(ਭੈਰਉ ਮਹਲਾ ੫, ਪੰਨਾ ੧੧੫੨)*

(ਫਿਟਕੇ—ਫਿਟਕਾਰ ਪਾਉਣਾ, ਲਾਹਨਤਾਂ ਦੇਣਾ। ਆਚਾਰੁ—ਆਚਰਣ, ਵਿਹਾਰ। ਪਛੋਰਹਿ—ਫੜ ਕੇ, ਮਰੋੜ ਕੇ। ਧਰਨ ਲਗਾਹਿ—ਧਰਤੀ ਨਾਲ ਮਾਰਦਾ ਹੈ। ਦਈ—ਪਰਮਾਤਮਾ। ਸਾਂਗੈ—ਬਰਛੀ ਦਾ।)

ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਵਿਚ ਸੰਤ ਦੇ ਨਿੰਦਕ ਨੂੰ ਮਹਾਂ-ਹਤਿਆਰਾ ਅਤੇ ਦੁਸ਼ਟ ਕਿਹਾ ਹੈ। ਆਪ ਫ਼ੁਰਮਾਉਂਦੇ ਹਨ ਕਿ ਸੰਤ ਦੇ ਨਿੰਦਕ ਨੂੰ ਕਿਧਰੇ ਵੀ ਚੈਨ ਨਹੀਂ ਮਿਲਦਾ। ਉਹ ਸਦਾ ਭਟਕਦਾ ਰਹਿੰਦਾ ਹੈ। ਸੰਤਾਂ ਦਾ ਨਿੰਦਕ ਪਰਮੇਸ਼ਰ ਦੁਆਰਾ ਦੁਰਕਾਰਿਆ ਵਿਅਕਤੀ ਹੁੰਦਾ ਹੈ। ਉਹ ਆਪਣਾ ਜੀਵਨ ਦੁੱਖਾਂ-ਦਰਿੱਦਰਾਂ ਵਿਚ ਬਤੀਤ ਕਰਦਾ ਹੈ। ਉਹ ਪ੍ਰਭੂ ਨਾਲੋਂ ਵਿੱਛੜਿਆ ਰਹਿੰਦਾ ਹੈ ਪਰੰਤੂ ਜੇ ਸੰਤ ਦੀ ਉਸ ਉਪਰ ਕਿਰਪਾ ਹੋ ਜਾਵੇ ਤਾਂ ਅਜਿਹੇ ਨਿੰਦਕ ਪੁਰਸ਼ ਦਾ ਵੀ ਉੱਧਾਰ ਹੋ ਜਾਂਦਾ ਹੈ:

ਸੰਤ ਕਾ ਨਿੰਦਕੁ ਮਹਾ ਅਤਤਾਈ ॥ ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥
ਸੰਤ ਕਾ ਨਿੰਦਕੁ ਮਹਾ ਹਤਿਆਰਾ ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥
ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥ ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥
ਸੰਤ ਕੇ ਨਿੰਦਕ ਕਉ ਸਰਬ ਰੋਗ ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥
ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥

**ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥**

*(ਸੁਖਮਨੀ, ਪੰਨਾ ੨੮੦)*

(ਅਤਤਾਈ—ਅਤਿ ਚੁੱਕਣ ਵਾਲਾ। ਰਾਜ ਤੇ ਹੀਨੁ—ਜੇ ਉਹ ਰਾਜਾ ਵੀ ਹੋਵੇ ਤਾਂ ਕੰਗਲਾ ਹੋ ਜਾਂਦਾ ਹੈ। ਦੋਖ ਮਹਿ ਦੋਖੁ—ਵੱਡਾ ਦੋਸ਼ੀ, ਮਹਾਂ ਕਸੂਰਵਾਰ। ਮੋਖੁ—ਮੁਕਤੀ।

ਇਸ ਪ੍ਰਕਾਰ ਗੁਰਬਾਣੀ ਵਿਚ ਨਿੰਦਕ ਨੂੰ ਅਤਿਅੰਤ ਬੁਰਾ, ਦੁਰਾਚਾਰੀ, ਅਭਾਗਾ ਅਤੇ ਘੋਰ ਅਪਰਾਧੀ ਮੰਨਿਆ ਗਿਆ ਹੈ। ਨਿੰਦਕ ਵਿਅਕਤੀ ਆਪਣੀਆਂ ਸਾਰੀਆਂ ਸੰਭਾਵਨਾਵਾਂ ਨਿੰਦਾ ਕਰਨ ਵਰਗੇ ਨਖਿੱਧ ਕੰਮ ਵਿਚ ਹੀ ਖ਼ਰਚ ਕਰ ਬੈਠਦਾ ਹੈ। ਇਸ ਕਾਰਨ ਉਹ ਕਦੇ ਵੀ ਉਪਰ ਨਹੀਂ ਉੱਠ ਸਕਦਾ, ਪ੍ਰਗਤੀ ਨਹੀਂ ਕਰ ਸਕਦਾ। ਨਿੰਦਾ ਇਕ ਨਿਸ਼ੇਧਾਤਮਕ ਪ੍ਰਵਿਰਤੀ ਹੈ ਜੋ ਵਿਅਕਤੀ ਤੋਂ ਉਸ ਦੀ ਸਾਰੀ ਸਕਾਰਾਤਮਕਤਾ ਖੋਹ ਲੈਂਦੀ ਹੈ। ਵਿਅਕਤੀ ਨੂੰ ਇਸ ਦੁਸ਼ਕਰਮ ਤੋਂ ਬਚ ਕੇ ਰਹਿਣਾ ਚਾਹੀਦਾ ਹੈ।

## ਨੀਚ ਜਾਤਿ

ਗੁਰਬਾਣੀ ਵਿਚ ਜਾਤ-ਪਾਤ ਦੇ ਵਿਤਕਰੇ ਅਤੇ ਵਰਗ-ਵੰਡ ਨੂੰ ਸਵੀਕਾਰ ਨਹੀਂ ਕੀਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਸੰਕਲਿਤ ਹੋਈ ਹੈ, ਉਹਨਾਂ ਵਿਚੋਂ ਬਹੁਤੇ ਭਗਤ ਕਥਿਤ ਨੀਚ ਜਾਤੀਆਂ ਨਾਲ ਸੰਬੰਧ ਰੱਖਦੇ ਸਨ ਪਰੰਤੂ ਪਰਮਾਤਮਾ ਦੀ ਸ਼ਰਨ ਵਿਚ ਆ ਜਾਣ ਦੇ ਕਾਰਨ ਉਹਨਾਂ ਦੇ ਮਨਾਂ ਅੰਦਰ ਨੀਚ ਜਾਤੀ ਨਾਲ ਸੰਬੰਧਿਤ ਕਿਸੇ ਪ੍ਰਕਾਰ ਦਾ ਹੀਣ-ਭਾਵ ਨਹੀਂ ਸੀ। ਇਸ ਪ੍ਰਸੰਗ ਵਿਚ ਭਗਤ ਰਵਿਦਾਸ ਜੀ ਦਾ ਇਕ ਮੁਖਵਾਕ ਉਲੇਖਯੋਗ ਹੈ :

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥**
**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥**
**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥**

*(ਰਾਗ ਮਾਰੂ ਰਵਿਦਾਸ ਜੀ, ਪੰਨਾ ੧੧੦੬)*

(ਐਸੀ ਲਾਲ—ਹੇ ਪ੍ਰਭੂ! ਤੇਰੇ ਬਿਨਾਂ ਐਸੀ ਕਿਰਪਾ ਕੌਣ ਕਰ ਸਕਦਾ ਹੈ? ਗਰੀਬ ਨਿਵਾਜੁ—ਗ਼ਰੀਬਾਂ ਉਪਰ ਮਿਹਰ ਕਰਨ ਵਾਲਾ। ਗੁਸਈਆ—ਸ੍ਰਿਸ਼ਟੀ ਦਾ ਮਾਲਕ। ਛੋਤਿ—ਛੋਹ। ਢਰੈ—ਕਿਰਪਾ ਕਰਨਾ। ਸਰੈ—ਸਭ ਕੁਝ ਸੰਵਾਰ ਸਕਦਾ ਹੈ।)

ਗੁਰੂ ਨਾਨਕ ਦੇਵ ਜੀ ਨੀਚਾਂ ਅਤੇ ਨਿਮਾਣਿਆਂ ਨਾਲ ਆਪਣੀ ਏਕਤਾ ਅਤੇ ਸਦਭਾਵਨਾ ਦਾ ਸੰਦੇਸ਼ ਦੇਣ ਲਈ ਆਪਣੇ ਆਪ ਨੂੰ ਕਥਿਤ ਨੀਚਾਂ ਨਾਲ ਜੋੜ ਕੇ ਵੇਖਦੇ ਹਨ। ਆਪ ਇਹ ਵੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਨੀਚਾਂ ਅਤੇ ਨਿਮਾਣਿਆਂ ਉਪਰ ਹੀ ਮਿਹਰਬਾਨ ਹੁੰਦਾ ਹੈ। ਦੇਖੋ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥

*(ਸਿਰੀਰਾਗੁ ਮਹਲਾ ੧, ਪੰਨਾ ੧੫)*

(ਸਮਾਲੀਅਨਿ—ਜਿਥੇ ਨੀਚਾਂ ਦੀ ਸੇਵਾ-ਸੰਭਾਲ ਹੁੰਦੀ ਹੈ। ਨਦਰਿ ਤੇਰੀ—ਉਥੇ ਤੇਰੀ ਕਿਰਪਾ-ਦ੍ਰਿਸ਼ਟੀ ਹੁੰਦੀ ਹੈ।)

ਗੁਰੂ ਅਰਜਨ ਦੇਵ ਜੀ ਆਪਣੇ ਇਕ ਸ਼ਬਦ ਵਿਚ ਭਗਤ-ਜਨਾਂ ਦੀ ਨੀਵੀਂ ਕੁਲ (ਜ਼ਾਤ) ਵੱਲ ਸੰਕੇਤ ਕਰਦੇ ਹੋਏ ਉਹਨਾਂ ਦੀ ਮਹਿਮਾ ਅਤੇ ਵਡਿਆਈ ਦਾ ਉਲੇਖ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੀ ਭਗਤੀ ਅਤੇ ਸਿਮਰਨ ਦੁਆਰਾ ਕੋਈ ਵੀ ਵਿਅਕਤੀ ਮਹਾਨ ਅਤੇ ਸ੍ਰੇਸ਼ਟ ਬਣ ਸਕਦਾ ਹੈ:

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥

*(ਆਸਾ ਮਹਲਾ ੫, ਪੰਨਾ ੪੮੭)*

(ਲੀਣਾ—ਲੀਨ ਹੋ ਗਿਆ। ਆਢ ਦਾਮ—ਦੋ ਕੌਡੀ ਦਾ ਛੀਂਬਾ ਲੱਖਾਂ ਦਾ ਹੋ ਗਿਆ। ਗੁਨੀਯ ਗਹੀਰਾ—ਗੁਣਾਂ ਦਾ ਖ਼ਜ਼ਾਨਾ। ਢੁਵੰਤਾ—ਮਰੇ ਪਸ਼ੂਆਂ ਨੂੰ ਢੋਣ ਦਾ ਕੰਮ ਕਰਨ ਵਾਲਾ। ਬੁਤਕਾਰੀਆ—ਲੋਕਾਂ ਦੇ ਛੋਟੇ-ਛੋਟੇ ਕੰਮ ਕਰਨ ਵਾਲਾ। ਸੁਨਿਆ—ਪ੍ਰਸਿੱਧ ਹੋ ਗਿਆ। ਜਾਟਰੋ—ਧੰਨੇ ਵਰਗਾ ਸਾਧਾਰਨ ਜੱਟ। ਬਿਧਿ—ਭਗਤਾਂ ਦੀਆਂ ਗੱਲਾਂ ਸੁਣ ਕੇ। ਪ੍ਰਤਖਿ—ਜ਼ਾਹਰਾ।)

## ਪਹਰੈ

ਗੁਰੂ ਗ੍ਰੰਥ ਸਾਹਿਬ ਵਿਚ ਇਕ ਕਾਵਿ-ਰੂਪ 'ਪਹਰੈ' (ਪਹਿਰੇ) ਦੇ ਨਾਮ ਨਾਲ ਵੀ ਆਇਆ ਹੈ। ਭਾਰਤੀ ਸਮਾਂ-ਪ੍ਰਣਾਲੀ ਵਿਚ ਇਕ ਦਿਨ ਦੇ ਚਾਰ ਪਹਿਰ ਮਿਥੇ ਗਏ ਹਨ। ਇਸੇ ਪ੍ਰਕਾਰ ਰਾਤ ਵੀ ਚਾਰ ਪਹਿਰਾਂ ਦੀ ਮੰਨੀ ਗਈ ਹੈ। ਦਿਨ-ਰਾਤ ਦਾ ਕੁਲ ਸਮਾਂ ਅੱਠ ਪਹਿਰਾਂ ਦਾ ਮੰਨਿਆ ਗਿਆ ਹੈ। ਗੁਰਬਾਣੀ ਵਿਚ ਰਾਤ ਦੇ ਚਾਰ ਪਹਿਰਾਂ ਦਾ ਵਰਣਨ ਹੋਇਆ ਹੈ। ਜੀਵਨ ਨੂੰ 'ਰਾਤ' ਦੇ ਰੂਪਕ ਦੁਆਰਾ ਬਿਆਨ ਕਰਦੇ ਹੋਏ ਗੁਰੂ ਸਾਹਿਬਾਨ ਮਨੁੱਖ ਨੂੰ ਜੀਵਨ ਦੇ ਬਾਰੇ ਵਿਚ ਕੁਝ ਜ਼ਰੂਰੀ ਹਦਾਇਤਾਂ ਦਿੰਦੇ ਹਨ।

ਸਿਰੀਰਾਗੁ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਲਿਖਤ ਚਾਰ-ਚਾਰ ਪਹਿਰਾਂ ਦੇ ਦੋ ਜੁੱਟ ਪੇਸ਼ ਹੋਏ ਹਨ। ਪਹਿਲੇ ਪਹਿਰ ਵਿਚ ਮਨੁੱਖ ਇਕ ਭਰੂਣ ਦੇ ਰੂਪ ਵਿਚ ਮਾਂ ਦੀ ਕੁੱਖ ਵਿਚ ਵਧਦਾ-ਵਿਗਸਦਾ ਹੈ। ਦੂਜੇ ਪਹਿਰ ਵਿਚ ਉਹ ਇਕ ਬੱਚੇ ਦੇ ਰੂਪ ਵਿਚ ਜਨਮ ਲੈਂਦਾ ਹੈ। ਹੁਣ ਉਸ ਨੂੰ ਪਰਮਾਤਮਾ ਵਿਸਰ ਜਾਂਦਾ ਹੈ। ਤੀਜੇ ਪਹਿਰ ਵਿਚ ਉਹ ਜਵਾਨ ਹੋ ਕੇ ਧਨ ਅਤੇ ਜਵਾਨੀ ਨਾਲ ਮੋਹ ਪਾ ਲੈਂਦਾ ਹੈ। ਚੌਥੇ ਪਹਿਰ ਵਿਚ ਬੁੱਢਾ ਹੋ ਕੇ ਮਰ ਜਾਂਦਾ ਹੈ। ਜਿਸ ਪ੍ਰਾਣੀ ਨੇ ਪ੍ਰਭੂ ਦਾ ਸਿਮਰਨ ਨਹੀਂ ਕੀਤਾ ਹੁੰਦਾ, ਮ੍ਰਿਤੂ ਸਮੇਂ ਉਸ ਨੂੰ ਬੇਹੱਦ ਪਛਤਾਵਾ ਹੁੰਦਾ ਹੈ ਕਿਉਂਕਿ ਹੁਣ ਉਸ ਨੂੰ ਜਮਦੂਤਾਂ ਦੇ ਵੱਸ ਪੈਣਾ ਪੈਂਦਾ ਹੈ। ਦੇਖੋ :

(i) **ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥**

*(ਪੰਨਾ ੭੪)*

(ii) **ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥**
**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥**

*(ਪੰਨਾ ੭੫)*

(iii) **ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥**
**ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥**

*(ਉਹੀ ਸਥਾਨ)*

(iv) **ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥**
**ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ**
**ਕਿਸੈ ਨ ਮਿਲਿਆ ਭੇਤੁ ॥**

*(ਉਹੀ ਸਥਾਨ)*

(ਗਰਭਾਸਿ—ਗਰਭ ਵਿਚ ਆਉਣਾ। ਉਰਧ—ਉਲਟਾ ਹੋ ਕੇ ਤਪ ਕਰਨਾ। ਹਥੋ ਹਥਿ—ਪਰਿਵਾਰ ਦੇ ਵੱਖ-ਵੱਖ ਜੀਆਂ ਨੇ ਬੱਚੇ ਨੂੰ ਚੁੱਕਣਾ। ਜਸੁਧਾ—ਯਸ਼ੋਧਰਾ। ਕਾਨੁ—ਸ੍ਰੀ ਕ੍ਰਿਸ਼ਨ। ਚੇਤਹੀ—ਸਿਮਰਨ ਕਰਨਾ। ਲਾਵੀ ਆਇਆ ਖੇਤੁ—ਖੇਤੀ ਪੱਕ ਜਾਣਾ, ਭਾਵ ਬੁੱਢਾ ਹੋਣਾ।)

ਗੁਰੂ ਰਾਮਦਾਸ ਜੀ ਦੇ ਪਹਿਰਾ-ਕਾਵਿ ਵਿਚ ਵੀ ਮਨੁੱਖੀ ਜੀਵਨ ਦੀਆਂ ਇਹਨਾਂ ਅਵਸਥਾਵਾਂ ਦਾ ਵਰਣਨ ਹੋਇਆ ਹੈ। ਆਪ ਫ਼ੁਰਮਾਉਂਦੇ ਹਨ ਕਿ ਪਹਿਲੇ ਪਹਿਰ ਵਿਚ ਜੀਵ ਮਾਤਾ ਦੀ ਕੁੱਖ ਵਿਚ ਆਉਂਦਾ ਹੈ। ਦੂਜੇ ਪਹਿਰ ਵਿਚ ਮਨੁੱਖ ਪਰਮਾਤਮਾ ਨੂੰ ਛੱਡ ਕੇ ਕਿਸੇ ਦੂਸਰੇ (ਮਾਤਾ, ਪਿਤਾ, ਪਤਨੀ ਆਦਿ) ਦੇ ਪ੍ਰੇਮ ਵਿਚ ਪੈ ਜਾਂਦਾ ਹੈ। ਤੀਜੇ ਪਹਿਰ ਵਿਚ ਘਰ-ਬਾਰ ਦੇ ਜੰਜਾਲਾਂ (ਧੰਦਿਆਂ) ਵਿਚ ਫਸ ਜਾਂਦਾ ਹੈ ਅਤੇ ਚੌਥੇ ਪਹਿਰ ਵਿਚ ਉਸ ਦੇ ਚੱਲਣ (ਮਰਨ) ਦਾ ਸਮਾਂ ਨੇੜੇ ਆ ਜਾਂਦਾ ਹੈ। ਇਸੇ ਪ੍ਰਕਾਰ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਪਹਿਰਿਆਂ ਵਿਚ ਮਨੁੱਖੀ ਜੀਵਨ ਦੀਆਂ ਇਹਨਾਂ ਚਾਰ

ਅਵਸਥਾਵਾਂ ਦਾ ਨਿਰੂਪਣ ਹੋਇਆ ਹੈ। ਪਹਿਲੇ ਪਹਿਰ ਵਿਚ ਜੀਵ ਨੌਂ ਮਹੀਨੇ ਮਾਤਾ ਦੀ ਕੁੱਖ ਵਿਚ ਰਹਿੰਦਾ ਹੈ। ਦੂਜੇ ਪਹਿਰ ਵਿਚ ਉਸ ਦੀ ਜਵਾਨੀ ਦਾ ਚਿੱਤਰ ਪੇਸ਼ ਹੋਇਆ ਹੈ। ਇਸ ਉਮਰ ਵਿਚ ਉਸ ਨੂੰ ਬੁਰੇ-ਭਲੇ ਦੀ ਪਹਿਚਾਣ ਨਹੀਂ ਰਹਿੰਦੀ। ਮਨ ਵਿਚ ਅਭਿਮਾਨ ਪੈਦਾ ਹੋ ਜਾਂਦਾ ਹੈ। ਦੇਖੋ :

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ ॥**
**ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ ॥**
**ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥**
**ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ ॥**
**ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥**
**ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥੨॥**

*(ਪੰਨਾ ੭੭)*

(ਲਹਰੀ ਦੇਇ—ਉਛਾਲੇ ਮਾਰਦੀ ਹੈ। ਅਹੰਮੇਇ—ਅਭਿਮਾਨ, ਹੰਕਾਰ। ਪੰਥੁ ਕਰਾਰਾ—ਕਠਿਨ ਰਸਤਾ। ਠਾਢੇ—ਸਿਰ ਉਪਰ ਖੜ੍ਹੋਤੇ ਹਨ। ਜੰਦਾਰਾ—ਅੜਬ। ਪਕਰਸਿ—ਪਕੜੇਗਾ। ਬਵਰੇ—ਹੇ ਪਾਗ਼ਲ ਆਦਮੀ।)

ਤੀਜੇ ਪਹਿਰ ਵਿਚ ਵਿਅਕਤੀ ਪੁੱਤਰ ਅਤੇ ਪਤਨੀ ਦੇ ਮੋਹ ਵਿਚ ਫਸ ਕੇ ਮਾਇਆ ਦੇ ਪਿੱਛੇ ਭਟਕਦਾ ਰਹਿੰਦਾ ਹੈ। ਉਹ ਪ੍ਰਭੂ ਤੋਂ ਬੇਮੁਖ ਹੋ ਜਾਂਦਾ ਹੈ, ਸਾਧਸੰਗਤ ਵਿਚ ਨਹੀਂ ਜਾਂਦਾ ਅਤੇ ਇਸ ਪ੍ਰਕਾਰ ਆਵਾਗਵਣ ਦੇ ਬੰਧਨਾਂ ਵਿਚ ਫਸ ਜਾਂਦਾ ਹੈ। ਚੌਥੇ ਪਹਿਰ ਵਿਚ ਮੌਤ ਦਾ ਸਮਾਂ ਨੇੜੇ ਢੁਕਣ ਲੱਗਦਾ ਹੈ। ਗੁਰੂ ਸਾਹਿਬ ਪ੍ਰਾਣੀ ਨੂੰ ਸਮਝਾਉਂਦੇ ਹਨ ਕਿ ਉਹ ਗੁਰੂ ਦੀ ਸੰਗਤ ਵਿਚ ਜਾ ਕੇ ਪ੍ਰਭੂ ਦਾ ਸਿਮਰਨ ਕਰੇ ਕਿਉਂਕਿ ਅੰਤ ਸਮੇਂ ਪ੍ਰਭੂ ਦੇ ਨਾਮ ਨੇ ਹੀ ਸਹਾਈ ਹੋਣਾ ਹੈ। ਅੰਨ੍ਹੇਰੀ ਰਾਤ ਵਿਚ ਸਤਿਗੁਰੂ ਦੀ ਸੇਵਾ ਦੁਆਰਾ ਹੀ ਰੌਸ਼ਨੀ ਪ੍ਰਾਪਤ ਹੋ ਸਕਦੀ ਹੈ।

ਇਹਨਾਂ ਪਹਿਰਿਆਂ ਦਾ ਨਿਸ਼ਕਰਸ਼ ਕੱਢਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਸ ਸਮੇਂ ਪ੍ਰਭੂ ਵੱਲੋਂ ਜਾਣ ਦਾ ਹੁਕਮ ਮਿਲਦਾ ਹੈ, ਉਸੇ ਵਕਤ ਪ੍ਰਭੂ ਦੀ ਦਰਗਾਹ ਵਿਚ ਜਾਣਾ ਪੈਂਦਾ ਹੈ। ਇਕ ਪਲ ਵੀ ਹੋਰ ਰੁਕਣ ਦਾ ਸਮਾਂ ਨਹੀਂ ਮਿਲਦਾ। ਮਨਮੁਖ ਕਿਸਮ ਦੇ ਲੋਕਾਂ ਨੂੰ ਜਮਦੂਤ ਪਕੜ ਕੇ ਲੈ ਤੁਰਦੇ ਹਨ ਅਤੇ ਗੁਰਮੁਖ ਲੋਕ ਖ਼ੁਸ਼ੀ-ਖ਼ੁਸ਼ੀ ਪ੍ਰਭੂ ਦੀ ਦਰਗਾਹ ਵੱਲ ਰਵਾਨਾ ਹੋ ਜਾਂਦੇ ਹਨ। ਇਸ ਦੁਨੀਆਂ ਵਿਚ ਮਨੁੱਖੀ ਸਰੀਰ ਕਰਮ ਕਮਾਉਣ ਵਾਲੀ ਖੇਤੀ ਹੈ। ਵਿਅਕਤੀ ਜਿਹੋ ਜਿਹੇ ਕਰਮ ਬੀਜਦਾ ਹੈ, ਉਸ ਨੂੰ ਉਹੋ ਜਿਹਾ ਫ਼ਲ ਖਾਣਾ ਪੈਂਦਾ ਹੈ। ਪ੍ਰਭੂ ਦੇ ਭਗਤਾਂ ਨੂੰ ਦਰਬਾਰ ਵਿਚ ਪੂਰਾ ਮਾਨ-ਸਨਮਾਨ ਮਿਲਦਾ ਹੈ, ਪਰ ਮਨਮੁਖ ਲੋਕ ਆਵਾਗਵਣ ਦੇ ਚੱਕਰ ਵਿਚ ਭਟਕਦੇ ਰਹਿੰਦੇ ਹਨ। ਦੇਖੋ :

**ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ**
**ਉਠਿ ਚਲੇ ਕਮਾਣਾ ਸਾਥਿ ॥**
**ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ**

ਓਨੀ ਤਕੜੇ ਪਾਏ ਹਾਥ ॥
ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ ॥
ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥
ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥
ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥੫॥੧॥੪॥

*(ਪੰਨਾ ੭੮)*

(ਕਮਾਣਾ ਸਾਥਿ—ਆਪਣੀ ਕਮਾਈ ਦੇ ਨਾਲ। ਬਿਲਮ—ਦੇਰ। ਤਕੜੇ ਪਾਏ ਹਾਥ—ਜਮਦੂਤ ਸਖ਼ਤੀ ਨਾਲ ਪਕੜ ਕੇ ਲੈ ਤੁਰਦੇ ਹਨ। ਦੁਹੇਲੇ—ਔਖੇ ਹੁੰਦੇ ਹਨ। ਸੁਹੇਲੇ—ਸੋਭਦੇ ਹਨ। ਬੋਵੈ—ਜੋ ਬੀਜਦਾ ਹੈ। ਸੋਹਹਿ—ਸੋਭਦੇ ਹਨ। ਭਵਾਤਿ—ਆਵਾਗਵਣ ਵਿਚ ਭਟਕਦੇ ਰਹਿੰਦੇ ਹਨ।)

## ਪਟੀ ਰਾਗੁ ਆਸਾ ਮਹਲਾ ੧

ਆਸਾ ਰਾਗ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੁਆਰਾ ਰਚਿਤ 'ਪਟੀ' ਸ਼ੀਰਸ਼ਕ ਅਧੀਨ ਦੋ ਬਾਣੀਆਂ ਸੰਕਲਿਤ ਹਨ। 'ਬਾਵਨ ਅਖਰੀ' ਵਾਂਗ ਇਹਨਾਂ ਬਾਣੀਆਂ ਵਿਚ ਵਰਣਮਾਲਾ ਦੇ ਵੱਖ-ਵੱਖ ਵਰਣਾਂ ਨੂੰ ਕਾਵਿ-ਪੰਕਤੀਆਂ ਦੇ ਆਰੰਭ ਵਿਚ ਰੱਖ ਕੇ ਇਹਨਾਂ ਦੇ ਪ੍ਰਤੀਕਾਤਮਕ ਅਰਥ ਸੁਝਾਏ ਗਏ ਹਨ। ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 'ਪਟੀ' ਵਿਚ ਕੁਲ 35 ਪਦੇ ਹਨ। ਗੁਰਮੁਖੀ ਵਰਣਮਾਲਾ ਨੂੰ ਪੈਂਤੀ-ਅਖਰੀ ਜਾਂ ਪੈਂਤੀ ਵੀ ਆਖਿਆ ਜਾਂਦਾ ਹੈ ਕਿਉਂਕਿ ਇਸ ਦੇ 35 ਅੱਖਰ ਹਨ। 'ਪਟੀ' ਵਿਚ ਆਏ ਇਹਨਾਂ ਅੱਖਰਾਂ ਦੀ ਤਰਤੀਬ ਅਤੇ ਵੇਰਵਾ ਇਸ ਪ੍ਰਕਾਰ ਹੈ:

| | | | | |
|---|---|---|---|---|
| ਸ | ੲ | ੳ | ਙ | |
| ਕ | ਖ | ਗ | ਘ | |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |
| | ਹ | ਅ | | |

ਇਸ ਬਾਣੀ ਦੀਆਂ 'ਰਹਾਉ' ਵਾਲੀਆਂ ਪੰਕਤੀਆਂ ਵਿਚ ਗੁਰੂ ਸਾਹਿਬ ਨੇ ਇਸ ਦੇ ਕੇਂਦਰੀ ਭਾਵ ਨੂੰ ਸਪੱਸ਼ਟ ਕਰ ਦਿੱਤਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਉਸੇ ਵਿਅਕਤੀ ਨੂੰ ਪੜ੍ਹਿਆ-ਲਿਖਿਆ ਕਿਹਾ ਜਾ ਸਕਦਾ ਹੈ, ਜੋ ਪ੍ਰਭੂ ਦੀ ਦਰਗਾਹ ਵਿਚ ਆਪਣੇ ਕੀਤੇ ਕਰਮਾਂ ਦਾ ਲੇਖਾ ਦੇ ਸਕੇਗਾ:

**ਮਨ ਕਾਹੇ ਭੂਲੇ ਮੂੜ ਮਨਾ॥**
**ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥** *(ਪੰਨਾ ੪੩੨)*

'ਜਨਮਸਾਖੀ' ਅਨੁਸਾਰ ਗੁਰੂ ਸਾਹਿਬ ਨੇ ਇਹ ਬਾਣੀ ਪਾਂਧੇ ਪਾਸ ਪੜ੍ਹਾਈ ਦੇ ਦੌਰਾਨ ਸੱਤ ਵਰ੍ਹਿਆਂ ਦੀ ਉਮਰ ਵਿਚ ਉਚਾਰਨ ਕੀਤੀ ਸੀ। ਇਸ ਵਿਚ ਗੁਰਮੁਖੀ ਲਿਪੀ ਦੇ ਸਾਰੇ 35 ਅੱਖਰ ਆ ਗਏ ਹਨ। ਗੁਰਮੁਖੀ ਦਾ ਵਿਸ਼ੇਸ਼ ਅੱਖਰ /ੜ/ ਵੀ ਮਿਲਦਾ ਹੈ /ੳ/ ਤੀਜੇ ਸਥਾਨ ਉੱਤੇ ਹੈ ਅਤੇ /ਅ/ ਸਭ ਤੋਂ ਪਿੱਛੇ ਅਰਥਾਤ ਪੈਂਤੀਵੇਂ ਸਥਾਨ ਉਪਰ ਹੈ, /ੲ/ ਦਾ ਸਥਾਨ ਦੂਸਰਾ ਹੈ। 'ਕਵਰਗ' ਦੀ ਆਖ਼ਰੀ ਧੁਨੀ /ਙ/ ਚੌਥੇ ਸਥਾਨ ਉਪਰ ਹੈ। ਬਾਕੀ ਦੇ ਸਾਰੇ ਵਰਗ ਅਜੋਕੀ ਤਰਤੀਬ ਅਨੁਸਾਰ ਹੀ ਹਨ। ਦੋ ਅੱਖਰਾਂ (ਟ, ਅ) ਨੂੰ ਛੱਡ ਕੇ ਬਾਕੀ ਅੱਖਰਾਂ ਦਾ ਉਚਾਰਨ ਵੀ ਅਜੋਕੇ ਉਚਾਰਨ ਦੇ ਅਨੁਸਾਰ ਹੈ। ਇਸ ਬਾਣੀ ਵਿਚ ਹਰ ਅੱਖਰ ਦਾ ਨਾਮ ਦੇ ਕੇ, ਉਸੇ ਅੱਖਰ ਨੂੰ ਸ਼ਬਦ ਦੇ ਮੁੱਢ ਵਿਚ ਰੱਖ ਕੇ ਕਾਵਿ-ਪਦਿਆਂ ਦੀ ਸਿਰਜਣਾ ਕੀਤੀ ਗਈ ਹੈ। ਦੇਖੋ :

**ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥**

... ... ...

***ਖਖੈ*** **ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥**

... ... ...

***ਗਗੈ*** **ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ॥**

*(ਪੰਨਾ ੪੩੨)*

(ਪੁੰਡਰ—ਵਾਲ ਚਿੱਟੇ ਹੋ ਗਏ। ਖੁੰਦਕਾਰੁ—ਖ਼ੁਦਾਵੰਦ, ਪਰਮਾਤਮਾ। ਕਰਿ ਖਰੀਦਿ—ਮਨੁੱਖ ਨੂੰ ਖ਼ਰਚਾ ਦੇ ਕੇ ਇਸ ਜਹਾਨ ਵਿਚ ਆਪਣੇ ਹੁਕਮ ਅਨੁਸਾਰ ਭੇਜਿਆ ਹੈ। ਗੋਇ ਗਾਇ—ਹਰੀ-ਜਸ ਦਾ ਗਾਇਨ ਕਰਨਾ ਛੱਡ ਦਿੱਤਾ ਹੈ।)

ਇਸ ਬਾਣੀ ਵਿਚ ਮਨੁੱਖ ਲਈ ਇਕ ਅਧਿਆਤਕ ਪ੍ਰੋਗਰਾਮ ਦ੍ਰਿਸ਼ਟੀਗੋਚਰ ਹੁੰਦਾ ਹੈ, ਅਰਥਾਤ ਆਪਣੇ ਜੀਵਨ ਵਿਚ ਉਹ ਕੀ ਕਰੇ, ਕੀ ਨਾ ਕਰੇ ਅਤੇ ਜੋ ਕਰੇ, ਉਹ ਕਿਵੇਂ ਕਰੇ। ਇਸ ਸੂਰਤ ਵਿਚ ਇਹ ਬਾਣੀ ਮਨੁੱਖ ਲਈ ਇਕ ਆਚਾਰ-ਸੰਹਿਤਾ (code of conduct) ਸਾਹਮਣੇ ਲਿਆਉਂਦੀ ਹੈ। ਇਸ ਬਾਣੀ ਦੇ ਅੰਤ ਵਿਚ ਗੁਰੂ ਸਾਹਿਬ ਆਪਣੇ ਆਪ ਦਾ 'ਸ਼ਾਇਰ' ਦੇ ਨਾਮ ਨਾਲ ਉਲੇਖ ਕਰਦੇ ਹਨ। ਦੇਖੋ :

**ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ॥**
**ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥੩੫॥੧॥**

*(ਪੰਨਾ ੪੩੪)*

## ਪਟੀ ਮਹਲਾ ੩

ਇਸ ਬਾਣੀ ਦੇ ਕੁਲ 18 ਪਦੇ ਹਨ। ਆਰੰਭ ਵਿਚ ਵਰਣਮਾਲਾ ਦੇ ਸੂਰਾਂ ਦੀ ਸੂਚੀ ਅੰਕਿਤ ਹੈ : ਅਯੋ (ਅ+ਈ+ਓ), ਅੰਙੈ (ਅ+ਆਂ), ਰੀਰੀ (ऋ, ॠ) ਲਲੀ (ऌ,

ਲ੍ਰ)। ਇਸ ਪਿੱਛੋਂ ਵਰਣਮਾਲਾ ਦੇ ਕੁਝ ਹੋਰ ਅੱਖਰ ਇਸ ਤਰਤੀਬ ਵਿਚ ਆਏ ਹਨ:

ਛ ਬ ਜ ਤ ਸ

ਮ ਕ ਤ ਘ ਪ

ਭ ਵ ਝ ਧ ਗ

ਹ ਰ ਤ

ਇਸ ਬਾਣੀ ਦਾ ਉਦੇਸ਼ ਗੁਰੂ ਨਾਨਕ ਰਚਿਤ 'ਪਟੀ' ਨਾਲ ਮਿਲਦਾ-ਜੁਲਦਾ ਹੈ। ਇਸ ਪ੍ਰਥਾਇ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

**ਮਨ ਐਸਾ ਲੇਖਾ ਤੂੰ ਕੀ ਪੜਿਆ॥**
**ਲੇਖਾ ਦੇਣਾ ਤੇਰੈ ਸਿਰਿ ਰਹਿਆ॥੧॥**

ਗੁਰੂ ਨਾਨਕ ਦੇਵ ਜੀ ਵਾਂਗ ਗੁਰੂ ਅਮਰਦਾਸ ਜੀ ਵੀ ਪੜ੍ਹਾਈ-ਲਿਖਾਈ ਦਾ ਅਸਲ ਮੰਤਵ 'ਲੇਖਾ ਦੇਣਾ' ਹੀ ਮੰਨਦੇ ਹਨ। ਜਿਹੜਾ ਮਨੁੱਖ ਲੇਖਾ ਨਹੀਂ ਦੇ ਸਕਦਾ, ਉਸ ਦੀ ਪੜ੍ਹਾਈ-ਲਿਖਾਈ ਦੇ ਕੀ ਅਰਥ? ਗੁਰੂ ਸਾਹਿਬ ਦੇ ਇਹ ਬਚਨ ਅਜੋਕੀ ਵਿਦਿਅਕ-ਪ੍ਰਣਾਲੀ ਦੀਆਂ ਕਮਜ਼ੋਰੀਆਂ ਨੂੰ ਵੀ ਉਘਾੜਦੇ ਹਨ। ਅਜੋਕੇ ਸਿਸਟਮ ਵਿਚ ਕੋਈ ਵਿਅਕਤੀ ਆਪਣੀ ਕਾਰਜ-ਪ੍ਰਣਾਲੀ ਦਾ ਨਾ ਤਾਂ ਲੇਖਾ ਦੇ ਸਕਦਾ ਹੈ ਅਤੇ ਨਾ ਉਹ ਲੇਖਾ ਦੇਣ ਬਾਰੇ ਚੇਤੰਨ ਹੈ। ਇਸ ਸੂਰਤ ਵਿਚ 'ਪਟੀ' ਸ਼ੀਰਸ਼ਕ ਅਧੀਨ ਆਈਆਂ ਇਹ ਦੋਵੇਂ ਬਾਣੀਆਂ ਆਧੁਨਿਕ ਪਰਿਪੇਖ ਵਿਚ ਅਤਿਅੰਤ ਪ੍ਰਾਸੰਗਿਕ ਹਨ। ਗੁਰੂ ਅਮਰਦਾਸ ਜੀ ਪਟੀ ਦੇ ਵਿਭਿੰਨ ਅੱਖਰਾਂ ਦੀ ਮਾਅਰਫ਼ਤ ਇਸ ਪ੍ਰਕਾਰ ਦਾ ਸੰਦੇਸ਼ ਦਿੰਦੇ ਹਨ:

***ਜਜੈ*** **ਜੋਤਿ ਹਿਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ॥**

... ... ...

***ਝਝੈ*** **ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ॥**

*(ਪੰਨੇ ੪੩੪-੩੫)*

(ਜੋਤਿ ਹਿਰਿ ਲਈ—ਅੰਦਰ ਦੀ ਜੋਤੀ ਖੋਹ ਲਈ ਹੈ। ਸੁਣਿ ਤੂੰ ਵਿਖਾ—ਸੁਣ ਕੇ ਤਾਂ ਵੇਖ।)

'ਪਟੀ ਮਹਲਾ ੩' ਦੇ ਅੰਤ ਵਿਚ ਗੁਰੂ ਅਮਰਦਾਸ ਜੀ ਪ੍ਰਭੂ ਦੀ ਮਹਿਮਾ ਦਾ ਗਾਇਨ ਕਰਦੇ ਹਨ। ਪਰਮਾਤਮਾ ਅਕਥੁ ਅਤੇ ਅਲਖੁ ਹੈ। ਉਸ ਨੂੰ ਸਤਿਗੁਰੂ ਦੀ ਸਿੱਖਿਆ ਦੁਆਰਾ ਹੀ ਜਾਣਿਆ-ਸਮਝਿਆ ਜਾ ਸਕਦਾ ਹੈ। ਗੁਰਮੁਖ ਵਿਅਕਤੀਆਂ ਦਾ ਲੇਖਾ ਇਸੇ ਜਹਾਨ ਵਿਚ ਨਿਪਟ ਜਾਂਦਾ ਹੈ, ਉਹਨਾਂ ਨੂੰ ਅੱਗੇ (ਦਰਗਾਹ ਵਿਚ) ਜਾ ਕੇ ਝੂਰਨ ਦੀ ਲੋੜ ਨਹੀਂ ਰਹਿੰਦੀ:

**ਤੇਰਾ ਅੰਤੁ ਨ ਜਾਈ ਲਖਿਆ ਅਕਥੁ ਨ ਜਾਈ ਹਰਿ ਕਥਿਆ॥**
**ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ ਤਿਨ੍ ਕਾ ਲੇਖਾ ਨਿਬੜਿਆ॥੧੮॥੧॥**

*(ਪੰਨਾ ੪੩੫)*

## ਪ੍ਰਤੀਕ (Symbol)

'ਪ੍ਰਤੀਕ' ਸ਼ਬਦ ਦੀ ਵਿਉਤਪਤੀ ਯੂਨਾਨੀ ਸ਼ਬਦ ਸਿੰਬੇਲੀਨ (symballéin) ਵਿਚੋਂ ਹੋਈ ਹੈ। ਜਿਸ ਦੇ ਅਰਥ ਹਨ : ਇਕੱਠਾ ਕਰਨਾ। ਇਸ ਸ਼ਬਦ ਤੋਂ ਨਾਂਵ ਬਣਿਆ : 'symbolon'। ਸਿੰਬੋਲਨ ਦੇ ਅਰਥ ਹਨ : ਚਿੰਨ੍ਹ, ਨਿਸ਼ਾਨੀ, ਠੱਪਾ ਆਦਿਕ। ਇਹ ਕਿਸੇ ਅਜਿਹੀ ਸਜੀਵ ਜਾਂ ਨਿਰਜੀਵ ਵਸਤੂ ਨੂੰ ਕਹਿੰਦੇ ਸਨ ਜੋ ਕਿਸੇ ਹੋਰ ਵਸਤੂ ਲਈ ਵਰਤੀ ਜਾਂਦੀ ਸੀ ਜਾਂ ਕਿਸੇ ਹੋਰ ਦੀ ਪ੍ਰਤੀਨਿਧਤਾ ਕਰਦੀ ਸੀ। ਪ੍ਰਤੀਕ, ਅਲੈਗਰੀ (allegory) ਨਾਲੋਂ ਇਸ ਕਾਰਨ ਵੱਖਰਾ ਹੁੰਦਾ ਹੈ ਕਿਉਂਕਿ ਪ੍ਰਤੀਕ ਦੀ ਇਕ ਠੋਸ ਅਤੇ ਵਾਸਤਵਿਕ (real) ਹੋਂਦ ਹੁੰਦੀ ਹੈ ਜਦੋਂ ਕਿ 'ਅਲੈਗਰੀ' ਇਕ ਕਾਲਪਨਿਕ ਸੰਕਲਪ ਦਾ ਨਾਮ ਹੈ। ਉਦਾਹਰਨ ਲਈ ਤਰਾਜ਼ੂ (scale) ਇਨਸਾਫ਼ ਦਾ ਪ੍ਰਤੀਕ ਹੈ, ਘੁੱਗੀ (dove) ਸ਼ਾਂਤੀ ਦਾ, ਸ਼ੇਰ ਸ਼ਕਤੀ ਅਤੇ ਬੀਰਤਾ ਦਾ, ਗੁਲਾਬ ਸੁੰਦਰਤਾ ਦਾ, ਲਿੱਲੀ (ਫੁੱਲ) ਪਵਿੱਤਰਤਾ ਦਾ, ਸਿਤਾਰੇ ਅਤੇ ਧਾਰੀਆਂ (stripes) ਅਮਰੀਕਾ ਦਾ, ਕਰਾਸ (cross) ਈਸਾਈ ਧਰਮ ਦਾ, ਸਵਾਸਤਿਕ ਨਾਜ਼ੀ ਧਰਮ ਦਾ (ਪਰੰਤੂ ਇਧਰ ਭਾਰਤ ਵਿਚ ਸ਼ੁਭ/ਮੰਗਲ ਭਾਵਨਾ ਦਾ) ਇਤਿਆਦਿ। ਕ੍ਰਿਆਵਾਂ ਅਤੇ ਸੈਨਤਾਂ (gestures) ਵੀ ਪ੍ਰਤੀਕਾਤਮਕ ਹੁੰਦੀਆਂ ਹਨ। ਹਵਾ ਵਿਚ ਲਹਿਰਾਈ ਜਾਣ ਵਾਲੀ ਬੰਦ ਮੁੱਠੀ ਦ੍ਰਿੜ੍ਹਤਾ ਅਤੇ ਆਕ੍ਰਾਮਕਤਾ (aggression) ਦਾ ਪ੍ਰਤੀਕ ਹੈ, ਛਾਤੀਆਂ ਨੂੰ ਪਿੱਟਣਾ ਸ਼ੋਕ ਦਾ ਪ੍ਰਤੀਕ ਹੈ, ਦੋਵੇਂ ਬਾਹਾਂ ਉਪਰ ਕਰ ਕੇ ਖੜੇ ਹੋਣਾ ਸਮਰਪਣ ਨੂੰ ਦਰਸਾਉਂਦਾ ਹੈ ਅਤੇ ਅੱਖਾਂ ਨੂੰ ਬੰਦ ਕਰ ਕੇ ਸਿਰ ਨੂੰ ਹੌਲੀ-ਹੌਲੀ ਇਧਰ-ਉਧਰ ਹਿਲਾਉਣ ਦਾ ਅਰਥ ਹੈ ਇਨਕਾਰ।

ਯੂਨਾਨ ਵਿਚ ਦੋ ਧੜਿਆਂ ਦੇ ਦਰਮਿਆਨ ਹੋਏ ਇਕਰਾਰਨਾਮੇ ਨੂੰ ਦਰਸਾਉਣ ਲਈ ਉਹਨਾਂ ਨੂੰ ਕਿਸੇ ਸਿੱਕੇ ਦਾ ਅੱਧਾ-ਅੱਧਾ ਟੁਕੜਾ ਦੇ ਦਿੱਤਾ ਜਾਂਦਾ ਸੀ। ਇਹ ਦੋਵੇਂ ਅੱਧੇ-ਅੱਧੇ ਟੁਕੜੇ ਮਿਲ ਕੇ ਪੂਰਾ ਸਿੱਕਾ (coin) ਬਣ ਜਾਂਦੇ ਸਨ। ਇਸ ਤਰ੍ਹਾਂ ਅੱਧੇ ਟੁਕੜੇ ਨੂੰ ਵੇਖ ਕੇ ਦੂਜੇ ਅੱਧ ਦੀ ਯਾਦ ਆ ਜਾਂਦੀ ਸੀ। ਸਾਹਿਤ ਵਿਚ ਜਦੋਂ ਕੋਈ ਪ੍ਰਤੀਕ ਵਰਤਿਆ ਜਾਂਦਾ ਹੈ ਤਾਂ ਇਹ ਆਪਣੇ ਤੋਂ ਪਰੇ ਕਿਸੇ ਹੋਰ ਵਸਤੂ ਜਾਂ ਸਚਾਈ ਦੀ ਯਾਦ ਦਿਵਾਉਂਦਾ ਹੈ। ਇਸ ਤਰ੍ਹਾਂ ਕੋਈ ਸਾਹਿਤਿਕ ਪ੍ਰਤੀਕ (literary symbol), ਇਕ ਬਿੰਬ (ਦ੍ਰਿਸ਼ਟਾਂਤ) ਅਤੇ ਇਕ ਵਿਚਾਰ (ਸੰਕਲਪ) ਨੂੰ ਆਪੋ ਵਿਚ ਜੋੜਨ ਦਾ ਕੰਮ ਕਰਦਾ ਹੈ। ਪ੍ਰਤੀਕ, ਸਾਹਿਤ ਵਿਚ ਵਰਤੇ ਜਾਣ ਵਾਲੇ ਭਾਸ਼ਾ ਦੇ ਹੋਰ ਤੱਤਾਂ, ਬਿੰਬਾਂ ਆਦਿ ਨਾਲ ਮਿਲਦਾ-ਜੁਲਦਾ ਹੈ। ਪ੍ਰਤੀਕ ਇਕ ਅਲੰਕਾਰ ਵਾਂਗ ਵੀ ਹੈ। ਇਹਨਾਂ ਵਿਚੋਂ ਹਰ ਤੱਤ ਕਿਸੇ ਉਸ ਵਿਧੀ ਦਾ ਪ੍ਰਯੋਗ ਕਰਦਾ ਹੈ, ਜਿਥੇ ਵਕਤਾ ਜੋ ਕਹਿੰਦਾ ਹੈ, ਉਸ ਦੀ ਮਨਸ਼ਾ ਉਸ ਨਾਲੋਂ ਕੁਝ ਵੱਧ ਜਾਂ ਕੁਝ ਹੋਰ ਹੁੰਦੀ ਹੈ। ਪਰੰਤੂ ਅਸਲ ਵਿਚ ਪ੍ਰਤੀਕ ਕੋਈ ਬਿੰਬ ਜਾਂ ਅਲੰਕਾਰ ਨਹੀਂ ਹੁੰਦਾ। ਇਸ ਦੀ ਪਹਿਚਾਣ ਕਰਨ ਲਈ ਸਾਨੂੰ ਇਹ ਵੇਖਣਾ ਪੈਂਦਾ ਹੈ ਕਿ ਕੋਈ ਪ੍ਰਤੀਕ ਕਿਸੇ ਮਜ਼ਮੂਨ ਅਤੇ ਉਸ ਦੇ ਦ੍ਰਿਸ਼ਟਾਂਤ ਨੂੰ ਕਵਿਤਾ ਵਿਚ ਕਿਵੇਂ ਜੋੜਦਾ ਹੈ। ਦੂਸਰੇ ਕਾਵਿ-ਤੱਤਾਂ (ਬਿੰਬ, ਅਲੰਕਾਰ ਆਦਿ) ਵਿਚ ਜੋ ਕਿਹਾ ਜਾਂਦਾ ਹੈ (ਦ੍ਰਿਸ਼ਟਾਂਤ), ਉਹ ਉਸ ਵਸਤੂ ਤੋਂ ਵੱਖਰਾ ਹੁੰਦਾ ਹੈ ਜੋ ਵਕਤਾ ਦੀ ਮਨਸ਼ਾ (ਮਜ਼ਮੂਨ) ਹੁੰਦੀ ਹੈ ਅਤੇ ਉਹਨਾਂ ਦੇ ਆਪਸੀ ਸੰਬੰਧ ਇਕ-ਦੂਜੇ ਨਾਲ ਮਿਲਦੇ-ਜੁਲਦੇ

(resemblance) ਹੋਣ ਕਾਰਨ ਬਣਦੇ ਹਨ। ਪਰੰਤੂ ਪ੍ਰਤੀਕ ਵਿਚ ਦ੍ਰਿਸ਼ਟਾਂਤ ਨੂੰ ਮਜ਼ਮੂਨ ਦੀ ਜਗ੍ਹਾ ਟਿਕਾ ਦਿੱਤਾ ਜਾਂਦਾ ਹੈ, ਜਿਵੇਂ ਦੁਨੀਆਂ (ਮਜ਼ਮੂਨ) ਦੀ ਜਗ੍ਹਾ ਸਮੁੰਦਰ (ਦ੍ਰਿਸ਼ਟਾਂਤ), ਵਿਅਕਤੀ (ਮਜ਼ਮੂਨ) ਦੀ ਜਗ੍ਹਾ ਪੰਛੀ (ਦ੍ਰਿਸ਼ਟਾਂਤ) ਆਦਿਕ; ਤਾਂ ਜੋ ਅਸੀਂ ਉਹ ਕੁਝ ਪੜ੍ਹ ਸਕੀਏ ਜੋ ਲੇਖਕ ਚਾਹੁੰਦਾ ਹੈ। ਜਿਹੜਾ ਵਿਚਾਰ ਜਾਂ ਸੰਕਲਪ ਕਠਿਨ, ਲੰਬਾ ਜਾਂ ਚਪਟਾ (flat) ਹੁੰਦਾ ਹੈ ਅਤੇ ਇਸ ਕਾਰਨ ਅਕਥਨੀਯ ਹੋ ਜਾਂਦਾ ਹੈ, ਉਸ ਦੇ ਪ੍ਰਗਟਾਵੇ ਲਈ ਪ੍ਰਤੀਕਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ।

ਅਲੰਕਾਰਾਂ ਅਤੇ ਬਿੰਬਾਂ ਵਿਚ ਵਿਸ਼ੇ ਦੀ ਸਮਰੂਪਤਾ ਨੂੰ ਆਧਾਰ ਬਣਾਇਆ ਜਾਂਦਾ ਹੈ; ਕਿਉਂਕਿ ਇਥੇ ਉਪਮਾਨ (ਜਿਸ ਨਾਲ ਉਪਮਾ ਦਿੱਤੀ ਜਾਂਦੀ ਹੈ) ਅਤੇ ਉਪਮੇਯ (ਜਿਸ ਵਸਤੂ ਦੀ ਉਪਮਾ ਦਿੱਤੀ ਜਾਂਦੀ ਹੈ) ਦੇ ਦਰਮਿਆਨ ਕੋਈ ਨਾ ਕੋਈ ਸਮਰੂਪਤਾ ਜ਼ਰੂਰ ਹੁੰਦੀ ਹੈ। ਪਰੰਤੂ ਕਿਸੇ ਪ੍ਰਤੀਕ ਦੀ ਪ੍ਰਗਟਾਏ ਗਏ ਮਜ਼ਮੂਨ ਜਾਂ ਵਸਤੂ ਨਾਲ ਇਹੋ ਜਿਹੀ ਕੋਈ ਸਮਰੂਪਤਾ ਨਹੀਂ ਹੁੰਦੀ। ਸਦੀਆਂ ਤੋਂ ਸਮਾਜ ਵਿਚ ਪ੍ਰਚਲਿਤ ਸ਼ਬਦ, ਬਾਰ-ਬਾਰ ਦੁਹਰਾਏ ਜਾਣ ਕਰਕੇ ਪ੍ਰਤੀਕਾਂ ਦਾ ਮਹੱਤਵ ਧਾਰਨ ਕਰ ਜਾਂਦੇ ਹਨ। ਇਸ ਪ੍ਰਸੰਗ ਵਿਚ ਕੁਝ ਪ੍ਰਤੀਕ ਦੇਖੋ :

**ਕਲਰ ਕੇਰੀ *ਛਪੜੀ* ਆਇ ਉਲਥੇ *ਹੰਝ*॥**
**ਚਿੰਜੂ ਬੋੜਨ ਨ ਪੀਵਹਿ ਉਡਣ ਸੰਦੀ ਡੰਝ॥** *(ਅੰਗ ੬੩)*

ਅਤੇ

**ਜਿਤੁ ਦਿਹਾੜੇ *ਧਨ* ਵਰੀ ਸਾਹੇ ਲਏ ਲਿਖਾਇ॥**
***ਮਲਕੁ* ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥** *(ਸ਼ੇਖ਼ ਫ਼ਰੀਦ)*

ਉਕਤ ਪੰਕਤੀਆਂ ਵਿਚ 'ਕਲਰ ਕੇਰੀ ਛਪੜੀ' ਨੂੰ ਦੁਨੀਆਂ ਦੇ ਅਰਥਾਂ ਵਿਚ, 'ਹੰਝ' ਨੂੰ ਹੰਸ ਜਾਂ ਦਰਵੇਸ਼ ਦੇ ਅਰਥਾਂ ਵਿਚ, 'ਸਾਹੇ' ਨੂੰ ਮ੍ਰਿਤੂ-ਸਮੇਂ ਦਾ ਬੋਧ ਕਰਵਾਉਣ ਲਈ ਅਤੇ 'ਮਲਕੁ' ਨੂੰ ਮੌਤ ਦੇ ਫ਼ਰਿਸ਼ਤੇ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਇਹ ਪ੍ਰਤੀਕ ਸਦੀਆਂ ਤੋਂ ਪੰਜਾਬੀ ਸਭਿਆਚਾਰ ਵਿਚ ਇਹਨਾਂ ਅਰਥਾਂ ਵਿਚ ਵਰਤੇ ਜਾ ਰਹੇ ਹਨ। ਇਸ ਕਾਰਨ ਇਹਨਾਂ ਦੇ ਅਰਥ ਰੂੜ੍ਹ ਹੋ ਚੁੱਕੇ ਹਨ, ਉਂਜ ਇਹ ਇੱਛਤ-ਅਰਥਾਂ (intentional meanings) ਨਾਲ ਕੋਈ ਸਮਰੂਪਤਾ ਨਹੀਂ ਦਰਸਾਉਂਦੇ। ਕਾਵਿ-ਕਰਮ ਵਿਚ ਕਈ ਵਾਰ ਇਉਂ ਵੀ ਹੁੰਦਾ ਹੈ ਕਿ ਕੋਈ ਕਵੀ ਆਪਣੀਆਂ ਪੁਰਾਣੀਆਂ ਰਚਨਾਵਾਂ ਵਿਚ ਵਰਤੇ ਗਏ ਅਲੰਕਾਰਾਂ (ਰੂਪਕ, ਉਪਮਾ ਆਦਿ) ਨੂੰ ਨਵੀਆਂ ਰਚਨਾਵਾਂ ਵਿਚ ਪ੍ਰਤੀਕਾਂ ਵਜੋਂ ਇਸਤੇਮਾਲ ਕਰਨ ਲੱਗ ਪੈਂਦਾ ਹੈ ਕਿਉਂਕਿ ਪਾਠਕਾਂ ਨੇ ਉਹਨਾਂ ਨੂੰ ਇੱਛਤ ਅਰਥਾਂ ਵਿਚ ਪ੍ਰਵਾਨ ਕਰ ਲਿਆ ਹੁੰਦਾ ਹੈ। ਇਸ ਕਾਰਨ ਕਿਸੇ ਕਾਵਿ ਵਿਚ ਵਰਤਿਆ ਗਿਆ ਕੋਈ ਬਿੰਬ/ਅਲੰਕਾਰ ਪ੍ਰਤੀਕ ਹੈ ਜਾਂ ਨਹੀਂ, ਕਈ ਵਾਰ ਇਸ ਦਾ ਨਿਰਣਾ ਕਰਨਾ ਕਾਫ਼ੀ ਕਠਿਨ ਹੋ ਜਾਂਦਾ ਹੈ। ਇਸ ਮੰਤਵ ਲਈ ਇਹਨਾਂ ਤੱਥਾਂ ਵੱਲ ਧਿਆਨ ਦੇਣ ਦੀ ਜ਼ਰੂਰਤ ਪੈਂਦੀ ਹੈ : 1. ਕਾਵਿ ਵਿਚ ਵਰਤਿਆ ਗਿਆ ਪ੍ਰਤੀਕ ਸ੍ਵੈਸਪਸ਼ਟ ਅਤੇ ਨਿਸ਼ਚਿਤ ਹੋਣਾ ਚਾਹੀਦਾ ਹੈ। ਦੂਜੇ ਪਾਸੇ ਬਿੰਬ ਦਾ ਪ੍ਰਯੋਗ ਇਸ ਤਰ੍ਹਾਂ ਹੋਣਾ ਚਾਹੀਦਾ ਹੈ ਕਿ ਇਸ ਦੀ ਸ਼ਾਬਦਿਕ ਵਿਆਖਿਆ ਕਠਿਨ ਪ੍ਰਤੀਤ ਹੋਵੇ। 2. ਕਾਵਿ-ਪੰਕਤੀ ਵਿਚ ਲੁਪਤ ਅਤੇ

ਸੰਕੇਤਿਤ ਦਬਾਉ ਏਨਾ ਹੋਵੇ ਕਿ ਇਸ ਦੀ ਪ੍ਰਤੀਕਾਤਮਕ ਵਿਆਖਿਆ ਤੋਂ ਬਿਨਾਂ ਅਰਥ ਉਜਾਗਰ ਨਾ ਹੋਣ; ਜਿਵੇਂ ਗੁਰਬਾਣੀ ਅਤੇ ਸੂਫ਼ੀ ਕਾਵਿ ਵਿਚ ਅਰਥਾਂ ਦੀ ਗਹਿਰਾਈ ਤਕ ਪਹੁੰਚਣ ਲਈ ਪ੍ਰਤੀਕਾਤਮਕ ਅਰਥ ਕਰਨੇ ਜ਼ਰੂਰੀ ਹੋ ਜਾਂਦੇ ਹਨ। ਕਈ ਵਾਰ ਆਧੁਨਿਕ ਕਾਵਿ ਵਿਚ ਵੀ ਪ੍ਰਤੀਕਾਂ ਦਾ ਪ੍ਰਯੋਗ ਕਾਫ਼ੀ ਕੁਸ਼ਲਤਾ ਅਤੇ ਨਿਪੁੰਨਤਾ ਨਾਲ ਕੀਤਾ ਜਾਂਦਾ ਹੈ। ਉਦਾਹਰਣ ਲਈ ਇਕ ਕਾਵਿ-ਟੁਕੜੀ ਵੇਖੋ:

**ਜਨਮ ਤੋਂ ਪਹਿਲਾਂ ਮੇਰੇ ਇਕ *ਜੋਤਸ਼ੀ* ਕਹਿੰਦਾ ਰਿਹਾ,**
**ਇਸ ਦੇ ਹੱਥੋਂ ਹੈ *ਮਹਾਰਾਣੀ* ਦੀ ਮੌਤ,**
**ਇਸ ਲਈ ਰਾਣੀ ਦੇ ਰਾਖੇ, ਉਸ ਦੇ ਗੋਲੇ ਤੇ ਵਜ਼ੀਰ,**
**ਉਸ ਦੇ *ਕੁੱਤੇ*, ਉਸ ਦੇ *ਦਾਰੂਗੀਰ* ਤੇ ਉਸ ਦੇ *ਫ਼ਕੀਰ*,**
**ਜਨਮ ਦੇ ਦਿਨ ਹੀ ਮੇਰੇ ਮਾਰਨ ਨੂੰ ਆਈ ਇਹ ਵਹੀਰ।**

*(ਬਾਵਾ ਬਲਵੰਤ)*

ਇਸ ਕਵਿਤਾ ਵਿਚ ਜੋਤਸ਼ੀ (ਕਾਰਲ ਮਾਰਕਸ), ਮਹਾਰਾਣੀ (ਪੂੰਜੀਵਾਦ), ਕੁੱਤੇ ਤੇ ਦਾਰੂਗੀਰ (ਸੇਵਕਾਂ) ਅਤੇ ਫ਼ਕੀਰ (ਚਰਚ/ਧਰਮ) ਆਦਿ ਸ਼ਬਦਾਂ ਨੂੰ ਪ੍ਰਤੀਕਾਤਮਕ ਅਰਥਾਂ ਵਿਚ ਵਰਤਿਆ ਗਿਆ ਹੈ। ਇਸ ਕਵਿਤਾ (ਸਮਾਜਵਾਦ) ਨੂੰ ਪ੍ਰਤੀਕਾਤਮਕ ਸੰਦਰਭਾਂ ਨਾਲੋਂ ਨਿਖੇੜ/ਵਿਜੋਗ ਕੇ ਕਵੀ ਦੇ ਸੰਦੇਸ਼ ਨੂੰ ਸਮਝਿਆ ਹੀ ਨਹੀਂ ਜਾ ਸਕਦਾ। ਇਸ ਤਰ੍ਹਾਂ ਕਾਵਿ ਵਿਚ ਪ੍ਰਤੀਕਾਤਮਕ ਅਭਿਵਿਅੰਜਨ, ਕਿਸੇ ਜਟਿਲ ਵਿਚਾਰਧਾਰਾ ਅਤੇ ਦਾਰਸ਼ਨਿਕ ਸਾਮਗਰੀ ਦੇ ਸੰਪ੍ਰੇਸ਼ਣ (ਸੰਚਾਰ) ਵਿਚ ਇਕ ਜ਼ਰੂਰੀ ਬਿਰਤਾਂਤ-ਵਿਧੀ ਦੇ ਰੂਪ ਵਿਚ ਪ੍ਰਸਤੁਤ ਹੁੰਦਾ ਹੈ।

## ਪਰਮਾਨੰਦ ਜੀ, ਭਗਤ

ਭਗਤ ਪਰਮਾਨੰਦ ਜੀ (1483-1539) ਕਨੌਜ ਨਿਵਾਸੀ ਬ੍ਰਾਹਮਣ ਸਨ ਪਰ ਕੁਝ ਵਿਦਵਾਨ ਆਪ ਨੂੰ ਸ਼ੋਲਾਪੁਰ (ਮਹਾਂਰਾਸ਼ਟਰ) ਦਾ ਨਿਵਾਸੀ ਮੰਨਦੇ ਹਨ। ਆਪ ਬ੍ਰਜ-ਭਾਸ਼ਾ ਦੇ ਪ੍ਰਸਿੱਧ ਕਵੀ ਸਨ ਅਤੇ 'ਪਰਮਾਨੰਦ ਸਾਗਰ' ਆਪ ਦੀ ਇਕ ਪ੍ਰਸਿੱਧ ਰਚਨਾ ਮੰਨੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ 1 ਸ਼ਬਦ ਰਾਗ ਸਾਰੰਗ ਵਿਚ ਸੰਕਲਿਤ ਹੈ। ਇਸ ਸ਼ਬਦ ਵਿਚ ਆਪ ਫ਼ੁਰਮਾਉਂਦੇ ਹਨ ਕਿ ਮਾਤਰ ਪੌਰਾਣਿਕ ਕਥਾਵਾਂ ਸੁਣ ਲੈਣ ਨਾਲ ਮਨ ਵਿਚ ਭਗਤੀ-ਭਾਵ ਜਾਗ੍ਰਿਤ ਨਹੀਂ ਹੁੰਦੇ। ਦ੍ਰਿੜ੍ਹ ਵਿਸ਼ਵਾਸ ਧਾਰਨ ਕੀਤਿਆਂ ਅਤੇ ਵਿਕਾਰਾਂ ਤੋਂ ਮੁਕਤੀ ਪਾਉਣ ਨਾਲ ਹੀ ਭਗਤੀ-ਭਾਵ ਪੈਦਾ ਹੁੰਦੇ ਹਨ। ਵਿਕਾਰਾਂ ਅਤੇ ਪਰ-ਨਿੰਦਾ ਤੋਂ ਬਚ ਕੇ ਰਹਿਣ ਨਾਲ ਸਤਿਗੁਰੂ ਦੀ ਸੇਵਾ ਸਫ਼ਲ ਹੁੰਦੀ ਹੈ। ਸਾਧਸੰਗਤ ਵਿਚ ਜਾਣ ਨਾਲ ਮਨੁੱਖ ਦੇ ਮਨ ਵਿਚ ਦਇਆ ਭਾਵ ਪੈਦਾ ਹੋ ਜਾਂਦੇ ਹਨ ਅਤੇ ਉਹ ਹਿੰਸਾ ਦਾ ਮਾਰਗ ਛੱਡ ਕੇ ਪ੍ਰਭੂ ਵੱਲ ਜਾਣ ਵਾਲੇ ਮਾਰਗ ਉਪਰ ਪੈ ਜਾਂਦਾ ਹੈ। ਦੇਖੋ:

**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥**
**ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ ਰਹਾਉ॥**

ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੩॥੧॥੬॥

*(ਪੰਨਾ ੧੨੫੩)*

(ਅਨਪਾਵਨੀ—ਪੂਰਨ, ਪੱਕੀ। ਦੇਵਾ—ਹੇ ਭਾਈ। ਬਾਟ ਪਾਰਿ—ਡਾਕੇ ਮਾਰ ਕੇ। ਮੂਸਿ ਬਿਰਾਨੋ—ਬੇਗਾਨੇ ਘਰ ਲੁੱਟ ਕੇ। ਅਬਿਦਿਆ—ਅਗਿਆਨ। ਅਪਕੀਰਤਿ—ਅਪਯੱਸ਼, ਬਦਨਾਮੀ। ਪੁਨੀਤ—ਪਵਿੱਤਰ।)

## ਪੀਪਾ ਜੀ, ਭਗਤ

ਆਪ ਨੂੰ ਸੁਆਮੀ ਰਾਮਾਨੰਦ ਜੀ ਦੇ ਪ੍ਰਮੁੱਖ ਸ਼ਿਸ਼ਾਂ ਵਿਚ ਗਿਣਿਆ ਜਾਂਦਾ ਹੈ। ਆਪ ਦਾ ਜਨਮ 1426 ਈ. ਵਿਚ ਹੋਇਆ। ਮੇਵਾੜ ਦੇ ਇਤਿਹਾਸ ਅਨੁਸਾਰ ਆਪ ਰਾਜਾ ਕੁੰਭਾ ਦੇ ਸਮਕਾਲੀ ਗਗਰੌਨ ਗੜ੍ਹ ਦੇ ਚੌਹਾਨ ਵੰਸ਼ ਦੇ ਰਾਜਾ ਸਨ। ਬਾਅਦ ਵਿਚ ਆਪ ਵੈਸ਼ਨਵ ਬਣ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿਚ ਆਪ ਦਾ ਇਕ ਸ਼ਬਦ ਸੰਕਲਿਤ ਹੈ। ਇਸ ਸ਼ਬਦ ਵਿਚ ਆਪ ਜੀ ਫ਼ੁਰਮਾਉਂਦੇ ਹਨ ਕਿ ਕਾਇਆ (ਸਰੀਰ) ਹੀ ਹਰੀ ਦਾ ਰੂਪ ਹੈ ਅਤੇ ਪਰਮਾਤਮਾ ਦਾ ਮੰਦਰ ਹੈ। ਇਹ ਸਰੀਰ ਹੀ ਧੂਪ, ਦੀਪਕ ਅਤੇ ਨੈਵੇਧਯ (ਪੂਜਾ) ਸਾਮੱਗਰੀ ਹੈ। ਇਸੇ ਵਿਚ ਨੌਂ ਖ਼ਜ਼ਾਨੇ (ਨਿਧੀਆਂ) ਸਾਂਭੇ ਹੋਏ ਹਨ। ਆਪ ਫ਼ੁਰਮਾਉਂਦੇ ਹਨ ਕਿ ਜੋ ਬ੍ਰਹਿਮੰਡ ਵਿਚ ਹੈ, ਉਹ ਸਭ ਪਿੰਡੇ (ਸਰੀਰ) ਵਿਚ ਵੀ ਮੌਜੂਦ ਹੈ। ਦੇਖੋ :

ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥੧॥
ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥
ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ ਰਹਾਉ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥੨॥੩॥

*(ਧਨਾਸਰੀ, ਪੰਨਾ ੬੯੫)*

(ਕਾਯਉ ਦੇਵਾ—ਕਾਇਆ ਹੀ ਦੇਵਤਾ ਹੈ। ਨਈਬੇਦਾ—ਪੂਜਾ-ਸਾਮੱਗਰੀ। ਨਾ ਕਛੁ... ਜਾਇਬੋ—ਨਾ ਕੋਈ ਆਉਂਦਾ ਹੈ ਅਤੇ ਨਾ ਜਾਂਦਾ ਹੈ। ਪ੍ਰਣਵੈ—ਬੇਨਤੀ ਕਰਨਾ। ਲਖਾਵੈ—ਦਿਖਾਉਂਦਾ ਹੈ, ਸੋਝੀ ਦਿੰਦਾ ਹੈ।)

## ਪੁਰਾਣ

'ਪੁਰਾਣ' ਸ਼ਬਦ ਪੁਰਾਣੇ ਅਥਵਾ ਪ੍ਰਾਚੀਨ ਦਾ ਬੋਧਕ ਹੈ। ਇਹ ਸ਼ਬਦ ਸ਼ਿਵਜੀ ਲਈ ਵੀ ਵਰਤਿਆ ਜਾਂਦਾ ਹੈ। ਜਿਨ੍ਹਾਂ ਪੁਸਤਕਾਂ ਵਿਚ ਪ੍ਰਾਚੀਨ ਇਤਿਹਾਸ ਅਤੇ ਧਾਰਮਿਕ ਪ੍ਰਸੰਗ ਅੰਕਿਤ ਹੋਏ ਹਨ, ਉਹਨਾਂ ਨੂੰ 'ਪੁਰਾਣ' ਕਿਹਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਹਨਾਂ ਪੁਰਾਣਾਂ ਦੀ ਗਿਣਤੀ 18 ਹੈ ਅਤੇ ਇਹਨਾਂ ਵਿਚ ਲਗਪਗ ਚਾਰ ਲੱਖ ਸਲੋਕ ਦਰਜ ਹੋਏ ਹਨ। (**ਮਹਾਨ ਕੋਸ਼**, 778) ਵਿਸ਼ਨੂੰ ਅਤੇ ਬ੍ਰਹਮਾਂਡ-ਪੁਰਾਣ ਵਿਚ 'ਪੁਰਾਣਾਂ' ਦੀ ਪਰਿਭਾਸ਼ਾ ਇਸ ਪ੍ਰਕਾਰ ਕੀਤੀ ਗਈ ਹੈ: ਜਗਤ ਦੀ ਉਤਪਤੀ, ਪ੍ਰਲੈ (ਪਰਲੋ), ਦੇਵਤਿਆਂ ਅਤੇ ਪਿਤਰਾਂ ਦੀ ਵੰਸ਼ਾਵਲੀ, ਮਨੂ ਦੇ ਰਾਜ ਦਾ ਸਮਾਂ ਅਤੇ ਹਾਲ, ਸੂਰਜ ਅਤੇ ਚੰਦਰ ਵੰਸ਼ ਦੀ ਕਥਾ, ਜਿਸ ਵਿਚ ਇਹ 5 ਪ੍ਰਸੰਗ ਹੋਣ, ਉਸ ਨੂੰ 'ਪੁਰਾਣ' ਕਿਹਾ ਜਾਂਦਾ ਹੈ। ਪੁਰਾਣਾਂ ਦੀ ਗਿਣਤੀ ਇਸ ਪ੍ਰਕਾਰ ਹੈ: 1. ਵਿਸ਼ਨੂੰਪੁਰਾਣ, 2. ਪਦਮ, 3. ਬ੍ਰਹਮ, 4. ਸ਼ਿਵ, 5. ਭਗਵਤ, 6. ਨਾਰਦ, 7. ਮਾਰਕੰਡੇਯ, 8. ਅਗਨਿ, 9. ਬ੍ਰਹਮ-ਵੈਵਰਤ, 10. ਲਿੰਗ, 11. ਵਰਾਹ, 12. ਸਕੰਦ, 13. ਵਾਮਨ, 14. ਕੂਰਮ, 15. ਮਤਸਯ, 16. ਗਰੁੜ, 17. ਬ੍ਰਹਮਾਂਡ, ਅਤੇ 18. ਭਵਿਸ਼ ਪੁਰਾਣ। ਇਹਨਾਂ ਪ੍ਰਧਾਨ ਅਠਾਰਾਂ ਪੁਰਾਣਾਂ ਤੋਂ ਬਿਨਾਂ ਅਠਾਰਾਂ ਉਪ-ਪੁਰਾਣ ਵੀ ਹਨ। ਦੇਖੋ: ਸਨਤਕੁਮਾਰ ਪੁਰਾਣ, ਨਾਰਿਸੰਹ, ਨਾਰਦੀਯ, ਦੇਵੀ-ਭਾਗਵਤ, ਦੁਰਬਾਸਾ, ਕਪਿਲ, ਮਾਨਵ, ਔਸ਼ਨਸ, ਵਰੁਣ, ਕਾਲਿਕਾ, ਸ਼ਾਂਬ ਨੰਦਾ, ਸੌਰ, ਪਰਾਸ਼ਰ, ਆਦਿਤਯ, ਮਾਹੇਸ਼੍ਵਰ, ਭਾਰਗਵ ਅਤੇ ਵਸ਼ਿਸ਼ਟ ਆਦਿ।

ਗੁਰਬਾਣੀ ਵਿਚ ਪੁਰਾਣਾਂ ਦੀ ਸਾਮੱਗਰੀ ਨੂੰ ਅਪ੍ਰਮਾਣਿਕ ਮੰਨ ਕੇ ਇਹਨਾਂ ਉਪਰ ਅਮਲ ਕਰਨ ਦਾ ਉਪਦੇਸ਼ ਨਹੀਂ ਦਿੱਤਾ ਗਿਆ। ਗੁਰੂ ਗੋਬਿੰਦ ਸਿੰਘ ਸਪੱਸ਼ਟ ਤੌਰ 'ਤੇ ਪੁਰਾਣ-ਸਾਮੱਗਰੀ ਨੂੰ ਅਪ੍ਰਮਾਣਿਕ ਘੋਸ਼ਿਤ ਕਰਦੇ ਹਨ। ਦੇਖੋ:

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥**
**ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ॥**
**ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥**
**ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੋ ॥੧॥**

*(ਸਵੈਯਾ)*

ਗੁਰੂ ਨਾਨਕ ਦੇਵ ਜੀ ਵੇਦਾਂ ਅਤੇ ਪੁਰਾਣਾਂ ਨੂੰ ਸਾਧਾਰਣ ਗਿਆਨ ਪ੍ਰਦਾਨ ਕਰਨ ਵਾਲੀਆਂ ਸਿੱਖਿਆਦਾਇਕ ਰਚਨਾਵਾਂ ਵਜੋਂ ਬਿਆਨ ਕਰਦੇ ਹਨ। ਜਿਵੇਂ:

**ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥**
**ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥**
**ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ ॥**
**ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥**
**ਸਚੁ ਬੂਝਣੁ ਆਣਿ ਜਲਾਈਐ ॥੨॥**
**ਇਹੁ ਤੇਲੁ ਦੀਵਾ ਇਉ ਜਲੈ ॥**

**ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥**

*(ਸਿਰੀਰਾਗੁ ਮਹਲਾ ੧ ਘਰੁ ੫, ਪੰਨਾ ੨੫)*

(ਅਛਲ ਛਲਾਈ—ਨਾ ਛਲੀ ਜਾਣ ਵਾਲੀ ਮਾਇਆ। ਕਟਾਰਾ—ਕਟਾਰ, ਤਲਵਾਰ। ਕਿਉ—ਕਿਵੇਂ। ਭਉ ਵਟੀ—ਭੈ ਦੀ ਬੱਤੀ। ਸਚੁ ਬੁਝਣੁ—ਸੱਚੇ ਗਿਆਨ ਦੀ ਦੀਆ-ਸਿਲਾਈ ਹਨ। ਤਉ ਮਿਲੈ—ਪਰਮਾਤਮਾ ਨਾਲ ਮਿਲਾਪ ਤਾਂ ਹੀ ਹੋ ਸਕਦਾ ਹੈ।)

## ਪੇਕਾ/ਪੇਈਅੜਾ

ਗੁਰਬਾਣੀ ਵਿਚ ਮਨੁੱਖ ਦੇ ਲੌਕਿਕ ਜੀਵਨ ਨੂੰ ਪੇਕੇ ਘਰ ਨਾਲ ਤੁਲਨਾ ਦਿੱਤੀ ਗਈ ਹੈ। ਜਿਸ ਪ੍ਰਕਾਰ ਇਕ ਕੁੜੀ ਆਪਣੇ ਜੀਵਨ ਦੇ ਮੁਢਲੇ ਵੀਹ-ਪੱਚੀ ਵਰ੍ਹੇ ਆਪਣੇ ਪਿਤਾ ਦੇ (ਪਿਉ-ਕੇ) ਘਰ ਵਿਚ ਬਿਤਾ ਕੇ ਬਾਅਦ ਵਿਚ ਸਹੁਰੇ ਦੇ ਘਰ ਵੱਲ ਰਵਾਨਾ ਹੋ ਜਾਂਦੀ ਹੈ, ਇਸੇ ਪ੍ਰਕਾਰ ਮਨੁੱਖ ਵੀ ਆਪਣੇ ਜੀਵਨ ਦੇ ਅਠ-ਦਸ ਦਹਾਕੇ ਇਸ ਦੁਨੀਆਂ ਵਿਚ ਗੁਜ਼ਾਰ ਕੇ ਪ੍ਰਭੂ ਦੇ ਅਗੰਮੀ ਦੇਸ਼ ਵੱਲ ਉਡਾਰੀ ਮਾਰ ਜਾਂਦਾ ਹੈ। ਗੁਰਬਾਣੀ ਵਿਚ ਪ੍ਰਭੂ ਨੂੰ ਪਤੀ ਦੇ ਹਵਾਲੇ ਨਾਲ ਯਾਦ ਕੀਤਾ ਗਿਆ ਹੈ। ਇਸ ਪ੍ਰਸੰਗ ਵਿਚ ਸ਼ੇਖ਼ ਫ਼ਰੀਦ ਜੀ ਦਾ ਇਕ ਫ਼ੁਰਮਾਨ ਦੇਖੋ :

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**
**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥**
**ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥**
**ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥**

*(ਸਲੋਕ ਸੇਖ ਫਰੀਦ ਕੇ, ਪੰਨਾ ੧੩੭੭)*

(ਜਿਤੁ ਦਿਹਾੜੈ—ਜਿਸ ਦਿਨ ਜੀਵ ਰੂਪ ਇਸਤਰੀ ਦਾ ਵਿਆਹ ਹੋਣਾ ਹੈ, ਉਹ ਨਿਸ਼ਚਿਤ ਹੈ। ਮਲਕੁ—ਮੌਤ ਦਾ ਫ਼ਰਿਸ਼ਤਾ, ਮਲਕੁਲ-ਮੌਤ। ਕੂ—ਹੱਡਾਂ ਨੂੰ। ਨ ਚਲਨੀ—ਕੋਈ ਉਜ਼ਰ ਨਹੀਂ ਹੋ ਸਕਦਾ। ਜੋਲਿ ਕੈ—ਵਿਦਾ ਕਰ ਕੇ। ਪੁਰਸਲਾਤ—ਦੋਜ਼ਕ ਦੀ ਅੱਗ ਉੱਤੇ ਬਣਿਆ ਵਾਲ ਜਿਤਨਾ ਬਰੀਕ ਪੁਲ। ਕਿੜੀ—ਕਿੰਨੇ ਲੋਕਾਂ ਦੀ ਹਾਹਾਕਾਰ ਮੱਚ ਰਹੀ ਹੈ। ਮੁਹਾਇ—ਗ਼ਫ਼ਲਤ ਵਿਚ ਲੁੱਟਿਆ ਨਾ ਜਾਵੀਂ।)

ਜਿਸ ਪ੍ਰਕਾਰ ਪੇਕੇ ਘਰ ਵਿਚ ਰਹਿਣ ਵਾਲੀਆਂ ਬਹੁਤ ਸਾਰੀਆਂ ਕੁੜੀਆਂ ਬੇਪਰਵਾਹ ਹੋਈਆਂ ਰਹਿੰਦੀਆਂ ਹਨ, ਸਹੁਰੇ ਘਰ ਜਾਣ ਲਈ ਯੋਗ ਭਾਂਤ ਦੀ ਸਿਖਲਾਈ ਨਹੀਂ ਲੈਂਦੀਆਂ, ਇਸੇ ਪ੍ਰਕਾਰ ਬਹੁਤ ਸਾਰੇ ਮਨੁੱਖ ਵੀ ਦੁਨੀਆਂ ਵਿਚ ਰਹਿਣ ਦੌਰਾਨ ਗ਼ਾਫ਼ਲ ਬਣੇ ਰਹਿੰਦੇ ਹਨ। ਪ੍ਰਭੂ ਦਾ ਸਿਮਰਨ ਅਤੇ ਭਗਤੀ ਆਦਿ ਸ਼ੁਭ ਕਰਮ ਨਹੀਂ ਕਰਦੇ। ਅਜਿਹੇ ਮਨੁੱਖਾਂ ਨੂੰ ਬੇਪਰਵਾਹ ਕੁੜੀਆਂ ਵਾਂਗ ਹੀ ਅੱਗੇ ਜਾ ਕੇ ਪਛਤਾਉਣਾ

ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਪੇਈਅੜੈ ਪਿਰੁ ਜਾਤੋ ਨਾਹੀ॥ ਝੂਠਿ ਵਿਛੁੰਨੀ ਰੋਵੈ ਧਾਹੀ॥**
**ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ॥੬॥**
**ਪੇਈਅੜੈ ਜਿਨਿ ਜਾਤਾ ਪਿਆਰਾ॥ ਗੁਰਮੁਖਿ ਬੂਝੈ ਤਤੁ ਬੀਚਾਰਾ॥**
**ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ॥੭॥**

*(ਰਾਗ ਮਾਝ ਅਸਟਪਦੀਆ ਮਹਲਾ ੧, ਪੰਨਾ ੧੦੯)*

(ਪੇਈਅੜੈ ਪਿਰੁ—ਪੇਕੇ ਘਰ ਵਿਚ ਪਤੀ ਨੂੰ ਯਾਦ ਨਹੀਂ ਕੀਤਾ। ਝੂਠਿ ਵਿਛੁੰਨੀ—ਝੂਠ ਦੇ ਕਾਰਨ ਵਿੱਛੜੀ ਹੈ। ਅਵਗਣਿ ਮੁਠੀ—ਆਪਣੇ ਔਗੁਣਾਂ ਦੇ ਕਾਰਨ ਛਲੀ ਗਈ ਹੈ। ਅਵਗਣ ਗੁਣਿ—ਔਗੁਣਾਂ ਨੂੰ ਗੁਣ ਕਰ ਕੇ ਬਖ਼ਸ਼ਾਇਆ ਜਾ ਸਕਦਾ ਹੈ। ਠਾਕਿ ਰਹਾਏ—ਆਵਾਗਵਣ ਨੂੰ ਨਾਮ ਦੁਆਰਾ ਰੋਕਿਆ ਜਾ ਸਕਦਾ ਹੈ।)

ਭਗਤ ਕਬੀਰ ਜੀ ਜੀਵ ਰੂਪ ਇਸਤਰੀ ਨੂੰ ਸਾਵਧਾਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਉਹ ਪੇਕੇ ਘਰ ਵਿਚ ਚੰਦ ਰੋਜ਼ ਦੀ ਪ੍ਰਾਹੁਣੀ ਹੈ। ਆਖ਼ਰ ਉਸ ਨੂੰ ਸਹੁਰੇ ਜਾਣਾ ਪੈਣਾ ਹੈ। ਪ੍ਰਾਹੁਣੇ ਮੁਕਲਾਵਾ ਲੈਣ ਵਾਸਤੇ ਪਹੁੰਚਣ ਵਾਲੇ ਹਨ ਪਰ ਜੀਵ ਰੂਪੀ ਇਸਤਰੀ ਅਜੇ ਵੀ ਗ਼ਾਫ਼ਲ ਹੈ। ਦੇਖੋ:

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥੧॥**
**ਕਹੁ ਡਡੀਆ ਬਾਧੈ ਧਨ ਖੜੀ॥**
**ਪਾਹੂ ਘਰਿ ਆਏ ਮੁਕਲਾਊ ਆਏ॥੧॥ ਰਹਾਉ॥**
**ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ॥**
**ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ॥੨॥**

*(ਗਉੜੀ ਕਬੀਰ ਜੀ, ਪੰਨਾ ੩੩੩)*

(ਡਡੀਆ ਬਾਧੈ—ਧੋਤੀ ਬੰਨ੍ਹ ਕੇ ਬੇਪਰਵਾਹ ਖੜੀ ਹੈ। ਪਾਹੂ—ਪ੍ਰਾਹੁਣੇ, ਮੌਤ ਦੇ ਦੂਤ। ਮੁਕਲਾਊ—ਮੁਕਲਾਵਾ। ਖੂਹੜੀ—ਖੂਹ। ਲਾਜੁ ਵਹਾਰੀ—ਲੱਜ (ਰੱਸੀ) ਵਗਾਉਣ ਵਾਲੀ। ਪਨਿਹਾਰੀ—ਪਾਣੀ ਭਰਨ ਵਾਲੀ ਕੁੜੀ।)

ਗੁਰੂ ਅਮਰਦਾਸ ਜੀ ਉਪਦੇਸ਼ ਕਰਦੇ ਹਨ ਕਿ ਸੁਸ਼ੀਲ ਕੁੜੀਆਂ ਪੇਕੇ ਘਰ ਰਹਿ ਕੇ ਪਤੀ ਪਰਮਾਤਮਾ ਦਾ ਸਿਮਰਨ ਕਰਦੀਆਂ ਰਹਿੰਦੀਆਂ ਹਨ। ਅਜਿਹੀਆਂ ਕੁੜੀਆਂ ਨੂੰ ਸਹੁਰੇ ਘਰ ਜਾ ਕੇ ਬਹੁਤ ਆਦਰ-ਮਾਨ ਮਿਲਦਾ ਹੈ। ਦੇਖੋ:

**ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ॥**
**ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ॥**
**ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ॥**
**ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ॥੧॥**
**ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ॥**

**ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ ॥੧॥ ਰਹਾਉ ॥**

*(ਗਉੜੀ ਬੈਰਾਗਣਿ ਮਹਲਾ ੩, ਪੰਨਾ ੧੬੨)*

(ਪੇਈਅੜੈ—ਪੇਕੇ ਘਰ ਵਿਚ। ਸੰਮਲੈ—ਸਿਮਰਨ ਕਰੇ। ਸਹਜਿ—ਸਹਿਜ-ਭਾਵ ਨਾਲ ਸਮਾ ਜਾਂਦੀਆਂ ਹਨ। ਸਸੁਰੈ ਪੇਈਐ—ਲੋਕ ਪਰਲੋਕ ਵਿਚ ਪਤੀ-ਪਰਮਾਤਮਾ ਦਾ ਨਿਵਾਸ ਹੈ। ਕਿਤੁ ਬਿਧਿ—ਕਿਸ ਢੰਗ ਨਾਲ। ਅਲਖੁ—ਉਸ ਮਾਇਆ ਰਹਿਤ ਪਰਮਾਤਮਾ ਦੇ ਕੌਤਕ ਨੂੰ ਲਖਿਆ (ਸਮਝਿਆ) ਨਹੀਂ ਜਾ ਸਕਦਾ, ਉਹ ਆਪੇ ਹੀ ਮੇਲ ਲੈਂਦਾ ਹੈ।)

ਇਕ ਹੋਰ ਸ਼ਬਦ ਵਿਚ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਪੇਕੇ ਘਰ ਵਿਚ ਰਹਿੰਦੀ ਹੋਈ ਜੀਵ ਰੂਪੀ ਇਸਤਰੀ ਭਰਮ-ਭੁਲੇਖਿਆਂ ਵਿਚ ਫਸ ਕੇ ਪਤੀ ਪਰਮਾਤਮਾ ਨੂੰ ਵਿਸਾਰੀ ਰੱਖਦੀ ਹੈ। ਇਸ ਸੂਰਤ ਵਿਚ ਉਸ ਦਾ ਲੋਕ ਅਤੇ ਪਰਲੋਕ ਦੋਵੇਂ ਨਸ਼ਟ ਹੋ ਜਾਂਦੇ ਹਨ। ਪਰ ਕਈ ਇਸਤਰੀਆਂ ਸਤਿਸੰਗਤ ਵਿਚ ਬੈਠ ਕੇ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਦੀਆਂ ਰਹਿੰਦੀਆਂ ਹਨ। ਉਹਨਾਂ ਦਾ ਜੀਵਨ ਸਫਲ ਹੋ ਜਾਂਦਾ ਹੈ। ਦੇਖੋ :

**ਪੇਈਅੜੈ ਧਨ ਭਰਮਿ ਭੁਲਾਣੀ ॥ ਦੂਜੈ ਲਾਗੀ ਫਿਰਿ ਪਛੋਤਾਣੀ ॥**
**ਹਲਤੁ ਪਲਤੁ ਦੋਵੈ ਗਵਾਏ ਸੁਪਨੈ ਸੁਖੁ ਨ ਪਾਵਣਿਆ ॥੪॥**
**ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ ਵੇਖੈ ਨਾਲੇ ॥**
**ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥੫॥**

*(ਮਾਝ ਮਹਲਾ ੩, ਪੰਨਾ ੧੨੯)*

(ਭਰਮਿ—ਭਰਮ-ਭੁਲੇਖੇ ਵਿਚ ਫਸੀ ਰਹਿੰਦੀ ਹੈ। ਦੂਜੈ—ਮਾਇਆ ਵਿਚ ਖਚਿਤ ਹੋ ਕੇ। ਹਲਤੁ ਪਲਤੁ—ਲੋਕ ਪਰਲੋਕ। ਸਮਾਲੇ—ਸਿਮਰਨ ਕਰੇ, ਯਾਦ ਰੱਖੇ। ਰੰਗਿ ਰਾਤੀ—ਪ੍ਰੇਮ ਵਿਚ ਰੱਤੀ ਹੋਈ। ਸਬਦਿ ਸਿੰਗਾਰੁ—ਸ਼ਬਦ ਦੁਆਰਾ ਹਾਰ-ਸ਼ਿੰਗਾਰ ਕਰਦੀ ਹੈ।)

## ਪੰਜ ਇਸ਼ਨਾਨ

ਦੋ ਹੱਥਾਂ, ਦੋ ਪੈਰਾਂ ਅਤੇ ਇਕ ਮੂੰਹ, ਇਹਨਾਂ ਪੰਜ ਅੰਗਾਂ ਨੂੰ ਧੋ ਕੇ ਪਵਿੱਤਰ ਹੋਣਾ। ਪਾਰਾਸ਼ਰ ਸਿਮ੍ਰਿਤੀ ਵਿਚ ਇਹ ਪੰਜ ਇਸ਼ਨਾਨ ਦੱਸੇ ਗਏ ਹਨ:

1. ਆਗਨੇਯ, ਭਸਮ ਨਾਲ ਸਰੀਰ ਦੀ ਸ਼ੁੱਧੀ।
2. ਵਾਰੁਣ, ਜਲ ਨਾਲ ਸਰੀਰ ਦੀ ਸ਼ੁੱਧੀ।
3. ਬ੍ਰਹਮ, ਵੇਦ ਮੰਤਰਾਂ ਨਾਲ ਕੀਤੀ ਗਈ ਪਵਿੱਤਰਤਾ।
4. ਵਾਯਵਯ, ਪੌਣ (ਹਵਾ) ਨਾਲ ਕੀਤੀ ਗਈ ਸ਼ੁੱਧੀ।
5. ਦਿਵਯ, ਵਰ੍ਹਦੇ ਹੋਏ ਮੀਂਹ ਵਿਚ ਇਸ਼ਨਾਨ।

*(ਪਾਰਾਸ਼ਰ ਸਿਮ੍ਰਿਤੀ)*

## ਪੰਜ ਸ਼ਬਦ

ਪੰਜ ਵਾਜਿਆਂ ਦੁਆਰਾ ਉਤਪੰਨ ਹੋਣ ਵਾਲਾ ਸੰਗੀਤ। ਪੰਜ ਵਾਜੇ ਇਹ ਹਨ:

1. ਤੰਤੀ : ਤਾਰ ਅਤੇ ਤੰਦ ਦੇ ਵਾਜੇ। ਜਿਵੇਂ : ਸਿਤਾਰ, ਰਬਾਬ, ਸਾਰੰਗੀ ਆਦਿਕ।
2. ਵ੍ਰਿਤ : ਚੰਮ ਨਾਲ ਮੜ੍ਹੇ ਵਾਜੇ। ਜਿਵੇਂ, ਢੋਲ, ਤਬਲਾ, ਨਗਾਰਾ ਆਦਿਕ।
3. ਘਨ : ਧਾਤ ਦੇ ਬਣੇ ਵਾਜੇ। ਜਿਵੇਂ, ਚਿਮਟਾ, ਘੰਟਾ, ਛੈਣੇ ਆਦਿਕ।
4. ਨਾਦ : ਜਿਵੇਂ ਘੜਾ, ਘੜੋਲੀ ਆਦਿਕ ਜਿਨ੍ਹਾਂ ਦੇ ਪੁਲਾੜ ਵਿਚੋਂ ਹੱਥ ਨਾਲ ਪ੍ਰਹਾਰ ਕਰ ਕੇ ਸੰਗੀਤ ਪੈਦਾ ਕੀਤਾ ਜਾਂਦਾ ਹੈ।
5. ਸੁਖਿਰ : ਫੂਕ ਨਾਲ ਵਜਾਉਣ ਵਾਲੇ। ਜਿਵੇਂ ਸ਼ਹਿਨਾਈ, ਮੁਰਲੀ, ਬੰਸਰੀ ਆਦਿਕ।

## ਪੰਜ ਖੰਡ

ਗੁਰਬਾਣੀ ਵਿਚ ਕੋਈ ਪ੍ਰਾਪਤੀ ਕਰਾਮਾਤੀ ਢੰਗ ਨਾਲ ਹੁੰਦੀ ਨਹੀਂ ਦਰਸਾਈ ਗਈ। ਬਲਕਿ ਸਭ ਕੁਝ ਸਹਿਜ ਢੰਗ ਨਾਲ ਮਿਲਦਾ ਜਾਂ ਪ੍ਰਾਪਤ ਹੁੰਦਾ ਦਰਸਾਇਆ ਗਿਆ ਹੈ। ਇਸ ਤਰ੍ਹਾਂ ਗੁਰਮਤਿ ਦੀ ਵਿਧੀ ਵਿਕਾਸਵਾਦੀ (evolutionary) ਹੈ। ਸ੍ਰਿਸ਼ਟੀ ਰਚਨਾ ਵੀ ਵਿਕਾਸਵਾਦੀ ਢੰਗ ਨਾਲ ਹੋਈ ਅਤੇ 'ਬ੍ਰਹਮ ਗਿਆਨੀ' ਵਿਅਕਤੀ ਦਾ ਵਿਕਾਸ ਵੀ ਇਸੇ ਪ੍ਰਕਾਰ ਸਹਿਜੇ-ਸਹਿਜੇ ਹੁੰਦਾ ਹੈ। ਜਿਵੇਂ ਮਨੁੱਖ ਵਿਕਾਸ ਦੇ ਵੱਖ-ਵੱਖ ਪੜਾਵਾਂ ਵਿਚੋਂ ਗੁਜ਼ਰਦਾ ਹੋਇਆ ਆਪਣੇ ਵਰਤਮਾਨ ਸਰੂਪ ਤਕ ਪਹੁੰਚਿਆ ਹੈ, ਇਸੇ ਪ੍ਰਕਾਰ ਪਰਮਪਦ ਦੇ ਅਭਿਲਾਖੀ ਵਿਅਕਤੀ ਲਈ ਵੀ ਇਹ ਜ਼ਰੂਰੀ ਹੈ ਕਿ ਉਹ ਆਤਮਿਕ ਵਿਕਾਸ ਦੇ ਭਿੰਨ-ਭਿੰਨ ਖੰਡਾਂ ਰਾਹੀਂ ਹੁੰਦਾ ਹੋਇਆ ਆਪਣੀ ਮੰਜ਼ਿਲ ਤਕ ਪਹੁੰਚੇ। ਗੁਰੂ ਨਾਨਕ ਦੇਵ ਜੀ ਨੇ ਆਤਮਿਕ ਵਿਕਾਸ ਦੇ ਪੰਜ ਖੰਡ ਦੱਸੇ ਹਨ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸੱਚਖੰਡ। ਵੱਖ-ਵੱਖ ਕੋਸ਼ਾਂ ਅਤੇ ਗੁਰਮਤਿ ਸਟੀਕਾਂ ਵਿਚ ਇਹਨਾਂ ਖੰਡਾਂ ਦੇ ਅਰਥਾਂ ਅਤੇ ਪ੍ਰਕਿਰਤੀ ਨੂੰ ਸਮਝਣ ਵਾਸਤੇ ਗੰਭੀਰ ਪ੍ਰਯਤਨ ਹੋਏ ਹਨ। ਪੰਡਿਤ ਤਾਰਾ ਸਿੰਘ ਨਰੋਤਮ ਨੇ 'ਗੁਰੂ ਗ੍ਰੰਥ ਗਿਰਾਰਥ ਕੋਸ਼' ਵਿਚ 'ਖੰਡ' ਦੇ ਅਰਥ 'ਟੁਕੜਾ' ਕੀਤੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ 'ਖੰਡ' ਦੇ ਅਰਥ ਟੁਕੜਾ, ਘਾਟਾ, ਭਾਗ, ਦੇਸ਼, ਕਾਂਡ ਆਦਿ ਦੱਸੇ ਹਨ। ਖ਼ਾਲਸਾ ਟ੍ਰੈਕਟ ਸੋਸਾਇਟੀ ਵੱਲੋਂ ਪ੍ਰਕਾਸ਼ਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' ਵਿਚ 'ਖੰਡ' ਦੇ ਅਰਥ ਹਿੱਸਾ ਜਾਂ ਭਾਗ ਕੀਤੇ ਹਨ। ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਿਤ 'ਪੰਜਾਬੀ ਕੋਸ਼' (ਜਿਲਦ ਤੀਜੀ) ਵਿਚ 'ਖੰਡ' ਦੇ ਅਰਥ ਇਸ ਪ੍ਰਕਾਰ ਕੀਤੇ ਗਏ ਹਨ : ਟੁਕੜਾ, ਭਾਗ, ਕਾਂਡ, ਇਲਾਕਾ, ਦਰਜਾ, ਮੰਜ਼ਿਲ, ਸਥਾਨ, ਕਮੀ, ਘਾਟਾ ਅਤੇ ਧਾਰਾ ਇਤਿਆਦਿਕ।

ਡਾ. ਸ਼ੇਰ ਸਿੰਘ 'ਪੰਜ ਡੰਡਿਆਂ ਵਾਲੀ ਪੌੜੀ' ਅਤੇ ਮਾਨਸਿਕ ਵਿਕਾਸ ਦੀਆਂ ਪੰਜ ਅਵਸਥਾਵਾਂ ਦਾ ਜ਼ਿਕਰ ਕਰਦਾ ਹੈ। ਭਾਈ ਜੋਧ ਸਿੰਘ 'ਆਤਮਿਕ ਦਰਜਿਆਂ' ਦਾ ਵਾਕੰਸ਼ ਵਰਤ ਕੇ ਵਿਕਾਸਵਾਦੀ ਸ਼੍ਰੇਣੀ ਨਾਲ ਸਾਂਝ ਦਰਸਾਉਂਦੇ ਹਨ। ਪ੍ਰੋ. ਸਾਹਿਬ ਸਿੰਘ

ਨੇ ਖੰਡਾਂ ਦਾ ਅਰਥ 'ਅਵਸਥਾ' ਕੀਤਾ ਹੈ। ਡਾ. ਤਾਰਨ ਸਿੰਘ ਦੁਆਰਾ ਵਰਤਿਆ ਗਿਆ ਸ਼ਬਦ 'ਪੜਾਅ' ਹੋਰ ਵੀ ਨਿੱਖਰਵਾਂ ਹੈ। ਉਹਨਾਂ ਅਨੁਸਾਰ, "ਇਥੋਂ ਸ਼ੁਰੂ ਹੋ ਕੇ ਉਹਨਾਂ ਪੰਜ ਪਉੜੀਆਂ ਦਾ ਵਿਸਤਾਰ ਹੈ, ਜਿਨ੍ਹਾਂ ਉਪਰ ਵਾਰੀ-ਵਾਰੀ ਚੜ੍ਹ ਕੇ ਜਗਿਆਸੂ ਜੀਵਨ ਦੇ ਸਿਖਰ ਉੱਤੇ ਜਾ ਪਹੁੰਚਦਾ ਹੈ। ਇਹਨਾਂ ਪਉੜੀਆਂ ਨੂੰ 'ਖੰਡ' ਕਿਹਾ ਗਿਆ ਹੈ।" (**ਨਾਨਕ ਬਾਣੀ ਪ੍ਰਕਾਸ਼,** ਪੰਨਾ 56) ਗੁਰੂ ਨਾਨਕ ਦੇਵ ਜੀ ਦੁਆਰਾ ਪੇਸ਼ ਕੀਤੇ ਪੰਜ ਖੰਡਾਂ ਨਾਲ ਮਿਲਦੇ-ਜੁਲਦੇ ਸੰਕਲਪ ਕੁਝ ਹੋਰ ਧਰਮ-ਗ੍ਰੰਥਾਂ ਅਤੇ ਮਤਾਂ-ਮਤਾਂਤਰਾਂ ਵਿਚ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਐਵੇਲਿਨ ਅੰਡਰਹਿਲ (E. Underhill) ਨੇ ਈਸਾਈ ਰਹੱਸਵਾਦ ਬਾਰੇ ਚਰਚਾ ਕਰਦਿਆਂ ਹੋਇਆਂ ਇਸ ਦੇ ਪੰਜ ਆਤਮਿਕ ਪੜਾਵਾਂ ਬਾਰੇ ਚਰਚਾ ਕੀਤੀ ਹੈ। ਇਹ ਪੜਾਅ ਹਨ:

(i) ਆਤਮਿਕ-ਜਾਗ੍ਰਿਤੀ (awakening of the self)

(ii) ਆਤਮ-ਸ਼ੁੱਧੀ (purgation)

(iii) ਆਤਮ-ਪ੍ਰਕਾਸ਼ (illumination)

(iv) ਆਤਮ-ਸਮਰਪਣ (dedication of the soul)

(v) ਆਤਮਿਕ-ਸੰਜੋਗ (union)

ਵੇਦਾਂਤ ਵਿਚ ਪੰਜ ਕੋਸ਼ਾਂ ਦਾ ਸਿਧਾਂਤ ਦ੍ਰਿਸ਼ਟੀਗੋਚਰ ਹੁੰਦਾ ਹੈ। ਇਹ ਕੋਸ਼ ਆਤਮਾ ਦੇ ਨਿਵਾਸ ਹਨ। ਇਹਨਾਂ ਕੋਸ਼ਾਂ ਦੇ ਨਾਮ ਇਸ ਪ੍ਰਕਾਰ ਹਨ: ਅੰਨਮਯ ਕੋਸ਼, ਪ੍ਰਾਣਮਯ ਕੋਸ਼, ਮਨੋਮਯ ਕੋਸ਼, ਵਿਗਿਆਨਮਯ ਕੋਸ਼ ਅਤੇ ਆਨੰਦਮਯ ਕੋਸ਼। ਇਸੇ ਤਰ੍ਹਾਂ ਸੂਫ਼ੀਮਤ ਵਿਚ ਚਾਰ ਅਵਸਥਾਵਾਂ—ਸ਼ਰੀਅਤ, ਤਰੀਕਤ, ਮਾਅਰਫ਼ਤ ਅਤੇ ਹਕੀਕਤ ਬਾਰੇ ਉਲੇਖ ਕੀਤਾ ਗਿਆ ਹੈ। ਇਹਨਾਂ ਅਵਸਥਾਵਾਂ ਬਾਰੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਜ਼ਿਕਰ ਕੀਤਾ ਹੈ:

**ਸਰਾ ਸਰੀਅਤਿ ਲੇ ਕੰਮਾਵਹੁ ॥**
**ਤਰੀਕਤਿ ਤਰਕ ਖੋਜਿ ਟੋਲਾਵਹੁ ॥**
**ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥**

*(ਮਾਰੂ ਮਹਲਾ ੫, ਅੰਗ ੧੦੮੩)*

ਗੁਰੂ ਨਾਨਕ ਦੇਵ ਜੀ ਨੇ ਆਪਣੀ ਕੇਂਦਰੀ ਬਾਣੀ 'ਜਪੁ ਸਾਹਿਬ' ਵਿਚ ਆਤਮਿਕ ਅਵਸਥਾ ਨਾਲ ਸੰਬੰਧਿਤ ਇਹਨਾਂ ਪੰਜ ਖੰਡਾਂ ਬਾਰੇ ਇਸ ਪ੍ਰਕਾਰ ਉਲੇਖ ਕੀਤਾ ਹੈ:

(i) **ਧਰਮ ਖੰਡ:** ਧਰਮ ਖੰਡ ਵਿਚ ਵਿਚਰਦਿਆਂ ਹੋਇਆਂ ਵਿਅਕਤੀ ਨੂੰ ਪਰਮਾਤਮਾ ਦੀ ਲੀਲ੍ਹਾ ਬਾਰੇ ਗਿਆਨ ਪ੍ਰਾਪਤ ਹੁੰਦਾ ਹੈ। ਪਰਮਾਤਮਾ ਨੇ ਰੁੱਤਾਂ, ਥਿੱਤਾਂ ਅਤੇ ਵਾਰ ਬਣਾ ਕੇ ਧਰਤੀ ਨੂੰ ਧਰਮਸਾਲਾ ਵਾਂਗ ਟਿਕਾ ਰੱਖਿਆ ਹੈ। ਇਸ ਵਿਚ ਅਨੇਕ ਤਰ੍ਹਾਂ ਦੇ ਜੀਵ-ਜੰਤੂ ਬਣਾਏ ਹੋਏ ਹਨ। ਪਰਮਾਤਮਾ ਹਰ ਵਿਅਕਤੀ ਦੇ ਕੀਤੇ ਹੋਏ ਕਰਮਾਂ ਦਾ ਹਿਸਾਬ ਰੱਖਦਾ ਹੈ। ਚੰਗੇ ਕਰਮ ਕਰਨ ਵਾਲੇ ਨੂੰ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ

ਕੀਤਾ ਜਾਂਦਾ ਹੈ ਅਤੇ ਮੰਦੇ ਕੰਮ ਕਰਨ ਵਾਲਿਆਂ ਨੂੰ ਅਸਵੀਕਾਰ ਕਰ ਦਿੱਤਾ ਜਾਂਦਾ ਹੈ। ਇਸ ਖੰਡ ਵਿਚ ਪਹੁੰਚ ਕੇ ਵਿਅਕਤੀ ਨੂੰ ਪਰਮਾਤਮਾ ਦੀ ਰਚਨਾ ਅਤੇ ਉਸ ਦੇ ਨਿਆਇ ਬਾਰੇ ਬੋਧ ਹੋ ਜਾਂਦਾ ਹੈ। ਇਸ ਕਾਰਨ ਉਹ ਧਰਮ-ਕਰਮ ਦੇ ਮਾਰਗ ਉਪਰ ਚੱਲਣ ਲੱਗ ਪੈਂਦਾ ਹੈ। ਦੇਖੋ :

**ਕਰਮੀ ਕਰਮੀ ਹੋਇ ਵੀਚਾਰੁ ॥**
**ਸਚਾ ਆਪਿ ਸਚਾ ਦਰਬਾਰੁ ॥**
**ਤਿਥੈ ਸੋਹਨਿ ਪੰਚ ਪਰਵਾਣੁ ॥**
**ਨਦਰੀ ਕਰਮਿ ਪਵੈ ਨੀਸਾਣੁ ॥** *(ਜਪੁ, ਅੰਗ ੬)*

(ii) **ਗਿਆਨ ਖੰਡ :** ਗਿਆਨ ਖੰਡ ਵਿਚ ਪਹੁੰਚ ਕੇ ਵਿਅਕਤੀ ਦਾ ਗਿਆਨ ਹੋਰ ਵੀ ਪ੍ਰਚੰਡ ਹੋ ਜਾਂਦਾ ਹੈ। ਇਥੇ ਪਹੁੰਚ ਕੇ ਸਾਧਕ ਨੂੰ ਪ੍ਰਭੂ ਦੀ ਅਨੰਤਤਾ ਬਾਰੇ ਮਾਲੂਮ ਹੋ ਜਾਂਦਾ ਹੈ। ਉਸ ਨੂੰ ਅਹਿਸਾਸ ਹੋ ਜਾਂਦਾ ਹੈ ਕਿ ਬ੍ਰਹਿਮੰਡ ਦਾ ਸਮੁੱਚਾ ਨਿਜ਼ਾਮ ਪ੍ਰਭੂ ਦੇ ਹੁਕਮ ਵਿਚ ਚੱਲ ਰਿਹਾ ਹੈ। ਅਨੇਕ ਦੇਵੀ-ਦੇਵਤੇ, ਸਿੱਧ-ਬੁੱਧ-ਨਾਥ ਅਤੇ ਪ੍ਰਾਕਿਰਤਕ ਸ਼ਕਤੀਆਂ ਪ੍ਰਭੂ ਦੀ ਆਗਿਆ ਦਾ ਪਾਲਣ ਕਰ ਰਹੀਆਂ ਸਨ। ਇਸ ਤਰ੍ਹਾਂ ਵਿਅਕਤੀ ਦੇ ਮਨ ਵਿਚੋਂ ਉਸ ਦੀ ਹਉਮੈ ਖਾਰਿਜ ਹੋ ਜਾਂਦੀ ਹੈ। ਉਸ ਨੂੰ ਆਪਣੀ ਲਘੁਤਾ ਬਾਰੇ ਅਹਿਸਾਸ ਹੋ ਜਾਂਦਾ ਹੈ। ਗੁਰੂ ਸਾਹਿਬ ਅਨੁਸਾਰ :

**ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥**
*(ਪੰਨਾ ੬)*

(iii) **ਸਰਮ ਖੰਡ :** ਇਸ ਖੰਡ ਵਿਚ ਪਹੁੰਚ ਕੇ ਵਿਅਕਤੀ ਦੀ ਚੇਤਨਾ ਦਾ ਰੂਪਾਂਤਰਣ ਹੋ ਜਾਂਦਾ ਹੈ। ਉਸ ਦੀ ਸੁਰਤਿ, ਮਤਿ, ਮਨ ਅਤੇ ਬੁੱਧ ਦਾ ਨਵ-ਨਿਰਮਾਣ ਹੋ ਜਾਂਦਾ ਹੈ। ਸਿਮਰਨ ਅਤੇ ਗੁਰੂ ਦੀ ਸਿੱਖਿਆ ਦੁਆਰਾ ਵਿਅਕਤੀ ਦਾ ਮਨ ਮਾਇਆ ਨਾਲੋਂ ਟੁੱਟ ਕੇ ਪ੍ਰਭੂ ਦੇ ਚਰਨਾਂ ਨਾਲ ਜੁੜ ਜਾਂਦਾ ਹੈ। ਇਸ ਅਵਸਥਾ ਦਾ ਵਰਣਨ ਕਰਨਾ ਬਹੁਤ ਕਠਿਨ ਹੈ :

**ਤਾ ਕੀਆ ਗਲਾ ਕਥੀਆ ਨਾ ਜਾਹਿ ॥**
**ਜੇ ਕੋ ਕਹੈ ਪਿਛੈ ਪਛੁਤਾਇ ॥**
**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥** *(ਜਪੁ, ੬)*

(iv) **ਕਰਮ ਖੰਡ :** ਇਹ ਖੰਡ ਪ੍ਰਭੂ ਦੀ ਬਖ਼ਸ਼ਿਸ਼, ਉਸ ਦੀ ਕਿਰਪਾ ਦਾ ਖੰਡ ਹੈ। ਆਪਣੀ ਸੁਰਤਿ ਦਾ ਰੂਪਾਂਤਰਣ ਹੋ ਜਾਣ ਤੋਂ ਬਾਅਦ ਵਿਅਕਤੀ ਹਰ ਪਾਸੇ ਪ੍ਰਭੂ ਨੂੰ ਹਾਜ਼ਰ-ਨਾਜ਼ਰ ਵੇਖਣ ਲੱਗਦਾ ਹੈ। ਇਥੇ ਕਿਸੇ ਪ੍ਰਕਾਰ ਦੀ ਦ੍ਵੈਤ ਨਹੀਂ ਰਹਿੰਦੀ। ਇਸ ਅਵਸਥਾ ਵਿਚ ਪਹੁੰਚ ਕੇ ਮਨੁੱਖ ਦੈਵੀ ਗੁਣਾਂ ਵਿਚ ਇਸ ਤਰ੍ਹਾਂ ਰੰਗਿਆ ਜਾਂਦਾ ਹੈ ਕਿ ਉਹ ਸੰਪੂਰਨ ਹੋ ਜਾਂਦਾ ਹੈ। ਉਹ ਜਨਮ-ਮਰਨ ਦੇ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਇਸ ਪੜਾਉ ਉਪਰ ਪਰਮਾਤਮਾ ਦੇ ਸੱਚੇ ਭਗਤ ਨਿਵਾਸ ਕਰਦੇ ਹਨ। ਉਹਨਾਂ ਨੂੰ ਪਰਮਾਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਦੇਖੋ :

**ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥**
**ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥**

*(ਪੰਨਾ ੮)*

(v) **ਸੱਚਖੰਡ :** ਇਹ ਆਤਮਿਕ ਅਵਸਥਾ ਦੀ ਸਭ ਤੋਂ ਉੱਚੀ ਪਉੜੀ ਦਾ ਨਾਮ ਹੈ। ਕਰਮ ਖੰਡ ਤੇ ਸੱਚ ਖੰਡ ਦੇ ਵੇਰਵਿਆਂ ਨੂੰ ਗੁਰੂ ਸਾਹਿਬ ਨੇ ਇਕੋ (ਸੈਂਤੀਵੀਂ) ਪਉੜੀ ਵਿਚ ਦਰਜ ਕੀਤਾ ਹੈ ਪਰ ਇਹਨਾਂ ਖੰਡਾਂ ਵਿਚਲਾ ਫ਼ਰਕ ਬਿਲਕੁਲ ਪ੍ਰਤੱਖ ਹੈ। ਸੱਚ ਖੰਡ ਵਿਚ ਬਹੁਤਾ ਵਿਸਤਾਰ ਨਿਰੰਕਾਰ ਅਤੇ ਉਸ ਦੀ ਲੀਲ੍ਹਾ ਦਾ ਹੈ ਜਦੋਂ ਕਿ ਕਰਮ ਖੰਡ ਵਿਚ ਮਨੁੱਖ ਅਤੇ ਉਸ ਦੀ ਪੂਰਨਤਾ ਨੂੰ ਬਿਆਨ ਕੀਤਾ ਗਿਆ ਹੈ। ਇਸ ਖੰਡ ਵਿਚ ਪਹੁੰਚ ਕੇ ਮਨੁੱਖੀ ਆਤਮਾ ਨੂੰ ਇਸ ਸੱਚ ਦਾ ਸਹਿਜ-ਆਭਾਸ ਹੋ ਜਾਦਾ ਹੈ ਕਿ ਸਮੁੱਚੀ ਸ੍ਰਿਸ਼ਟੀ ਵਿਚ ਵੱਸਣ ਵਾਲੇ ਪ੍ਰਾਣਧਾਰੀ ਜੀਵ ਅਤੇ ਬਨਸਪਤੀ ਪਰਮਾਤਮਾ ਦੇ ਹੁਕਮ ਵਿਚ ਚੱਲ ਰਹੇ ਰਹੇ ਹਨ। ਪਰਮਾਤਮਾ ਦੀ ਬੇਅੰਤ ਅਤੇ ਵਚਿੱਤਰ ਲੀਲ੍ਹਾ ਨੂੰ ਵੇਖ ਕੇ ਮਨੁੱਖੀ ਆਤਮਾ ਵਿਗਾਸ (ਖੇੜੇ) ਦੀ ਸਥਿਤੀ ਵਿਚ ਜਾ ਪਹੁੰਚਦੀ ਹੈ। ਇਸ ਅਵਸਥਾ ਦੇ ਆਨੰਦ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥**
**ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥**
**ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥**
**ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥**

*(ਜਪੁ, ੭)*

## ਪੰਜ ਤੱਤ

ਬ੍ਰਹਿਮੰਡ ਵਿਚ ਪੰਜ ਤੱਤ ਮੰਨੇ ਗਏ ਹਨ। ਇਹਨਾਂ ਤੱਤਾਂ ਦੇ ਵਿਸ਼ੇਸ਼ ਗੁਣ ਇਸ ਪ੍ਰਕਾਰ ਹਨ :

1. ਆਕਾਸ਼ : ਸ਼ਬਦ
2. ਪਵਨ : ਸਪਰਸ਼
3. ਅਗਨੀ : ਰੂਪ
4. ਜਲ : ਰਸ
5. ਪ੍ਰਿਥਵੀ : ਗੰਧ

## ਪੰਜ ਰਤਨ

ਹਿੰਦੂ ਧਰਮ ਸ਼ਾਸਤਰ ਅਨੁਸਾਰ ਮੋਏ ਪ੍ਰਾਣੀ ਦੇ ਮੂੰਹ ਵਿਚ ਪੰਜ ਰਤਨ ਪਾਉਣੇ ਉੱਤਮ ਕਰਮ ਹੈ। ਪੰਜ ਰਤਨ ਇਹ ਹਨ : ਸੋਨਾ, ਹੀਰਾ, ਨੀਲਮ, ਲਾਲ ਅਤੇ ਮੋਤੀ।

ਕੁਝ ਹੋਰ ਵਿਦਵਾਨਾਂ ਅਨੁਸਾਰ ਪੰਜਾਂ ਰਤਨਾਂ ਦੇ ਨਾਮ ਇਸ ਪ੍ਰਕਾਰ ਹਨ: ਸੋਨਾ, ਚਾਂਦੀ, ਤਾਂਬਾ, ਮੋਤੀ ਅਤੇ ਮੂੰਗਾ। ਮਹਾਂਕਵੀ ਤੁਲਸੀ ਜੀ ਅਧਿਆਤਮਕ ਦ੍ਰਿਸ਼ਟੀ ਤੋਂ ਪੰਜ ਰਤਨਾਂ ਦਾ ਵਿਵਰਣ ਇਸ ਤਰ੍ਹਾਂ ਪੇਸ਼ ਕਰਦੇ ਹਨ:

ਤੁਲਸੀ ਯਾ ਸੰਸਾਰ ਮੇਂ, ਪਾਂਚ ਰਤਨ ਹੈ ਸਾਰ।
ਸਾਧ ਮਿਲਨ ਔਰ ਹਰਿ ਭਜਨ, ਦਯਾ, ਦਾਨ, ਉਪਕਾਰ।

## ਪੰਜਾਬ

ਪੰਜਾਬ ਦਾ ਇਤਿਹਾਸਕ ਅਤੇ ਸਭਿਆਚਾਰਕ ਪਿਛੋਕੜ ਬਹੁਤ ਪੁਰਾਣਾ ਹੈ। ਆਰੀਆ ਲੋਕਾਂ ਦੇ ਆਗਮਨ ਸਮੇਂ ਪੰਜਾਬ ਨੂੰ 'ਸਪਤ ਸਿੰਧੂ' ਕਿਹਾ ਜਾਂਦਾ ਸੀ। ਉਸ ਕਾਲ ਵਿਚ ਇਥੇ ਸੱਤ ਦਰਿਆ ਵਗਦੇ ਸਨ—ਸਿੰਧੂ (ਸਿੰਧ), ਵਿਤਸਤਾ (ਜਿਹਲਮ), ਚੰਦਰ ਭਾਗਾ (ਚਨਾਬ/ਝਨਾਂ), ਏਰਾਵਤ (ਰਾਵੀ), ਵਿਪਾਸਾ (ਬਿਆਸ) ਅਤੇ ਸਤਦ੍ਰ (ਸਤਲੁਜ) ਦਰਿਆ ਵਗਦੇ ਸਨ। ਇਉਂ ਲੱਗਦਾ ਹੈ ਕਿ ਫ਼ਾਰਸੀ ਵਿਚ 'ਸਪਤ ਸਿੰਧੂ' ਵਿਗੜ ਕੇ 'ਹੈਪਤ ਹੈਂਦੂ' ਬਣ ਗਿਆ। ਫ਼ਾਰਸੀ ਵਿਚ ਬਹੁਤ ਥਾਵਾਂ 'ਤੇ 'ਸ' ਧੁਨੀ 'ਹ' ਵਿਚ ਪਰਿਵਰਤਿਤ ਹੋ ਜਾਂਦੀ ਹੈ। ਜਿਵੇਂ 'ਸਪਤਾਹ' ਤੋਂ 'ਹਫ਼ਤਾ' ਬਣ ਗਿਆ ਹੈ। ਹੌਲੀ-ਹੌਲੀ ਇਸ ਦੇਸ਼ ਨੂੰ ਕੇਵਲ 'ਹੈਂਦੂ' ਕਿਹਾ ਜਾਣ ਲੱਗ ਪਿਆ। ਇਥੋਂ ਹੀ ਹਿੰਦੂ ਸ਼ਬਦ ਹੋਂਦ ਵਿਚ ਆਇਆ। ਆਰੀਆ ਜਾਤੀ ਦੇ ਆਗਮਨ ਸਮੇਂ ਪੰਜਾਬ ਅਤੇ ਸਿੰਧ ਇਕੱਠੇ ਸਨ। ਆਰੀਆ ਲੋਕਾਂ ਨੇ ਇਸੇ ਸੰਯੁਕਤ ਪੰਜਾਬ ਨੂੰ ਆਪਣਾ ਟਿਕਾਣਾ ਬਣਾਇਆ। ਵਿਦਵਾਨ ਲੋਕ ਇਸ ਗੱਲ ਉਪਰ ਸਹਿਮਤ ਹਨ ਕਿ ਰਿਗਵੇਦ ਦਾ ਸੰਪਾਦਨ ਪੰਜਾਬ ਵਿਚ ਹੋਇਆ। ਇਸ ਗ੍ਰੰਥ ਵਿਚ ਸਪਤ-ਸਿੰਧੂ ਦਾ ਨਾਮ ਕਈ ਵਾਰ ਆਇਆ ਹੈ। ਸਪਤ-ਸਿੰਧੂ ਵਿਚ ਸਾਰਸਵਤ (ਬ੍ਰਹਮਾਵਰਤ) ਦੇਸ਼, ਕੈਕੇਯ ਜਨਪਦ, ਮਦਰ ਜਨਪਦ, ਮਾਲਵਾ ਅਤੇ ਗੰਧਾਰ ਜਨਪਦ ਆਦਿਕ ਬਹੁਤ ਸਾਰੇ ਖੇਤਰ ਸ਼ਾਮਲ ਸਨ। ਪੁਰਾਤਨ ਕਾਲ ਵਿਚ ਪੰਜਾਬ ਬਹੁਤ ਸਾਰੇ ਦੇਸ਼ਾਂ ਦਾ ਅੰਗ ਬਣਿਆ ਰਿਹਾ। ਇਹ ਅਸੀਰੀਆ, ਈਰਾਨ ਅਤੇ ਮਿਸਰ ਦੇ ਰਾਜਾਂ ਵਿਚ ਵੀ ਸ਼ਾਮਲ ਰਿਹਾ ਹੈ। ਚੰਦਰਗੁਪਤ (320-296 ਈ.ਪੂ.) ਦੇ ਰਾਜ ਸਮੇਂ ਪੰਜਾਬ ਨੂੰ ਪਹਿਲੀ ਵਾਰ ਰਾਜਨੀਤਕ ਏਕਤਾ ਮਿਲੀ ਪਰ ਇਹ ਬਹੁਤੀ ਦੇਰ ਤਕ ਬਣੀ ਨਾ ਰਹਿ ਸਕੀ। ਅਸ਼ੋਕ ਤੋਂ ਬਾਅਦ ਕਮਜ਼ੋਰ ਰਾਜਿਆਂ ਕਰਕੇ ਵਿਦੇਸ਼ੀ ਹਮਲਾਵਰਾਂ ਨੇ ਇਸ ਏਕਤਾ ਦਾ ਵਿਨਾਸ਼ ਕਰ ਦਿੱਤਾ। ਇਸ ਤੋਂ ਬਾਅਦ ਲਗਪਗ ਬਾਰਾਂ ਸੌ ਵਰ੍ਹੇ ਪੰਜਾਬ ਦੇ ਅਨੇਕ ਟੋਟੇ ਹੋਏ ਰਹੇ। ਇਸ ਅਰਸੇ ਦੌਰਾਨ ਯੂਨਾਨੀ, ਬਾਖ਼ਤਰੀ, ਪਾਰਸੀ, ਚੀਨੀ, ਸ਼ਕ, ਕੁਸ਼ਾਨ, ਹੂਣ ਅਤੇ ਗੁੱਜਰ ਆਦਿ ਅਨੇਕ ਜਾਤੀਆਂ ਦੇ ਲੋਕ ਇਥੇ ਆਉਂਦੇ-ਜਾਂਦੇ ਰਹੇ। ਕੁਸ਼ਾਨਾਂ ਦੀ ਰਾਜਧਾਨੀ ਪਿਸ਼ਾਵਰ ਸੀ। ਇਹ ਰਾਜ ਪੰਜਾਬ ਵਿਚ ਤੀਜੀ ਸਦੀ ਤਕ ਰਿਹਾ। ਇਹ ਰਾਜੇ ਪੱਕੇ ਪੰਜਾਬੀ ਹੋ ਗਏ ਸਨ।

ਦਸਵੀਂ ਸਦੀ ਵਿਚ ਮੁਸਲਮਾਨਾਂ ਦੇ ਆਕ੍ਰਮਣ ਸ਼ੁਰੂ ਹੋ ਗਏ। ਸੁਬਕਦੀਨ ਅਤੇ ਉਸ ਦੇ ਪੁੱਤਰ ਮਹਿਮੂਦ ਗ਼ਜ਼ਨਵੀ ਨੇ ਪੰਜਾਬ ਨੂੰ ਕਈ ਵਾਰ ਲੁੱਟਿਆ ਅਤੇ ਲਾਹੌਰ ਤਕ ਦੇ ਪੱਛਮੀ ਖੇਤਰ ਨੂੰ ਆਪਣੇ ਅਧੀਨ ਕਰ ਲਿਆ। ਕਿਸੇ ਸਮੇਂ ਗ਼ਜ਼ਨੀ ਪੰਜਾਬੀਆਂ ਦੇ ਹੱਥ ਸੀ ਪਰ ਹੁਣ ਪੰਜਾਬ ਗ਼ਜ਼ਨਵੀਆਂ ਦੇ ਹੱਥਾਂ ਵਿਚ ਚਲਾ ਗਿਆ। ਅੱਗੇ ਚੱਲ

ਕੇ ਪੰਜਾਬ ਦੇ ਸੁਲਤਾਨਾਂ ਨੇ (1248 ਈ. ਵਿਚ) ਗ਼ਜ਼ਨੀ ਨੂੰ ਫਿਰ ਪੰਜਾਬ ਵਿਚ ਮਿਲਾ ਲਿਆ। ਮੁਸਲਮਾਨਾਂ ਦੇ ਰਾਜ ਵਿਚ ਵੀ ਪੰਜਾਬ ਨੂੰ ਸੁਖ ਅਤੇ ਸ਼ਾਂਤੀ ਦਾ ਸਾਹ ਲੈਣਾ ਨਸੀਬ ਨਾ ਹੋਇਆ। ਸਯਦਾਂ (1414-45), ਲੋਧੀਆਂ (1445-1526) ਅਤੇ ਸ਼ੇਰ ਸ਼ਾਹ ਸੂਰੀ (1540-45) ਦੇ ਪੁੱਤਰਾਂ-ਪੋਤਰਿਆਂ ਦੀ ਕਿਸਮਤ ਦੇ ਫ਼ੈਸਲੇ ਪੰਜਾਬ ਦੇ ਖ਼ੂਨ ਨਾਲ ਲਿਖੇ ਜਾਂਦੇ ਰਹੇ। ਮੁਗ਼ਲ ਰਾਜ ਦੇ ਸਮੇਂ ਲਗਪਗ ਢਾਈ-ਤਿੰਨ ਸੌ ਸਾਲ ਬਾਹਰ ਦਾ ਕੋਈ ਹਮਲਾਵਰ ਇਥੇ ਨਾ ਆਇਆ ਪਰ ਇਸ ਰਾਜ ਦੇ ਪਤਨ ਉਪਰੰਤ ਫਿਰ ਉਹੀ ਘਟਨਾ-ਕ੍ਰਮ ਸ਼ੁਰੂ ਹੋ ਗਿਆ, ਜਿਸ ਨੂੰ ਸਿੱਖ ਸਰਦਾਰਾਂ ਦੇ ਰਿਆਸਤੀ ਰਾਜ ਨੇ ਕੁਝ ਠੱਲ੍ਹ ਪਾਈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਪੰਜਾਬ ਦੇ ਛੇ ਸੂਬੇ ਸਨ: ਮੁਲਤਾਨ, ਰਾਵਲਪਿੰਡੀ, ਪਿਸ਼ਾਵਰ, ਕਸ਼ਮੀਰ, ਲਾਹੌਰ ਅਤੇ ਸਰਹਿੰਦ। ਸਤਲੁਜ ਪਾਰ ਬਹੁਤ ਸਾਰੀਆਂ ਸਿੱਖ ਰਿਆਸਤਾਂ ਸਨ। ਬਾਕੀ ਪੂਰਬੀ ਪੰਜਾਬ ਉੱਤੇ ਅੰਗਰੇਜ਼ਾਂ ਦਾ ਰਾਜ ਸੀ। 1858 ਈ. ਵਿਚ ਦਿੱਲੀ, ਰੋਹਤਕ, ਗੁੜਗਾਵਾਂ, ਕਰਨਾਲ, ਹਿਸਾਰ ਅਤੇ ਫ਼ੀਰੋਜ਼ਪੁਰ ਨੂੰ ਵੀ ਪੰਜਾਬ ਵਿਚ ਮਿਲਾ ਦਿੱਤਾ ਗਿਆ। ਪਰੰਤੂ 1901 ਈ. ਵਿਚ ਡੇਰਾ ਗ਼ਾਜ਼ੀ ਖ਼ਾਂ ਨੂੰ ਛੱਡ ਕੇ ਸਿੰਧ ਪਾਰ ਦੇ ਇਲਾਕੇ ਫ਼ਰੰਟੀਅਰ ਸੂਬੇ ਵਿਚ ਕਰ ਦਿੱਤੇ ਗਏ। 1911 ਈ. ਵਿਚ ਦਿੱਲੀ ਨੂੰ ਵੀ ਵੱਖ ਕਰ ਦਿੱਤਾ ਗਿਆ। 1947 ਈ. ਵਿਚ ਪਾਕਿਸਤਾਨ ਬਣ ਜਾਣ 'ਤੇ ਪੱਛਮੀ ਪੰਜਾਬ ਜੁਦਾ ਹੋ ਗਿਆ। ਇਸ ਤੋਂ ਬਾਅਦ ਮੰਡੀ, ਸੁਕੇਤ, ਚੰਬਾ, ਸ਼ਿਮਲਾ ਆਦਿਕ ਨੂੰ ਹਿਮਾਚਲ ਪ੍ਰਦੇਸ਼ ਦਾ ਨਾਮ ਦਿੱਤਾ ਗਿਆ। 1966 ਈ. ਵਿਚ ਪੰਜਾਬ ਦਾ ਇਕ ਵਾਰ ਫੇਰ ਪੁਨਰ-ਵਿਭਾਜਨ ਕੀਤਾ ਗਿਆ ਅਤੇ ਇਸ ਵਿਚੋਂ ਇਕ ਵੱਖਰਾ ਪ੍ਰਦੇਸ਼ ਹਰਿਆਣਾ ਬਣਾ ਦਿੱਤਾ ਗਿਆ। ਇਸ ਤਰ੍ਹਾਂ ਵਰਤਮਾਨ ਪੰਜਾਬ ਇਕ ਬਹੁਤ ਛੋਟਾ ਜਿਹਾ ਪ੍ਰਦੇਸ਼ ਬਣ ਕੇ ਰਹਿ ਗਿਆ ਹੈ।

## ਪੰਜਾਬੀ ਭਾਸ਼ਾ

ਪੰਜਾਬੀ ਭਾਸ਼ਾ ਲਈ ਮੱਧਕਾਲ ਵਿਚ 'ਹਿੰਦੀ' ਜਾਂ 'ਹਿੰਦਵੀ' ਸ਼ਬਦ ਵਰਤਿਆ ਜਾਂਦਾ ਰਿਹਾ ਹੈ। ਕਿਉਂਕਿ ਮੁਸਲਮਾਨ ਲੋਕ 'ਸਪਤ ਸਿੰਧੂ' ਦੀ ਥਾਂ 'ਤੇ ਪੰਜਾਬ ਨੂੰ 'ਹੈਪਤ ਹੈਂਦੂ' ਜਾਂ ਹਿੰਦੂ ਕਹਿੰਦੇ ਸਨ, ਇਸ ਕਾਰਨ ਹਿੰਦੂਆਂ ਦੀ ਭਾਸ਼ਾ ਨੂੰ ਹਿੰਦੀ ਜਾਂ ਹਿੰਦਵੀ ਕਿਹਾ ਜਾਣ ਲੱਗ ਪਿਆ। ਅਬਦੁਲ ਕਰੀਮ (1675 ਈ.), ਹਾਫ਼ਿਜ਼ ਮੁਅਜ਼ਜ਼ ਦੀਨ (1677 ਈ.), ਮੌਲਵੀ ਮੁਹੰਮਦ ਮੁਸਲਿਮ (1836 ਈ.) ਅਤੇ ਇਮਾਮ ਦੀਨ (1878 ਈ.) ਆਦਿਕ ਨੇ ਪੰਜਾਬੀ ਭਾਸ਼ਾ ਲਈ ਹਿੰਦੀ/ਹਿੰਦਵੀ ਸ਼ਬਦਾਂ ਦਾ ਪ੍ਰਯੋਗ ਹੀ ਕੀਤਾ ਹੈ। ਪੰਜਾਬ ਦੀ ਭਾਸ਼ਾ ਵਾਸਤੇ 'ਪੰਜਾਬੀ' ਸ਼ਬਦ ਦਾ ਪ੍ਰਯੋਗ ਸਭ ਤੋਂ ਪਹਿਲਾਂ ਹਾਫ਼ਿਜ਼ ਬਰਖ਼ੁਰਦਾਰ ਨੇ 1670 ਈ. ਵਿਚ ਕੀਤਾ ਹੈ। ਇਕ ਥਾਂ ਉਸ ਨੇ ਲਿਖਿਆ ਹੈ:

> ਹਜ਼ਰਤ ਮੋਮਨ ਦਾ ਫ਼ਰਮਾਇਆ, ਇਸ ਵਿਚ ਇਹ ਮਸਾਇਲ।
> ਤੁਰਤ ਪੰਜਾਬੀ ਆਖ ਸੁਣਾਈਂ, ਜੇ ਕੋ ਹੋਵੇ ਮਾਇਲ।

ਇਸ ਖਿੱਤੇ ਨੂੰ ਪੰਜਾਬ ਨਾਮ ਮੁਸਲਮਾਨਾਂ ਨੇ ਦਿੱਤਾ ਜਾਪਦਾ ਹੈ। ਬਹੁਤੇ ਲੋਕ ਇਹ ਨਾਮ ਅਕਬਰ ਦਾ ਦਿੱਤਾ ਹੋਇਆ ਮੰਨਦੇ ਹਨ। (**ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ**, ਪੰਨਾ 51) ਇਸ ਖਿੱਤੇ ਨੂੰ ਦਿੱਤਾ ਗਿਆ ਇਹ ਨਾਮ ਵੱਧ

ਤੋਂ ਵੱਧ ਪੰਜ-ਛੇ ਸੌ ਸਾਲ ਪੁਰਾਣਾ ਹੋਵੇਗਾ। ਪਰ ਇਸ ਦੇਸ਼, ਇਸ ਵਿਚ ਵੱਸਣ ਵਾਲੇ ਲੋਕ ਅਤੇ ਉਹਨਾਂ ਦੀ ਬੋਲੀ ਕਈ ਹਜ਼ਾਰ ਵਰ੍ਹੇ ਪੁਰਾਣੀ ਹੈ। ਪੰਜਾਬੀ ਭਾਸ਼ਾ ਵੈਦਿਕ ਤੋਂ ਪ੍ਰਾਕਿਰਤਾਂ ਅਤੇ ਅਪਭ੍ਰੰਸ਼ਾਂ ਰਾਹੀਂ ਹੁੰਦੀ ਹੋਈ ਆਪਣੇ ਵਰਤਮਾਨ ਸਰੂਪ ਤਕ ਪਹੁੰਚੀ ਹੈ। ਪੰਜਾਬੀ ਭਾਸ਼ਾ ਵਿਚ ਵਰਤੇ ਜਾ ਰਹੇ ਅਨੇਕ ਸ਼ਬਦਾਂ ਦਾ ਉਚਾਰਣ ਸੰਸਕ੍ਰਿਤ ਨਾਲ ਮਿਲਦਾ-ਜੁਲਦਾ ਹੈ ਪਰ ਤਾਂ ਵੀ ਸਮੇਂ-ਸਮੇਂ ਬਹੁਤ ਸਾਰੇ ਵਿਦਵਾਨਾਂ ਦਾ ਮਤਿ ਰਿਹਾ ਹੈ ਕਿ ਪੰਜਾਬੀ ਕੇਵਲ ਸਿੱਖਾਂ ਦੀ ਭਾਸ਼ਾ ਹੈ। ਅਸਲ ਵਿਚ ਕੋਈ ਵੀ ਭਾਸ਼ਾ ਮਜ਼ਹਬੀ ਨਹੀਂ ਹੁੰਦੀ। ਬੋਲੀ ਉਚਾਰਣ ਤੋਂ ਉਤਪੰਨ ਹੁੰਦੀ ਹੈ ਜਿਸ ਦੇ ਸਥਾਨ ਕੰਠ, ਮੂਰਧਾ, ਤਾਲੂ, ਦੰਦ, ਜੀਭ ਅਤੇ ਹੋਠ ਹਨ। ਭਿੰਨ-ਭਿੰਨ ਦੇਸ਼ਾਂ ਦੇ ਉਚਾਰਣ ਢੰਗ ਵੱਖੋ-ਵੱਖਰੇ ਹੁੰਦੇ ਹਨ। ਇਥੇ ਇਕ ਹੋਰ ਗੱਲ ਵੀ ਉਲੇਖਯੋਗ ਹੈ ਕਿ ਹਿੰਦੁਸਤਾਨ ਦੀ ਹਰ ਭਾਸ਼ਾ ਫੋਨੈਟਿਕ ਹੈ ਅਰਥਾਤ ਜਿਵੇਂ ਬੋਲੀ ਜਾਂਦੀ ਹੈ, ਉਸੇ ਪ੍ਰਕਾਰ ਲਿਖੀ ਜਾਂਦੀ ਹੈ। ਅੰਗਰੇਜ਼ੀ ਅਤੇ ਫ਼ਰਾਂਸੀਸੀ ਜ਼ਬਾਨਾਂ ਫੋਨੈਟਿਕ ਨਹੀਂ ਹਨ। ਇਸ ਦਾ ਕਾਰਨ ਇਹ ਹੈ ਕਿ ਇਹਨਾਂ ਭਾਸ਼ਾਵਾਂ ਵਿਚ ਬਹੁਤ ਸਾਰੇ ਸ਼ਬਦ ਵਿਦੇਸ਼ੀ ਭਾਸ਼ਾਵਾਂ ਵਿਚੋਂ ਆਏ ਹਨ। ਉਹਨਾਂ ਦਾ ਉਚਾਰਣ ਇੰਗਲੈਂਡ ਵਿਚ ਉਸ ਪ੍ਰਕਾਰ ਨਹੀਂ ਸੀ ਜਿਵੇਂ ਵਿਦੇਸ਼ੀ ਲੋਕ ਕਰਦੇ ਸਨ। ਇਸ ਲਈ ਅੰਗਰੇਜ਼ੀ ਵਿਚ ਕਈ ਸ਼ਬਦ ਲਿਖੇ ਹੋਰ ਤਰ੍ਹਾਂ ਜਾਂਦੇ ਹਨ ਅਤੇ ਉਹਨਾਂ ਦਾ ਉਚਾਰਣ ਹੋਰ ਹੀ ਤਰ੍ਹਾਂ ਹੁੰਦਾ ਹੈ, ਜਿਵੇਂ : knowledge, neighbour, light, through ਆਦਿਕ। ਜੇ ਅੰਗਰੇਜ਼ ਆਪਣੀ ਭਾਸ਼ਾ ਨੂੰ ਫੋਨੈਟਿਕ ਬਣਾਉਣ ਦਾ ਯਤਨ ਕਰਦੇ ਤਾਂ ਸਭ ਤੋਂ ਪਹਿਲਾਂ ਉਹਨਾਂ ਨੂੰ ਆਪਣੀ ਲਿਪੀ ਬਦਲਣੀ ਪੈਣੀ ਸੀ।

**ਸੰਸਕ੍ਰਿਤ :** ਹਿੰਦੁਸਤਾਨ ਦੀ ਆਰੀਆ ਭਾਸ਼ਾ ਦਾ ਸਭ ਤੋਂ ਪੁਰਾਣਾ ਰੂਪ 'ਰਿਗਵੇਦ' ਵਿਚ ਮਿਲਦਾ ਹੈ। ਰਿਗਵੇਦ ਦੇ ਸਾਰੇ ਸੂਕਤ ਕਿਸੇ ਇਕ ਸਮੇਂ ਜਾਂ ਸਥਾਨ ਉੱਤੇ ਬੈਠ ਕੇ ਨਹੀਂ ਰਚੇ ਗਏ। ਇਸ ਕਾਰਨ ਸਾਰੇ ਰਿਗਵੇਦ ਦੀ ਭਾਸ਼ਾ ਇਕੋ ਜਿਹੀ ਨਹੀਂ। ਵੇਦਕ ਭਾਸ਼ਾ, ਭਾਰਤੀ-ਯੂਰਪੀ ਭਾਸ਼ਾਵਾਂ ਨਾਲੋਂ ਕਈ ਗੱਲਾਂ ਵਿਚ ਭਿੰਨ ਹੈ। ਵੇਦਕ ਭਾਸ਼ਾ ਵਿਚ ਤਿੰਨ ਲਿੰਗ, ਤਿੰਨ ਵਚਨ ਅਤੇ ਅੱਠ ਕਾਰਕ ਸਨ। ਕ੍ਰਿਆ ਦੇ ਰੂਪ ਵੀ ਵੱਧ ਸਨ। ਬ੍ਰਾਹਮਣ ਗ੍ਰੰਥਾਂ ਦੇ ਅਖ਼ੀਰਲੇ ਭਾਗਾਂ ਵਿਚ, ਉਪਨਿਸ਼ਦਾਂ ਅਤੇ ਸੂਤਰਾਂ ਵਿਚ ਲੌਕਿਕ ਸੰਸਕ੍ਰਿਤ ਨਾਲ ਮਿਲਦੀ-ਜੁਲਦੀ ਭਾਸ਼ਾ ਵਰਤੀ ਗਈ ਹੈ। ਨਿਰੁਕਤਕਾਰ ਯਾਸਕ ਲੌਕਿਕ ਸੰਸਕ੍ਰਿਤ ਨੂੰ 'ਭਾਸ਼ਾ' ਕਹਿੰਦਾ ਹੈ। ਪਾਣਿਨੀ ਵੀ ਵੇਦਾਂ ਦੀ ਭਾਸ਼ਾ ਨੂੰ 'ਛੰਦਸ' ਅਤੇ ਲੌਕਿਕ ਸੰਸਕ੍ਰਿਤ ਨੂੰ 'ਭਾਸ਼ਾ' ਕਹਿੰਦਾ ਹੈ। ਪਾਣਿਨੀ ਨੇ ਪੰਜਵੀਂ ਸਦੀ ਪੂਰਵ ਈਸਵੀ ਵਿਚ 'ਭਾਸ਼ਾ' ਨੂੰ ਵਿਆਕਰਣ ਰਾਹੀਂ ਨਿਯਮਬੱਧ ਕਰ ਦਿੱਤਾ ਸੀ। ਬਾਅਦ ਵਿਚ ਇਸੇ ਨੂੰ 'ਸੰਸਕ੍ਰਿਤ' ਕਿਹਾ ਜਾਣ ਲੱਗਾ। ਇਸ ਤੋਂ ਪਤਾ ਚੱਲਦਾ ਹੈ ਕਿ ਸੰਸਕ੍ਰਿਤ, ਲੋਕਾਂ ਦੀ ਭਾਸ਼ਾ ਦਾ ਇਕ ਸੋਧਿਆ ਹੋਇਆ ਰੂਪ ਸੀ। ਸੰਸਕ੍ਰਿਤ ਵਿਚ ਦ੍ਰਾਵਿੜ ਭਾਸ਼ਾ, ਯੂਨਾਨੀ ਅਤੇ ਈਰਾਨੀ ਦੇ ਕਾਫ਼ੀ ਸ਼ਬਦ ਮਿਲਦੇ ਹਨ।

**ਪ੍ਰਾਕਿਰਤ :** ਸੰਸਕ੍ਰਿਤ ਭਾਸ਼ਾ ਵਿਚੋਂ ਸਥਾਨਕ ਭੇਦਾਂ ਅਤੇ ਬਾਹਰੀ ਪ੍ਰਭਾਵਾਂ ਦੇ ਕਾਰਨ ਪ੍ਰਾਕਿਰਤਾਂ ਦਾ ਜਨਮ ਹੋਇਆ। ਪ੍ਰਾਕਿਰਤਾਂ ਦਾ ਸਭ ਤੋਂ ਪੁਰਾਣਾ ਰੂਪ 'ਪਾਲੀ' ਹੈ। ਬੋਧਾਂ ਦੇ ਧਾਰਮਿਕ ਗ੍ਰੰਥ ਅਤੇ ਅਸ਼ੋਕ ਦੇ ਸ਼ਿਲਾਲੇਖ ਇਸੇ ਭਾਸ਼ਾ ਵਿਚ ਹਨ। ਪਾਲੀ ਦਾ ਆਧਾਰ ਮਾਗਧੀ ਨੂੰ ਮੰਨਿਆ ਜਾਂਦਾ ਹੈ ਜੋ ਮਗਧ (ਹੁਣ ਬਿਹਾਰ) ਦੀ ਭਾਸ਼ਾ ਸੀ।

ਪਰ ਕੁਝ ਵਿਦਵਾਨ ਇਸ ਨੂੰ ਉੜੀਸਾ ਜਾਂ ਮਾਲਵੇ (ਉਜੈਨ ਦੇ ਆਸ-ਪਾਸ) ਦੀ ਭਾਸ਼ਾ ਮੰਨਦੇ ਹਨ। ਪਾਲੀ ਤੋਂ ਕੁਝ ਸਮਾਂ ਪਿੱਛੋਂ ਹੋਰ ਪ੍ਰਾਕਿਰਤਾਂ ਵੀ ਪੈਦਾ ਹੋ ਗਈਆਂ, ਜਿਨ੍ਹਾਂ ਵਿਚ ਮੱਧਕਾਲ ਦਾ ਸਾਹਿਤ (ਕਾਵਿ ਅਤੇ ਨਾਟ) ਰਚਿਆ ਗਿਆ ਹੈ। ਵਰਰੁਚੀ ਚਾਰ ਪ੍ਰਾਕਿਰਤਾਂ ਦੇ ਨਾਵਾਂ ਦਾ ਜ਼ਿਕਰ ਕਰਦਾ ਹੈ: ਮਹਾਰਾਸ਼ਟਰੀ, ਪੈਸ਼ਾਚੀ; ਮਾਗਧੀ ਅਤੇ ਸ਼ੌਰਸੈਨੀ। ਪ੍ਰਾਕਿਰਤਾਂ ਦੀ ਉਤਪਤੀ ਬਾਰੇ ਆਚਾਰਯ ਹੇਮਚੰਦ੍ਰ ਦਾ ਕਥਨ ਹੈ: ਪ੍ਰਕ੍ਰਿਤੀ, ਸੰਸਕ੍ਰਿਤਮ, ਤਤ੍ਰਭਵੰ ਤਤ ਆਗੰਤ ਵਾ ਪਾਕ੍ਰਿਤਮ। (ਅਰਥਾਤ ਸੰਸਕ੍ਰਿਤ ਮੂਲ ਹੈ, ਉਸ ਵਿਚੋਂ ਨਿਕਲੀ ਹੋਈ ਭਾਸ਼ਾ ਪ੍ਰਾਕਿਰਤ ਹੈ।

**ਅਪਭ੍ਰੰਸ਼** : ਮੱਧਕਾਲ ਦੀ ਆਖ਼ਰੀ ਭਾਸ਼ਾ ਅਪਭ੍ਰੰਸ਼ ਹੈ। ਪ੍ਰਾਕਿਰਤਾਂ ਅਤੇ ਆਧੁਨਿਕ ਭਾਰਤੀ ਭਾਸ਼ਾਵਾਂ ਦਾ ਵਿਚਕਾਰਲਾ ਰੂਪ ਹੀ ਅਪਭ੍ਰੰਸ਼ ਹੈ। ਅਪਭ੍ਰੰਸ਼ਾਂ ਦਾ ਸਮਾਂ 300 ਈ. ਤੋਂ 1000 ਈ. ਤਕ ਮੰਨਿਆ ਜਾਂਦਾ ਹੈ। ਆਚਾਰਯ ਭਰਤਮੁਨੀ ਨੇ 'ਨਾਟਯ ਸ਼ਾਸਤ੍ਰ' ਵਿਚ ਅਪਭ੍ਰੰਸ਼ਾਂ ਦਾ ਜ਼ਿਕਰ ਕੀਤਾ ਹੈ। ਉਹ ਇਸ ਨੂੰ ਵਿਭ੍ਰਿਸ਼ਟ (ਵਿਗੜੀ ਹੋਈ) ਕਹਿੰਦਾ ਹੈ। ਰੁਦ੍ਰਟ (ਨੌਵੀਂ ਸਦੀ) ਅਪਭ੍ਰੰਸ਼ਾਂ ਨੂੰ ਵੱਖ-ਵੱਖ ਪ੍ਰਦੇਸ਼ਾਂ ਦੀਆਂ ਭਾਸ਼ਾਵਾਂ ਮੰਨਦਾ ਹੈ। ਜਾਪਦਾ ਹੈ ਕਿ ਕਿਸੇ ਸਮੇਂ ਸ਼ੌਰਸੈਨੀ, ਮਾਗਧੀ, ਮਹਾਰਾਸ਼ਟਰੀ ਆਦਿਕ ਅਪਭ੍ਰੰਸ਼ਾਂ ਭਿੰਨ-ਭਿੰਨ ਪ੍ਰਦੇਸ਼ਾਂ ਵਿਚ ਪ੍ਰਚਲਿਤ ਸਨ। ਜੈਨ ਮਤਿ ਵਾਲਿਆਂ ਨੇ ਆਪਣੇ ਗ੍ਰੰਥ ਸ਼ੌਰਸੈਨੀ ਅਪਭ੍ਰੰਸ਼ ਵਿਚ ਲਿਖੇ ਹਨ, ਜੋ 1000 ਈ. ਦੇ ਆਸ-ਪਾਸ ਬੰਗਾਲ ਤੋਂ ਲੈ ਕੇ ਗੁਜਰਾਤ ਤਕ ਪੂਰੇ ਆਰਯਵ੍ਰਤ ਵਿਚ ਵਰਤੀ ਜਾਂਦੀ ਸੀ। ਗੋਰਖਪੰਥੀਆਂ ਨੇ ਇਸੇ ਅਪਭ੍ਰੰਸ਼ ਨੂੰ ਪੰਜਾਬ ਵਿਚ ਪ੍ਰਚਲਿਤ ਕੀਤਾ। ਕਈ ਭਾਸ਼ਾ ਵਿਗਿਆਨੀਆਂ ਦਾ ਮਤਿ ਹੈ ਕਿ ਇਸੇ ਅਪਭ੍ਰੰਸ਼ ਵਿਚੋਂ ਚੜ੍ਹਦੇ ਪੰਜਾਬ ਦੀ ਭਾਸ਼ਾ (ਪੰਜਾਬੀ) ਦਾ ਜਨਮ ਹੋਇਆ।

**ਪੰਜਾਬੀ** : ਸਿੰਧ ਨਦੀ ਤੋਂ ਲੈ ਕੇ ਅੰਬਾਲਾ ਜ਼ਿਲੇ ਤਕ ਜਿਹੜੀਆਂ ਬੋਲੀਆਂ ਵਰਤੀਆਂ ਜਾਂਦੀਆਂ ਸਨ, ਉਹਨਾਂ ਨੂੰ 'ਪੰਜਾਬੀ' ਆਖਿਆ ਜਾਂਦਾ ਸੀ। ਪੰਜਾਬੀ ਦੀਆਂ ਕੁਝ ਉਪ-ਭਾਸ਼ਾਵਾਂ ਵੀ ਹਨ, ਜਿਵੇਂ: ਮਾਝੀ, ਮਲਵਈ, ਦੁਆਬੀ, ਪੁਆਧੀ, ਲਹਿੰਦੀ ਅਤੇ ਪਹਾੜੀ (ਡੋਗਰੀ) ਆਦਿ। ਪੰਜਾਬੀ ਬੋਲੀ ਦੇ ਭਾਸ਼ਾ ਵਿਗਿਆਨਕ ਵਿਸ਼ਲੇਸ਼ਣ ਤੋਂ ਇਹ ਸਿੱਧ ਹੋ ਗਿਆ ਹੈ ਕਿ ਪੰਜਾਬੀ ਬੋਲੀ, ਹਿੰਦੀ ਆਦਿਕ ਭਾਸ਼ਾਵਾਂ ਨਾਲੋਂ ਸੰਸਕ੍ਰਿਤ ਦੇ ਵਧੇਰੇ ਨੇੜੇ ਹੈ। ਪੰਜਾਬੀ ਭਾਸ਼ਾ ਵਿਚ ਰਚੀਆਂ ਗਈਆਂ ਲੋਕ-ਵਾਰਾਂ ਇਸ ਦੇ ਮੁੱਢਲੇ ਸਰੂਪ ਬਾਰੇ ਕਾਫ਼ੀ ਮਹੱਤਵਪੂਰਨ ਜਾਣਕਾਰੀ ਦਿੰਦੀਆਂ ਹਨ। ਇਸੇ ਤਰ੍ਹਾਂ ਨਾਥ-ਜੋਗੀਆਂ ਦੁਆਰਾ ਰਚਿਆ ਗਿਆ ਸਾਹਿਤ ਵੀ ਭਾਸ਼ਾ ਵਿਗਿਆਨਕ ਦ੍ਰਿਸ਼ਟੀ ਤੋਂ ਬੜਾ ਮੁੱਲਵਾਨ ਹੈ। ਇਸ ਦੀਆਂ ਕਾਵਿ-ਰੂੜ੍ਹੀਆਂ ਨੂੰ ਭਗਤੀ ਧਾਰਾ ਦੇ ਅਧਿਆਤਮਕ ਕਵੀਆਂ ਨੇ ਬੜੀ ਕੁਸ਼ਲਤਾ ਨਾਲ ਵਰਤਿਆ ਹੈ। ਬਾਰ੍ਹਵੀਂ-ਤੇਰ੍ਹਵੀਂ ਸਦੀ ਦੇ ਪੰਜਾਬ ਵਿਚ ਵਿਚਰਿਆ ਸ਼ੇਖ਼ ਫ਼ਰੀਦ ਪੰਜਾਬੀ ਸਾਹਿਤ ਦੀ ਇਕ ਗੌਰਵਮਈ ਉਪਲਬਧੀ ਹੈ। ਉਸ ਨੇ ਪੰਜਾਬੀ ਵਿਚ ਕਾਵਿ-ਕਲਾ ਦੇ ਬਹੁਤ ਸਾਰੇ ਬੁਨਿਆਦੀ ਸਿਧਾਂਤਾਂ ਦਾ ਨਿਰਮਾਣ ਕੀਤਾ ਹੈ। ਪੰਜਾਬੀ ਸੂਫ਼ੀ ਕਾਵਿ ਧਾਰਾ ਅਤੇ ਭਗਤੀ ਕਾਵਿ ਧਾਰਾ ਨੇ ਉਸ ਤੋਂ ਕਾਫ਼ੀ ਕੁਝ ਗ੍ਰਹਿਣ ਕੀਤਾ ਹੈ।

ਪੰਜਾਬੀ ਭਾਸ਼ਾ ਦਾ ਵਿਕਾਸ 1000 ਈ. ਤੋਂ ਮੰਨਿਆ ਜਾਂਦਾ ਹੈ ਪਰ ਇਹ ਵਿਕਾਸ ਇਕ ਦਮ ਹੀ ਨਹੀਂ ਹੋ ਗਿਆ। ਭਾਸ਼ਾਈ ਵਿਕਾਸ ਦੀ ਪ੍ਰਕਿਰਿਆ ਸੈਂਕੜੇ ਵਰ੍ਹਿਆਂ ਵਿਚ ਫੈਲੀ ਹੁੰਦੀ ਹੈ। ਭਾਵੇਂ ਵਿਕਾਸ ਦੀ ਪ੍ਰਕਿਰਿਆ ਹਰ ਸਮੇਂ ਗਤੀਸ਼ੀਲ ਰਹਿੰਦੀ ਹੈ ਪਰ ਇਸ ਦੀ ਰਫ਼ਤਾਰ ਏਨੀ ਧੀਮੀ ਹੁੰਦੀ ਹੈ ਕਿ ਉਸ ਭਾਸ਼ਾ ਦੇ ਪਰਿਵੇਸ਼ ਵਿਚ ਰਹਿਣ ਵਾਲੇ ਲੋਕਾਂ ਨੂੰ ਇਹ ਮਾਲੂਮ ਹੀ ਨਹੀਂ ਹੁੰਦਾ ਕਿ ਉਹਨਾਂ ਦੀ ਭਾਸ਼ਾ ਬਦਲ ਜਾਂ ਵਿਕਸਿਤ ਹੋ ਰਹੀ ਹੈ। ਪੰਜਾਬੀ ਭਾਸ਼ਾ ਦੇ ਵਿਕਾਸ ਵਿਚ ਆਈਆਂ ਤਬਦੀਲੀਆਂ ਨੂੰ ਵੇਖਣ ਲਈ ਇਸ ਦੇ ਹੇਠ-ਲਿਖਤ ਪੜਾਅ ਬਣਾ ਸਕਦੇ ਹਾਂ:

(i) ਮੁੱਢਲਾ ਦੌਰ: ਨਾਥ ਸਾਹਿਤ, ਲੋਕ ਵਾਰਾਂ ਅਤੇ ਸ਼ੇਖ਼ ਫ਼ਰੀਦ (1400 ਈ. ਤਕ)

(ii) ਵਿਕਾਸ ਦਾ ਦੌਰ: ਗੁਰਬਾਣੀ, ਸੂਫ਼ੀ ਕਾਵਿ ਅਤੇ ਕਿੱਸਾ ਕਾਵਿ (1401-1700 ਈ.)

(iii) ਪਰਿਪੱਕਤਾ ਦਾ ਦੌਰ: ਸੂਫ਼ੀ ਕਾਵਿ, ਕਿੱਸਾ ਕਾਵਿ, ਵਾਰਤਕ (1701-1850 ਈ.)

(iv) ਆਧੁਨਿਕ ਦੌਰ: ਆਧੁਨਿਕ ਕਾਵਿ, ਗਲਪਕਾਰੀ, ਨਾਟਕ, ਵਾਰਤਕ (1851 ਈ. ਤੋਂ ਹੁਣ ਤਕ)

ਅਜੋਕੀ ਪੰਜਾਬੀ ਭਾਸ਼ਾ ਇਕ ਗਲੋਬਲ ਚਰਿੱਤਰ ਅਖ਼ਤਿਆਰ ਕਰਦੀ ਜਾ ਰਹੀ ਹੈ। ਪਿਛਲੇ ਤਿੰਨ-ਚਾਰ ਦਹਾਕਿਆਂ ਵਿਚ ਅਨੇਕ ਪੰਜਾਬੀ ਵਿਕਸਿਤ ਦੇਸ਼ਾਂ ਵਿਚ ਜਾ ਵੱਸੇ ਹਨ। ਜਿਸ ਕਾਰਨ ਜਿਥੇ ਪੰਜਾਬੀ ਵਿਚ ਅਨੇਕ ਨਵੇਂ ਸ਼ਬਦ ਆ ਗਏ ਹਨ, ਉਥੇ ਅੰਗਰੇਜ਼ੀ ਅਤੇ ਹੋਰ ਯੂਰਪੀ ਭਾਸ਼ਾਵਾਂ ਵਿਚ ਵੀ ਪੰਜਾਬੀ ਦੇ ਬਹੁਤ ਸਾਰੇ ਸ਼ਬਦ ਪ੍ਰਵੇਸ਼ ਕਰ ਗਏ ਹਨ। ਹੁਣ ਪੰਜਾਬੀ ਭਾਸ਼ਾ ਨੂੰ ਵਿਸ਼ਵ ਦੀਆਂ ਵਿਕਸਿਤ ਭਾਸ਼ਾਵਾਂ ਵਿਚ ਸ਼ੁਮਾਰ ਕੀਤਾ ਜਾਂਦਾ ਹੈ। ਪੰਜਾਬੀ ਭਾਸ਼ਾ ਨੂੰ ਬੋਲਣ ਵਾਲੇ ਲੋਕਾਂ ਦੀ ਗਿਣਤੀ ਅਨੁਸਾਰ ਵਿਸ਼ਵ ਭਾਸ਼ਾਵਾਂ ਦੇ ਪ੍ਰਸੰਗ ਵਿਚ ਪੰਜਾਬੀ ਦਾ ਸਥਾਨ ਦਸਵਾਂ-ਗਿਆਰ੍ਹਵਾਂ ਹੈ। ਪੰਜਾਬੀ ਭਾਸ਼ਾ ਦਾ ਸਰੂਪ, ਪ੍ਰਬੰਧ ਅਤੇ ਚਰਿੱਤਰ ਬੜੀ ਤੇਜ਼ੀ ਨਾਲ ਵਿਕਾਸ ਕਰ ਰਿਹਾ ਹੈ।

## ਪੜਤਾਲ

ਗੁਰੂ ਗ੍ਰੰਥ ਸਾਹਿਬ ਦੇ ਸਿਰਲੇਖਾਂ ਵਿਚ ਕਈ ਵਾਰ ਕਿਸੇ ਰਾਗ ਵਿਸ਼ੇਸ਼ ਦੇ ਨਾਮ ਨਾਲ 'ਪੜਤਾਲ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਇਸ ਸ਼ਬਦ ਦਾ ਅਰਥ ਹੈ: ਪਰਤਾਓ ਤਾਲ। ਅਜਿਹੇ ਸ਼ਬਦਾਂ ਵਿਚ ਤਾਲ ਨੂੰ ਮੁੜ-ਮੁੜ ਪਰਤਾਇਆ ਜਾਂਦਾ ਹੈ। ਇਕ ਉਦਾਹਰਣ ਦੇਖੋ:

ਨਟ ਨਾਰਾਇਨ ਮਹਲਾ ੪ ਪੜਤਾਲ<br>
ੴ ਸਤਿਗੁਰ ਪ੍ਰਸਾਦਿ ॥<br>
ਮੇਰੇ ਮਨ ਸੇਵ ਸਫਲ ਹਰਿ ਘਾਲ ॥ ਲੇ ਗੁਰ ਪਗ ਰੇਨ ਰਵਾਲ ॥

ਸਭਿ ਦਲਿਦ ਭੰਜਿ ਦੂਖ ਦਾਲ ॥
ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ ਰਹਾਉ ॥
ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥
ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ
ਹਮ ਹਰਿ ਕੀ ਗੁਰ ਕੀਈ ਹੈ ਬਸੀਠੀ
ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੧॥
ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ
ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥
ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ ॥੨॥

*(ਪੰਨਾ ੬੭੭)*

'ਪੜਤਾਲ' ਦੀ ਸੂਚਨਾ ਦੇਣ ਵਾਲਾ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਇਕ ਸ਼ਬਦ ਇਸ ਪ੍ਰਕਾਰ ਹੈ:

ਨਟ ਪੜਤਾਲ ਮਹਲਾ ੫
ੴ ਸਤਿਗੁਰ ਪ੍ਰਸਾਦਿ ॥
ਕੋਊ ਹੈ ਮੇਰੋ ਸਾਜਨੁ ਮੀਤੁ ॥ ਹਰਿ ਨਾਮੁ ਸੁਨਾਵੈ ਨੀਤ ॥
ਬਿਨਸੈ ਦੁਖੁ ਬਿਪਰੀਤਿ ॥ ਸਭੁ ਅਰਪਉ ਮਨੁ ਤਨੁ ਚੀਤੁ ॥੧॥ ਰਹਾਉ ॥
ਕੋਈ ਵਿਰਲਾ ਆਪਨ ਕੀਤ ॥ ਸੰਗਿ ਚਰਨ ਕਮਲ ਮਨੁ ਸੀਤ ॥
ਕਰਿ ਕਿਰਪਾ ਹਰਿ ਜਸੁ ਦੀਤ ॥੧॥ ਹਰਿ ਭਜਿ ਜਨਮੁ ਪਦਾਰਥੁ ਜੀਤ ॥
ਕੋਟਿ ਪਤਿਤ ਹੋਹਿ ਪੁਨੀਤ ॥
ਨਾਨਕ ਦਾਸ ਬਲਿ ਬਲਿ ਕੀਤ ॥੨॥੧॥੧੦॥੧੯॥

*(ਪੰਨਾ ੯੮੦)*

## ਪਾਰਜਾਤੁ

ਪਾਰਜਾਤੁ ਦਾ ਅਰਥ ਹੈ: ਪਾਰਿ (ਸਮੁੰਦਰ) ਤੋਂ ਪੈਦਾ ਹੋਇਆ ਬਿਰਛ। ਪੁਰਾਣਾਂ ਅਨੁਸਾਰ ਸਾਗਰ-ਮੰਥਨ ਸਮੇਂ ਇਹ ਰੁੱਖ ਨਿਕਲਿਆ ਸੀ ਅਤੇ ਇਹ ਇੰਦਰ ਦੇ ਹਿੱਸੇ ਆਇਆ। ਇੰਦਰ ਦੀ ਪਤਨੀ ਸਚੀ ਇਸ ਨੂੰ ਬੇਹੱਦ ਪਿਆਰ ਕਰਦੀ ਸੀ। ਜਦੋਂ ਕ੍ਰਿਸ਼ਨ ਜੀ ਇੰਦਰ ਨੂੰ ਮਿਲਣ ਵਾਸਤੇ ਸੁਰਗ ਲੋਕ ਗਏ ਤਾਂ ਉਹਨਾਂ ਦੀ ਰਾਣੀ ਸਤਯਭਾਮਾ ਨੇ ਕ੍ਰਿਸ਼ਨ ਜੀ ਨੂੰ ਪਾਰਜਾਤੁ ਦੁਆਰਕਾ ਵਿਖੇ ਲੈ ਜਾਣ ਦੀ ਬੇਨਤੀ ਕੀਤੀ। ਇੰਦਰ ਇਹ ਰੁੱਖ ਦੇਣਾ ਨਹੀਂ ਸੀ ਚਾਹੁੰਦਾ, ਜਿਸ ਕਾਰਨ ਦੋਹਾਂ ਵਿਚ ਘੋਰ ਯੁੱਧ ਹੋਇਆ। ਅੰਤ ਵਿਚ ਇੰਦਰ ਹਾਰ ਗਿਆ ਅਤੇ ਸ੍ਰੀ ਕ੍ਰਿਸ਼ਨ ਜੀ ਨੇ ਇਹ ਰੁੱਖ ਸਤਯਭਾਮਾ ਦੇ ਵਿਹੜੇ ਵਿਚ ਲਾ ਦਿੱਤਾ। ਕ੍ਰਿਸ਼ਨ ਜੀ ਦੇ ਦੇਹਾਂਤ ਪਿੱਛੋਂ ਇਹ ਰੁੱਖ ਆਪਣੇ ਆਪ ਉੱਡ ਕੇ ਇੰਦਰ ਲੋਕ ਵਿਚ ਜਾ ਪਹੁੰਚਿਆ। ਕਿਧਰੇ-ਕਿਧਰੇ ਪਾਰਜਾਤੁ ਨੂੰ ਕਲਪ-ਬ੍ਰਿਛ ਵੀ ਕਿਹਾ

ਗਿਆ ਹੈ ਅਰਥਾਤ ਕਲਪਨਾ (ਕਾਮਨਾਵਾਂ) ਪੂਰੀਆਂ ਕਰਨ ਵਾਲਾ ਰੁੱਖ।

ਗੁਰੂ ਗ੍ਰੰਥ ਸਾਹਿਬ ਵਿਚ 'ਪਾਰਜਾਤੁ' ਅਤੇ ਹੋਰ ਸਭ ਰਿਧੀਆਂ-ਸਿਧੀਆਂ ਨੂੰ ਪ੍ਰਭੂ ਦੇ ਸਿਮਰਨ ਨਾਲ ਜੋੜ ਕੇ ਸਮਝਾਇਆ ਗਿਆ ਹੈ। ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਸਮਝਾਉਂਦੇ ਹਨ ਕਿ ਜੇ ਉਸ ਨੂੰ ਪਾਰਜਾਤੁ ਰੁੱਖ ਜਾਂ ਕਾਮਧੇਨ ਗਊ ਦੀ ਇੱਛਾ ਹੈ ਤਾਂ ਉਹ ਆਪਣੇ ਗੁਰੂ ਦੀ ਸੇਵਾ ਕਰੇ, ਉਸ ਦੀ ਸਿੱਖਿਆ ਉਪਰ ਚੱਲੇ। ਫਿਰ ਉਸ ਨੂੰ ਇਹਸਾਸ ਹੋ ਜਾਵੇਗਾ ਕਿ ਪਰਮਾਤਮਾ ਦੇ ਨਾਮ ਵਿਚ ਇਹ ਸਾਰੀਆਂ ਦਾਤਾਂ ਛਿਪੀਆਂ ਹੋਈਆਂ ਹਨ:

ਪਾਰਜਾਤੁ ਲੋੜਹਿ ਮਨ ਪਿਆਰੇ॥ ਕਾਮਧੇਨੁ ਸੋਹੀ ਦਰਬਾਰੇ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ॥੬॥

*(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੮)*

ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਜਿਸ ਗੁਰਮੁਖ ਨੇ ਆਪਣੇ ਹਿਰਦੇ ਵਿਚ ਪ੍ਰਭੂ ਦੇ ਨਾਮ ਨੂੰ ਵਸਾ ਲਿਆ, ਉਸ ਨੂੰ ਸਮਝੋ ਪਾਰਜਾਤੁ ਦੀ ਪ੍ਰਾਪਤੀ ਹੋ ਗਈ। ਉਸ ਦੀਆਂ ਸਾਰੀਆਂ ਇੱਛਾਵਾਂ-ਆਸ਼ਾਵਾਂ ਆਪਣੇ ਆਪ ਪੂਰੀਆਂ ਹੁੰਦੀਆਂ ਰਹਿੰਦੀਆਂ ਹਨ। ਦੇਖੋ:

ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ॥
ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ॥੩॥
ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ॥
ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ॥੪॥

*(ਗੂਜਰੀ ਮਹਲਾ ੧, ਪੰਨਾ ੫੦੩)*

(ਘਰਿ ਆਗਨਿ—ਘਰ ਦੇ ਵਿਹੜੇ ਵਿਚ ਲੱਗਾ ਹੋਇਆ ਹੈ। ਪੁਹਪ—ਫੁੱਲ। ਡਾਲਾ—ਟਹਿਣੀਆਂ, ਸ਼ਾਖ਼ਾਵਾਂ। ਸਿਖਵੰਤੇ—ਪਿਆਰੇ ਸਿੱਖੋ! ਬਿਨਵੈ—ਬੇਨਤੀ ਕਰਦਾ ਹੈ। ਪੁਨਰਪਿ—ਦੋਬਾਰਾ ਜਨਮ ਅਤੇ ਮੌਤ ਦੇ ਚੱਕਰ ਵਿਚੋਂ ਨਹੀਂ ਗੁਜ਼ਰਨਾ ਪੈਂਦਾ ਹੈ।)

ਗੁਰੂ ਅਰਜਨ ਦੇਵ ਜੀ ਆਪਣੀ ਪ੍ਰਮੁੱਖ ਬਾਣੀ 'ਸੁਖਮਨੀ' ਵਿਚ ਸਪੱਸ਼ਟ ਕਰ ਦਿੰਦੇ ਹਨ ਕਿ ਕੇਵਲ ਪ੍ਰਭੂ ਦਾ ਨਾਮ ਹੀ ਪਾਰਜਾਤੁ ਹੈ; ਹੋਰ ਇਸ ਦੀ ਕੋਈ ਹਕੀਕਤ ਨਹੀਂ। ਦੇਖੋ:

ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥
ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥

*(ਗਉੜੀ ਸੁਖਮਨੀ, ਪੰਨਾ ੨੬੫)*

## ਫ਼ਰੀਦ ਜੀ, ਸ਼ੇਖ਼

ਸ਼ੇਖ਼ ਫ਼ਰੀਦ ਜੀ ਦਾ ਜਨਮ 1173 ਈ. ਵਿਚ ਪਿੰਡ ਕੋਠੇਵਾਲ (ਨੇੜੇ ਮੁਲਤਾਨ, ਹੁਣ ਪਾਕਿਸਤਾਨ) ਵਿਚ ਜਮਾਲੁੱਦੀਨ ਸੁਲੇਮਾਨ ਅਤੇ ਮਾਤਾ ਮਰੀਅਮ (ਕਈਆਂ ਅਨੁਸਾਰ ਕੁਲਸੁਮ) ਦੇ ਗ੍ਰਹਿ ਵਿਖੇ ਹੋਇਆ। ਆਪ ਦੇ ਦਾਦਾ ਕਾਜ਼ੀ ਸ਼ੁਐਬ ਫ਼ਰੀਦ ਜੀ ਦੇ ਜਨਮ ਲੈਣ ਤੋਂ 50-60 ਵਰ੍ਹੇ ਪਹਿਲਾਂ ਕਾਬਲ ਤੋਂ ਪੰਜਾਬ ਵਿਚ ਆ ਵੱਸੇ ਸਨ। ਫ਼ਰੀਦ ਜੀ ਨੇ ਆਪਣੀ ਸਿੱਖਿਆ ਮੁਲਤਾਨ ਤੋਂ ਪ੍ਰਾਪਤ ਕੀਤੀ ਜੋ ਉਹਨਾਂ ਦਿਨਾਂ ਵਿਚ ਸਿੱਖਿਆ, ਰਾਜਨੀਤੀ ਅਤੇ ਵਪਾਰ ਦਾ ਇਕ ਵੱਡਾ ਕੇਂਦਰ ਸੀ। ਅਰਬ, ਇਰਾਕ, ਮਿਸਰ, ਈਰਾਨ ਅਤੇ ਅਫ਼ਗਾਨਿਸਤਾਨ ਵਰਗੇ ਇਸਲਾਮੀ ਦੇਸ਼ਾਂ ਵਿਚੋਂ ਮੌਲਵੀ ਅਤੇ ਸੂਫ਼ੀ ਦਰਵੇਸ਼ ਇਥੇ ਹੁਮ-ਹੁਮਾ ਕੇ ਪਹੁੰਚਦੇ ਸਨ। ਫ਼ਰੀਦ ਜੀ ਦੀ ਆਪਣੇ ਮੁਰਸ਼ਿਦ ਖ਼ੁਆਜਾ ਕੁਤਬੁਦੀਨ ਬਖ਼ਤਿਆਰ ਕਾਕੀ ਨਾਲ ਮੁਲਾਕਾਤ ਇਥੇ ਹੀ ਹੋਈ। ਇਥੋਂ ਹੀ ਫ਼ਰੀਦ ਜੀ ਕਾਕੀ ਜੀ ਪਾਸ ਦਿੱਲੀ ਜਾ ਪਹੁੰਚੇ ਅਤੇ ਆਪ ਦੇ ਚੋਣਵੇਂ ਸ਼ਾਗਿਰਦਾਂ ਵਿਚ ਸ਼ਾਮਲ ਹੋ ਗਏ। 1236 ਈ. ਵਿਚ ਖ਼ੁਆਜਾ ਜੀ ਦੇ ਇੰਤਕਾਲ ਫ਼ਰਮਾ ਜਾਣ ਪਿੱਛੋਂ ਫ਼ਰੀਦ ਜੀ ਚਿਸ਼ਤੀ ਸੰਪਰਦਾਇ ਦੇ ਮੁਖੀ ਬਣ ਗਏ ਪਰ ਆਪ ਨੂੰ ਦਿੱਲੀ ਸ਼ਹਿਰ ਦਾ ਸ਼ੋਰ-ਗੁਲ ਅਤੇ ਰਾਜਨੀਤਕ ਸਾਜ਼ਿਸ਼ਾਂ ਪਸੰਦ ਨਹੀਂ ਸਨ, ਇਸ ਕਾਰਨ ਆਪ ਨੇ ਦਿੱਲੀ ਦਾ ਕੇਂਦਰ ਸ਼ੇਖ਼ ਬਦਰੁੱਦੀਨ ਨੂੰ ਸੌਂਪ ਦਿੱਤਾ ਅਤੇ ਆਪ ਪਾਕਪਟਨ ਵਿਖੇ ਤਸ਼ਰੀਫ਼ ਲੈ ਆਏ ਅਤੇ ਆਪਣੇ ਅੰਤਿਮ ਸਮੇਂ (1266 ਈ.) ਤਕ ਪਾਕਪਟਨ ਹੀ ਰਹੇ। ਇਥੇ ਰਹਿੰਦਿਆਂ ਹੋਇਆਂ ਵੀ ਫ਼ਰੀਦ ਜੀ ਦਾ ਮਾਨਵਤਾਵਾਦੀ ਅਤੇ ਸਾਂਪਰਦਾਇਕ ਏਕਤਾ ਵਾਲਾ ਸੰਦੇਸ਼ ਸਥਾਨਕ ਹਾਕਮਾਂ ਨੂੰ ਚੁਭਦਾ ਰਹਿੰਦਾ ਸੀ। ਅਸਲ ਵਿਚ ਮੁਸਲਮਾਨ ਹਾਕਮ ਅਤੇ ਕਾਜ਼ੀ ਇਹ ਚਾਹੁੰਦੇ ਸਨ ਕਿ ਫ਼ਰੀਦ ਜੀ ਵਰਗੇ ਸੂਫ਼ੀ ਫ਼ਕੀਰ ਇਸਲਾਮ ਨੂੰ ਸਰਵ-ਸ੍ਰੇਸ਼ਠ ਧਰਮ ਘੋਸ਼ਿਤ ਕਰਦੇ ਰਹਿਣ। ਇਸੇ ਕਾਰਨ ਜਿਹੜੇ ਫ਼ਕੀਰ ਮਨੁੱਖੀ ਏਕਤਾ, ਸਮਾਨਤਾ ਅਤੇ ਸਾਂਝੀਵਾਲਤਾ ਦੀ ਗੱਲ ਕਰਦੇ ਸਨ, ਉਹ ਮੁਸਲਮਾਨ ਅਧਿਕਾਰੀਆਂ ਦੀਆਂ ਅੱਖਾਂ ਵਿਚ ਰੜਕਦੇ ਸਨ। ਪਰੰਤੂ ਫ਼ਰੀਦ ਜੀ ਨੇ ਇਹਨਾਂ ਅਧਿਕਾਰੀਆਂ ਦੀ ਕੋਈ ਪਰਵਾਹ ਨਾ ਕੀਤੀ ਬਲਕਿ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਕਿ ਕਿਸੇ ਵੀ ਵਿਅਕਤੀ ਦਾ ਦਿਲ ਨਾ ਦੁਖਾਓ, ਪਰਮਾਤਮਾ ਹਰ ਵਿਅਕਤੀ ਦੇ ਦਿਲ ਵਿਚ ਆਪ ਨਿਵਾਸ ਕਰਦਾ ਹੈ, ਇਸ ਕਾਰਨ ਹਰ ਮਨੁੱਖ ਇਕ-ਦੂਜੇ ਦੇ ਸਮਾਨ ਹੈ:

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥

*(ਸਲੋਕ ਫਰੀਦ ਜੀ, ਪੰਨਾ ੧੩੮੪)*

(ਗਾਲਾਇ—ਬੋਲਣਾ। ਮੈ—ਵਿਚ। ਹਿਆਉ—ਹਿਰਦਾ, ਦਿਲ। ਠਾਹਿ—ਤੋੜਨਾ। ਮਚਾਂਗਵਾ—ਚੰਗਾ ਨਹੀਂ। ਸਿਕ—ਇੱਛਾ, ਸ਼ੌਕ। ਕਹੀਦਾ—ਕਿਸੇ ਦਾ।

ਗੁਰੂ ਨਾਨਕ ਦੇਵ ਜੀ ਆਪਣੀ ਤੀਜੀ ਉਦਾਸੀ ਸਮੇਂ ਪਾਕਪਟਨ ਗਏ ਸਨ। ਉਸ

ਵਕਤ ਉਹਨਾਂ ਦੀ ਗੱਦੀ ਉਪਰ ਗਿਆਰ੍ਹਵੀਂ ਥਾਂ ਸ਼ੇਖ਼ ਇਬਰਾਹੀਮ (ਬ੍ਰਹਮ) ਬਿਰਾਜਮਾਨ ਸੀ। ਗੁਰੂ ਸਾਹਿਬ ਨੇ ਉਸ ਪਾਸੋਂ ਸ਼ੇਖ਼ ਫ਼ਰੀਦ ਜੀ ਦੀ ਬਾਣੀ (112 ਸਲੋਕ ਅਤੇ 4 ਸ਼ਬਦ) ਪ੍ਰਾਪਤ ਕੀਤੀ ਅਤੇ ਆਪਣੀ ਇਕ ਪੋਥੀ ਵਿਚ ਲਿਖ ਕੇ ਸਾਂਭ ਲਈ। ਬਾਅਦ ਵਿਚ ਇਹ ਬਾਣੀ ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਦੀ ਬੀੜ ਵਿਚ ਸ਼ਾਮਲ ਕਰ ਦਿੱਤੀ। ਫ਼ਰੀਦ ਜੀ ਤੋਂ ਪਹਿਲਾਂ ਟਕਸਾਲੀ ਪੰਜਾਬੀ ਭਾਸ਼ਾ ਦੀ ਕੋਈ ਰਚਨਾ ਨਹੀਂ ਮਿਲਦੀ। ਇਸ ਕਾਰਨ ਆਪ ਨੂੰ ਪੰਜਾਬੀ ਦਾ 'ਆਦਿ ਕਵੀ' ਹੋਣ ਦਾ ਮਾਨ ਪ੍ਰਾਪਤ ਹੈ। ਫ਼ਰੀਦ ਬਾਣੀ ਪ੍ਰਭੂ ਦੀ ਬੇਅੰਤਤਾ, ਸਤਿਗੁਰੂ ਦੀ ਮਹਿਮਾ, ਰਿਸ਼ਤਿਆਂ-ਨਾਤਿਆਂ ਦੀ ਅਪ੍ਰਮਾਣਿਕਤਾ, ਧਨ-ਦੌਲਤ ਦੀ ਅਰਥਹੀਣਤਾ, ਨਿਮਰਤਾ, ਸਹਿਣਸ਼ੀਲਤਾ, ਸਬਰ, ਸੰਤੋਖ, ਮਿੱਠਤ, ਮੁਹੱਬਤ, ਪਰਸਪਰ ਸਦਭਾਵਨਾ ਅਤੇ ਪ੍ਰਭੂ ਦੀ ਬੰਦਗੀ ਆਦਿਕ ਵਿਸ਼ਿਆਂ ਦਾ ਨਿਰੂਪਣ ਕਰਦੀ ਹੈ। ਆਪ ਦਰਵੇਸ਼ੀ ਨੂੰ ਮਨੁੱਖੀ ਜੀਵਨ ਦੀ ਸਭ ਤੋਂ ਉੱਚੀ ਸਥਿਤੀ ਮੰਨਦੇ ਹਨ। ਬਾਬਾ ਫ਼ਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮੁੱਖ ਸਰੋਕਾਰਾਂ ਨਾਲ ਪੂਰੀ ਤਰ੍ਹਾਂ ਇਕ-ਸੁਰ ਹੈ।

## ਫੁਨਹੇ ਮਹਲਾ ਪੰਜਵਾਂ

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਗੁਰੂ ਅਰਜਨ ਦੇਵ ਜੀ ਦੇ ਫੁਨਹੇ ਇਕ ਨਵੇਕਲੇ ਪ੍ਰਕਾਰ ਦਾ ਰੂਪਾਕਾਰ ਹਨ। ਇਸ ਸ਼ਬਦ (ਫੁਨਹੇ) ਦੀ ਉਤਪਤੀ 'ਪੁਨਃ' ਤੋਂ ਹੋਈ ਹੈ ਅਰਥਾਤ ਕਿਸੇ ਸ਼ਬਦ ਜਾਂ ਵਾਕਾਂਸ਼ ਦਾ ਵਿਭਿੰਨ ਕਾਵਿ-ਬੰਦਾਂ ਵਿਚ ਵਾਰ-ਵਾਰ ਆਉਣਾ। ਇਸ ਬਾਣੀ ਵਿਚ 'ਹਰਿਹਾਂ' ਸ਼ਬਦ ਹਰ ਬੰਦ ਵਿਚ ਆਉਂਦਾ ਹੈ। ਦੇਖੋ :

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥੩॥

*(ਪੰਨਾ ੧੩੬੧)*

(ਕਾਜਲ—ਸੁਰਮਾ। ਤੰਬੋਲ—ਪਾਨ ਦਾ ਬੀੜਾ। ਸੋਲਹ ਸੀਗਾਰ—ਪੂਰਾ ਹਾਰ-ਸ਼ਿੰਗਾਰ। ਅੰਜਨੁ ਪਾਜਿਆ—ਅੱਖਾਂ ਨੂੰ ਕੱਜਲ ਲਗਾਇਆ। ਕੰਤੈ ਬਾਝ—ਪਤੀ-ਪਰਮਾਤਮਾ ਤੋਂ ਬਿਨਾਂ ਹਾਰ-ਸ਼ਿੰਗਾਰ ਦਾ ਕੋਈ ਮਤਲਬ ਨਹੀਂ। ਹਰਿਹਾਂ—ਹੇ ਹਰੀ!)

'ਫੁਨਹੇ' ਦੇ ਕੁਲ 23 ਬੰਦ ਹਨ। ਹਰ ਬੰਦ ਵਿਚ ਚਾਰ ਪੰਕਤੀਆਂ ਹਨ। ਇਹ ਇਕ ਸ਼ਿੰਗਾਰ-ਰਸ ਭਰਪੂਰ ਬਾਣੀ ਹੈ ਅਤੇ ਇਸ ਬਾਣੀ ਵਿਚ ਵਿਜੋਗ-ਸ਼ਿੰਗਾਰ ਦੀ ਅਭਿਵਿਅਕਤੀ ਹੋਈ ਹੈ। ਆਰੰਭ ਵਿਚ ਮੰਗਲਾਚਰਣ ਹੈ, ਜਿਸ ਵਿਚ ਗੁਰੂ ਦੀ ਮਹਿਮਾ ਦਾ ਉਲੇਖ ਹੋਇਆ ਹੈ। ਦੇਖੋ :

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥

ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥

(ਪੰਨਾ ੧੩੬੧)

(ਅਗੰਮ—ਹੇ ਅਪਹੁੰਚ ਪ੍ਰਭੂ। ਲੇਖਾਵਤੀ—ਆਪਣੀ ਕਲਮ ਨਾਲ ਮੱਥੇ ਉਪਰ ਲੇਖ ਲਿਖਦਾ ਹੈਂ। ਰੂਪਾਵਤੀ—ਅਤਿਅੰਤ ਰੂਪਵਾਨ ਪਰਮਾਤਮਾ। ਤੁਹਾਰੀਆ—ਤੇਰੀ।)

ਅੰਤਿਮ ਬੰਦ ਵਿਚ ਇਸ ਬਾਣੀ ਦਾ ਮਹਾਤਮ ਦਰਸਾਇਆ ਗਿਆ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪ੍ਰਭੂ ਦਾ ਅੰਮ੍ਰਿਤ ਰੂਪੀ ਨਾਮ ਬਹੁਮੁੱਲੀ ਔਸ਼ਧੀ (ਦਵਾਈ) ਹੈ, ਜਿਸ ਨੂੰ ਪੀਣ ਨਾਲ ਮਨੁੱਖ ਨੂੰ ਹਰ ਪ੍ਰਕਾਰ ਦੇ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਨਾਮ-ਸਿਮਰਨ ਕਰਨ ਵਾਲੇ ਵਿਅਕਤੀਆਂ ਦੇ ਸਾਰੇ ਦੁੱਖ ਅਤੇ ਪਾਪ ਕੱਟੇ ਜਾਂਦੇ ਹਨ। ਦੇਖੋ :

ਵੈਦਾ ਸੰਦਾ ਸੰਗੁ ਇਕਠਾ ਹੋਇਆ ॥
ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥
ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥
ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥੨੩॥

(ਪੰਨਾ ੧੩੬੨)

(ਵੈਦਾ ਸੰਦਾ—ਸਾਧ ਸੰਗਤ ਰੂਪੀ ਇਕੱਠ। ਅਉਖਦ—ਦਵਾਈ। ਰਾਸਿ—ਠੀਕ ਬੈਠਣਾ। ਕਰਮ ਸੁਕਰਮ—ਸਾਧ ਸੰਗਤ ਵਿਚ ਜਾਣ ਵਾਲੇ ਵਿਅਕਤੀਆਂ ਦੇ ਸਾਰੇ ਕਰਮ ਸ਼ੁਭ ਹੋ ਜਾਂਦੇ ਹਨ। ਖਿਸਰਿਆ—ਦੁੱਖ ਅਤੇ ਰੋਗ ਸਰੀਰ ਤੋਂ ਮਿਟ ਜਾਂਦੇ ਹਨ।)

## ਬਚਿਤ੍ਰ ਨਾਟਕ

'ਬਚਿਤ੍ਰ ਨਾਟਕ' ਗੁਰੂ ਗੋਬਿੰਦ ਸਿੰਘ ਜੀ ਦੀ ਇਕ ਪ੍ਰਮੁੱਖ ਬਾਣੀ ਹੈ। ਇਸ ਬਾਣੀ ਵਿਚ ਗੁਰੂ ਸਾਹਿਬ ਨੇ ਆਪਣੇ ਜੀਵਨ ਦੇ ਮੁੱਢਲੇ ਤਿੰਨ ਦਹਾਕਿਆਂ ਦੇ ਜੀਵਨ-ਬਿਰਤਾਂਤ ਨੂੰ ਕਾਵਿ-ਬੱਧ ਕੀਤਾ ਹੈ। ਗੁਰੂ ਸਾਹਿਬ ਮਨੁੱਖੀ ਜੀਵਨ ਨੂੰ ਇਕ ਮਹਾਂ-ਉਤਸਵ ਦੇ ਰੂਪ ਵਿਚ ਦੇਖਦੇ ਸਨ, ਜਿਥੇ ਹਰ ਵਿਅਕਤੀ ਨਾਟਕ ਦੇ ਕਿਸੇ ਪਾਤਰ ਵਾਂਗ ਆਪਣੀ-ਆਪਣੀ ਭੂਮਿਕਾ ਨੂੰ ਅਭਿਨੀਤ ਕਰ ਕੇ ਗੁਜ਼ਰ ਜਾਂਦਾ ਹੈ। ਆਪਣੇ ਜੀਵਨ-ਉਦੇਸ਼ ਨੂੰ ਸਪੱਸ਼ਟ ਕਰਦੇ ਹੋਏ ਗੁਰੂ ਸਾਹਿਬ ਇਸ ਬਾਣੀ ਵਿਚ ਫ਼ੁਰਮਾਉਂਦੇ ਹਨ :

ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥

ਇਸ ਪ੍ਰਕਾਰ ਧਰਮ ਚਲਾਉਣ, ਸੰਤਾਂ ਦੀ ਰੱਖਿਆ ਕਰਨ ਅਤੇ ਦੁਸ਼ਟਾਂ ਦਾ ਸੰਘਾਰ ਕਰਨ ਵਾਸਤੇ ਗੁਰੂ ਸਾਹਿਬ ਨੇ ਅਵਤਾਰ ਧਾਰਨ ਕੀਤਾ ਸੀ। ਇਕ ਸ੍ਵੈਜੀਵਨੀ ਦੇ ਰੂਪ ਵਿਚ ਗੁਰੂ ਸਾਹਿਬ ਨੇ 'ਬਚਿਤ੍ਰ ਨਾਟਕ' ਵਿਚ, 1666 ਈ. ਵਿਚ ਆਪਣੇ ਅਵਤਾਰ ਧਾਰਨ ਤੋਂ ਲੈ ਕੇ 1697-98 ਤਕ ਦੀਆਂ ਘਟਨਾਵਾਂ ਨੂੰ ਅੰਕਿਤ ਕੀਤਾ ਹੈ। ਖ਼ਾਲਸੇ ਦੀ ਸਿਰਜਣਾ ਆਪ ਨੇ 1699 ਈ. ਵਿਚ ਕੀਤੀ ਸੀ, ਇਸ ਵਾਸਤੇ ਇਸ ਮਹਾਂ-ਬਿਰਤਾਂਤ

ਦੇ ਵੇਰਵੇ 'ਬਚਿਤ੍ਰ ਨਾਟਕ' ਵਿਚ ਦ੍ਰਿਸ਼ਟੀਗੋਚਰ ਨਹੀਂ ਹੁੰਦੇ। ਇਹ ਇਕ ਵਡਾਕਾਰੀ ਰਚਨਾ ਹੈ, ਜਿਸ ਦੇ 14 ਅਧਿਆਇ ਅਤੇ 471 ਛੰਦ ਹਨ। ਪਹਿਲਾ ਅਧਿਆਇ ਸਭ ਤੋਂ ਲੰਬਾ ਹੈ। ਇਸ ਵਿਚ 101 ਛੰਦ ਹਨ। ਇਸ ਦਾ ਵਿਸ਼ਾ ਕਾਲ-ਚੱਕਰ ਦੀ ਵਿਆਪਕਤਾ ਹੈ। ਇਸ ਵਿਚ ਹਿੰਦੂ ਧਰਮ ਦੇ ਪ੍ਰਸਿੱਧ ਪੌਰਾਣਿਕ ਦੇਵਤਿਆਂ ਵਿਸ਼ਨੂੰ, ਬ੍ਰਹਮਾ, ਸ਼ਿਵਜੀ ਅਤੇ ਦੁਰਗਾ ਦੇਵੀ ਦੀ ਕਥਾ ਕਲਮਬੰਦ ਕੀਤੀ ਗਈ ਹੈ। ਦੂਜੇ ਅਧਿਆਇ ਵਿਚ ਸੂਰਜ ਵੰਸ਼ ਅਤੇ ਸੋਢੀ ਵੰਸ਼ ਦੀ ਵਿਆਖਿਆ, ਤੀਜੇ ਵਿਚ ਲਵ-ਕੁਸ਼ ਦੇ ਯੁੱਧ ਦਾ ਵਰਣਨ, ਚੌਥੇ ਵਿਚ ਬੇਦੀ ਵੰਸ਼ ਦਾ ਪੂਰਬਲਾ ਇਤਿਹਾਸ, ਪੰਜਵੇਂ ਵਿਚ ਪਹਿਲੀਆਂ ਨੌਂ ਪਾਤਸ਼ਾਹੀਆਂ ਦਾ ਵੇਰਵਾ ਅਤੇ ਛੇਵੇਂ ਵਿਚ ਗੁਰੂ ਸਾਹਿਬ ਨੇ ਆਪਣੇ ਅਵਤਾਰ ਧਾਰਨ ਦੀ ਪ੍ਰਿਸ਼ਟ-ਭੂਮੀ ਨੂੰ ਬਿਆਨ ਕੀਤਾ ਹੈ। ਸੱਤਵੇਂ ਅਧਿਆਇ ਵਿਚ ਗੁਰੂ ਸਾਹਿਬ ਨੇ ਆਪਣੇ ਮੁੱਢਲੇ ਜੀਵਨ ਦੇ ਵੇਰਵੇ ਅੰਕਿਤ ਕੀਤੇ ਹਨ। ਅੱਠਵੇਂ ਵਿਚ ਭੰਗਾਣੀ ਯੁੱਧ (1686 ਈ.) ਦਾ ਵਰਣਨ ਹੋਇਆ ਹੈ। ਨੌਵੇਂ ਵਿਚ ਨਾਦੌਣ ਦੀ ਲੜਾਈ (1689), ਦਸਵੇਂ ਵਿਚ ਰੁਸਤਮ ਖ਼ਾਨ ਨਾਲ ਯੁੱਧ (1694 ਈ.), ਗਿਆਰ੍ਹਵੇਂ ਵਿਚ ਹੁਸੈਨ ਖ਼ਾਨ ਨਾਲ ਯੁੱਧ (1695 ਈ.), ਬਾਰ੍ਹਵੇਂ ਵਿਚ ਦਿਲਾਵਰ ਖ਼ਾਨ ਅਤੇ ਜੁਝਾਰ ਸਿੰਘ ਦੇ ਦਰਮਿਆਨ ਜੰਗ (1696 ਈ.), ਤੇਰ੍ਹਵੇਂ ਵਿਚ ਔਰੰਗਜ਼ੇਬ ਦੇ ਫ਼ੌਜਦਾਰ ਮਿਰਜ਼ਾ ਬੇਗ ਦੇ ਅੱਤਿਆਚਾਰਾਂ ਦਾ ਵਰਣਨ ਅਤੇ ਚੌਧਵੇਂ ਵਿਚ ਸਰਬ-ਕਾਲ ਪਰਮਾਤਮਾ ਦੇ ਪ੍ਰਥਾਇ ਬੇਨਤੀ ਹੈ, ਜੋ ਸੰਤਾਂ ਅਤੇ ਭਗਤਾਂ ਰੱਖਿਆ ਕਰਨ ਵਾਲਾ ਹੈ। ਇਉਂ ਇਸ ਰਚਨਾ ਵਿਚ ਮਹਾਂਕਾਲ ਅਕਾਲ ਪੁਰਖ ਦੇ ਸੰਤ-ਰੱਖਿਅਕ ਅਤੇ ਦੁਸ਼ਟ-ਭੱਛਕ ਸਰੂਪ ਨੂੰ ਪੇਸ਼ ਕੀਤਾ ਗਿਆ ਹੈ।

'ਬਚਿਤ੍ਰ ਨਾਟਕ' ਦੇ ਪ੍ਰਥਮ ਅਧਿਆਇ ਵਿਚ ਪੌਰਾਣਿਕ ਸਾਮੱਗਰੀ ਨੂੰ ਵੇਖ ਕੇ ਕੁਝ ਵਿਦਵਾਨਾਂ ਨੂੰ ਇਹ ਭੁਲੇਖਾ ਵੀ ਲੱਗਾ ਕਿ ਇਹ ਬਾਣੀ ਗੁਰੂ ਸਾਹਿਬ ਦੀ ਨਹੀਂ ਹੋ ਸਕਦੀ ਕਿਉਂਕਿ ਆਪ ਪੌਰਾਣਿਕ ਅਵਤਾਰਾਂ ਦੇ ਅਸਤਿੱਤਵ ਅਤੇ ਮਹਿਮਾ ਵਿਚ ਵਿਸ਼ਵਾਸ ਨਹੀਂ ਸਨ ਰੱਖਦੇ। ਆਪ ਸਪੱਸ਼ਟ ਤੌਰ ਉੱਤੇ ਅਵਤਾਰਵਾਦ ਦਾ ਵਿਰੋਧ ਕਰਦੇ ਹੋਏ ਦੇਖੇ ਜਾ ਸਕਦੇ ਹਨ:

> ਮੈ ਨ ਗਨੇਸਹਿ ਪ੍ਰਿਥਮ ਮਨਾਊਂ॥ ਕਿਸਨ ਬਿਸਨ ਕਬਹੂੰ ਨਹਿ ਧਿਆਊਂ॥
> ਕਾਨ ਸੁਨੇ ਪਹਿਚਾਨ ਨ ਤਿਨ ਸੋ॥ ਲਿਵ ਲਾਗੀ ਮੋਰੀ ਪਗ ਇਨ ਸੋ॥
> ਮਹਾ ਕਾਲ ਰਖਵਾਰ ਹਮਾਰੋ॥ ਮਹਾ ਲੋਹ ਮੈ ਕਿੰਕਰ ਥਾਰੋ॥
>
> *(ਕ੍ਰਿਸ਼ਨ ਕਥਾ)*

ਹਕੀਕਤ ਇਹ ਹੈ ਕਿ ਪੌਰਾਣਿਕ ਕਥਾਵਾਂ ਵੀ ਗੁਰੂ ਜੀ ਦੀਆਂ ਆਪਣੀਆਂ ਹੀ ਰਚਨਾਵਾਂ ਸਨ। ਇਹਨਾਂ ਦੇ ਮਾਧਿਅਮ ਦੁਆਰਾ ਆਪ ਹਿੰਦੁਸਤਾਨੀਆਂ ਵਿਚ ਧਰਮ ਯੁੱਧ ਦੇ ਚਾਅ ਦੀ ਸਪਿਰਿਟ ਭਰਨਾ ਚਾਹੁੰਦੇ ਸਨ। ਆਪ ਇਹ ਦ੍ਰਿੜ੍ਹਾਉਣਾ ਚਾਹੁੰਦੇ ਸਨ ਕਿ ਜ਼ੁਲਮ ਦੀ ਰਾਤ ਚਾਹੇ ਕਿੰਨੀ ਵੀ ਭਿਆਨਕ ਅਤੇ ਲੰਬੀ ਕਿਉਂ ਨਾ ਹੋਵੇ, ਉਸ ਦਾ ਅੰਤ ਲਾਜ਼ਮੀ ਹੈ ਅਤੇ ਪਰਮਾਤਮਾ ਕਦੇ ਵੀ ਜ਼ਾਲਮ ਦੀ ਧਿਰ ਨਹੀਂ ਬਣਦਾ ਬਲਕਿ ਉਹ ਜ਼ਾਲਮ ਨੂੰ ਸਜ਼ਾ ਦੇਣ ਵਾਸਤੇ ਕੁਝ ਅਜਿਹੇ ਯੋਧੇ ਪੈਦਾ ਕਰ ਦਿੰਦਾ ਹੈ ਜੋ

ਜ਼ੁਲਮ ਅਤੇ ਜ਼ਾਲਮ ਦਾ ਵਿਨਾਸ਼ ਕਰ ਕੇ ਅਵਾਮ ਦੀ ਜ਼ਿੰਦਗੀ ਨੂੰ ਪੁਰਨੂਰ ਕਰ ਦਿੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਆਪ ਵੀ ਇਸੇ ਮਿਸ਼ਨ ਉਪਰ ਆਏ ਸਨ ਅਤੇ ਉਹਨਾਂ ਤੋਂ ਪਹਿਲਾਂ ਵੱਖ-ਵੱਖ ਯੁਗਾਂ ਦੀ ਸੰਘਰਸ਼ ਗਾਥਾ ਨੂੰ ਪ੍ਰਗਟ ਕਰਨ ਵਾਲੀਆਂ ਇਹਨਾਂ ਪੌਰਾਣਿਕ ਕਹਾਣੀਆਂ ਵਿਚ ਦੁਰਗਾ, ਰਾਮ ਅਤੇ ਕ੍ਰਿਸ਼ਨ ਨੇ ਵੀ ਇਹੀ ਭੂਮਿਕਾ ਨਿਭਾਈ ਸੀ। ਗੁਰੂ ਸਾਹਿਬ ਬਚਿਤ੍ਰ ਨਾਟਕ ਦੇ ਅੰਤ ਵਿਚ ਫ਼ੁਰਮਾਉਂਦੇ ਹਨ :

ਜਿਹ ਜਿਹ ਬਿਧ ਜਨਮਨ ਸੁਧਿ ਆਈ॥
ਤਿਮ ਤਿਮ ਕਹੇ ਗਿਰੰਥ ਬਨਾਈ॥
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ॥
ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ॥੧੦॥
ਪਹਿਲੇ ਚੰਡੀ ਚਰਿਤ੍ਰ ਬਨਾਯੋ॥
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ॥
ਛੋਰ ਕਥਾ ਤਬ ਪ੍ਰਥਮ ਸੁਨਾਈ॥
ਅਬ ਚਾਹਤ ਫਿਰਿ ਕਰੌ ਬਡਾਈ॥੧੧॥

(ਦੇਬਿ ਚਰਿਤ੍ਰ—ਦੁਰਗਾ ਦੇਵੀ ਦਾ ਬਿਰਤਾਂਤ (ਚੰਡੀ ਚਰਿਤ੍ਰ)। ਨਖ ਸਿਖ ਤੇ ਕ੍ਰਮ ਭਾਖ— ਪੈਰਾਂ ਦੇ ਨਹੁੰਆਂ ਤੇ ਸਿਰ ਦੇ ਕੇਸਾਂ ਤਕ ਅੰਗ-ਪ੍ਰਤਿਅੰਗ ਵਰਣਨ। ਛੋਰ ਕਥਾ—ਛੋਟੀ ਕਥਾ। ਬਡਾਈ—ਚੰਡੀ ਦੀ ਛੋਟੀ ਕਥਾ ਨੂੰ ਹੁਣ ਲੰਬੀ ਕਥਾ ਦਾ ਰੂਪ ਦੇਣਾ ਚਾਹੁੰਦਾ ਹਾਂ।)

'ਬਚਿਤ੍ਰ ਨਾਟਕ' ਵਿਚ ਗੁਰੂ ਸਾਹਿਬ ਵੱਲੋਂ ਭਾਰਤ ਦੀ ਅਧਿਆਤਮਕ-ਧਾਰਮਿਕ ਪਰੰਪਰਾ ਦੇ ਪਰਿਪੇਖ ਵਿਚ ਆਪਣੇ ਮਿਸ਼ਨ ਬਾਰੇ ਦਿੱਤੀ ਗਈ ਜਾਣਕਾਰੀ ਅਤਿਅੰਤ ਮਹੱਤਵਪੂਰਨ ਹੈ। ਇਸ ਰਚਨਾ ਵਿਚ ਗੁਰੂ ਜੀ ਨੇ ਆਪਣੇ ਜੀਵਨ ਦੇ ਉਪਦੇਸ਼ ਨੂੰ ਸਪੱਸ਼ਟ ਕਰਨ ਦੇ ਨਾਲ-ਨਾਲ ਆਪਣੇ ਸਮਕਾਲੀ ਧਰਮਾਂ ਅਤੇ ਸੰਪਰਦਾਵਾਂ ਦੀਆਂ ਕਮਜ਼ੋਰੀਆਂ ਦੀ ਨਿਸ਼ਾਨਦੇਹੀ ਵੀ ਕੀਤੀ ਹੈ। ਇਸ ਵਿਸ਼ੇ ਨੂੰ ਬਿਆਨ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਸਭ ਤੋਂ ਪਹਿਲਾਂ ਦੈਂਤਾਂ ਅਤੇ ਫਿਰ ਦੇਵਾਂ ਦੀ ਸਿਰਜਣਾ ਕੀਤੀ ਪਰ ਇਹ ਲੋਕ ਸ੍ਵੈ-ਪੂਜਾ ਵਿਚ ਹੀ ਉਲਝ ਗਏ। ਇਸ ਉਪਰੰਤ ਅਕਾਲ ਪੁਰਖ ਨੇ ਸ਼ਿਵਜੀ, ਬ੍ਰਹਮਾ ਅਤੇ ਵਿਸ਼ਨੂੰ ਦੀ ਰਚਨਾ ਕੀਤੀ ਪਰ ਇਹ ਦੇਵਤੇ ਵੀ ਆਪਣੇ ਆਪ ਨੂੰ ਹੀ ਪਾਰਬ੍ਰਹਮ ਸਮਝਣ ਲੱਗ ਪਏ। ਇਹ ਦੇਖ ਕੇ ਪ੍ਰਭੂ ਨੇ ਆਪਣੀ ਸਿਰਜਣਾਤਮਕ ਸਮਰੱਥਾ ਦੀ ਗਵਾਹੀ ਜੁਟਾਉਣ ਲਈ ਅੱਠ ਗਵਾਹ—ਪ੍ਰਿਥਵੀ, ਧਰੁਵ, ਚੰਦਰਮਾ, ਸੂਰਜ, ਅਗਨੀ, ਪਵਨ, ਪ੍ਰਤਯੂਸ਼ ਅਤੇ ਪ੍ਰਭਾਸ ਸਥਾਪਿਤ ਕੀਤੇ। ਪਰ ਇਹ ਵੀ ਲੋਕਾਂ ਤੋਂ ਆਪਣੀ-ਆਪਣੀ ਪੂਜਾ ਕਰਵਾਉਣ ਲੱਗੇ। ਇਸੇ ਤਰ੍ਹਾਂ ਸਿੱਧਾਂ, ਸਾਧਾਂ, ਰਿਸ਼ੀਆਂ, ਮੁਨੀਆਂ, ਤਪੀਆਂ, ਤਪੱਸਵੀਆਂ ਆਦਿਕ ਜਿਨ੍ਹਾਂ-ਜਿਨ੍ਹਾਂ ਲੋਕਾਂ ਨੂੰ ਅਕਾਲ ਪੁਰਖ ਨੇ ਇਸ ਸ੍ਰਿਸ਼ਟੀ ਉਪਰ ਭੇਜਿਆ, ਸਭ ਨੇ ਆਪੋ-ਆਪਣੇ ਮਾਰਗ (ਸੰਪਰਦਾਵਾਂ ਅਤੇ ਧਰਮ ਆਦਿ) ਸਥਾਪਿਤ ਕਰ ਲਏ। ਇਥੋਂ ਤਕ ਕਿ ਹਜ਼ਰਤ ਮੁਹੰਮਦ (ਮਹਾਂਦੀਨ) ਵੀ ਪਿੱਛੇ ਨਾ ਰਹੇ। ਉਹ ਵੀ 'ਸਤਿਨਾਮੁ' ਨੂੰ ਭੁਲਾ ਕੇ ਕੇਵਲ ਆਪਣਾ ਨਾਮ ਜਪਾਉਣ ਲੱਗ ਪਏ। ਆਪ ਫ਼ੁਰਮਾਉਂਦੇ ਹਨ :

ਜੋ ਪ੍ਰਭ ਪਰਮ ਪੁਰਖ ਉਪਜਾਏ॥ ਤਿਨ ਤਿਨ ਅਪਨੇ ਰਾਹ ਚਲਾਏ॥
ਮਹਾਦੀਨ ਤਬਿ ਪ੍ਰਭ ਉਪਰਾਜਾ॥ ਅਰਬ ਦੇਸ ਕੋ ਕੀਨੋ ਰਾਜਾ॥੨੬॥
ਤਿਨ ਭੀ ਏਕੁ ਪੰਥੁ ਉਪਰਾਜਾ॥ ਲਿੰਗ ਬਿਨਾ ਕੀਨੇ ਸਭ ਰਾਜਾ॥
ਸਭ ਤੇ ਅਪਨਾ ਨਾਮੁ ਜਪਾਯੋ॥ ਸਤਿਨਾਮੁ ਕਾਹੂ ਨ ਦ੍ਰਿੜਾਯੋ॥੨੭॥

*(ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ॥ ਚੌਪਈ॥)*

ਰੂਪਾਕਾਰਕ ਦ੍ਰਿਸ਼ਟੀ ਤੋਂ ਦੇਖਿਆਂ 'ਬਚਿਤ੍ਰ ਨਾਟਕ' ਆਧੁਨਿਕ ਨਾਟਕੀ ਸਾਹਿਤ ਦੇ ਤਕਾਜ਼ਿਆਂ ਉਪਰ ਤਾਂ ਸ਼ਾਇਦ ਪੂਰਾ ਨਾ ਉਤਰੇ ਪਰੰਤੂ ਗੁਰੂ ਸਾਹਿਬ ਨੇ ਇਸ ਵਿਚ ਵਾਰਤਾਲਾਪ ਦੀ ਰੂੜ੍ਹੀ ਦਾ ਪ੍ਰਯੋਗ ਜ਼ਰੂਰ ਕੀਤਾ ਹੈ। ਨਾਟਕ ਦੇ ਆਰੰਭ ਵਿਚ ਗੁਰੂ ਸਾਹਿਬ ਪਾਠਕਾਂ (ਅਤੇ ਸਰੋਤਿਆਂ) ਨੂੰ ਆਪਣੇ ਵਿਸ਼ਵਾਸ ਵਿਚ ਲੈ ਕੇ ਉਹਨਾਂ ਨਾਲ ਸੰਬਾਦ ਰਚਾਉਂਦੇ ਹਨ। ਦੇਖੋ :

ਅਬ ਮੈ ਅਪਨੀ ਕਥਾ ਬਖਾਨੋ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ॥
ਹੇਮ ਕੁੰਟ ਪਰਬਤ ਹੈ ਜਹਾਂ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ॥੧॥
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ॥ ਪੰਡ ਰਾਜ ਜਹ ਜੋਗੁ ਕਮਾਵਾ॥
ਤਹ ਹਮ ਅਧਿਕ ਤਪੱਸਿਆ ਸਾਧੀ॥ ਮਹਾਂਕਾਲ ਕਾਲ ਕਾ ਅਰਾਧੀ॥੨॥

*(ਚੌਪਈ)*

ਇਸ ਪ੍ਰਸਤਾਵਨਾ ਤੋਂ ਪਿੱਛੋਂ ਵੀ ਸਾਰੀ ਕਥਾ 'ਬਾਚ' ਦੇ ਰੂਪ ਵਿਚ ਚੱਲਦੀ ਰਹਿੰਦੀ ਹੈ, ਜਿਸ ਦਾ ਅਰਥ ਹੈ : ਆਵਾਜ਼, ਸੰਬਾਦ (voice) ਆਦਿਕ। ਦੇਖੋ : ਅਕਾਲ ਪੁਰਖ ਬਾਚ, ਕਬਿਬਾਚ, ਜੁਧ ਬਰਨਨੰ... ਇਤਿਆਦਿ। ਇਸ ਰਚਨਾ ਵਿਚ ਅਕਾਲ ਪੁਰਖ ਅਤੇ ਕਵੀ (ਗੁਰੂ ਗੋਬਿੰਦ ਸਿੰਘ) ਦੇ ਦਰਮਿਆਨ ਇਕ ਜੀਵੰਤ ਅਤੇ ਨਾਟਕੀ ਸੰਵਾਦ ਨਿਰੰਤਰ ਜਾਰੀ ਰਿਹਾ ਹੈ। ਵਸਤੂ-ਸਾਮੱਗਰੀ ਦੀ ਦ੍ਰਿਸ਼ਟੀ ਤੋਂ ਇਸ ਵਿਚ ਦਰਸ਼ਨ, ਮਿਥਿਹਾਸ ਅਤੇ ਇਤਿਹਾਸ ਆਪੋਂ ਵਿਚ ਇਸ ਕਦਰ ਘੁਲ-ਮਿਲ ਗਏ ਹਨ ਕਿ ਇਕ ਨੂੰ ਦੂਜੇ ਤੋਂ ਨਖੇੜ ਕੇ ਸਹੀ ਅਤੇ ਸਟੀਕ ਅਰਥਾਂ ਤਕ ਪੁੱਜਣਾ ਕਾਫ਼ੀ ਮੁਸ਼ਕਿਲ ਹੋ ਜਾਂਦਾ ਹੈ। ਇਸ ਰਚਨਾ ਦੇ ਪੌਰਾਣਿਕ ਖੰਡਾਂ ਵਿਚ ਸ਼ਿੰਗਾਰ ਰਸ ਦਾ ਬਹੁਤ ਪ੍ਰਭਾਵਸ਼ਾਲੀ ਪ੍ਰਯੋਗ ਹੋਇਆ ਹੈ। ਇਸ ਬਾਣੀ ਵਿਚ ਉੱਤਰ ਭਾਰਤ ਦੀ ਰੀਤੀਕਾਲੀਨ ਪਰੰਪਰਾ ਆਪਣੇ ਪੂਰੇ ਸਿਖਰ ਉੱਤੇ ਪਹੁੰਚੀ ਹੋਈ ਹੈ। 'ਕ੍ਰਿਸ਼ਨ ਕਥਾ' ਦੇ ਜੁੱਧ-ਪ੍ਰਬੰਧ ਵਿਚ ਕ੍ਰਿਸ਼ਨ ਜੀ ਦੀਆਂ ਲੜਾਈਆਂ ਦਾ ਵਰਣਨ ਕੀਤਾ ਗਿਆ ਹੈ। ਇਹਨਾਂ ਲੜਾਈਆਂ ਵਿਚ ਭਾਗ ਲੈਣ ਵਾਲੇ ਯੋਧਿਆਂ ਦੇ ਨਾਮ ਵੀ ਜੰਗੀ ਜੋਸ਼ ਦਿਵਾਉਣ ਵਾਲੇ ਰੱਖੇ ਗਏ ਹਨ, ਜਿਵੇਂ ਅਘਟ ਸਿੰਘ, ਅਟਲ ਸਿੰਘ, ਓਜ ਸਿੰਘ, ਸਵੱਛ ਸਿੰਘ, ਸ਼ਕਤੀ ਸਿੰਘ, ਕਠਿਨ ਸਿੰਘ, ਖੜਗ ਸਿੰਘ, ਘੁਮੰਡ ਸਿੰਘ, ਘਾਤ ਸਿੰਘ, ਝੜਾਝੜ ਸਿੰਘ, ਝੂਲਨ ਸਿੰਘ, ਪ੍ਰਲੈ ਸਿੰਘ, ਬਿਕਟ ਸਿੰਘ, ਭੁਜ ਸਿੰਘ... ਇਤਿਆਦਿ। ਕ੍ਰਿਸ਼ਨ ਜੀ ਦੇ ਮੁਕਾਬਲੇ ਉਪਰ ਲੜਨ ਵਾਲੇ ਯੋਧਿਆਂ ਦੇ ਨਾਮ ਮੁਸਲਮਾਨ ਮੂਲ ਵਾਲੇ ਹਨ। ਕ੍ਰਿਸ਼ਨ ਜੀ ਨੇਕੀ ਅਤੇ ਇਨਸਾਫ਼ ਦੇ ਪ੍ਰਤੀਕ ਸਨ, ਜਦੋਂ ਕਿ ਉਹਨਾਂ ਦੇ ਵਿਰੁੱਧ ਲੜਨ ਵਾਲੇ ਲੋਕ ਜ਼ੁਲਮ ਅਤੇ ਅਨਿਆਇ ਦੇ ਪ੍ਰਤੀਕ ਸਨ। ਗੁਰੂ ਸਾਹਿਬ ਨੇ ਜ਼ਾਲਮ ਮੁਗਲ ਸਾਮਰਾਜ ਨੂੰ ਪਛਾੜਨ ਦੀ ਮਨਸ਼ਾ

ਨਾਲ ਇਸ ਪ੍ਰਕਾਰ ਦੀ ਨਾਮਾਵਲੀ ਦਾ ਪ੍ਰਯੋਗ ਕੀਤਾ ਹੈ। ਉਂਜ ਦੁਆਪਰ ਯੁਗ ਵਿਚ ਇਸਲਾਮ ਧਰਮ ਅਜੇ ਤਕ ਪੈਦਾ ਨਹੀਂ ਸੀ ਹੋਇਆ। ਗੁਰੂ ਸਾਹਿਬ ਪੌਰਾਣਿਕ ਸਾਮੱਗਰੀ ਦਾ ਪ੍ਰਤੀਕਾਤਮਕ ਅਭਿਵਿਅੰਜਨ ਕਰਦੇ ਹਨ। ਇਸ 'ਜੁੱਧ ਪ੍ਰਬੰਧ' ਵਿਚ ਗੁਰੂ ਸਾਹਿਬ ਦੀ ਮਹਾਨ ਅਤੇ ਉੱਦਾਤ ਕਾਵਿ-ਪ੍ਰਤਿਭਾ ਦਾ ਇਕ ਚਤਮਕਾਰ ਵੇਖੋ:

ਸੰਗੀਤ ਭੁਯੰਗ ਪ੍ਰਯਾਤ ਛੰਦ
ਆਗੜਦੰਗ ਅਰੜੇ ਰਾਗੜਰੰਦ ਰਾਜ਼ੀ॥
ਨਾਗੜਦੰਗ ਨਾਚੇ ਤਾਗੜਦੰਗ ਤਾਜ਼ੀ॥
ਜਾਗੜਦੰਗ ਜੁਝੇ ਲਾਗੜਰੰਦ ਖੇਤੰ॥
ਰਾਗੜਦੰਗ ਰਹਸੇ ਪਾਗੜਦੰਗ ਪ੍ਰੇਤੰ॥

ਬਜੀ ਭੇਰਿ ਭੁੰਕਾਰ ਧੁੰਕੇ ਨਗਾਰੇ॥ ਮਹਾਂਬੀਰ ਬਾਨੈਤ ਬੰਕੇ ਬਕਾਰੇ॥
ਭਏ ਬਾਹੁ ਅਘਾਹ ਨਚੇ ਮਰਾਲੰ॥ ਕਿਰਪਾ ਸਿੰਧੁ ਕਾਲੀ ਗਰਜੀ ਕਰਾਲੰ॥

*(ਬਚਿਤ੍ਰ ਨਾਟਕ)*

## ਬ੍ਰਹਮ ਗਿਆਨ/ਗਿਆਨੀ

'ਬ੍ਰਹਮ' ਸ਼ਬਦ ਦੀ ਵਿਉਤਪਤੀ ਬ੍ਰਿਹ (ਬ੍ਰਹ੍) ਧਾਤੂ ਤੋਂ ਹੋਈ ਹੈ, ਜਿਸ ਦੇ ਅਰਥ ਹਨ: ਵਧਣਾ। 'ਬ੍ਰਹਮ' ਇਸ ਧਾਤੂ ਤੋਂ ਉਤਪੰਨ ਹੋਇਆ ਨਾਂਵ ਰੂਪੀ ਸ਼ਬਦ ਹੈ, ਜਿਸ ਦੇ ਅਰਥ ਹਨ: ਸਭ ਤੋਂ ਵਧਿਆ ਹੋਇਆ, ਕਰਤਾਰ, ਜਗਨਨਾਥ ਪਰਮਾਤਮਾ। ਬ੍ਰਹਮ ਗਿਆਨ ਦਾ ਅਰਥ ਹੋਇਆ ਪਰਮਾਤਮਾ ਦਾ ਗਿਆਨ ਅਤੇ ਬ੍ਰਹਮ ਗਿਆਨੀ ਉਸ ਵਿਅਕਤੀ ਨੂੰ ਕਿਹਾ ਜਾਂਦਾ ਹੈ, ਜਿਸ ਨੂੰ ਬ੍ਰਹਮ ਦਾ ਗਿਆਨ ਪ੍ਰਾਪਤ ਹੋਵੇ। ਕਬੀਰ ਜੀ ਆਪਣੀ ਬਾਣੀ ਦੇ ਵਿਸ਼ੇ ਸੰਬੰਧੀ ਜਾਣਕਾਰੀ ਪ੍ਰਦਾਨ ਕਰਦੇ ਹੋਏ ਲਿਖਦੇ ਹਨ ਕਿ ਆਮ ਲੋਕ ਸਮਝਦੇ ਹਨ ਕਿ ਇਹ ਕੋਈ ਗੀਤ ਹੈ ਪਰ ਅਸਲ ਵਿਚ ਇਸ ਵਿਚ ਬ੍ਰਹਮ ਬਾਰੇ ਵਿਚਾਰ-ਚਰਚਾ ਕੀਤੀ ਗਈ ਹੈ। ਦੇਖੋ:

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥੩॥

*(ਗਉੜੀ ਕਬੀਰ ਜੀ, ਪੰਨਾ ੩੩੫)*

ਗੁਰੂ ਅਰਜਨ ਦੇਵ ਜੀ ਆਪਣੇ ਇਕ ਸ਼ਬਦ ਵਿਚ ਬ੍ਰਹਮ ਗਿਆਨ ਦੀ ਪ੍ਰਕਿਰਤੀ ਬਾਰੇ ਵਿਚਾਰ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਜਦੋਂ ਕਿਸੇ ਵਿਅਕਤੀ ਨੂੰ ਇਹ ਬੋਧ ਹੋ ਜਾਂਦਾ ਹੈ ਕਿ ਲੋਕ-ਪਰਲੋਕ ਵਿਚ ਇਕ ਹੀ ਪਰਮਾਤਮਾ ਦਾ ਨਿਵਾਸ ਹੈ ਤਾਂ ਸਮਝੋ ਉਸ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਗਈ। ਬ੍ਰਹਮ ਗਿਆਨ ਦੁਆਰਾ ਵਿਅਕਤੀ ਅਤੇ ਪਰਮਾਤਮਾ ਵਿਚਲੀ ਭਿੰਨਤਾ/ਦੂਰੀ ਸਮਾਪਤ ਹੋ ਜਾਂਦੀ ਹੈ ਅਤੇ ਦੋਵੇਂ ਇਕ ਦੂਜੇ ਵਿਚ ਅਭੇਦ ਹੋ ਜਾਂਦੇ ਹਨ। ਦੇਖੋ:

ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ ॥
ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥
ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥

*(ਰਾਗ ਸੂਹੀ ਛੰਤ ਮਹਲਾ ੫, ਪੰਨਾ ੭੭੮)*

(ਸਾਹੁਰੈ ਪੇਈਐ—ਲੋਕ ਪਰਲੋਕ ਵਿਚ। ਸਾਕੈ ਭਿੰਨ—ਵੱਖ ਕਰ ਸਕਣਾ। ਬਿਸਮ ਪੇਖੈ—ਅਸਚਰਜ ਦਿਖਾਈ ਦੇਣਾ। ਮਹੀਅਲਿ—ਧਰਤੀ ਆਕਾਸ਼। ਘਟਿ ਘਟਿ—ਹਰ ਇਕ ਦਿਲ ਵਿਚ।)

ਗੁਰੂ ਰਾਮਦਾਸ ਜੀ ਬ੍ਰਹਮ ਦੀ ਮਹਿਮਾ ਨੂੰ ਵਿਚਾਰਦੇ ਹੋਏ ਫ਼ੁਰਮਾਉਂਦੇ ਹਨ ਕਿ ਜਿਹੜਾ ਵਿਅਕਤੀ ਸਤਿਗੁਰੂ ਦੀ ਇੱਛਾ ਦੇ ਵਿਪਰੀਤ ਜਾ ਕੇ ਕੋਈ ਕੰਮ ਕਰਦਾ ਹੈ, ਉਸ ਨੂੰ ਅਤਿਅੰਤ ਦੁੱਖ ਸਹਾਰਨੇ ਪੈਂਦੇ ਹਨ:

ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ ॥
ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ ਸੋ ਜੰਤੁ ਮਹਾ ਦੁਖੁ ਪਾਵੈ ॥

*(ਗਉੜੀ ਕੀ ਵਾਰ ਮਹਲਾ ੪, ਪੰਨਾ ੩੧੭)*

ਹਿੰਦੂ ਧਰਮ ਵਿਚ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਨੂੰ ਪਰਮਾਤਮਾ ਦੇ ਵਾਚਕ ਮੰਨਿਆ ਜਾਂਦਾ ਹੈ ਪਰ ਗੁਰੂ ਨਾਨਕ ਦੇਵ ਜੀ ਇਹਨਾਂ ਦੇ ਵਿਲੱਖਣ ਅਸਤਿੱਤਵ ਨੂੰ ਪ੍ਰਵਾਨ ਨਹੀਂ ਕਰਦੇ। ਆਪ ਅਨੁਸਾਰ ਕੇਵਲ ਇਕ ਪਰਮਾਤਮਾ ਹੀ ਸ੍ਰਿਸ਼ਟੀ ਦਾ ਕਰਤਾ ਅਤੇ ਸੰਚਾਲਕ ਹੈ। ਦੇਖੋ:

ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥

*(ਮਾਰੂ ਮਹਲਾ ੧, ਪੰਨਾ ੧੦੩੫)*

ਗੁਰੂ ਅਰਜਨ ਦੇਵ ਜੀ ਸਾਰੀ ਸ੍ਰਿਸ਼ਟੀ ਵਿਚ ਇਕ ਬ੍ਰਹਮ ਦਾ ਪਸਾਰਾ ਤੱਕਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਜਿਧਰ ਵੀ ਨਜ਼ਰ ਮਾਰੋ, ਉਧਰ ਹੀ ਪਰਮਾਤਮਾ ਦਿਖਾਈ ਦਿੰਦਾ ਹੈ। ਉਹ ਹਰ ਇਕ ਦਿਲ ਵਿਚ ਨਿਵਾਸ ਕਰਦਾ ਹੈ, ਪਰੰਤੂ ਇਸ ਰਹੱਸ ਨੂੰ ਕੋਈ ਵਿਰਲਾ ਹੀ ਜਾਣਦਾ-ਸਮਝਦਾ ਹੈ। ਉਹ ਜਲ, ਥਲ, ਧਰਤੀ ਅਤੇ ਆਕਾਸ਼ ਵਿਚ ਪਰਿਪੂਰਨ ਹੈ। ਕੀੜੀ ਵਿਚ ਵੀ ਉਸੇ ਪਰਮਾਤਮਾ ਦਾ ਨਿਵਾਸ ਹੈ ਅਤੇ ਹਾਥੀ ਵਿਚ ਵੀ ਉਹੀ ਪਰਮਾਤਮਾ ਸਮਾਇਆ ਹੋਇਆ ਹੈ। ਸ੍ਰਿਸ਼ਟੀ ਦਾ ਸਾਰਾ ਪਸਾਰਾ ਉਸੇ ਦੀ ਬ੍ਰਹਮ-ਲੀਲ੍ਹਾ ਹੈ:

ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥
ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ ॥
ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ ਸਮਾਨਿਆ ॥
ਆਦਿ ਅੰਤੇ ਮਧਿ ਸੋਈ ਗੁਰ ਪ੍ਰਸਾਦੀ ਜਾਨਿਆ ॥
ਬ੍ਰਹਮੁ ਪਸਰਿਆ ਬ੍ਰਹਮ ਲੀਲਾ ਗੋਵਿੰਦ ਗੁਣ ਨਿਧਿ ਜਨਿ ਕਹਿਆ ॥

ਸਿਮਰਿ ਸੁਆਮੀ ਅੰਤਰਜਾਮੀ ਹਰਿ ਏਕੁ ਨਾਨਕ ਰਵਿ ਰਹਿਆ ॥੩॥

*(ਆਸਾ ਮਹਲਾ ੫, ਪੰਨਾ ੪੫੮)*

(ਰਵਿ ਰਹਿਆ—ਸਮਾਇਆ ਹੋਇਆ। ਵਿਰਲੈ ਕਿਨੈ ਲਹਿਆ—ਕਿਸੇ ਵਿਰਲੇ ਨੇ ਹੀ ਸਮਝਿਆ ਹੈ। ਜਲਿ ਥਲਿ ਮਹੀਅਲਿ—ਜਲ, ਥਲ, ਧਰਤੀ ਤੇ ਆਕਾਸ਼ ਵਿਚ। ਗੁਰ ਪ੍ਰਸਾਦੀ—ਗੁਰੂ ਦੀ ਕਿਰਪਾ ਨਾਲ। ਬ੍ਰਹਮ ਲੀਲਾ—ਬ੍ਰਹਮ ਦੇ ਚੋਜ।)

ਬ੍ਰਹਮ ਗਿਆਨ ਦੀ ਪ੍ਰਾਪਤੀ ਹੋਣ ਕਰਕੇ ਕਿਸੇ ਵਿਅਕਤੀ ਨੂੰ 'ਬ੍ਰਹਮ ਗਿਆਨੀ' ਕਿਹਾ ਜਾਂਦਾ ਹੈ। ਇਸ ਵਿਅਕਤੀ ਦੇ ਲੱਛਣ ਨਿਰਧਾਰਿਤ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਅੱਠਵੀਂ ਅਸ਼ਟਪਦੀ ਵਿਚ ਫ਼ੁਰਮਾਉਂਦੇ ਹਨ:

ਮਨਿ ਸਾਚਾ ਮੁਖਿ ਸਾਚਾ ਸੋਇ ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥

*(ਸੁਖਮਨੀ, ਪੰਨਾ ੨੭੨)*

ਇਸੇ ਅਸ਼ਟਪਦੀ ਵਿਚ ਗੁਰੂ ਸਾਹਿਬ ਬ੍ਰਹਮ ਗਿਆਨੀ ਦੇ ਹੋਰ ਵੀ ਬਹੁਤ ਸਾਰੇ ਗੁਣਾਂ ਦਾ ਬਖਾਣ ਕਰਦੇ ਹਨ। ਜਿਵੇਂ: ਉਹ ਨਿਰਲੇਪ ਹੁੰਦਾ ਹੈ, ਨਿਰਦੋਖ (ਦੋਸ਼ ਰਹਿਤ) ਹੁੰਦਾ ਹੈ, ਨਿਰਮਲ ਹੁੰਦਾ ਹੈ, ਮਿੱਤਰਾਂ ਤਥਾ ਸ਼ੱਤਰੂਆਂ ਨੂੰ ਇਕ-ਸਮਾਨ ਜਾਣਦਾ ਹੈ। ਨਿਮਰ ਅਤੇ ਕਿਰਪਾਲੂ ਹੁੰਦਾ ਹੈ। ਉਹ ਸਮਦਰਸ਼ੀ ਹੁੰਦਾ ਹੈ। ਉਹ ਇਕ ਪਰਮਾਤਮਾ ਉਪਰ ਟੇਕ ਰੱਖਦਾ ਹੈ, ਪਰਉਪਕਾਰੀ ਹੁੰਦੀ ਹੈ। ਉਹ ਬ੍ਰਹਮਵੇਤਾ ਹੁੰਦਾ ਹੈ ਅਤੇ ਇਥੋਂ ਤਕ ਕਿ ਉਹ ਆਪ ਹੀ ਪਰਮੇਸ਼ਰ ਦੇ ਤੁੱਲ ਹੁੰਦਾ ਹੈ:

ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ ॥
ਬ੍ਰਹਮ ਗਿਆਨੀ ਏਕ ਸੰਗਿ ਹੇਤਾ ॥
ਬ੍ਰਹਮ ਗਿਆਨੀ ਕੈ ਹੋਇ ਅਚਿੰਤ ॥
ਬ੍ਰਹਮ ਗਿਆਨੀ ਕਾ ਨਿਰਮਲ ਮੰਤ ॥
ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ ॥
ਬ੍ਰਹਮ ਗਿਆਨੀ ਕਾ ਬਡ ਪਰਤਾਪ ॥
ਬ੍ਰਹਮ ਗਿਆਨੀ ਕਾ ਦਰਸੁ ਬਡਭਾਗੀ ਪਾਈਐ ॥
ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ ॥
ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥

*(ਸੁਖਮਨੀ, ਪੰਨਾ ੨੭੩)*

ਗੁਰੂ ਸਾਹਿਬ ਬ੍ਰਹਮ ਗਿਆਨੀ ਨੂੰ ਸਾਰੀ ਸ੍ਰਿਸ਼ਟੀ ਦਾ ਕਰਤਾ, ਮੁਕਤੀਦਾਤਾ, ਪੁਰਖ ਬਿਧਾਤਾ, ਅਨਾਥਾਂ ਦਾ ਨਾਥ, ਸ੍ਰਿਸ਼ਟੀ ਦਾ ਮਾਲਕ ਦਰਸਾਉਂਦੇ ਹਨ। ਆਪ ਅਨੁਸਾਰ ਬ੍ਰਹਮ ਗਿਆਨੀ ਦੀ ਸ਼ੋਭਾ ਨੂੰ ਕੋਈ ਬ੍ਰਹਮ ਗਿਆਨੀ ਹੀ ਬਿਆਨ ਕਰ ਸਕਦਾ ਹੈ। ਬ੍ਰਹਮ ਗਿਆਨੀ ਨਿਰੰਕਾਰ ਦਾ ਹੀ ਇਕ ਰੂਪ ਹੁੰਦਾ ਹੈ। ਦੇਖੋ:

ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥
ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥
ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ॥
ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ॥
ਬ੍ਰਹਮ ਗਿਆਨੀ ਅਨਾਥ ਕਾ ਨਾਥੁ॥
ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ॥
ਬ੍ਰਹਮ ਗਿਆਨੀ ਕਾ ਸਗਲ ਅਕਾਰੁ॥
ਬ੍ਰਹਮ ਗਿਆਨੀ ਆਪਿ ਨਿਰੰਕਾਰੁ॥
ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ॥
ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ॥੮॥

*(ਸੁਖਮਨੀ, ਪੰਨਾ ੨੭੩-੭੪)*

(ਸਦ ਜੀਵੈ—ਸਦਾ ਜਿਉਂਦਾ ਰਹਿੰਦਾ ਹੈ। ਮੁਕਤਿ ਜੁਗਤਿ—ਮੁਕਤੀ ਦੀ ਵਿਧੀ। ਬਿਧਾਤਾ—ਮਨੁੱਖ ਦੇ ਜੀਵਨ ਦਾ ਨਿਰਮਾਣ ਕਰਨ ਵਾਲਾ। ਸਗਲ ਅਕਾਰੁ—ਪੂਰਾ ਦ੍ਰਿਸ਼ਟਮਾਨ ਜਗਤ। ਸਰਬ ਕਾ ਧਨੀ—ਸਭ ਦਾ ਮਾਲਕ।)

## ਬ੍ਰਾਹਮਣ

ਭਾਰਤੀ ਸਮਾਜ, ਜਿਸ ਦੀ ਮੁੱਢਲੀ ਵਰਗ-ਵੰਡ ਆਰੀਆ ਜਾਤੀ ਦੇ ਲੋਕਾਂ ਨੇ ਕੀਤੀ, ਵਿਚ 'ਬ੍ਰਾਹਮਣ' ਹਿੰਦੂਆਂ ਦਾ ਪ੍ਰਥਮ ਵਰਣ ਹੈ। ਬ੍ਰਾਹਮਣ ਕਈ ਗੋਤਰਾਂ ਵਿਚ ਵੰਡੇ ਹੋਏ ਹਨ। ਮੁੱਖ ਗੋਤਰ ਦਸ ਹਨ। ਪੰਜ ਗੌੜ: ਕਾਨਯਕੁਬਜ, ਸਾਰਸਵਤ, ਗੌੜ, ਮੈਥਿਲ ਅਤੇ ਉਤਕਲ। ਪੰਚ ਦ੍ਰਾਵਿੜ: ਮਹਾਰਾਸ਼ਟਰ, ਤੈਲੰਗ, ਦ੍ਰਾਵਿੜ, ਕਰਨਾਟ ਅਤੇ ਗੁਰਜਰ। (ਦੇਖੋ **ਮਹਾਨ ਕੋਸ਼**, ਪੰਨਾ 898) ਸਿਮ੍ਰਤੀਆਂ ਅਨੁਸਾਰ ਬ੍ਰਾਹਮਣਾਂ ਦੇ ਛੇ ਕਰਮ ਹਨ: ਵੇਦ ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਕਰਾਉਣਾ, ਦਾਨ ਦੇਣਾ ਅਤੇ ਦਾਨ ਲੈਣਾ। ਗਰਭਾਧਾਨ ਤੋਂ ਅੱਠਵੇਂ ਵਰ੍ਹੇ ਬ੍ਰਾਹਮਣ ਜਨੇਊ ਧਾਰਨ ਕਰਦਾ ਹੈ ਅਤੇ ਬ੍ਰਹਮਚਾਰਯ ਦਾ ਪਾਲਣ ਕਰਦਾ ਹੋਇਆ ਗੁਰੂ ਦੇ ਘਰ ਵਿਚ ਰਹਿ ਕੇ ਵੇਦ-ਅਭਿਆਸ ਕਰਦਾ ਹੈ। ਬ੍ਰਹਮਚਾਰਯ ਧਾਰਨ ਕਰਨ ਸਮੇਂ ਬ੍ਰਾਹਮਣ ਸਿਰ ਦੀ ਚੋਟੀ ਤਕ ਲੰਬਾ ਢੱਕ (ਪਲਾਸ਼) ਦਾ ਬਿਲ ਦਾ ਡੰਡਾ ਪਕੜਦਾ ਹੈ। ਉਸ ਦੁਆਰਾ ਪਹਿਨਿਆ ਜਾਣ ਵਾਲਾ ਜਨੇਊ ਕਪਾਹ ਦਾ ਬਣਿਆ ਹੁੰਦਾ ਹੈ। ਬ੍ਰਾਹਮਣ ਲਈ ਕਾਲੇ ਮਿਰਗ ਦਾ ਚਰਮ (ਖੱਲ) ਪਹਿਨਣਾ ਵਿਧਾਨ ਹੈ। ਬ੍ਰਾਹਮਣ ਦੇ ਨਾਮ ਨਾਲ 'ਸ਼ਰਮਾ' ਲਗਾਇਆ ਜਾਂਦਾ ਹੈ। ਸਿੱਖ ਧਰਮ ਵਿਚ ਵਰਣ-ਆਸ਼ਰਮ ਲਈ ਕੋਈ ਥਾਂ ਨਹੀਂ ਹੈ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ: **ਚਾਰ ਵਰਣ ਇਕ ਵਰਣ ਕਰਾਇਆ**। ਗੁਰੂ ਸਾਹਿਬਾਨ ਨੇ ਜ਼ਾਤ-ਪਾਤ ਅਤੇ ਵਰਣ-ਵੰਡ ਨੂੰ ਸਮਾਪਤ ਕਰ ਕੇ ਪੂਰੇ ਸਿੱਖ ਸਮਾਜ ਨੂੰ ਇਕੋ ਵਰਣ ਅਥਵਾ ਖ਼ਾਲਸੇ ਦੇ ਰੂਪ ਵਿਚ ਏਕੀਕ੍ਰਿਤ ਕਰ ਦਿੱਤਾ ਸੀ। ਗੁਰਬਾਣੀ ਵਿਚ ਬ੍ਰਾਹਮਣ-ਵਰਗ ਦੀ ਕਥਿਤ ਸ੍ਰੇਸ਼ਠਤਾ ਜਾਂ ਉੱਤਮਤਾ ਨੂੰ ਥਾਂ-ਪਰ-ਥਾਂ ਵੰਗਾਰਿਆ ਗਿਆ ਹੈ। ਕਬੀਰ-ਬਾਣੀ ਵਿਚ ਇਸ ਪ੍ਰਥਾਇ

ਬਹੁਤ ਸਖ਼ਤ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਦੇਖੋ:

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥

*(ਗਉੜੀ ਕਬੀਰ ਜੀ, ਪੰਨਾ ੩੨੪)*

(ਗਰਭ ਵਾਸ—ਮਾਤਾ ਦੀ ਕੁੱਖ ਵਿਚ। ਕੁਲੁ—ਵਰਗ/ਵਰਣ। ਬ੍ਰਹਮ ਬਿੰਦੁ—ਪਰਮਾਤਮਾ ਦੇ ਬੀਜ ਦੁਆਰਾ। ਆਨ ਬਾਟ—ਹੋਰ ਕਿਸੇ ਮਾਰਗ ਤੋਂ। ਕਤ—ਕਿਵੇਂ। ਸੂਦ—ਸ਼ੂਦਰ, ਕਥਿਤ ਨੀਚ ਜਾਤੀ। ਲੋਹੂ—ਲਹੂ।)

ਗੁਰੂ ਨਾਨਕ ਦੇਵ ਜੀ ਬ੍ਰਾਹਮਣਾਂ, ਕਾਜ਼ੀਆਂ ਅਤੇ ਜੋਗੀਆਂ ਦੇ ਆਚਾਰ-ਵਿਚਾਰ ਦੀ ਆਲੋਚਨਾ ਕਰਦੇ ਹੋਏ ਫ਼ੁਰਮਾਉਂਦੇ ਹਨ:

ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥
ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰ ਪਰਸਾਦੀ ਏਕੋ ਜਾਣੈ ॥
ਕਾਜੀ ਸੋ ਜੋ ਉਲਟੀ ਕਰੈ ॥ ਗੁਰ ਪਰਸਾਦੀ ਜੀਵਤੁ ਮਰੈ ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥੩॥

*(ਧਨਾਸਰੀ ਮਹਲਾ ੧, ਪੰਨਾ ੬੬੨)*

(ਮਲੁ—ਗੰਦਗੀ, ਅਪਵਿੱਤਰ ਕਮਾਈ। ਜੀਆ ਘਾਇ—ਪਰਮਾਤਮਾ ਦੇ ਸਾਜੇ ਹੋਏ ਜੀਵਾਂ ਨੂੰ ਦੁੱਖ ਦੇ ਕੇ ਤੀਰਥ ਇਸ਼ਨਾਨ ਕਰਦਾ ਫਿਰਦਾ ਹੈ। ਅੰਧੁ—ਅੰਨ੍ਹਾ ਵਿਅਕਤੀ। ਬੰਧੁ—ਸਾਮਾਨ, ਸਾਮੱਗਰੀ। ਉਲਟੀ—ਮਾਇਆ ਵੱਲੋਂ ਚਿੱਤ ਨੂੰ ਫੇਰ ਲਵੇ, ਉਲਟਾ ਕਰ ਲਵੇ। ਪਰਸਾਦੀ—ਕਿਰਪਾ ਨਾਲ।)

ਗੁਰੂ ਰਾਮਦਾਸ ਜੀ ਭਾਰਤੀ ਵਰਣ-ਵਿਵਸਥਾ ਦੀ ਨਿਆਇ-ਉਚਿਤਤਾ ਉਪਰ ਪ੍ਰਸ਼ਨ-ਚਿੰਨ੍ਹ ਲਗਾਉਂਦੇ ਹਨ। ਆਪ ਦੇ ਅਨੁਸਾਰ ਇਹ ਵਿਵਸਥਾ ਅਰਥ-ਹੀਣ ਅਤੇ ਅਪ੍ਰਸੰਗਿਕ ਹੈ। ਮਨੁੱਖੀ ਸਮਾਜ ਵਿਚ ਕੇਵਲ ਉਹੀ ਵਿਅਕਤੀ ਉੱਤਮ ਹੈ ਜੋ ਪ੍ਰਭੂ ਦੇ ਨਾਮ ਦਾ ਸਿਮਰਨ ਕਰਦਾ ਹੈ ਤੇ ਸਤਿਸੰਗਤ ਵਿਚ ਬੈਠ ਕੇ ਵਿਕਾਰਾਂ ਦੀ ਮੈਲ ਤੋਂ ਮੁਕਤ ਹੋਣ ਦਾ ਪ੍ਰਯਾਸ ਕਰਦਾ ਹੈ। ਦੇਖੋ:

ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ
ਜੋ ਹਰਿ ਧਿਆਵੈ ਸੋ ਪਰਧਾਨੁ ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ
ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥
ਓਹੁ ਸਭ ਤੇ ਊਚਾ ਸਭ ਤੇ ਸੂਚਾ
ਜਾ ਕੈ ਹਿਰਦੈ ਵਸਿਆ ਭਗਵਾਨੁ ॥
ਜਨ ਨਾਨਕੁ ਤਿਸ ਕੇ ਚਰਨ ਪਖਾਲੈ
ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥

*(ਗੋਂਡ ਮਹਲਾ ੪, ਪੰਨਾ ੮੬੧)*

(ਚਾਰਿ ਆਸ੍ਰਮ—ਬ੍ਰਹਮਚਰਯ, ਗ੍ਰਿਹਸਥ, ਵਾਣਪ੍ਰਸਥ ਅਤੇ ਸੰਨਿਆਸ। ਹਹਿ—ਮੰਨੇ ਗਏ ਹਨ। ਹਿਰਡੁ—ਅਰਿੰਡ ਦਾ ਰੁੱਖ। ਬਪੁੜਾ—ਵਿਚਾਰਾ, ਮਾਮੂਲੀ। ਪਰਵਾਣੁ—ਅਪਰਾਧੀ ਵਿਅਕਤੀ ਵੀ ਪ੍ਰਵਾਨ ਹੋ ਜਾਂਦਾ ਹੈ। ਪਖਾਲੈ—ਧੋਂਦਾ ਹੈ। ਨੀਚੁ ਜਾਤਿ ਸੇਵਕਾਣੁ—ਪ੍ਰਭੂ ਦਾ ਕੋਈ ਭਗਤ ਭਾਵੇਂ ਕਥਿਤ ਨੀਚ ਜਾਤੀ ਨਾਲ ਹੀ ਸੰਬੰਧ ਰੱਖਦਾ ਹੋਵੇ।)

ਗੁਰੂ ਅਮਰਦਾਸ ਜੀ ਪੰਡਿਤਾਂ ਦੀ ਪੰਡਿਤਾਈ ਉਪਰ ਵਿਅੰਗ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਕੇਵਲ ਬ੍ਰਾਹਮਣਾਂ (ਪੰਡਿਤਾਂ) ਦੇ ਘਰ ਵਿਚ ਜਨਮ ਲੈਣ ਨਾਲ ਹੀ ਮਨ ਉਪਰੋਂ ਵਿਕਾਰਾਂ ਦੀ ਮੈਲ ਨਹੀਂ ਉਤਰ ਜਾਂਦੀ। ਕੇਵਲ ਵੇਦ ਪੜ੍ਹ ਲੈਣ ਨਾਲ ਹੀ ਹਉਮੈ ਦਾ ਨਿਵਾਰਨ ਨਹੀਂ ਹੋ ਜਾਂਦਾ ਬਲਕਿ ਬਹੁਤ ਵਾਰ ਤਾਂ ਅਜਿਹੇ ਪੰਡਿਤ ਮਾਇਆ ਦੇ ਵਪਾਰ ਵਿਚ ਪੈ ਕੇ ਆਪਣੇ ਕਰਤੱਵ ਤੋਂ ਬੇਮੁਖ ਹੋ ਜਾਂਦੇ ਹਨ। ਕੇਵਲ ਪ੍ਰਭੂ ਦਾ ਸਿਮਰਨ ਕਰਨ ਵਾਲੇ ਲੋਕ ਹੀ ਆਪਣੀ ਜੀਵਨ ਯਾਤਰਾ ਨੂੰ ਸਫਲ ਕਰ ਸਕਦੇ ਹਨ, ਉਂਜ ਭਾਵੇਂ ਉਹ ਕਿਸੇ ਵਰਣ ਨਾਲ ਸੰਬੰਧ ਰੱਖਦੇ ਹੋਣ। ਦੇਖੋ:

ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥
ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥
ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥
ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ ॥

*(ਸਲੋਕ ਮਹਲਾ ੩, ਪੰਨਾ ੬੪੭)*

(ਮੈਲੁ ਨ ਚੁਕਈ—ਪਾਪਾਂ ਦੀ ਮੈਲ ਦੂਰ ਨਹੀਂ ਹੁੰਦੀ। ਤ੍ਰੈ ਗੁਣ—ਤਿੰਨ ਗੁਣ (ਰਜੋ, ਸਤੋ, ਤਮੋ) ਮਾਇਆ ਦਾ ਮੂਲ ਹਨ। ਦੂਜੈ ਲਾਗੇ—ਪ੍ਰਭੂ ਦੀ ਬਜਾਇ ਮਾਇਆ ਨੂੰ ਪ੍ਰੇਮ ਕਰਦੇ ਹਨ। ਗਵਾਰ—ਮੂਰਖ ਲੋਕ ਲੋਭ ਵਿਚ ਫਸ ਜਾਂਦੇ ਹਨ।)

ਗੁਰੂ ਨਾਨਕ ਦੇਵ ਜੀ ਬ੍ਰਾਹਮਣੀ ਕਰਮ-ਕਾਂਡਾਂ ਨੂੰ ਨਿਸਫ਼ਲ ਅਤੇ ਅਰਥਹੀਣ ਘੋਸ਼ਿਤ ਕਰਦੇ ਹਨ। ਆਪ ਅਨੁਸਾਰ ਗੁਰੂ ਦੇ ਸ਼ਬਦ ਦੁਆਰਾ ਹੀ ਕੋਈ ਵਿਅਕਤੀ ਸੱਚੇ-ਸੁੱਚੇ ਆਚਾਰ ਵਾਲਾ ਬਣ ਸਕਦਾ ਹੈ। ਆਪ ਫ਼ੁਰਮਾਉਂਦੇ ਹਨ:

ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ॥੨॥

ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ॥੩॥
ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ॥੪॥

*(ਪ੍ਰਭਾਤੀ ਮਹਲਾ ੧, ਪੰਨਾ ੧੩੩੨)*

(ਵਾਦੁ—ਵਾਦ-ਵਿਵਾਦ। ਕਿਰਿਆ—ਕਰਮ-ਕਾਂਡ। ਸੂਚਾਚਾਰੀ—ਸੱਚੇ-ਸੁੱਚੇ ਆਚਰਣ ਵਾਲੇ। ਅਨਦਿਨੁ—ਹਰ ਰੋਜ਼। ਸਗਲੇ ਕਰਮ ਧਰਮ—ਸਾਰੇ ਕਰਮ-ਕਾਂਡ। ਸੰਜਮ—ਮਨ ਅਤੇ ਇੰਦਰੀਆਂ ਉਪਰ ਕਾਬੂ ਪਾਉਣਾ, ਰੋਕ ਕੇ ਰੱਖਣਾ। ਸਤਿਗੁਰ—ਸੱਚੇ ਗੁਰੂ ਨਾਲ ਮੇਲ ਪ੍ਰਭੂ ਦੀ ਕਿਰਪਾ ਦੁਆਰਾ ਹੁੰਦਾ ਹੈ। ਦੂਖ ਪਰਾਛਤ—ਦੁੱਖ, ਪਾਪ ਅਤੇ ਮੌਤ ਨੱਸ ਜਾਂਦੇ ਹਨ।)

## ਬਾਣੀ

'ਬਾਣੀ' ਸੰਗਿਆ ਰੂਪ ਵਿਚ ਵਰਤਿਆ ਜਾਣ ਵਾਲਾ ਸ਼ਬਦ ਹੈ, ਜਿਸ ਦੇ ਅਰਥ ਹਨ: ਬਣੀ ਹੋਈ, ਰਚੀ ਹੋਈ ਰਚਨਾ, ਬਣਾਵਟ। ਗੁਰਮਤਿ ਵਿਚ 'ਬਾਣੀ' ਸ਼ਬਦ ਸਤਿਗੁਰਾਂ ਦੁਆਰਾ ਕੀਤੀ ਹੋਈ ਕਾਵਿ-ਰਚਨਾ ਲਈ ਵਰਤਿਆ ਜਾਂਦਾ ਹੈ ਅਤੇ ਇਸ ਕਾਰਨ ਇਸ ਨੂੰ 'ਗੁਰਬਾਣੀ' ਵੀ ਆਖਿਆ ਜਾਦਾ ਹੈ। ਗੁਰੂ ਨਾਨਕ ਦੇਵ ਜੀ ਨੇ ਬਾਣੀ ਸ਼ਬਦ ਦਾ ਪ੍ਰਯੋਗ ਭਿੰਨ-ਭਿੰਨ ਅਰਥਾਂ ਵਿਚ ਕੀਤਾ ਹੈ। ਪ੍ਰਭਾਤੀ ਰਾਗ ਵਿਚ ਆਪ 'ਬਾਣੀ' ਸ਼ਬਦ ਦਾ ਪ੍ਰਯੋਗ ਬਣਤਰ ਜਾਂ ਰਚਨਾ ਦੇ ਰੂਪ ਵਿਚ ਕਰਦੇ ਹਨ। ਆਪ ਅਨੁਸਾਰ ਪਰਮਾਤਮਾ ਨੇ ਅਗਨੀ, ਜਲ ਅਤੇ ਪੌਣ ਦੇ ਸੁਮੇਲ ਦੁਆਰਾ ਸ੍ਰਿਸ਼ਟੀ ਰਚਨਾ ਕੀਤੀ ਹੈ:

ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ॥
ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ॥

*(ਪ੍ਰਭਾਤੀ ਮਹਲਾ ੧, ਪੰਨਾ ੧੩੨੮)*

(ਬਿੰਬ—ਪਾਣੀ। ਤੀਨਿ ਨਾਮ—ਰਜੋ (ਪੌਣ), ਤਮੋ (ਅਗਨੀ) ਅਤੇ ਸਤੋ (ਪਾਣੀ)। ਤਸਕਰ—ਚੋਰ। ਕੋਟ ਪੰਚਾਸਾ—ਪੰਜਾਹਵੇਂ ਕਿਲ੍ਹੇ ਵਿਚ ਨਿਵਾਸ ਕਰਦਾ ਹੈ, ਜਿਥੇ ਖਾਣ-ਪੀਣ ਵਾਸਤੇ ਕੁਝ ਨਹੀਂ ਹੈ।)

ਆਪਣੇ ਇਕ ਹੋਰ ਸ਼ਬਦ ਵਿਚ ਗੁਰੂ ਸਾਹਿਬ ਇਸ ਸ਼ਬਦ ਦਾ ਪ੍ਰਯੋਗ ਕਾਵਿ-ਰਚਨਾ ਲਈ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਉਹਨਾਂ ਨੂੰ ਜਿਸ ਪ੍ਰਕਾਰ ਆਪਣੇ ਪ੍ਰਭੂ (ਖਸਮ) ਦਾ ਆਦੇਸ਼ ਮਿਲਦਾ ਹੈ, ਆਪ ਉਸੇ ਪ੍ਰਕਾਰ ਦਾ ਸੰਦੇਸ਼ ਆਪਣੇ ਕਾਵਿ ਵਿਚ ਰੂਪਮਾਨ ਕਰ ਦਿੰਦੇ ਹਨ। ਕਿਸੇ ਲਾਲਚ ਜਾਂ ਡਰ ਦੇ ਕਾਰਨ ਪ੍ਰਭੂ ਦੇ ਆਦੇਸ਼ ਵਿਚ ਕਿਸੇ ਪ੍ਰਕਾਰ ਦੀ ਮਿਲਾਵਟ ਨਹੀਂ ਕਰਦੇ। ਆਮ ਤੌਰ 'ਤੇ ਦੇਖਿਆ ਜਾਂਦਾ ਹੈ ਕਿ ਬਹੁਤੇ ਕਵੀ ਨਿਰਭੈ ਹੋ ਕੇ ਆਪਣੀ ਆਤਮਾ ਵਿਚੋਂ ਉਠਣ ਵਾਲੀ ਆਵਾਜ਼ ਨੂੰ ਵਿਅਕਤ ਨਹੀਂ ਕਰ ਸਕਦੇ। ਉਹ ਜਾਂ ਤਾਂ ਇਸ ਵਿਚ ਮਿਲਾਵਟ ਕਰ ਦਿੰਦੇ ਹਾਂ ਅਤੇ ਜਾਂ ਆਪਣੀ ਆਤਮਾ ਦੀ ਆਵਾਜ਼ ਤੋਂ ਬਿਲਕੁਲ ਵਿਪਰੀਤ ਜਾ ਕੇ ਬਣਾਉਟੀ ਪ੍ਰਕਾਰ ਦੀ ਕਾਵਿ-ਰਚਨਾ ਕਰਦੇ ਰਹਿੰਦੇ ਹਨ। ਅਜਿਹਾ ਕਾਵਿ ਪ੍ਰਮਾਣਿਕ ਨਹੀਂ ਹੁੰਦਾ ਜਦੋਂ ਕਿ

ਗੁਰੂ ਨਾਨਕ ਸਾਹਿਬ ਖਸਮ (ਪਰਮਾਤਮਾ-ਆਤਮਾ) ਦੀ ਬਾਣੀ ਨਾਲ ਕਿਸੇ ਪ੍ਰਕਾਰ ਦੀ ਛੇੜ-ਛਾੜ/ਤਬਦੀਲੀ ਨਹੀਂ ਕਰਦੇ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥**
**ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥**

*(ਤਿਲੰਗ ਮਹਲਾ ੧, ਪੰਨਾ ੭੨੨)*

(ਸਰਮੁ ਧਰਮੁ—ਸ਼ਰਮ ਹਯਾ ਅਤੇ ਧਰਮ ਕਰਮ। ਅਗਦੁ ਪੜੈ—ਵਿਆਹ ਦੀਆਂ ਰਸਮਾਂ ਨੂੰ ਸ਼ੈਤਾਨ ਨਿਭਾਉਂਦਾ ਹੈ।)

ਗੁਰਮਤਿ ਵਿਚ ਬਾਣੀ ਨੂੰ ਗੁਰੂ ਦਾ ਦਰਜਾ ਦਿੱਤਾ ਗਿਆ ਹੈ। ਇਸ ਪ੍ਰਥਾਇ ਗੁਰੂ ਰਾਮਦਾਸ ਜੀ ਆਪਣੇ ਇਕ ਸ਼ਬਦ ਵਿਚ ਫ਼ੁਰਮਾਉਂਦੇ ਹਨ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥**

*(ਨਟ ਮਹਲਾ ੪, ਪੰਨਾ ੯੮੨)*

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਬਾਣੀ ਵਿਚੋਂ ਬਾਣੀਕਾਰ ਅਰਥਾਤ ਗੁਰੂ ਦੀ ਸ਼ਖ਼ਸੀਅਤ ਅਤੇ ਸੰਦੇਸ਼ ਸਪੱਸ਼ਟ ਤੌਰ 'ਤੇ ਪ੍ਰਤੱਖ ਹੋ ਜਾਂਦੇ ਹਨ। ਬਾਣੀ ਵਿਚ ਜੋ ਲਿਖਿਆ ਹੈ, ਸਿੱਖਾਂ ਸੇਵਕਾਂ ਨੂੰ ਉਸ ਉਪਰ ਚੱਲਣ ਦਾ ਸੰਕਲਪ ਕਰਨਾ ਚਾਹੀਦਾ ਹੈ। ਪਰ 'ਓਅੰਕਾਰ' ਬਾਣੀ ਵਿਚ ਗੁਰੂ ਸਾਹਿਬ ਆਪਣੇ ਸਿੱਖਾਂ ਨੂੰ ਸਾਵਧਾਨ ਵੀ ਕਰ ਦਿੰਦੇ ਹਨ ਕਿ ਬਾਣੀ ਦਾ ਅਨੁਸਾਰੀ ਹੋਣਾ ਜਾਂ ਇਸ ਵਿਚ ਦਿੱਤੇ ਗਏ ਸੰਦੇਸ਼ ਉਪਰ ਚੱਲਣਾ ਸੌਖਾ ਕੰਮ ਨਹੀਂ ਹੈ। ਸੱਚ ਦੇ ਮਾਰਗ ਉੱਤੇ ਚੱਲਣ ਵਾਲੇ ਗੁਰਮੁਖਾਂ ਨੂੰ ਬਹੁਤ ਸਾਰੀਆਂ ਔਕੜਾਂ ਦਾ ਸਾਮਹਣਾ ਕਰਨਾ ਪੈਂਦਾ ਹੈ। ਪਰ ਜੋ ਵਿਅਕਤੀ ਇਸ ਉਪਰ ਚੱਲਣ ਦਾ ਸਾਹਸ ਜੁਟਾ ਲੈਂਦਾ ਹੈ, ਉਹ ਆਪਣੇ ਜੀਵਨ-ਮਨੋਰਥ ਦੀ ਪ੍ਰਾਪਤੀ ਕਰ ਲੈਂਦਾ ਹੈ:

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥**

*(ਓਅੰਕਾਰ ਮਹਲਾ ੧, ਪੰਨਾ ੯੩੫)*

ਬਾਣੀ ਦੇ ਮਹਾਤਮ ਬਾਰੇ ਉਪਦੇਸ਼ ਦਿੰਦੇ ਹੋਏ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਗੁਰਬਾਣੀ ਦੇ ਸ਼੍ਰਵਣ ਅਤੇ ਇਸ ਉਪਰ ਚੱਲਣ ਨਾਲ ਮਨੁੱਖ ਨੂੰ ਜੀਵਨ ਦੇ ਅਨੇਕ ਗੁੱਝੇ ਅਤੇ ਬਹੁਮੁੱਲੇ ਰਹੱਸਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਆਮ ਹਾਲਤ ਵਿਚ ਮਨੁੱਖ ਨੂੰ ਇਹ ਪਤਾ ਹੀ ਨਹੀਂ ਚੱਲਦਾ ਕਿ ਪ੍ਰਭੂ ਨੇ ਉਸ ਦੇ ਸਰੀਰ ਵਿਚ ਕਿਹੜੇ-ਕਿਹੜੇ ਗੁੱਝੇ ਰਹੱਸ ਜਾਂ ਸੰਭਾਵਨਾਵਾਂ ਛਿਪਾ ਰੱਖੀਆਂ ਹਨ। ਗੁਰਬਾਣੀ ਪੜ੍ਹਨ ਨਾਲ ਹੀ ਉਸ ਨੂੰ ਇਹਨਾਂ ਬਾਰੇ ਅਹਿਸਾਸ ਹੁੰਦਾ ਹੈ, ਆਤਮਿਕ-ਬੋਧ ਪ੍ਰਾਪਤ ਹੁੰਦਾ ਹੈ। ਗੁਰੂ ਸਾਹਿਬ ਅਨੁਸਾਰ ਬਾਣੀ, ਸਾਧਕ ਦਾ ਰੂਪਾਂਤਰਣ (ਕਾਇਆ ਕਲਪ) ਕਰ ਦਿੰਦੀ ਹੈ:

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥

*(ਰਾਗ ਆਸਾ ਛੰਤ ਮਹਲਾ ੪, ਪੰਨਾ ੪੪੨)*

(ਰਤਨਾ ਰਤਨ—ਅਨੇਕ ਪ੍ਰਕਾਰ ਦੇ ਰਤਨ। ਸਾਗਰੁ—ਸਰੀਰ ਰੂਪੀ ਸਮੁੰਦਰ। ਅਤੋਲਕੁ—ਜੋ ਤੋਲਿਆ ਨਾ ਜਾ ਸਕੇ, ਬਹੁਤ ਜ਼ਿਆਦਾ। ਵਿਰੋਲਿ—ਰਿੜਕ ਕੇ, ਮੰਥਨ ਕਰ ਕੇ। ਗੁਰ ਗੋਵਿੰਦੁ...—ਗੁਰੂ ਅਤੇ ਪਰਮਾਤਮਾ ਇਕ ਹਨ।)

ਸਿੱਖ ਧਰਮ ਵਿਚ ਪੱਕੀ (ਪ੍ਰਮਾਣਿਕ) ਅਤੇ ਕੱਚੀ (ਅਪ੍ਰਮਾਣਿਕ) ਬਾਣੀ ਵਿਚ ਵੀ ਨਿਰਣਾ ਕੀਤਾ ਗਿਆ ਹੈ। ਹਰ ਕਵੀ ਦੁਆਰਾ ਲਿਖਤ ਬਾਣੀ ਨੂੰ 'ਪੱਕੀ' ਨਹੀਂ ਕਿਹਾ ਜਾ ਸਕਦਾ ਕਿਉਂਕਿ ਬਹੁਤੇ ਕਵੀ ਕਿਸੇ ਲਾਲਚ ਜਾਂ ਸਟੇਟ (ਰਾਜੇ) ਦੇ ਡਰ ਕਾਰਨ ਸੱਚ ਨੂੰ ਆਵਾਜ਼ ਨਹੀਂ ਦੇ ਪਾਉਂਦੇ। ਉਹ ਸਮਝੌਤਾ ਕਰ ਲੈਂਦੇ ਹਨ ਪਰੰਤੂ ਮਹਾਨ ਕਵੀ ਨਿਰਭੈ ਅਤੇ ਨਿਰਵੈਰ ਹੋ ਕੇ ਆਪਣੇ ਅੰਦਰਲੇ ਸੱਚ ਨੂੰ ਜ਼ਬਾਨ ਦਿੰਦੇ ਹਨ। ਇਹੀ ਬਾਣੀ ਪੱਕੀ/ਸੱਚੀ ਹੈ ਅਤੇ ਇਸੇ ਨੂੰ 'ਗੁਰਬਾਣੀ' ਦਾ ਦਰਜਾ ਦੇਣਾ ਬਣਦਾ ਹੈ। ਇਸ ਪ੍ਰਥਾਇ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥... ...
ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥

*(ਰਾਮਕਲੀ ਮਹਲਾ ੩, ਪੰਨਾ ੯੨੦)*

(ਹਿਰਿ ਲਇਆ—ਠੱਗ/ਚੁਰਾ ਲਿਆ। ਰਵਾਣੀ—ਤੇਜ਼ੀ ਨਾਲ, ਉਤਲੇ ਮਨੋਂ।)

ਇਸ ਪ੍ਰਕਾਰ ਗੁਰੂ ਅਮਰਦਾਸ ਜੀ ਪ੍ਰਮਾਣਿਕ (ਸੱਚੀ) ਅਤੇ ਅਪ੍ਰਮਾਣਿਕ (ਕੱਚੀ) ਬਾਣੀ ਵਿਚ ਨਿਖੇੜਾ ਕਰਨ ਵਾਲੇ ਬੁਨਿਆਦੀ ਤੱਤ ਵੱਲ ਸਪੱਸ਼ਟ ਸੰਕੇਤ ਕਰ ਦਿੰਦੇ ਹਨ। ਜਿਹੜੇ ਕਵੀ ਮਾਇਆ ਦੇ ਪ੍ਰਭਾਵ ਵਿਚ ਫਸ ਕੇ ਕਾਵਿ-ਰਚਨਾ ਕਰਦੇ ਹਨ, ਉਹਨਾਂ ਦਾ ਕਾਵਿ ਅਪ੍ਰਮਾਣਿਕ ਹੁੰਦਾ ਹੈ। ਆਧੁਨਿਕ ਯੁਗ ਦੇ ਬਹੁਤੇ ਕਵੀ ਮਾਇਆ, ਇਨਾਮਾਂ, ਸਨਮਾਨਾਂ ਦੇ ਆਕ੍ਰਸ਼ਣ ਵਿਚ ਫਸ ਕੇ ਆਪਣੀ ਆਤਮਾ ਦਾ ਗਲਾ ਘੁੱਟ ਦਿੰਦੇ ਹਨ, ਇਸ ਕਾਰਨ ਉਹਨਾਂ ਦਾ ਕਾਵਿ ਕੱਚੀ ਬਾਣੀ ਦੀ ਸ਼੍ਰੇਣੀ ਵਿਚ ਹੀ ਰੱਖਿਆ ਜਾਵੇਗਾ।

## ਬਾਬਰਵਾਣੀ

'ਬਾਬਰਵਾਣੀ' ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਚਾਰ ਸ਼ਬਦਾਂ ਨੂੰ ਸਿੱਖ ਵਿਦਵਾਨਾਂ ਅਤੇ ਸੰਪਰਦਾਈ ਗਿਆਨੀਆਂ ਦੁਆਰਾ ਦਿੱਤਾ ਸ਼ੀਰਸ਼ਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸਿਰਲੇਖ ਨਹੀਂ ਮਿਲਦਾ, ਉਂਜ ਗੁਰੂ ਨਾਨਕ ਦੇਵ ਜੀ ਦੇ ਇਕ ਸ਼ਬਦ ਵਿਚ ਇਹ ਪਦ ਆਇਆ ਜ਼ਰੂਰ ਹੈ :

**ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥**
**ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥**

*(ਪੰਨਾ ੪੧੭)*

'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਸ਼ਬਦ ਦੇ ਦੋ ਅਰਥ ਦੱਸੇ ਹਨ : ਬਾਬਰ ਦੀ ਦੁਹਾਈ ਅਤੇ ਬਾਬਰ ਦਾ ਹੁਕਮ। ਭਾਵੇਂ ਇਹ ਦੋਵੇਂ ਅਰਥ ਉਚਿਤ ਪ੍ਰਤੀਤ ਹੁੰਦੇ ਹਨ, ਪਰੰਤੂ ਪ੍ਰਸੰਗ ਅਨੁਸਾਰ ਪਹਿਲਾ ਅਰਥ ਵਧੇਰੇ ਢੁਕਵਾਂ ਹੈ ਅਰਥਾਤ ਬਾਬਰ ਦੇ ਨਾਮ ਦੀ ਦੁਹਾਈ। ਗੁਰੂ ਸਾਹਿਬ ਆਪਣੇ ਉਕਤ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਬਾਬਰ ਦੇ ਹਮਲੇ ਕਾਰਨ ਹਿੰਦੁਸਤਾਨੀ ਰਾਜਿਆਂ-ਮਹਾਰਾਜਿਆਂ ਨੂੰ ਸੁੱਧ-ਬੁੱਧ ਭੁੱਲ ਗਈ ਸੀ। ਉਹਨਾਂ ਦੇ ਐਸ਼ੋ-ਇਸ਼ਰਤ ਦੇ ਦਿਨ ਖ਼ਤਮ ਹੋ ਗਏ ਸਨ। ਰਾਜਕੁਮਾਰ ਡਰੇ ਅਤੇ ਠਠੰਬਰੇ ਹੋਏ ਰੋਟੀ ਤਕ ਨਹੀਂ ਸਨ ਖਾ ਰਹੇ। ਇਉਂ 'ਬਾਬਰਵਾਣੀ' ਵਿਚ ਬਾਬਰ ਦੇ ਹਮਲੇ ਦੁਆਰਾ ਪੈਦਾ ਹੋਏ ਆਤੰਕ ਦਾ ਕਾਵਿਕ ਬਿਰਤਾਂਤ ਅੰਕਿਤ ਹੋਇਆ ਹੈ।

ਬਾਬਰ ਨੇ ਹਿੰਦੁਸਤਾਨ ਉਪਰ ਕਈ ਹਮਲੇ ਕੀਤੇ ਸਨ। ਉਸ ਨੇ ਸਭ ਤੋਂ ਪਹਿਲਾ ਹਮਲਾ 1519 ਈ. ਵਿਚ ਕੀਤਾ ਸੀ। ਦੂਜਾ ਹਮਲਾ 1520 ਈ. ਵਿਚ ਕੀਤਾ ਅਤੇ ਇਸ ਵਾਰ ਉਸ ਨੇ ਪੰਜਾਬ ਦੇ ਕਾਫ਼ੀ ਇਲਾਕੇ ਨੂੰ ਜਿੱਤ ਲਿਆ। ਤੀਜਾ ਹਮਲਾ 1523 ਈ. ਵਿਚ ਕੀਤਾ ਅਤੇ ਚੌਥਾ ਹਮਲਾ 1526 ਈ. ਵਿਚ ਕੀਤਾ; ਇਸ ਵਾਰ ਉਸ ਨੇ ਇਬਰਾਹੀਮ ਲੋਧੀ ਦੀਆਂ ਫ਼ੌਜਾਂ ਨੂੰ ਹਰਾ ਕੇ ਦਿੱਲੀ ਅਤੇ ਆਗਰੇ ਉਪਰ ਕਬਜ਼ਾ ਕਰ ਲਿਆ। ਦੋ ਤਿੰਨ ਵਰ੍ਹਿਆਂ ਦੇ ਅਰਸੇ ਵਿਚ ਉਸ ਨੇ ਪੂਰੇ ਉੱਤਰੀ ਭਾਰਤ ਉਪਰ ਆਪਣਾ ਰਾਜ ਸਥਾਪਿਤ ਕਰ ਲਿਆ। ਬਾਬਰ ਦੇ ਜਿਸ ਹਮਲੇ ਦਾ ਜ਼ਿਕਰ 'ਬਾਬਰਵਾਣੀ' ਵਿਚ ਹੋਇਆ ਹੈ, ਇਹ ਉਸ ਦਾ ਦੂਜਾ ਹਮਲਾ (1520) ਸੀ। ਇਸ ਸਮੇਂ ਗੁਰੂ ਨਾਨਕ ਦੇਵ ਜੀ ਆਪਣੀ ਤੀਜੀ ਉਦਾਸੀ ਮੁਕੰਮਲ ਕਰਦੇ ਹੋਏ ਮੱਕਾ, ਮਦੀਨਾ ਅਤੇ ਬਗ਼ਦਾਦ ਆਦਿਕ ਇਸਲਾਮਿਕ ਕੇਂਦਰਾਂ ਵਿਚੋਂ ਹੁੰਦੇ ਹੋਏ ਸੈਦਪੁਰ (ਏਮਨਾਬਾਦ) ਵਿਖੇ ਆਪਣੇ ਪਰਮ ਸਿੱਖ ਭਾਈ ਲਾਲੋ ਪਾਸ ਠਹਿਰੇ ਹੋਏ ਸਨ। ਇਸੇ ਕਾਰਨ ਆਪ ਨੇ ਬਾਬਰ ਦੇ ਹਮਲੇ ਸੰਬੰਧੀ ਭਾਈ ਲਾਲੋ ਨੂੰ ਸੰਬੋਧਨ ਕੀਤਾ ਹੈ :

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**

*(ਤਿਲੰਗ ਮਹਲਾ ੧, ਪੰਨਾ ੭੨੨)*

ਬਾਬਰ ਨੇ ਇਸ ਹਮਲੇ ਦੌਰਾਨ ਪੰਜਾਬ ਦੀ ਕਾਫ਼ੀ ਲੁੱਟ-ਮਾਰ ਕੀਤੀ। ਸੈਦਪੁਰ

ਵੀ ਉਸ ਦੀ ਲੁੱਟ-ਮਾਰ ਤੋਂ ਬਚਿਆ ਨਾ ਰਿਹਾ। ਸਿੱਖ ਇਤਿਹਾਸਕਾਰਾਂ ਅਨੁਸਾਰ ਬਾਬਰ ਨੇ ਬਹੁਤ ਸਾਰੇ ਲੋਕਾਂ ਨੂੰ ਆਪਣਾ ਬੰਦੀ ਬਣਾ ਲਿਆ ਸੀ ਅਤੇ ਉਸ ਨੇ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਨੂੰ ਵੀ ਬੰਦੀ ਬਣਾ ਕੇ ਚੱਕੀਆਂ ਪੀਹਣ ਲਾ ਦਿੱਤਾ ਸੀ। ਗੁਰੂ ਸਾਹਿਬ ਦੀ ਚੱਕੀ ਆਪਣੇ ਆਪ ਚੱਲਣ ਲੱਗੀ ਸੀ, ਜਿਸ ਨੂੰ ਵੇਖ ਦੇ ਬਾਬਰ ਨੇ ਗੁਰੂ ਸਾਹਿਬ ਦੀ ਅਜ਼ਮਤ ਨੂੰ ਪਹਿਚਾਣ ਲਿਆ ਸੀ, ਬੇਸ਼ੱਕ ਇਹਨਾਂ ਵੇਰਵਿਆਂ ਦੀ ਸਮਕਾਲੀ ਇਤਿਹਾਸ ਤੋਂ ਪੁਸ਼ਟੀ ਨਹੀਂ ਹੁੰਦੀ। ਸੋ ਇਹ ਵੇਰਵੇ ਇਕ ਪ੍ਰਕਾਰ ਦਾ ਲੋਕਯਾਨਿਕ ਇਤਿਹਾਸ ਹੀ ਹੈ ਅਤੇ ਇਸ ਨੂੰ ਲੋਕਯਾਨ ਦੀ ਮਰਯਾਦਾ ਅਨੁਸਾਰ ਹੀ ਡੀਕੋਡ ਕਰਨਾ ਚਾਹੀਦਾ ਹੈ। ਪਰੰਤੂ ਬਾਬਰਵਾਣੀ ਵਾਲੇ ਸ਼ਬਦਾਂ ਵਿਚ ਜ਼ਰੂਰ ਗੁਰੂ ਸਾਹਿਬ ਇਕ ਨਿਪੁੰਨ ਇਤਿਹਾਸਕਾਰ ਵਾਂਗ ਤੱਥਾਂ ਦੀ ਸਹੀ ਪੇਸ਼ਕਾਰੀ ਕਰਦੇ ਹਨ। ਦੇਖੋ:

> ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
> ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥

*(ਪੰਨਾ ੩੬੦)*

ਬਾਬਰਵਾਣੀ ਨਾਲ ਸੰਬੰਧਿਤ ਪਹਿਲੇ ਸ਼ਬਦ 'ਖੁਰਾਸਾਨ ਖਸਮਾਨਾ ਕੀਆ' (ਆਸਾ ਮਹਲਾ ੧, ਪੰਨਾ ੩੬੦) ਵਿਚ ਗੁਰੂ ਸਾਹਿਬ ਬਾਬਰ ਦੁਆਰਾ ਕੀਤੇ ਜ਼ੁਲਮ-ਸਿਤਮ ਦਾ ਨਿਰੂਪਣ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੀ ਨਜ਼ਰ ਵਿਚ ਵੱਡੇ-ਵੱਡੇ ਰਾਜੇ-ਮਹਾਰਾਜੇ ਕੀੜਿਆਂ ਵਰਗੇ ਮਾਮੂਲੀ ਅਤੇ ਮਹੱਤਵਹੀਣ ਹੁੰਦੇ ਹਨ। ਜਿਹੜਾ ਵਿਅਕਤੀ ਆਪਣੀ ਹਉਮੈ ਨੂੰ ਮਾਰ ਕੇ ਪਰਮਾਤਮਾ ਦੇ ਦਰ ਉਪਰ ਪੂਰਨ ਭਾਂਤ ਸਮਰਪਿਤ ਹੋ ਜਾਂਦਾ ਹੈ, ਉਸੇ ਨੂੰ ਕੁਝ ਪ੍ਰਾਪਤ ਹੋ ਸਕਦਾ ਹੈ। ਇਸ ਸ਼ਬਦ ਵਿਚ ਗੁਰੂ ਸਾਹਿਬ ਆਮ ਹਿੰਦੁਸਤਾਨੀ ਲੋਕਾਂ ਉਪਰ ਬਾਬਰ ਵੱਲੋਂ ਕੀਤੇ ਜ਼ੁਲਮ ਬਾਰੇ ਪਰਮਾਤਮਾ ਦੇ ਸਨਮੁਖ ਆਪਣਾ ਰੋਸ ਵੀ ਰਜਿਸਟਰ ਕਰਦੇ ਹਨ:

> ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥
> ਕਰਤਾ ਤੂੰ ਸਭਨਾ ਕਾ ਸੋਈ ॥
> ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥
> ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥
> ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ ॥

*(ਪੰਨਾ ੩੬੦)*

ਦੂਜੇ ਸ਼ਬਦ 'ਜਿਨ ਸਿਰਿ ਸੋਹਨਿ ਪਟੀਆ' (ਆਸਾ ਮਹਲਾ ੧, ਪੰਨਾ ੪੧੭) ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਬਾਬਰ ਦੇ ਮੁਗ਼ਲ ਸਿਪਾਹੀਆਂ ਨੇ ਨਾ ਕੇਵਲ ਹਿੰਦੂ ਅਤੇ ਗ਼ਰੀਬ ਇਸਤਰੀਆਂ ਦੀ ਹੀ ਬੇਪੱਤੀ ਕੀਤੀ ਬਲਕਿ ਮੁਸਲਮਾਨ ਅਤੇ ਅਮੀਰ ਔਰਤਾਂ ਨੂੰ ਵੀ ਨਾ ਬਖ਼ਸ਼ਿਆ। ਹਮਲਾਵਰ ਧਿਰ ਦਾ ਕੋਈ ਧਰਮ ਜਾਂ ਅਸੂਲ ਨਹੀਂ ਹੁੰਦਾ। ਉਸ ਲਈ ਸਭ ਵਿਰੋਧੀ ਲੋਕ ਇਕੋ ਜਿਹੇ ਦੁਸ਼ਮਣ ਹੁੰਦੇ ਹਨ। ਮੁਗ਼ਲ ਸਿਪਾਹੀਆਂ ਨੇ ਹਾਰੀ ਹੋਈ ਧਿਰ ਦਾ ਅਪਮਾਨ ਕਰਨ ਲਈ ਉਹਨਾਂ ਦੀਆਂ ਔਰਤਾਂ ਦੇ ਸਿਰ ਮੁੰਨ ਦਿੱਤੇ। ਉਹਨਾਂ ਨੂੰ ਗਲੀਆਂ-ਬਾਜ਼ਾਰਾਂ ਵਿਚ ਘਸੀਟਿਆ ਗਿਆ। ਜਿਸ ਕਾਰਨ ਉਹ ਧੂੜ ਵਿਚ

ਲਥ-ਪਥ ਹੋ ਗਈਆਂ। ਇਹੀ ਔਰਤਾਂ ਕੁਝ ਸਮਾਂ ਪਹਿਲਾਂ ਆਪਣੇ ਮਹਿਲਾਂ ਵਿਚ ਸੱਤ ਪਰਦਿਆਂ ਦੇ ਪਿੱਛੇ ਛਿਪ ਕੇ ਰਹਿੰਦੀਆਂ ਸਨ ਪਰ ਹੁਣ ਉਹਨਾਂ ਨੂੰ ਸ਼ਰੇਆਮ ਵੀ ਸੁਤੰਤਰਤਾ ਨਾਲ ਬੈਠਣ-ਖਲੋਣ ਦੀ ਇਜਾਜ਼ਤ ਨਹੀਂ ਹੈ। ਗੁਰੂ ਸਾਹਿਬ ਅਕਾਲ ਪੁਰਖ ਦੀ ਰਜ਼ਾ ਨੂੰ ਨਮਸਕਾਰ ਕਰਦੇ ਹਨ। ਉਸ ਦੇ ਰੰਗਾਂ ਅਤੇ ਲੀਲ੍ਹਾ ਦਾ ਕੋਈ ਅੰਤ-ਸ਼ੁਮਾਰ ਨਹੀਂ ਹੈ। ਸੁਖ-ਦੁੱਖ, ਜੀਵਨ-ਮੌਤ ਅਤੇ ਖ਼ੁਸ਼ੀ-ਗ਼ਮੀ ਆਦਿ ਸਭ ਕੁਝ ਉਸੇ ਦੇ ਹੀ ਹੱਥ-ਵੱਸ ਹੈ :

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥੧॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ ਰਹਾਉ ॥

'ਬਾਬਰ ਵਾਣੀ' ਦੇ ਹਵਾਲੇ ਨਾਲ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜੀਵਨ ਰੂਪੀ ਯੁੱਧ ਲੜ ਕੇ, ਭਲੇ ਕਰਮ ਕਰਨ ਵਾਲੇ ਵਿਅਕਤੀ ਆਪਣੇ-ਆਪਣੇ ਘਰੀਂ ਸੁਖੀਂ-ਸਾਂਦੀ ਵਾਪਸ ਪਰਤ ਆਉਂਦੇ ਹਨ। ਸਾਰੇ ਸਕੇ-ਸੰਬੰਧੀ ਇਹਨਾਂ ਨੂੰ ਮਿਲ ਕੇ ਸੁਖ-ਸਾਂਦ ਪੁੱਛਦੇ ਹਨ ਪਰ ਬਹੁਤ ਸਾਰੇ ਬੁਰੇ ਕਰਮਾਂ ਦੇ ਭਾਗੀ ਵਿਅਕਤੀ ਇਸ ਯੁੱਧ ਵਿਚ ਮਾਰੇ ਜਾਂਦੇ ਹਨ। ਉਹਨਾਂ ਦੇ ਸਾਕ-ਸੰਬੰਧੀ ਉਹਨਾਂ ਦੀ ਯਾਦ ਵਿਚ ਸਾਰੀ ਉਮਰ ਰੋਂਦੇ-ਕੁਰਲਾਉਂਦੇ ਰਹਿੰਦੇ ਹਨ। ਬਾਬਰ ਦੇ ਹਮਲੇ ਸਮੇਂ ਵੀ ਇਸੇ ਤਰ੍ਹਾਂ ਹੋਇਆ। ਭਲੇ ਆਦਮੀ ਜਿਉਂਦੇ ਬਚ ਗਏ ਅਤੇ ਮਨਮੁਖ ਪ੍ਰਕਿਰਤੀ ਦੇ ਲੋਕ ਮਾਰੇ ਗਏ। ਗੁਰੂ ਜੀ ਪਰਮਾਤਮਾ ਦੀ ਲੀਲ੍ਹਾ ਬਾਰੇ ਵਿਚਾਰ ਕਰਦੇ ਹੋਏ ਇਹੀ ਸਿੱਟਾ ਕੱਢਦੇ ਹਨ ਕਿ ਮਨੁੱਖ ਦੀਆਂ ਚਲਾਕੀਆਂ-ਚਤੁਰਾਈਆਂ ਕੁਝ ਨਹੀਂ ਖੋਂਹਦੀਆਂ। ਹੁੰਦਾ ਉਹੀ ਹੈ ਜੋ ਪ੍ਰਭੂ ਦੀ ਰਜ਼ਾ ਹੁੰਦੀ ਹੈ। ਇਸ ਲਈ ਪ੍ਰਭੂ ਦੀ ਰਜ਼ਾ ਨੂੰ ਸਵੀਕਾਰ ਕਰ ਕੇ ਚੱਲਣ ਵਿਚ ਹੀ ਮਨੁੱਖੀ ਜੀਵਨ ਦਾ ਭੇਤ ਛਿਪਿਆ ਹੋਇਆ ਹੈ।

ਬਾਬਰਵਾਣੀ ਵਾਲੇ ਪ੍ਰਸੰਗ ਨੂੰ ਆਪਣੇ ਇਕ ਹੋਰ ਸ਼ਬਦ ਵਿਚ ਅੱਗੇ ਵਧਾਉਂਦੇ ਹੋਏ ਗੁਰੂ ਸਾਹਿਬ ਮਨੁੱਖੀ ਜੀਵਨ ਦੀ ਅਨਿਸ਼ਚਿਤਤਾ ਅਤੇ ਅਵਿਸ਼ਵਾਸਯੋਗਤਾ ਦਾ ਪਾਠ ਪੇਸ਼ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਜਦੋਂ ਚਾਹੇ, ਸਮੁੱਚੀ ਜੀਵਨ-ਧਾਰਾ ਨੂੰ ਬਦਲ ਦਿੰਦਾ ਹੈ। ਇਥੇ ਸਥਾਈ ਅਤੇ ਸਦੀਵੀ ਕੁਝ ਨਹੀਂ ਹੈ। ਸਭ ਪਲਾਂ-ਛਿਣਾਂ ਦੀ ਖੇਡ ਹੈ। ਹੁਣ ਦੇਖੋ ਕਿ ਬਾਬਰ ਦੇ ਹਮਲੇ ਤੋਂ ਪਹਿਲਾਂ ਕਿਸੇ ਨੂੰ ਕੀ ਪਤਾ ਸੀ ਕਿ ਸਭ ਕੁਝ ਤਹਿਸ-ਨਹਿਸ ਹੋ ਜਾਏਗਾ। ਹਰ ਕੋਈ ਇਹ ਮੰਨ ਕੇ ਚੱਲ ਰਿਹਾ ਸੀ ਕਿ ਜੀਵਨ ਜਿਵੇਂ ਨਜ਼ਰ ਆ ਰਿਹਾ ਹੈ, ਬੱਸ ਇਵੇਂ ਹੀ ਚੱਲਦਾ ਰਹੇਗਾ। ਰਾਜੇ-ਮਹਾਰਾਜੇ ਐਸ਼ ਕਰਦੇ ਰਹਿਣਗੇ ਅਤੇ ਮਾਮੂਲੀ ਆਦਮੀ (ਜਨਤਾ) ਦੁੱਖ ਭੋਗਦੇ ਰਹਿਣਗੇ। ਆਪ ਪਠਾਣ ਰਾਜਿਆਂ-ਰਜਵਾਂੜਿਆਂ ਦੇ ਜੀਵਨ ਵਿਚ ਬਾਬਰ ਦੇ ਹਮਲੇ ਕਾਰਨ ਅਚਾਨਕ ਵਾਪਰੇ ਦੁਖਾਂਤ ਵੱਲ ਸੰਕੇਤ ਕਰ ਕੇ ਆਖਦੇ ਹਨ ਕਿ ਹੁਣ ਉਹਨਾਂ ਦੀਆਂ ਘੋੜ-ਦੌੜਾਂ, ਤਬੇਲੇ ਅਤੇ ਸ਼ਹਿਨਾਈਆਂ ਕਿਧਰ ਗਈਆਂ ? ਕਿਥੇ ਗਈਆਂ ਉਹ

ਖ਼ੂਬਸੂਰਤ ਮਿਆਨਾਂ ਵਾਲੀਆਂ ਤਲਵਾਰਾਂ ? ਕਿਥੇ ਗਏ ਸਾਜੇ-ਸ਼ਿੰਗਾਰੇ ਰਥ ? ਜਿਨ੍ਹਾਂ ਉਪਰ ਚੜ੍ਹ ਕੇ ਉਹ ਆਪਣੇ ਮਹਾਨ ਹੋਣ ਦਾ ਭਰਮ ਪਾਲੀ ਬੈਠੇ ਸਨ। ਸਭ ਕੁਝ ਛਿੰਨ-ਭਿੰਨ ਹੋ ਗਿਆ ਹੈ। ਆਪ ਫ਼ੁਰਮਾਉਂਦੇ ਹਨ ਕਿ ਸਾਰੀ ਦੁਨੀਆਂ ਪਰਮਾਤਮਾ ਦੀ ਬਣਾਈ ਹੋਈ ਹੈ ਅਤੇ ਇਸ ਉਪਰ ਉਸੇ ਦਾ ਹੁਕਮ ਚੱਲਦਾ ਹੈ। ਉਹ ਇਕ ਘੜੀ ਵਿਚ ਹੇਠਲੀ ਉੱਤੇ ਕਰ ਦਿੰਦਾ ਹੈ। ਉਸ ਦੀ ਲੀਲ੍ਹਾ ਅਪਰੰਪਾਰ ਹੈ :

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥
ਇਹੁ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ ॥

*(ਪੰਨਾ ੪੧੭)*

ਬਾਬਰਵਾਣੀ ਵਾਲੇ ਚੌਥੇ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਆਪਣੇ ਪਰਮ ਸਿੱਖ ਭਾਈ ਲਾਲੋ ਜੀ ਨੂੰ ਬਾਬਰ ਦੇ ਹਮਲੇ ਦਾ ਵਿਆਪਕ ਸੰਦਰਭ ਸਮਝਾਉਂਦੇ ਹੋਏ ਫ਼ੁਰਮਾਉਂਦੇ ਹਨ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥

*(ਪੰਨਾ ੭੨੨)*

ਗੁਰੂ ਸਾਹਿਬ ਮਨੁੱਖੀ ਲੋਥਾਂ ਨਾਲ ਅੱਟੀ ਸੈਦਪੁਰ ਦੀ ਨਗਰੀ ਵਿਚ ਬੈਠ ਕੇ ਮਾਨਵਤਾ ਦੇ ਕਲਿਆਣ ਨਾਲ ਸੰਬੰਧਿਤ ਮਸਲਿਆਂ ਅਤੇ ਸਰੋਕਾਰਾਂ ਨੂੰ ਬਿਆਨ ਕਰ ਰਹੇ ਹਨ। ਆਪ ਫ਼ੁਰਮਾਉਂਦੇ ਹਨ ਕਿ ਜਿਸ ਬੇਅੰਤ ਅਤੇ ਬੇਪਰਵਾਹ ਪ੍ਰਭੂ ਨੇ ਇਸ ਦੁਨੀਆਂ ਦੀ ਸਿਰਜਣਾ ਕੀਤੀ ਹੈ, ਉਹ ਵੱਖਰਾ ਅਤੇ ਅਟੰਕ ਹੋ ਕੇ ਸਾਰੇ ਮਹਾਂਦ੍ਰਿਸ਼ ਦਾ ਅਵਲੋਕਨ ਕਰ ਰਿਹਾ ਹੈ। ਉਹ ਪਰਮਾਤਮਾ ਸੱਚਾ ਅਤੇ ਸਦੀਵੀ ਹੈ, ਉਸ ਦਾ ਨਿਆਇ ਵੀ ਸੱਚਾ ਹੁੰਦਾ ਹੈ। ਉਹ ਹਰ ਮਸਲੇ ਨੂੰ ਸੱਚ ਦੀ ਕਸਵੱਟੀ ਉਪਰ ਨਿਰਖ-ਪਰਖ ਕੇ ਉਸ ਬਾਰੇ ਆਪਣਾ ਨਿਰਣਾ ਦਿੰਦਾ ਹੈ। ਉਸ ਦਾ ਹਰ ਕਰਮ ਸਹੀ ਅਤੇ ਪ੍ਰਮਾਣਿਕ ਹੁੰਦਾ ਹੈ। ਜੇ ਉਸ ਨੇ ਬਾਬਰ ਵਰਗੇ ਜ਼ਾਲਮ ਬਾਦਸ਼ਾਹ ਤੋਂ ਹਿੰਦੁਸਤਾਨੀਆਂ ਨੂੰ ਸਜ਼ਾ ਦਿਵਾਈ ਹੈ ਤਾਂ ਸਭ ਠੀਕ ਹੀ ਕੀਤਾ ਹੈ ਕਿਉਂਕਿ ਹਿੰਦੁਸਤਾਨ ਦੇ ਗ਼ਾਫ਼ਲ ਅਤੇ ਸਵਾਰਥੀ ਲੋਕ ਅਜਿਹੀ ਸਜ਼ਾ ਦੇ ਹੱਕਦਾਰ ਹੀ ਸਨ। ਪਰਮਾਤਮਾ ਨੇ ਉਹਨਾਂ ਨਾਲ ਕਿਸੇ ਤਰ੍ਹਾਂ ਦੀ ਵਧੀਕੀ ਜਾਂ ਬੇਇਨਸਾਫ਼ੀ ਨਹੀਂ ਕੀਤੀ। ਹਿੰਦੁਸਤਾਨ ਦੀ ਅਜੇ ਹੋਰ ਵੀ ਵੱਢ-ਟੁੱਕ ਹੋਵੇਗੀ। ਹੇ ਲਾਲੋ ! ਮੇਰੇ ਇਹ ਬੋਲ ਯਾਦ ਰੱਖਣਾ। ਮੁਗ਼ਲ ਵੰਸ਼ 1578 ਬਿਕ੍ਰਮੀ ਵਿਚ ਭਾਰਤ ਉਪਰ ਆਪਣਾ ਰਾਜ ਸਥਾਪਿਤ ਕਰ ਲਵੇਗਾ ਅਤੇ 1597 ਬਿਕ੍ਰਮੀ ਵਿਚ ਉਹਨਾਂ ਪਾਸੋਂ ਰਾਜ ਖੁੱਸ ਜਾਵੇਗਾ ਅਤੇ ਇਕ ਹੋਰ ਸੂਰਬੀਰ ਭਾਰਤ ਦਾ ਰਾਜ ਸੰਭਾਲ ਲਵੇਗਾ। ਗੁਰੂ ਸਾਹਿਬ

ਫ਼ੁਰਮਾਉਂਦੇ ਹਨ ਕਿ ਉਹ ਸੱਚ ਦੀ ਬਾਣੀ ਅਲਾਪ ਰਹੇ ਹਨ ਅਤੇ ਹੁਣ ਸਮਾਂ ਆ ਗਿਆ ਹੈ ਕਿ ਹਿੰਦੁਸਤਾਨੀਆਂ ਨੂੰ ਸੱਚ ਬੋਲਣ ਅਤੇ ਸੱਚ ਉੱਤੇ ਪਹਿਰਾ ਦੇਣ ਦੀ ਕਲਾ ਸਿਖਾਈ ਜਾਵੇ। ਇਸੇ ਵਿਚ ਉਹਨਾਂ ਦੀ ਮੁਕਤੀ ਦਾ ਰਾਜ਼ ਛਿਪਿਆ ਹੋਇਆ ਹੈ।

## ਬਾਰਹਮਾਹਾ

'ਬਾਰਹਮਾਹਾ' ਮੱਧਕਾਲੀਨ ਪੰਜਾਬੀ ਕਾਵਿ (ਗੁਰਬਾਣੀ, ਸੂਫ਼ੀ ਅਤੇ ਕਿੱਸਾ-ਕਾਵਿ) ਦੀ ਇਕ ਮਹੱਤਵਪੂਰਨ ਵੰਨਗੀ ਹੈ। ਇਸ ਵਿਚ ਸਾਲ ਦੇ ਬਾਰ੍ਹਾਂ ਮਹੀਨਿਆਂ ਦੁਆਰਾ ਆਪਣੇ ਪ੍ਰਭੂ ਜਾਂ ਪ੍ਰੀਤਮ ਤੋਂ ਵਿੱਛੜੇ ਕਿਸੇ ਸੰਵੇਦਨਸ਼ੀਲ ਵਿਅਕਤੀ ਦੇ ਬਿਰਹਾ-ਭਾਵਾਂ ਦਾ ਵਰਣਨ ਕੀਤਾ ਜਾਂਦਾ ਹੈ। ਵਰਣਨ ਕਰਨ ਸਮੇਂ ਉਸ ਮਹੀਨੇ ਦੇ ਮਿਜ਼ਾਜ (ਗਰਮੀ, ਸਰਦੀ, ਬਰਸਾਤ ਆਦਿ) ਨੂੰ ਵੀ ਧਿਆਨ ਵਿਚ ਰੱਖਿਆ ਜਾਂਦਾ ਹੈ। ਪ੍ਰਕਿਰਤੀ ਚਿਤਰਣ ਅਤੇ ਬਿਰਹਾ-ਨਿਰੂਪਣ ਦੋਵੇਂ ਇਕ-ਦੂਜੇ ਦੇ ਸੰਗ-ਸਾਥ ਚੱਲਦੇ ਹਨ। ਭਾਰਤੀ ਕੈਲੰਡਰ ਅਨੁਸਾਰ ਸਾਲ ਦੇ ਬਾਰ੍ਹਾਂ ਮਹੀਨੇ ਇਹ ਹਨ : ਚੇਤ, ਵੈਸਾਖ, ਜੇਠ, ਹਾੜ੍ਹ, ਸਾਉਣ, ਭਾਦੋਂ, ਅੱਸੂ, ਕੱਤਕ, ਮੱਘਰ, ਪੋਹ, ਮਾਘ ਅਤੇ ਫੱਗਣ। ਗੁਰਮਤਿ ਕਾਵਿ ਵਿਚ ਗੁਰੂ ਨਾਨਕ ਦੇਵ ਜੀ (ਰਾਗ ਤੁਖਾਰੀ) ਅਤੇ ਗੁਰੂ ਅਰਜਨ ਦੇਵ ਜੀ (ਰਾਗ ਮਾਂਝ) ਦੇ ਬਾਰਹਮਾਹੇ ਪ੍ਰਸਿੱਧ ਹਨ।

ਪੁਰਾਤਨ ਜਨਮਸਾਖੀਕਾਰਾਂ ਅਨੁਸਾਰ ਬਾਰਹਮਾਹਾ ਤੁਖਾਰੀ ਗੁਰੂ ਨਾਨਕ ਦੇਵ ਜੀ ਦੇ ਅੰਤਿਮ ਸਮੇਂ ਦੀ ਰਚਨਾ ਹੈ ਅਤੇ ਗੁਰੂ ਸਾਹਿਬ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਇਸ ਰਚਨਾ ਦਾ ਉਚਾਰਨ ਕੀਤਾ। ਇਸ ਬਾਣੀ ਦੇ ਕੁਲ 17 ਪਦੇ ਹਨ। ਪਹਿਲੇ ਚਾਰ ਪਦਿਆਂ ਵਿਚ ਇਸ ਬਾਣੀ ਦੀ ਉਥਾਨਕਾ ਅੰਕਿਤ ਹੈ। ਗੁਰੂ ਸਾਹਿਬ ਪਰਮਾਤਮਾ ਨੂੰ ਸੰਬੋਧਨ ਕਰ ਕੇ ਫ਼ੁਰਮਾਉਂਦੇ ਹਨ ਕਿ ਵਿਅਕਤੀ ਆਪਣੇ ਕੀਤੇ ਹੋਏ ਕਰਮਾਂ ਦੇ ਅਨੁਸਾਰ ਸੁਖ-ਦੁੱਖ ਸਹਿੰਦਾ ਹੈ। ਪ੍ਰਭੂ ਦੁਆਰਾ ਸਾਜੀ ਰਚਨਾ ਵਿਚ ਇਨਸਾਨ ਦਾ ਕੋਈ ਦਖ਼ਲ ਨਹੀਂ ਹੋ ਸਕਦਾ। ਉਸ ਦੀ ਜਿਵੇਂ ਰਜ਼ਾ ਹੁੰਦੀ ਹੈ, ਸਭ ਕੁਝ ਉਸੇ ਪ੍ਰਕਾਰ ਨਾਲ ਵਾਪਰਦਾ ਰਹਿੰਦਾ ਹੈ। ਪ੍ਰਭੂ ਨਾਲ ਮਿਲਾਪ ਹੋਣ ਤੋਂ ਬਿਨਾਂ ਜੀਵ ਰੂਪੀ ਇਸਤਰੀ ਵਿਛੋੜੇ ਵਿਚ ਤੜਪਦੀ-ਵਿਲਕਦੀ ਰਹਿੰਦੀ ਹੈ। ਆਪ ਫ਼ੁਰਮਾਉਂਦੇ ਹਨ :

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥
ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥
ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ॥
ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ॥
ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ॥
ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ॥੧॥

*(ਤੁਖਾਰੀ ਮਹਲਾ ੧, ਪੰਨਾ ੧੧੦੭)*

(ਕਿਰਤ ਕਰੰਮਾ—ਕੀਤੇ ਹੋਏ ਕਰਮ। ਸਹੰਮਾ—ਸਹਿਮ, ਦੁੱਖ। ਦੁਹੇਲੀ—ਦੁਖੀ, ਵਿਆਕੁਲ। ਰਾਚਿ—ਰਚ ਕੇ। ਪੰਥੁ ਨਿਹਾਲੇ ਸਾ ਧਨ—ਜੀਵ ਰੂਪੀ ਇਸਤਰੀ ਪਤੀ ਪਰਮੇਸ਼ਰ ਦਾ ਰਸਤਾ ਦੇਖ

ਰਹੀ ਹੈ।)

ਇਸ ਤੋਂ ਬਾਅਦ ਗੁਰੂ ਸਾਹਿਬ ਵੱਖ-ਵੱਖ ਮਹੀਨਿਆਂ ਵਿਚ ਜੀਵ ਦੀ ਮਨੋਸਥਿਤੀ ਦਾ ਬਿਆਨ ਕਰਦੇ ਹਨ। ਜਿਵੇਂ:

ਚੇਤ : ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ
ਬਿਰਹਿ ਬਿਰੋਧ ਤਨੁ ਛੀਜੈ ॥
ਵੈਸਾਖ : ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ ॥
ਜੇਠ : ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥
ਹਾੜ : ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥
ਸਾਉਣ : ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਭਾਦੋਂ : ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥
ਅੱਸੂ : ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥
ਕੱਤਕ : ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥
ਮੱਘਰ : ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥
ਪੋਹ : ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥
ਮਾਘ : ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥
ਫੱਗਣ : ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥

(ਧਨ—ਜੀਵ ਰੂਪੀ ਇਸਤਰੀ। ਬਿਰਹਿ...ਛੀਜੈ—ਵਿਛੋੜੇ ਦੇ ਦੁੱਖ ਕਾਰਨ ਸਰੀਰ ਟੁੱਟ ਰਿਹਾ ਹੈ। ਦੁਤਰ—ਕਠਿਨ ਸੰਸਾਰ ਸਮੁੰਦਰ। ਅਢੁ ਨਾ ਮੋਲੋ—ਤੇਰੇ ਬਿਨਾਂ ਮੇਰਾ ਅੱਧੀ ਕੌਡੀ ਮੁੱਲ ਵੀ ਨਹੀਂ ਹੈ। ਮਹਲੀ—ਮਹਿਲਾਂ ਵਿਚ। ਸਮਾਲੇ—ਸਿਮਰਨ ਕਰਨਾ, ਯਾਦ ਕਰਨਾ। ਦਾਮਨਿ—ਬਿਜਲੀ। ਨਿਸਿ—ਰਾਤ। ਬਾਲੀ—ਇਸਤਰੀ। ਦਾਦਰ—ਡੱਡੂ। ਵਿਗੁਤੀ—ਨਾਸ਼ ਹੋਈ। ਪਿਰ ਮੁਤੀ—ਪਤੀ ਵੱਲੋਂ ਤਿਆਗੀ ਹੋਈ। ਕੁਕਹ ਕਾਹ—ਕਾਹੀ ਤੇ ਸਰਕੜੇ ਨੂੰ ਫੁੱਲ ਪੈ ਗਏ ਹਨ। ਓਮਾਹੈ—ਉਮਾਹ, ਉਤਸਾਹ ਵਿਚ। ਅੰਕਿ ਸਮਾਵੈ—ਗਲ ਨਾਲ ਲੱਗਣਾ। ਦਇਆਪਤਿ—ਕਿਰਪਾਲੂ। ਗੁਣ ਗਹਿ—ਹਰੀ ਦੇ ਗੁਣਾਂ ਨੂੰ ਹਿਰਦੇ ਵਿਚ ਧਾਰ ਕੇ। ਮਹਲੀ ਥਾਓ—ਮਹਿਲਾਂ ਵਿਚ ਟਿਕਾਣਾ ਨਹੀਂ ਮਿਲਦਾ।)

ਬਾਰਹਮਾਹਾ ਤੁਖਾਰੀ ਦੇ ਅੰਤਿਮ (ਸਤਾਰ੍ਹਵੇਂ) ਪਦੇ ਵਿਚ ਗੁਰੂ ਨਾਨਕ ਦੇਵ ਜੀ ਆਪਣੀ ਇਸ ਬਾਣੀ ਦਾ ਸੰਦੇਸ਼ ਵਿਅਕਤ ਕਰਦੇ ਹਨ। ਗੁਰੂ ਸਾਹਿਬ ਸਪੱਸ਼ਟ ਕਰ ਦਿੰਦੇ ਹਨ ਕਿ ਸਾਰੀਆਂ ਰੁੱਤਾਂ, ਥਿੱਤਾਂ ਅਤੇ ਮਹੂਰਤ ਭਲੇ (ਸ਼ੁਭ) ਹਨ। ਦਿਨਾਂ ਜਾਂ ਮਹੂਰਤਾਂ ਨੂੰ ਲੈ ਕੇ ਸ਼ੁਭ-ਅਸ਼ੁਭ ਦੀ ਨਿਰਖ-ਪਰਖ ਕਰਨੀ ਮਨਮਤਿ ਅਤੇ ਮਿਥਿਆ ਕਰਮ ਹੈ। ਆਪ ਫ਼ੁਰਮਾਉਂਦੇ ਹਨ।

ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥

**ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥**
**ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥੧੭॥**

*(ਬਾਰਹਮਾਹਾ ਮਹਲਾ ੧, ਪੰਨਾ ੧੧੦੯-੧੦)*

(ਥੇ ਦਸ—ਦੋ+ਦਸ=ਬਾਰ੍ਹਾਂ। ਮੂਰਤ—ਮਹੂਰਤ। ਪਿਰਿ—ਪਤੀ ਪਰਮਾਤਮਾ। ਰਾਵੀ—ਮੇਲ ਹੋਇਆ। ਮਸਤਕਿ ਭਾਗੋ—ਚੰਗੀ ਕਿਸਮਤ।)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਦੂਜਾ ਬਾਰਹਮਾਹਾ (ਮਾਂਝ) ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰ. 133 ਤੋਂ 136 ਤਕ ਅੰਕਿਤ ਹੈ। ਇਸ ਬਾਣੀ ਦੇ ਕੁਲ 14 ਪਦੇ ਹਨ। ਪ੍ਰਥਮ ਪਦੇ ਵਿਚ ਬਾਣੀ ਦੀ ਉਥਾਨਕਾ ਹੈ ਜਿਸ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਵਿਅਕਤੀ ਆਪਣੇ ਕੀਤੇ ਹੋਏ (ਕੁ)ਕਰਮਾਂ ਦੇ ਕਾਰਨ ਪਰਮਾਤਮਾ ਤੋਂ ਵਿੱਛੜ-ਨਿੱਖੜ ਜਾਂਦਾ ਹੈ। ਪ੍ਰਭੂ ਦੇ ਵਿਜੋਗ ਵਿਚ ਵਿਅਕਤੀ ਨੂੰ ਹਾਰ-ਸ਼ਿੰਗਾਰ, ਖਾਣ-ਪੀਣ ਅਤੇ ਐਸ਼-ਆਰਾਮ ਆਦਿਕ ਕੁਝ ਵੀ ਚੰਗਾ ਨਹੀਂ ਲੱਗਦਾ। ਪਰ ਜੇ ਪ੍ਰਭੂ ਆਪ ਕਿਰਪਾ ਕਰੇ ਤਾਂ ਹੀ ਮਨੁੱਖ ਦਾ ਪ੍ਰਭੂ ਨਾਲ ਮੇਲ ਹੋ ਸਕਦਾ ਹੈ। ਦੇਖੋ:

**ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥**
**ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥**
**ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥**
**ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥**

*(ਮਹਲਾ ੫, ਪੰਨਾ ੧੩੩)*

(ਸ੍ਰਬ ਸੀਗਾਰ—ਸਾਰੇ ਹਾਰ-ਸ਼ਿੰਗਾਰ। ਤੰਬੋਲ ਰਸ—ਪਾਨਾਂ ਦਾ ਬੀੜਾ। ਖਾਮ—ਨਾਸ਼ਮਾਨ, ਵਿਅਰਥ। ਜਾਮ—ਜਮਾਂ ਦਾ ਰੂਪ। ਨਿਹਚਲ ਧਾਮ—ਪੱਕਾ ਟਿਕਾਣਾ, ਅਟੱਲ।)

ਚੇਤ ਦੇ ਮਹੀਨੇ ਦੁਆਰਾ ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਪ੍ਰਭੂ ਦਾ ਸਿਮਰਨ ਕਰਨ ਦਾ ਉਪਦੇਸ਼ ਦਿੰਦੇ ਹਨ ਕਿਉਂਕਿ ਸਿਮਰਨ ਦੁਆਰਾ ਪਰਮ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਸਿਮਰਨ ਸੰਤਾਂ ਦੀ ਸੰਗਤ ਵਿਚ ਬੈਠ ਕੇ ਕੀਤਾ ਜਾ ਸਕਦਾ ਹੈ। ਵੈਸਾਖ ਦੇ ਮਹੀਨੇ ਵਿਚ ਉਹਨਾਂ ਜੀਵ ਰੂਪੀ ਇਸਤਰੀਆਂ ਦਾ ਵਰਣਨ ਕੀਤਾ ਗਿਆ ਹੈ ਜੋ ਪ੍ਰਭੂ ਦੇ ਵਿਛੋੜੇ ਵਿਚ ਵਿਲਕ ਰਹੀਆਂ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਅੰਤ ਸਮੇਂ ਪੁੱਤਰ, ਪਤਨੀ ਜਾਂ ਮਾਇਆ ਵਿਚੋਂ ਕੋਈ ਵੀ ਵਿਅਕਤੀ ਦੇ ਨਾਲ ਨਹੀਂ ਜਾ ਸਕਦਾ। ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਸਭ ਕੁਝ ਇਥੇ ਹੀ ਰਹਿ ਜਾਂਦਾ ਹੈ। ਜੇਠ ਮਹੀਨੇ ਦੁਆਰਾ ਗੁਰੂ ਸਾਹਿਬ ਉਸ ਸੱਚੇ ਪ੍ਰਭੂ ਦੇ ਲੜ ਲੱਗਣ ਦੀ ਹਦਾਇਤ ਕਰਦੇ ਹਨ, ਜਿਸ ਦੇ ਅੱਗੇ ਹਰ ਕੋਈ ਝੁਕਦਾ ਹੈ। ਪੂਰੀ ਸ੍ਰਿਸ਼ਟੀ ਵਿਚ ਪ੍ਰਭੂ ਦਾ ਹੁਕਮ ਵਰਤਦਾ ਹੈ ਅਤੇ ਉਸ ਦੇ ਹੁਕਮ ਤੋਂ ਬਿਨਾਂ ਕੁਝ ਨਹੀਂ ਹੁੰਦਾ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਹਾੜ ਮਹੀਨੇ ਦੀ ਗਰਮੀ ਉਹਨਾਂ ਅਭਾਗੇ ਵਿਅਕਤੀਆਂ ਨੂੰ ਹੀ ਸਤਾਉਂਦੀ ਹੈ, ਜਿਨ੍ਹਾਂ ਪਾਸ ਪ੍ਰਭੂ ਦੀ ਨਾਮ ਰੂਪੀ ਦਾਤ ਨਹੀਂ ਹੁੰਦੀ। ਇਹ ਲੋਕ ਜਮਦੂਤਾਂ ਦੀ ਫਾਹੀ ਵਿਚ ਜਾ ਫਸਦੇ ਹਨ:

**ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥**

ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥
ਦੂਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥
ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥

*(ਉਕਤ, ਪੰਨਾ ੧੩੪)*

(ਨਾਹੁ—ਪਤੀ ਪਰਮਾਤਮਾ। ਸੰਦੀ—ਕਿਸੇ ਮਨੁੱਖ ਤੋਂ ਸਹਾਇਤਾ ਦੀ ਆਸ। ਦੂਯੈ ਭਾਇ—ਪ੍ਰਭੂ ਤੋਂ ਬਿਨਾਂ ਕਿਸੇ ਹੋਰ ਨੂੰ ਪ੍ਰੇਮ ਕਰਨਾ, ਦ੍ਵੈਤ ਭਾਵ। ਵਿਗੁਚੀਐ—ਖੱਜਲ-ਖ਼ੁਆਰ ਹੋਣਾ। ਜਮ ਕੀ ਫਾਸ—ਜਮਾਂ ਦੀ ਫਾਂਸੀ। ਲੁਣੈ—ਕੱਟਦਾ/ਵੱਢਦਾ ਹੈ।)

ਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਾਉਣ ਮਹੀਨੇ ਵਿਚ ਉਹੀ ਜੀਵ ਰੂਪੀ ਇਸਤਰੀ ਪ੍ਰਸੰਨ ਹੁੰਦੀ ਹੈ ਜੋ ਪ੍ਰਭੂ ਦੇ ਚਰਨ-ਕਮਲਾਂ ਨਾਲ ਪ੍ਰੇਮ ਕਰਦੀ ਹੋਵੇ। ਇਸ ਮਹੀਨੇ ਵਿਚ ਵਣ-ਤ੍ਰਿਣ ਮੌਲ ਉੱਠਦੇ ਹਨ ਅਤੇ ਮਨੁੱਖ ਦੇ ਮਨ ਵਿਚ ਪ੍ਰਭੂ ਨੂੰ ਮਿਲਣ ਦੀ ਲੋਚਾ ਪੈਦਾ ਹੋ ਜਾਂਦੀ ਹੈ। ਭਾਦੋਂ ਦੇ ਮਹੀਨੇ ਵਿਚ ਪ੍ਰਭੂ ਨੂੰ ਛੱਡ ਕੇ ਕਿਸੇ ਦੂਜੇ ਨੂੰ ਪ੍ਰੇਮ ਕਰਨ ਵਾਲੇ ਮਨੁੱਖਾਂ ਦੀ ਖੱਜਲ-ਖ਼ੁਆਰੀ ਨੂੰ ਬਿਆਨ ਕੀਤਾ ਗਿਆ ਹੈ। ਅੱਸੂ ਦੇ ਮਹੀਨੇ ਜਗਿਆਸੂ ਦੇ ਮਨ ਵਿਚ ਪ੍ਰਭੂ ਨੂੰ ਮਿਲਣ ਦਾ ਉਤਸਾਹ ਪੈਦਾ ਹੋ ਜਾਂਦਾ ਹੈ। ਉਸ ਨੂੰ ਅਹਿਸਾਸ ਹੋ ਜਾਂਦਾ ਹੈ ਕਿ ਪ੍ਰਭੂ ਤੋਂ ਬਿਨਾਂ ਹੋਰ ਕਿਧਰੇ ਸੁਖ ਜਾਂ ਸ਼ਾਂਤੀ ਨਹੀਂ ਹੈ। ਕੱਤਕ ਦੇ ਮਹੀਨੇ ਦੁਆਰਾ ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਹਰ ਮਨੁੱਖ ਆਪਣੇ ਕਰਮਾਂ ਦਾ ਫਲ ਹੀ ਭੋਗਦਾ ਹੈ। ਆਪਣੇ ਦੁੱਖਾਂ ਜਾਂ ਮੁਸੀਬਤਾਂ ਲਈ ਕਿਸੇ ਦੂਸਰੇ ਨੂੰ ਦੋਸ਼ ਦੇਣਾ ਉਚਿਤ ਨਹੀਂ ਹੈ। ਮੱਘਰ ਮਹੀਨੇ ਰਾਹੀਂ ਗੁਰੂ ਜੀ ਅਜਿਹੇ ਗੁਰਮੁਖਾਂ ਦੀ ਸ਼ੋਭਾ ਨੂੰ ਬਿਆਨ ਕਰਦੇ ਹਨ ਜੋ ਪ੍ਰਭੂ ਸੰਗ ਜੁੜ ਬੈਠਦੇ ਹਨ। ਪੋਹ ਮਹੀਨੇ ਦੇ ਬਿਰਤਾਂਤ ਵਿਚ ਦਰਸਾਇਆ ਗਿਆ ਹੈ ਕਿ ਪ੍ਰਭੂ ਦੇ ਗੱਲ ਲੱਗਣ ਵਾਲੇ ਸੁਭਾਗੇ ਵਿਅਕਤੀਆਂ ਨੂੰ ਕਿਸੇ ਕਿਸਮ ਦਾ ਦੁੱਖ 'ਪੋਹ' ਵੀ ਨਹੀਂ ਸਕਦਾ। ਮਾਘ ਮਹੀਨੇ ਰਾਹੀਂ ਗੁਰੂ ਜੀ ਸਾਧੂ ਸੰਤਾਂ ਦੀ ਸੰਗਤ ਵਿਚ ਜਾਣ ਦਾ ਉਪਦੇਸ਼ ਕਰਦੇ ਹਨ। ਇਸ ਪ੍ਰਕਾਰ ਜਨਮਾਂ ਅਤੇ ਕਰਮਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਹਉਮੈ ਭਾਵ ਦੂਰ ਹੋ ਜਾਂਦਾ ਹੈ। ਫੱਗਣ ਮਹੀਨੇ ਵਿਚ ਉਹਨਾਂ ਗੁਰਮੁਖਾਂ ਨੂੰ ਭਰਪੂਰ ਅਨੰਦ ਪ੍ਰਾਪਤ ਹੋ ਜਾਂਦਾ ਹੈ ਜਿਹੜੇ ਪ੍ਰਭੂ ਤੋਂ ਬਿਨਾਂ ਕਿਸੇ ਹੋਰ ਨੂੰ ਆਪਣੇ ਨੇੜੇ ਵੀ ਨਹੀਂ ਢੁਕਣ ਦਿੰਦੇ। ਇਉਂ ਬਾਰਹਮਾਹਾ (ਮਾਂਝ) ਵਿਚ ਗੁਰੂ ਸਾਹਿਬ ਵਿਅਕਤੀ ਨੂੰ ਪਰਮਾਤਮਾ ਦੇ ਲੜ ਲੱਗਣ, ਉਸ ਦਾ ਨਾਮ ਸਿਮਰਨ ਅਤੇ ਮਾਇਆ ਦੇ ਮੋਹ ਤੋਂ ਦੂਰ ਰਹਿਣ ਦਾ ਉਪਦੇਸ਼ ਦਿੰਦੇ ਹਨ। ਅੰਤ ਵਿਚ ਆਪ ਫ਼ੁਰਮਾਉਂਦੇ ਹਨ ਕਿ ਸਾਰੇ ਹੀ ਮਹੀਨੇ, ਵਾਰ ਅਤੇ ਘੜੀਆਂ ਸ਼ੁਭ ਹਨ। ਪਰਮਾਤਮਾ ਨੂੰ ਕਿਸੇ ਵੀ ਸਮੇਂ ਪ੍ਰੇਮਾ-ਭਗਤੀ ਦੁਆਰਾ ਪਾਇਆ ਜਾ ਸਕਦਾ ਹੈ:

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥

ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥
ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥

*(ਉਕਤ, ਪੰਨਾ ੧੩੬)*

(ਸਰੇ—ਸੰਪੂਰਨ ਹੋ ਗਏ। ਖਰੇ—ਪੂਰੇ ਉਤਰੇ। ਬਿਖਮੁ—ਕਠਿਨ ਸੰਸਾਰ-ਸਮੁੰਦਰ। ਬਿਖਿਆ...ਜਰੇ—ਵਿਸ਼ੇ-ਵਿਕਾਰਾਂ ਦੀ ਅੱਗ ਵਿਚ ਨਹੀਂ ਸੜਨਾ ਪੈਂਦਾ। ਮਾਹ ਮੂਰਤ—ਮਹੀਨੇ, ਦਿਨ ਅਤੇ ਸ਼ੁਭ ਮਹੂਰਤ ਆਦਿ। ਨਦਰਿ—ਕਿਰਪਾ-ਦ੍ਰਿਸ਼ਟੀ।)

## ਬਾਵਨ ਅਖਰੀ ਮਹਲਾ ੫

ਗਉੜੀ ਰਾਗ ਵਿਚ ਰਚੀ ਗਈ ਇਹ ਬਾਣੀ ਦੇਵਨਾਗਰੀ ਵਰਣਮਾਲਾ ਦੇ 52 ਵਰਣਾਂ (ਅੱਖਰਾਂ) ਨੂੰ ਅਗਰਭੂਮੀ ਵਿਚ ਰੱਖ ਕੇ ਗੁਰਦੇਵ ਅਤੇ ਪਰਮਾਤਮਾ ਦੀ ਮਹਿਮਾ ਦਾ ਬਖਾਣ ਕਰਦੀ ਹੈ। ਇਸ ਬਾਣੀ ਦੀਆਂ 55 ਪਉੜੀਆਂ ਹਨ, ਹਰ ਪਉੜੀ ਵਿਚ 8 ਪੰਕਤੀਆਂ ਹਨ। ਕੇਵਲ ਤਰਤਾਲੀਵੀਂ ਪਉੜੀ ਵਿਚ 10 ਪੰਕਤੀਆਂ ਹਨ। ਆਮ ਤੌਰ 'ਤੇ ਜਿਸ ਅੱਖਰ ਨੂੰ ਆਰੰਭ ਵਿਚ ਰੱਖ ਕੇ ਪਉੜੀ ਸ਼ੁਰੂ ਕੀਤੀ ਗਈ ਹੈ, ਉਸੇ ਅੱਖਰ ਨਾਲ ਸਲੋਕ ਦਾ ਪਹਿਲਾ ਸ਼ਬਦ ਸ਼ੁਰੂ ਹੁੰਦਾ ਹੈ। ਦੇਖੋ:

(i) ਙੰਙਾ ਙਿਆਨ ਨਹੀ ਮੁਖ ਬਾਤਉ...
(ii) ਵੰਵਾ ਵਾਣਹੁ ਦ੍ਰਿੜੁ ਸਹੀ ਬਿਨਸਿ ਜਾਤ ਦੇਹ ਹੇਤਿ॥
(iii) ੜਾੜਾ ੜਾੜਿ ਮਿਟੈ ਸੰਗਿ ਸਾਧੂ...

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਵਨ ਅਖਰੀ ਨਾਲ ਮਿਲਦੇ-ਜੁਲਦੇ ਕੁਝ ਹੋਰ ਰੂਪ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ, ਜਿਵੇਂ ਪਟੀ (ਮਹਲਾ ੧), ਓਅੰਕਾਰ, ਪਟੀ (ਮਹਲਾ ੩) ਆਦਿ। ਭਗਤ ਕਬੀਰ ਜੀ ਰਚਿਤ ਇਕ ਬਾਵਨ ਅਖਰੀ ਵੀ ਗਉੜੀ ਰਾਗ ਵਿਚ ਸੰਕਲਿਤ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਵਿਚ ਵਰਣਾਂ ਦੀ ਤਰਤੀਬ ਇਸ ਪ੍ਰਕਾਰ ਰੱਖੀ ਹੈ:

ਓਅੰ ਓਅੰ ਸ ਧ ਙ
ਯ ਏ ਏ ਰ ਰ ਲ ਲ
ਆ ਯ ਅ ਙ
ਕ ਖ ਗ ਘ ਙ
ਚ ਛ ਜ ਝ ਞ
ਟ ਠ ਡ ਢ ਣ
ਤ ਥ ਦ ਧ ਨ
ਪ ਫ ਬ ਭ ਮ

ਯ ਰ ਲ ਵ ੜ

ਸ ਖ ਸ ਰ ਲ ਖ

ਹਿੰਦੀ ਵਰਣਮਾਲਾ ਦੇ ਕੁਝ ਅੱਖਰਾਂ श, ष, क्ष, ऋ, ॠ, ऌ, ॡ ਆਦਿ ਨੂੰ ਪੰਜਾਬੀ ਅੱਖਰਾਂ ਸ, ਸ, ਖ, ਰ, ਰ, ਅਤੇ ਲ, ਲ ਨਾਲ ਚਿਹਨਿਤ ਕੀਤਾ ਗਿਆ ਹੈ। ਇਸ ਬਾਣੀ ਦੀ ਚੁਰੰਜਵੀਂ ਪਉੜੀ ਵਿਚ ਗੁਰੂ ਸਾਹਿਬ ਦਰਸਾਉਂਦੇ ਹਨ ਕਿ ਅੱਖਰਾਂ ਦੁਆਰਾ ਹੀ ਪ੍ਰਭੂ ਨੇ ਸ੍ਰਿਸ਼ਟੀ ਦੇ ਤਿੰਨਾਂ ਲੋਕਾਂ ਦੀ ਸਿਰਜਣਾ ਕੀਤੀ ਹੈ; ਅਰਥਾਤ ਸ਼ਬਦ ਹੀ ਸ੍ਰਿਸ਼ਟੀ ਹੈ। ਜੇ ਸ਼ਬਦ ਨਾ ਹੁੰਦੇ ਤਾਂ ਸ੍ਰਿਸ਼ਟੀ ਦਾ ਵੀ ਅਸਤਿੱਤਵ ਨਹੀਂ ਹੋਣਾ ਸੀ। ਅੱਖਰਾਂ ਦੁਆਰਾ ਹੀ ਅਧਿਆਤਮਕ ਗਿਆਨ ਦੀ ਉਤਪਤੀ ਹੋਈ ਹੈ। ਅੱਖਰਾਂ ਦੁਆਰਾ ਭੈ-ਭਰਮਾਂ ਦਾ ਵਿਨਾਸ਼ ਹੁੰਦਾ ਹੈ ਅਤੇ ਮੁਕਤੀ ਦੀ ਜੁਗਤ ਬਾਰੇ ਬੋਧ ਪ੍ਰਾਪਤ ਹੁੰਦਾ ਹੈ। ਦੁਨੀਆਂ ਦੇ ਸਾਰੇ ਲੋਕ ਅੱਖਰਾਂ ਦੁਆਰਾ ਕ੍ਰਿਆਸ਼ੀਲ ਅਤੇ ਸੰਚਾਲਿਤ ਹੁੰਦੇ ਹਨ, ਕੇਵਲ ਪਾਰਬ੍ਰਹਮ ਹੀ ਅੱਖਰਾਂ ਦੇ ਨਿਯੰਤ੍ਰਣ ਤੋਂ ਪਰੇ ਅਤੇ ਨਿਰਲੇਪ ਹੈ। ਦੇਖੋ :

ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥ ਅਖਰ ਕਰਿ ਕਰਿ ਬੇਦ ਬੀਚਾਰੇ ॥
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖ੍ਯ੍ਯਾਨਾ ॥
ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥
ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ ਪਾਰਬ੍ਰਹਮ ਨਿਰਲੇਪਾ ॥

*(ਪੰਨਾ ੨੬੧)*

'ਬਾਵਨ ਅਖਰੀ' ਦੇ ਬਵੰਜਾ ਅੱਖਰਾਂ ਦੇ ਮਾਧਿਅਮ ਦੁਆਰਾ ਗੁਰੂ ਅਰਜਨ ਦੇਵ ਜੀ ਨੇ ਜੀਵਨ ਦੇ ਉਹਨਾਂ ਸ਼ਾਸ਼ਵਤ, ਸਥਾਈ ਅਤੇ ਸੱਚੇ ਮੁੱਲਾਂ ਦੀ ਪਹਿਚਾਣ ਕਰਵਾਈ ਹੈ ਜੋ ਹਰ ਵਿਅਕਤੀ ਦੇ ਹਿਰਦੇ (ਜਾਂ ਮਨ) ਉਪਰ ਪੂਰੀ ਤਰ੍ਹਾਂ ਨਾਲ ਅੰਕਿਤ ਹੋਣੇ ਚਾਹੀਦੇ ਹਨ। ਦੇਖੋ :

(i) *ਤਤਾ* ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ ॥
(ii) *ਥਥਾ* ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ ॥
(iii) *ਦਦਾ* ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥
(iv) *ਧਧਾ* ਧਾਵਤ ਤਉ ਮਿਟੈ ਸੰਤਸੰਗਿ ਹੋਇ ਬਾਸੁ ॥
(v) *ਙੰਙਾ* ਨਰਕਿ ਪਰਹਿ ਤੇ ਨਾਹੀ ॥
ਜਾ ਕੈ ਮਨਿ ਤਨਿ ਨਾਮੁ ਬਸਾਹੀ ॥

ਇਸ ਬਾਣੀ ਦੇ ਆਰੰਭ ਵਿਚ ਮੰਗਲਾਚਰਣ ਵਜੋਂ ਇਕ ਸਲੋਕ ਆਇਆ ਹੈ। ਇਸ ਸਲੋਕ ਦੇ 9 ਚਰਣ ਹਨ। ਗੁਰੂ ਸਾਹਿਬ ਦਾ ਆਦੇਸ਼ ਹੈ ਕਿ ਇਸ ਸਲੋਕ ਨੂੰ ਆਦਿ-ਅੰਤ ਦੋਹਾਂ ਸਥਾਨਾਂ ਉਪਰ ਪੜ੍ਹਨਾ ਹੈ। ਇਸ ਸਲੋਕ ਵਿਚ ਗੁਰਦੇਵ ਦੀ ਮਹਿਮਾ ਦਾ ਗਾਇਨ ਹੋਇਆ ਹੈ। ਆਪ ਨੇ ਗੁਰੂ ਨੂੰ ਪਰਮਾਤਮਾ ਦੇ ਸਮਾਨ ਘੋਸ਼ਿਤ ਕੀਤਾ ਹੈ। ਦੇਖੋ :

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥

ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥... ...
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ
ਹਮ ਮੂੜ ਪਾਪੀ ਜਿਤੁ ਲਗਿ ਤਰਾ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ
ਗੁਰਦੇਵ ਨਾਨਕ ਹਰਿ ਨਮਸਕਰਾ॥੧॥

*(ਪੰਨਾ ੨੫੦)*

'ਬਾਵਨ ਅਖਰੀ' ਵਿਚ ਕਈ ਪ੍ਰਕਾਰ ਦੇ ਛੰਦ ਆਏ ਹਨ। ਇਸ ਦੇ ਆਰੰਭ ਵਿਚ ਦਿੱਤਾ ਗਿਆ ਸਲੋਕ ਦਵੱਈਆ ਛੰਦ ਦੇ ਨੇੜੇ ਪ੍ਰਤੀਤ ਹੁੰਦਾ ਹੈ। ਇਸ ਦੀਆਂ ਵੱਖ-ਵੱਖ ਪੰਕਤੀਆਂ ਵਿਚ 32 ਤੋਂ 37 ਮਾਤਰਾਵਾਂ ਦਾ ਪ੍ਰਯੋਗ ਹੋਇਆ ਹੈ। ਪਉੜੀਆਂ ਦੇ ਆਰੰਭ ਵਿਚ ਦਿੱਤੇ ਸਲੋਕ ਦੋਹਿਰਾ (13+11=24) ਰੂਪ ਵਾਲੇ ਹਨ। ਦੇਖੋ :

ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ॥ (24 ਮਾਤਰਾਵਾਂ)
**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥** (24 ਮਾਤਰਾਵਾਂ)

ਪਉੜੀਆਂ ਵਿਚ ਦੋ ਪ੍ਰਕਾਰ ਦੇ 'ਤੋਲ' ਆਏ ਹਨ। ਕਈ ਪਉੜੀਆਂ ਵਿਚ ਛੰਦ ਦਾ ਤੋਲ ਦੋਹਿਰਾ ਦੇ ਨਜ਼ਦੀਕ ਚਲਾ ਗਿਆ ਹੈ : **ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ॥ ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਸਮਾਹਿ॥** ਪਰੰਤੂ ਕੁਝ ਹੋਰ ਪਉੜੀਆਂ ਵਿਚ ਮਾਤਰਾਵਾਂ ਦੀ ਗਿਣਤੀ 'ਚੌਪਈ' ਛੰਦ ਦੀ ਮਰਯਾਦਾ ਦਾ ਪਾਲਣ ਕਰਦੀ ਪ੍ਰਤੀਤ ਹੁੰਦੀ ਹੈ : **ਏਊ ਜੀਅ ਬਹੁਤ ਗ੍ਰਭ ਵਾਸੇ॥ ਮੋਹ ਮਗਨ ਮੀਠ ਜੋਨਿ ਫਾਸੇ॥** (16 ਮਾਤਰਾਵਾਂ) ਇਸ ਬਾਣੀ ਵਿਚ ਸੰਸਕ੍ਰਿਤ ਸ਼ਬਦਾਵਲੀ (ਤਤਸਮ ਅਤੇ ਤਦਭਵ) ਦਾ ਕਾਫ਼ੀ ਪ੍ਰਯੋਗ ਹੋਇਆ ਹੈ। ਕੁਝ ਸ਼ਬਦ ਅਰਬੀ-ਫ਼ਾਰਸੀ ਦੇ ਵੀ ਆ ਗਏ ਹਨ। ਸ਼ਬਦਾਵਲੀ ਨੂੰ ਸੰਗੀਤਾਤਮਕ ਬਣਾਉਣ ਲਈ ਗੁਰੂ ਸਾਹਿਬ /ਲ/ ਅਤੇ /ੜ/ ਧੁਨੀਆਂ ਨੂੰ /ਰ/ ਵਿਚ ਬਦਲ ਕੇ ਪ੍ਰਭਾਵ ਨੂੰ ਤੀਖਣ ਬਣਾ ਲੈਂਦੇ ਹਨ। ਜਿਵੇਂ ਨਿਰਾਰਾ (ਨਿਰਾਲਾ), ਕੂਰ (ਕੂੜ), ਧੂਰ (ਧੂੜ), ਜਾਰਓ (ਜਲਾਵੋ) ਆਦਿਕ। ਸਮੁੱਚੇ ਤੌਰ 'ਤੇ 'ਬਾਵਨ ਅਖਰੀ' ਗੁਰੂ ਅਰਜਨ ਦੇਵ ਜੀ ਦੀ ਇਕ ਉਤਕ੍ਰਿਸ਼ਟ ਰਚਨਾ ਹੈ।

## ਬਾਵਨ ਅਖਰੀ ਕਬੀਰ ਜੀਉ

ਗੁਰੂ ਗ੍ਰੰਥ ਸਾਹਿਬ ਵਿਚ 'ਬਾਵਨ ਅਖਰੀ' ਸ਼ੀਰਸ਼ਕ ਅਧੀਨ ਦੋ ਬਾਣੀਆਂ ਸੰਕਲਿਤ ਹੋਈਆਂ ਹਨ। ਦੂਜੀ 'ਬਾਵਨ ਅਖਰੀ' ਭਗਤ ਕਬੀਰ ਜੀ ਦੀ ਰਚਨਾ ਹੈ। ਇਸ ਬਾਣੀ ਦੀ ਪ੍ਰਸਤਾਵਨਾ ਵਜੋਂ ਲਿਖੀਆਂ ਪੰਕਤੀਆਂ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਬਵੰਜਾ ਅੱਖਰਾਂ ਵਿਚ ਤ੍ਰੈਲੋਕ ਦਾ ਸਾਰਾ ਗਿਆਨ ਸਮਾਇਆ ਹੋਇਆ ਹੈ। ਦੁਨਿਆਵੀ ਗਿਆਨ ਦੇਣ ਵਾਲੇ ਅੱਖਰ ਖੁਰ ਵੀ ਜਾਂਦੇ ਹਨ ਪਰੰਤੂ ਅਧਿਆਤਮਕ ਗਿਆਨ ਪ੍ਰਦਾਨ ਕਰਨ ਵਾਲੇ ਅੱਖਰ ਖੁਰਦੇ ਨਹੀਂ ਹਨ। ਜਿਥੇ ਬੋਲੀ ਹੁੰਦੀ ਹੈ, ਉਥੇ ਅੱਖਰਾਂ ਦਾ ਪ੍ਰਯੋਗ ਵੀ ਜ਼ਰੂਰ ਹੁੰਦਾ ਹੈ ਪਰੰਤੂ ਜਿਥੇ ਬੋਲੀ ਨਹੀਂ ਹੁੰਦੀ, ਉਥੇ ਅੱਖਰ ਵੀ ਨਹੀਂ ਹੁੰਦੇ। ਪ੍ਰਭੂ ਬੋਲ ਅਤੇ ਅਬੋਲ ਦੇ ਦਰਮਿਆਨ ਨਿਵਾਸ ਕਰਦਾ ਹੈ, ਉਹ ਜਿਥੇ ਹੁੰਦਾ ਹੈ ਉਸ ਨੂੰ ਕੋਈ ਵੇਖ ਨਹੀਂ

ਸਕਦਾ। ਪ੍ਰਭੂ ਵਿਅਕਤ ਅਤੇ ਅਵਿਅਕਤ ਦੇ ਦਰਮਿਆਨ ਹੁੰਦਾ ਹੈ। ਇਸ ਸਥਿਤੀ ਨੂੰ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ:

> ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥
> ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥੨॥

*(ਪੰਨਾ ੩੪੦)*

'ਬਾਵਨ ਅਖਰੀ' ਦੇ ਮੁੱਢਲੇ ਛੇ ਪਦੇ /ਬ, ਜ, ਅ, ਅ, ਤ ਅਤੇ ਓ/ ਅੱਖਰਾਂ ਤੋਂ ਸ਼ੁਰੂ ਹੁੰਦੇ ਹਨ। ਪਰ ਇਹਨਾਂ ਪਦਿਆਂ ਵਿਚ ਅੱਖਰਾਂ ਦਾ ਉਚਾਰਣ ਨਹੀਂ ਦਿੱਤਾ ਗਿਆ। ਸ਼ਬਦ ਦੇ ਪਹਿਲੇ ਅੱਖਰ ਤੋਂ ਸਿਰਫ਼ ਅਨੁਮਾਨ ਲਗਾਇਆ ਜਾ ਸਕਦਾ ਹੈ। ਅੱਖਰਾਂ ਦਾ ਉਚਾਰਣ ਸੱਤਵੇਂ ਪਦੇ ਤੋਂ ਸ਼ੁਰੂ ਹੁੰਦਾ ਹੈ। ਇਥੋਂ ਅੱਗੇ ਅੱਖਰਾਂ ਦੀ ਤਰਤੀਬ ਇਸ ਪ੍ਰਕਾਰ ਹੈ:

ਕ ਖ ਗ ਘ ਙ

ਚ ਛ ਜ ਝ ਞ

ਟ ਠ ਡ ਢ ਣ

ਤ ਥ ਦ ਧ ਨ

ਪ ਫ ਬ ਭ ਮ

ਯ ਰ ਲ ਵ ਵ

ਸ ਖ ਸ ਹ ਲਿ ਖ

ਪਿਛਲੇ /ਸ, ਖ, ਸ, ਲਿ/ ਆਦਿ /श, क्ष, ष, लृ/ ਦੇ ਸੂਚਕ ਹਨ। ਦੇਵਨਾਗਰੀ /ੜ/ ਧੁਨੀ ਨਹੀਂ ਹੈ, ਇਸ ਲਈ ਕਬੀਰ ਜੀ ਨੇ ਇਸ ਧੁਨੀ ਦਾ ਪ੍ਰਯੋਗ ਨਹੀਂ ਕੀਤਾ। ਭਾਵੇਂ ਦੇਵਨਾਗਰੀ ਵਿਚ ਅੱਖਰਾਂ ਦਾ ਉਚਾਰਣ /ਕਾ, ਖਾ, ਗਾ/ ਆਦਿਕ ਹੈ ਪਰ ਕਬੀਰ ਜੀ ਨੇ ਉਚਾਰਣ ਪੰਜਾਬੀ ਵਾਂਗ /ਕੱਕਾ, ਖਖਾ, ਗੱਗਾ/ ਹੀ ਰੱਖਿਆ ਹੈ। ਦੇਖੋ:

(i) *ਗਗਾ* ਗੁਰ ਕੇ ਬਚਨ ਪਛਾਨਾ ॥

(ii) *ਘਘਾ* ਘਟਿ ਘਟਿ ਨਿਮਸੈ ਸੋਈ ॥

(iii) ਙੰਙਾ ਨਿਗ੍ਰਹਿ ਸਨੇਹੁ ਕਰ ਨਿਰਵਾਰੋ ਸੰਦੇਹ ॥

ਇਸ ਬਾਣੀ ਦੇ ਅੰਤਲੇ (ਪੰਤਾਲੀਵੇਂ) ਪਦੇ ਵਿਚ 'ਬਾਵਨ ਅਖਰੀ' ਦੇ ਮਹਾਤਮ ਨੂੰ ਦਰਸਾਉਂਦੇ ਹੋਏ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਪੰਡਤ ਲੋਕ ਤਾਂ ਅੱਖਰਾਂ ਦੇ ਗਿਆਨ ਨੂੰ ਆਪਣੇ ਵਪਾਰ ਦੀ ਖ਼ਾਤਰ ਵਰਤਦੇ ਹਨ ਪਰ ਗਿਆਨੀ ਪੁਰਸ਼ ਇਹਨਾਂ ਦੇ ਮਾਧਿਅਮ ਦੁਆਰਾ ਅਧਿਆਤਮਕ ਲਕਸ਼ ਦੀ ਪ੍ਰਾਪਤੀ ਦਾ ਪ੍ਰਯਤਨ ਕਰਦੇ ਹਨ। ਜਿਸ ਬੰਦੇ ਦੀ ਜਿਹੋ ਜਿਹੀ ਬੁੱਧ ਹੁੰਦੀ ਹੈ, ਉਹ ਇਹਨਾਂ ਤੋਂ ਉਹੋ ਜਿਹਾ ਕੰਮ ਲੈ ਲੈਂਦਾ ਹੈ। ਆਪ ਫ਼ੁਰਮਾਉਂਦੇ ਹਨ:

ਪੰਡਿਤ ਲੋਗਹ ਕਉ ਬਿਉਹਾਰ ॥ ਗਿਆਨਵੰਤ ਕਉ ਤਤੁ ਬੀਚਾਰ ॥
ਜਾ ਕੈ ਜੀਅ ਜੈਸੀ ਬੁਧਿ ਹੋਈ ॥ ਕਹਿ ਕਬੀਰ ਜਾਨੈਗਾ ਸੋਈ ॥੪੫॥

*(ਪੰਨਾ ੩੪੩)*

## ਬਿਰਹੜੇ ਆਸਾ ਮਹਲਾ ੫ ਘਰੁ ੪

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਪ੍ਰਕਾਰ ਦੇ ਕਾਵਿ-ਰੂਪਾਂ, ਰਾਗਾਂ ਅਤੇ ਰਾਗਣੀਆਂ ਦਾ ਜਲੌਅ ਦੇਖਿਆ ਜਾ ਸਕਦਾ ਹੈ। ਇਹਨਾਂ ਵਿਚ ਗੁਰੂ ਅਰਜਨ ਦੇਵ ਜੀ ਰਚਿਤ 'ਬਿਰਹੜੇ' ਇਕ ਵਿਸ਼ੇਸ਼ ਕਾਵਿ-ਰੂਪ ਹੈ। 'ਬਿਰਹੜੇ' ਵਿਚ ਪ੍ਰਭੂ ਦੇ ਵਿਜੋਗ ਤੋਂ ਪੈਦਾ ਹੋਏ ਬਿਰਹਾ ਭਾਵਾਂ ਦਾ ਨਿਰੂਪਣ ਹੋਇਆ ਹੈ। ਇਹਨਾਂ ਵਿਚ ਵਿਜੋਗ ਸ਼ਿੰਗਾਰ-ਰਸ ਦੀ ਨਿਸ਼ਪਤੀ ਹੋਈ ਹੈ। ਬਿਰਹੜੇ ਦੇ ਅੰਤਰਗਤ ਤਿੰਨ ਸ਼ਬਦ ਆਏ ਹਨ। ਹਰ ਸ਼ਬਦ ਦੀਆਂ ਅੱਠ-ਅੱਠ ਪੰਕਤੀਆਂ ਹਨ। ਇਹਨਾਂ ਪੰਕਤੀਆਂ ਵਿਚ ਪ੍ਰਭੂ-ਮਿਲਣ ਦੀ ਤੀਬਰ ਇੱਛਾ ਦਾ ਨਿਰੂਪਣ ਹੋਇਆ ਹੈ। ਹਰ ਪੰਕਤੀ ਵਿਚ 'ਪਿਆਰੇ' ਸ਼ਬਦ ਦਾ ਪ੍ਰਯੋਗ ਭਾਵਾਂ ਦੀ ਤੀਬਰਤਾ ਦਾ ਵਾਚਕ ਹੈ। ਦੇਖੋ :

ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ ॥੧॥
ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ ਤਜਣਾ ਜਾਇ ॥੨॥
ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥੩॥
ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ ॥੪॥
ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥੫॥
ਜੋ ਜਨ ਰਾਤੇ ਰਾਮ ਸਿਉ ਪਿਆਰੇ ਅਨਤ ਨ ਕਾਹੂ ਜਾਇ ॥੬॥
ਹਰਿ ਰਸੁ ਜਿਨ੍ਹੀ ਚਾਖਿਆ ਪਿਆਰੇ ਤ੍ਰਿਪਤਿ ਰਹੇ ਆਘਾਇ ॥੭॥
ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ ॥੮॥੧॥੩॥

*(ਪੰਨਾ ੪੩੧)*

ਇਸ ਬਾਣੀ ਦੇ ਬਾਕੀ ਦੋ ਸ਼ਬਦਾਂ ਦੀ ਵਿਉਂਤ ਵੀ ਇਸੇ ਪ੍ਰਕਾਰ ਹੈ। ਦੂਜੇ ਸ਼ਬਦ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੇ ਮਿਲਾਪ ਨਾਲ ਜਨਮ-ਮਰਨ ਦੇ ਦੁੱਖ ਕੱਟੇ ਜਾਂਦੇ ਹਨ। ਪ੍ਰਭੂ ਅਤਿਅੰਤ ਸੁੰਦਰ, ਸੁਘੜ ਅਤੇ ਸੁਜਾਨ ਹੈ। ਜਿਹੜੇ ਲੋਕ ਉਸ ਤੋਂ ਵਿੱਛੜੇ ਹੋਏ ਹਨ, ਉਹ ਮਾਨੋ ਵਿਸ਼ ਖਾ-ਹੰਢਾ ਰਹੇ ਹਨ। ਪ੍ਰਭੂ ਨੂੰ ਮਿਲਣ ਨਾਲ ਜਿਸ ਅਲੌਕਿਕ ਸੁਖ ਦੀ ਪ੍ਰਾਪਤੀ ਹੁੰਦੀ ਹੈ, ਉਸ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਭਗਤ ਦੀ ਆਪਣੇ ਪਰਮਾਤਮਾ ਨਾਲ ਲੱਗੀ ਸੱਚੀ ਪ੍ਰੀਤ ਕਦੇ ਨਹੀਂ ਟੁੱਟਦੀ। ਜਿਹੜੇ ਪ੍ਰਾਣੀ ਪਰਮਾਤਮਾ ਦੇ ਪ੍ਰੇਮ ਵਿਚ ਰੰਗੇ ਹੋਏ ਹਨ, ਉਹ ਆਪਣਾ ਜੀਵਨ ਸਹਿਜ-ਸੁਭਾਵਿਕ ਢੰਗ ਨਾਲ ਜੀਵੀ ਜਾਂਦੇ ਹਨ। ਉਹਨਾਂ ਨੂੰ ਬਿਰਹਾ-ਭਾਵ ਵੀ ਪ੍ਰਭੂ ਦੀ ਰਜ਼ਾ ਦਾ ਇਕ ਰੰਗ ਪ੍ਰਤੀਤ ਹੁੰਦੇ ਹਨ।

ਤੀਜੇ ਸ਼ਬਦ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਆਪਣੇ ਹਰ ਜੀਵ ਦੀ ਮਨੋਦਸ਼ਾ ਨੂੰ ਸਮਝਦਾ ਹੈ, ਜਾਣਦਾ ਹੈ। ਉਹ ਸਭ ਨੂੰ ਦਾਤਾਂ ਦਿੰਦਾ ਹੈ ਅਤੇ

ਸਾਰੇ ਮਨੁੱਖ ਉਸ ਦਾ ਦਿੱਤਾ ਹੋਇਆ ਖਾਂਦੇ-ਹੰਢਾਉਂਦੇ ਹਨ। ਜੀਵਾਂ ਨੂੰ ਸੁਖ ਜਾਂ ਦੁੱਖ ਦੀ ਸਥਿਤੀ ਵਿਚ ਰੱਖਣਾ ਉਸੇ ਦੇ ਹੁਕਮ ਅਨੁਸਾਰ ਹੁੰਦਾ ਹੈ। ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਹਰ ਪ੍ਰਾਣੀ ਨੂੰ ਉਸੇ ਪ੍ਰਕਾਰ ਵਿਚਰਨਾ ਪੈਂਦਾ ਹੈ। ਉਹ ਪ੍ਰਭੂ ਹਰ ਦਿਲ ਵਿਚ ਨਿਵਾਸ ਕਰਦਾ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਉਸੇ ਪਰਮਾਤਮਾ ਨੂੰ ਬੇਨਤੀ ਕਰੇ ਤਾਂ ਜੋ ਉਹ ਉਸ ਨੂੰ ਆਪਣੀ ਸ਼ਰਨ ਵਿਚ ਲੈ ਲਵੇ, ਆਪਣੇ ਨਾਲ ਮਿਲਾ ਲਵੇ। ਜਿਹੜੇ ਮਨੁੱਖ ਉਸ ਦਾ ਨਾਮ ਜਪਦੇ ਹਨ, ਉਹਨਾਂ ਨੂੰ ਬਿਰਹਾ-ਭਾਵ ਨਹੀਂ ਸਤਾਉਂਦੇ। ਉਹਨਾਂ ਦੇ ਦਿਨ ਸੁੰਦਰ ਅਤੇ ਰਾਤਾਂ ਸੁਹਾਵਣੀਆਂ ਹੋ ਜਾਂਦੀਆਂ ਹਨ। ਦੇਖੋ:

> ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥੫॥
> ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥੬॥
> ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ ॥੭॥
> ਸੰਸਾਰ ਕੂਪ ਤੇ ਉਧਰਿ ਲੈ ਪਿਆਰੇ ਨਾਨਕ ਹਰਿ ਸਰਣਾਇ ॥੮॥੩॥

*(ਪੰਨਾ ੪੩੩)*

(ਸਾਈ ਕਾਰ—ਉਹੀ ਕਾਰ-ਵਿਹਾਰ ਕਰਨਾ ਚਾਹੀਦਾ ਹੈ। ਘਟਿ ਘਟਿ—ਹਰ ਇਕ ਜੀਵ ਦੇ ਦਿਲ ਵਿਚ। ਸੰਸਾਰ ਕੂਪ—ਖੂਹ ਰੂਪੀ ਦੁਨੀਆਂ। ਉਧਰਿ ਲੈ—ਬਾਹਰ ਕੱਢ ਲੈ, ਬਚਾ ਲੈ।)

## ਬੇਣੀ ਜੀ, ਭਗਤ

ਭਗਤ ਬੇਣੀ ਜੀ ਦੇ ਜੀਵਨ ਬਾਰੇ ਬਹੁਤ ਘੱਟ ਜਾਣਕਾਰੀ ਪ੍ਰਾਪਤ ਹੁੰਦੀ ਹੈ। ਆਪ ਪੰਦਰ੍ਹਵੀਂ ਸਦੀ ਵਿਚ ਹੋਏ ਮੰਨੇ ਜਾਂਦੇ ਹਨ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਆਪ ਏਕਾਂਤ ਵਿਚ ਬੈਠ ਕੇ ਪ੍ਰਭੂ-ਭਗਤੀ ਵਿਚ ਲੀਨ ਰਹਿੰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਿੰਨ ਰਾਗਾਂ (ਸਿਰੀਰਾਗੁ, ਰਾਮਕਲੀ ਅਤੇ ਪ੍ਰਭਾਤੀ) ਵਿਚ ਆਪ ਦਾ ਇਕ-ਇਕ ਸ਼ਬਦ (ਕੁਲ ਤਿੰਨ ਸ਼ਬਦ) ਸੰਗ੍ਰਹਿਤ ਹੈ। ਸਿਰੀਰਾਗੁ ਵਾਲੇ ਸ਼ਬਦ ਵਿਚ ਆਪ ਜਨਮ ਤੋਂ ਲੈ ਕੇ ਮ੍ਰਿਤੂ ਤਕ ਇਕ ਆਮ ਆਦਮੀ ਦੇ ਜੀਵਨ-ਬਿਰਤਾਂਤ ਨੂੰ ਪੇਸ਼ ਕਰਦੇ ਹਨ। ਅਜਿਹਾ ਆਦਮੀ ਮਾਇਆ ਅਤੇ ਵਿਕਾਰਾਂ ਦੇ ਦੁਸ਼ਚੱਕਰ ਵਿਚ ਫਸ ਕੇ ਆਪਣਾ ਜੀਵਨ ਵਿਅਰਥ ਗੁਆ ਲੈਂਦਾ ਹੈ। ਅਜਿਹੇ ਆਦਮੀ ਨੂੰ ਵਿਸ਼ੇ-ਵਿਕਾਰਾਂ ਤੋਂ ਸਾਵਧਾਨ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ:

> ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥
> ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥

*(ਪੰਨਾ ੯੩)*

ਰਾਮਕਲੀ ਰਾਗ ਦੇ ਸ਼ਬਦ ਵਿਚ ਬੇਣੀ ਜੀ ਯੋਗ-ਸੰਕਲਪਾਂ ਇੜਾ, ਪਿੰਗਲਾ, ਸੁਖਮਨਾ, ਅਨਾਹਦ, ਸੁੰਨ, ਪਦਮ, ਮਣੀ, ਨਿਰੰਜਨ, ਪੰਚ ਸ਼ਬਦ ਆਦਿ ਬਾਰੇ ਜਾਣਕਾਰੀ ਦਿੰਦੇ ਹੋਏ ਫ਼ੁਰਮਾਉਂਦੇ ਹਨ ਕਿ ਕੇਵਲ ਪ੍ਰਭੂ ਦਾ ਨਾਮ ਹੀ ਮੁਕਤੀ ਦੇਣ ਵਾਲਾ (ਮੁਕਤੀਦਾਤਾ) ਹੈ। ਯੋਗ-ਸਾਧਨਾ ਜਾਂ ਆਸਣਾਂ ਨਾਲ ਕੁਝ ਵੀ ਪ੍ਰਾਪਤ ਨਹੀਂ ਹੁੰਦਾ:

ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥
ਸੰਤਹੁ ਤਹਾ ਨਿਰੰਜਨ ਰਾਮੁ ਹੈ ॥ ਗੁਰ ਗਮਿ ਚੀਨੈ ਬਿਰਲਾ ਕੋਇ ॥
ਤਹਾਂ ਨਿਰੰਜਨੁ ਰਮਈਆ ਹੋਇ ॥੧॥ ਰਹਾਉ ॥
ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥੨॥

*(ਪੰਨਾ ੯੭੪)*

(ਸੁਖਮਨਾ—ਨੱਕ ਦੇ ਮੁੱਢ ਤੋਂ ਦਿਮਾਗ਼ ਤਕ ਜਾਣ ਵਾਲੀ ਨਾੜੀ; ਇੜਾ ਇਸ ਦੇ ਖੱਬੇ ਪਾਸੇ ਅਤੇ ਪਿੰਗਲਾ ਇਸ ਦੇ ਸੱਜੇ ਪਾਸੇ ਹੁੰਦੀ ਹੈ। ਇਕ ਠਾਈ—ਇਕੋ ਜਗ੍ਹਾ। ਬੇਣੀ ਸੰਗਮੁ—ਜਿਥੇ ਗੰਗਾ, ਜਮਨਾ ਤੇ ਸਰਸਵਤੀ ਮਿਲਦੀਆਂ ਹਨ। ਮਜਨੁ—ਇਸ਼ਨਾਨ। ਗੁਰ ਗਮਿ—ਗੁਰੂ ਪਾਸ ਪਹੁੰਚ ਕੇ। ਦੇਵ ਸਥਾਨੈ—ਜਿਥੇ ਪ੍ਰਭੂ ਦਾ ਨਿਵਾਸ ਹੈ। ਸਾਖੀ ਜਾਗੀ—ਸਿੱਖਿਆ ਪ੍ਰਗਟ ਹੋਈ ਹੈ।)

ਰਾਗ ਪ੍ਰਭਾਤੀ ਵਾਲੇ ਸ਼ਬਦ ਵਿਚ ਬੇਣੀ ਜੀ ਭੇਖੀ ਸਾਧੂਆਂ ਦੇ ਪਾਖੰਡੀ ਕਿਰਦਾਰ ਨੂੰ ਨੰਗਾ ਕਰਦੇ ਹਨ। ਅਜਿਹਾ ਸਾਧੂ ਵਿਖਾਵੇ ਮਾਤਰ ਲਈ ਕਰਮ-ਕਾਂਡ ਕਰਦਾ ਹੈ ਪਰ ਅੰਦਰੋਂ ਉਹ ਵਿਸ਼ੈ-ਵਿਕਾਰਾਂ ਵਿਚ ਪੂਰੀ ਤਰ੍ਹਾਂ ਨਾਲ ਗ੍ਰਸਤ ਹੁੰਦਾ ਹੈ। ਆਪ ਅਜਿਹੇ ਸਾਧੂ ਲਈ ਠੱਗ, ਅੰਨ੍ਹਾ ਅਤੇ ਕਰੂਰ ਆਦਿਕ ਸ਼ਬਦਾਂ ਦਾ ਪ੍ਰਯੋਗ ਕਰਦੇ ਹਨ:

ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰ ਤਲ ਕਾਤੀ ॥
ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥
ਕਲਿ ਭਗਵਤ ਬੰਦ ਚਿਰਾਂਮੰ ॥
ਕ੍ਰੂਰ ਦਿਸਟਿ ਰਤਾ ਨਿਸਿ ਬਾਦੰ ॥੧॥ ਰਹਾਉ ॥... ...
ਜਿਨਿ ਆਤਮ ਤਤੁ ਨ ਚੀਨ੍ਹਿਆ ॥ ਸਭ ਫੋਕਟ ਧਰਮ ਅਬੀਨਿਆ ॥
ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੫॥੧॥

*(ਪ੍ਰਭਾਤੀ ਬੇਣੀ ਜੀ, ਪੰਨਾ ੧੩੫੧)*

(ਮਸਤਕਿ ਪਾਤੀ—ਮੱਥੇ ਉਪਰ ਪੱਤੇ ਲਾ ਰੱਖੇ ਹਨ। ਕਰ ਤਲ—ਹੱਥ ਦੀ ਹਥੇਲੀ। ਕਾਤੀ—ਛੁਰੀ। ਠਗ ਦਿਸਟਿ—ਠੱਗ ਵਰਗੀ ਦ੍ਰਿਸ਼ਟੀ। ਬਗਾ—ਬਗਲੇ ਵਾਂਗ। ਬੰਦ—ਵੰਦਨਾ, ਨਮਸਕਾਰ। ਚਿਰਾਂਮੰ—ਬਹੁਤ ਦੇਰ ਤਕ। ਕ੍ਰੂਰ ਦਿਸਟਿ—ਜ਼ਾਲਮ ਨਜ਼ਰ। ਨਿਸਿ ਬਾਦੰ—ਰਾਤ ਨੂੰ ਖ਼ੂਨ-ਖ਼ਰਾਬੇ ਕਰਦਾ ਹੈ। ਚੀਨਿਆ—ਸਮਝਿਆ, ਜਾਣਿਆ। ਅਬੀਨਿਆ—ਅੰਨ੍ਹੇ ਲੋਕ। ਬਾਟ ਨਾ ਪਾਵੈ—ਸਹੀ ਮਾਰਗ ਨਹੀਂ ਲੱਭਦਾ।)

## ਭਗਤ

ਭਾਰਤ ਵਿਚ ਭਗਤੀ ਪਰੰਪਰਾ ਦਾ ਇਤਿਹਾਸ ਬਹੁਤ ਪ੍ਰਾਚੀਨ ਹੈ। ਵੈਦਿਕ ਸਾਹਿਤ ਵਿਚ ਮੁਕਤੀ ਦੇ ਤਿੰਨ ਮਾਰਗਾਂ ਬਾਰੇ ਚਰਚਾ ਕੀਤੀ ਗਈ ਹੈ: ਕਰਮ-ਕਾਂਡ, ਗਿਆਨ-ਕਾਂਡ ਅਤੇ ਉਪਾਸਨਾ-ਕਾਂਡ। ਇਹਨਾਂ ਵਿਚੋਂ ਉਪਾਸਨਾ-ਕਾਂਡ, ਭਗਤੀ-ਭਾਵਨਾ ਦੇ ਅਰਥਾਂ ਨੂੰ ਦ੍ਰਿੜ੍ਹਾਉਣ ਵਾਲਾ ਮਾਰਗ ਹੈ। ਇਸ ਕਾਲ ਤਕ ਪਰਮਾਤਮਾ ਦੇ ਸੰਕਲਪ

ਦਾ ਵਿਕਾਸ ਨਹੀਂ ਸੀ ਹੋਇਆ। ਇਸ ਲਈ ਭਗਤੀ-ਭਾਵਨਾ ਦਾ ਸੰਬੰਧ ਇੰਦਰ, ਵਿਸ਼ਨੂੰ ਅਤੇ ਵਰੁਣ ਵਰਗੇ ਦੇਵਤਿਆਂ ਨਾਲ ਹੀ ਜੁੜਿਆ ਹੋਇਆ ਸੀ। ਪੌਰਾਣਿਕ ਗ੍ਰੰਥਾਂ ਵਿਚ ਵੀ ਭਗਤੀ-ਭਾਵਨਾ ਨੂੰ ਸਰਵੁੱਚ ਸਥਾਨ ਪ੍ਰਾਪਤ ਹੈ ਪਰੰਤੂ ਭਗਤੀ ਦੀ ਭਰਪੂਰ ਵਿਆਖਿਆ ਸ੍ਰੀਮਦ ਭਗਵਤ ਗੀਤਾ ਵਿਚ ਪ੍ਰਾਪਤ ਹੁੰਦੀ ਹੈ। ਇਸ ਗ੍ਰੰਥ ਵਿਚ ਦਰਸਾਇਆ ਗਿਆ ਹੈ ਕਿ ਸੰਪੂਰਨ ਜੋਗੀ ਉਹ ਹੈ ਜੋ ਪਰਮਾਤਮਾ ਪ੍ਰਤੀ ਸੰਪੂਰਨ ਆਸਥਾਵਾਨ ਹੋ ਕੇ ਆਪਣੇ ਆਪ ਨੂੰ ਉਸ ਦੇ ਚਰਨਾਂ ਵਿਚ ਸਮਰਪਿਤ ਕਰ ਦਿੰਦਾ ਹੈ। ਗੀਤਾ ਵਿਚ ਭਗਤਾਂ ਦੀਆਂ ਚਾਰ ਸ਼੍ਰੇਣੀਆਂ ਮੰਨੀਆਂ ਗਈਆਂ ਹਨ: 1. ਅਰਥਾਰਥੀ, ਜੋ ਦੁਨਿਆਵੀ ਮੰਤਵ ਨੂੰ ਮੁੱਖ ਰੱਖ ਕੇ ਪ੍ਰਭੂ ਦੀ ਭਗਤੀ ਕਰਦਾ ਹੈ; 2. ਆਰਤ, ਜੋ ਮੁਸੀਬਤ ਦੇ ਸਮੇਂ ਸ਼ਰਨ ਲੈਣ ਦੀ ਖ਼ਾਤਰ ਪਰਮਾਤਮਾ ਵੱਲ ਧਿਆਨ ਲਾਉਂਦਾ ਹੈ; 3. ਜਗਿਆਸੂ, ਜੋ ਅਧਿਆਤਮਕ ਜਗਿਆਸਾਵਾਂ ਦੇ ਸਮਾਧਾਨ ਵਾਸਤੇ ਸਾਧਨਾ ਕਰਦਾ ਹੈ ਅਤੇ 4. ਗਿਆਨੀ, ਜੋ ਕੇਵਲ ਭਗਤੀ-ਭਾਵਨਾ ਕਾਰਨ ਪਰਮਾਤਮਾ ਦੀ ਉਪਾਸਨਾ ਕਰਦਾ ਹੈ। ਗੀਤਾ ਅਨੁਸਾਰ ਸਭ ਤੋਂ ਉੱਤਮ ਕੋਟੀ ਦਾ ਭਗਤ ਗਿਆਨੀ ਹੈ ਜੋ 'ਨਿਹਕਾਮੀ' (ਬਿਨਾਂ ਕਿਸੇ ਪ੍ਰਯੋਜਨ) ਹੋ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ। ਸੱਤਵੀਂ-ਅੱਠਵੀਂ ਸਦੀ ਵਿਚ ਦੱਖਣੀ ਭਾਰਤ ਦੇ ਸ਼ੈਵ-ਨਯਨਾਰਾਂ ਅਤੇ ਵੈਸ਼ਨਵ-ਆਲਵਾਰਾਂ ਨੇ ਭਗਤੀ ਲਹਿਰ ਨੂੰ ਜਨਮ ਦਿੱਤਾ। ਉੱਤਰੀ ਭਾਰਤ ਵਿਚ ਭਗਤੀ ਲਹਿਰ ਦੇ ਦੋ ਕੇਂਦਰ ਨਜ਼ਰ ਆਉਂਦੇ ਹਨ। ਇਹਨਾਂ ਵਿਚ ਇਕ ਹੈ ਕ੍ਰਿਸ਼ਨਾਭਗਤੀ ਦਾ ਕੇਂਦਰ ਬ੍ਰਿੰਦਾਬਨ ਅਤੇ ਦੂਸਰਾ ਰਾਮਾਭਗਤੀ ਦਾ ਕੇਂਦਰ ਕਾਸ਼ੀ। ਉੱਤਰੀ ਭਾਰਤ ਵਿਚ ਭਗਤੀ ਲਹਿਰ ਦਾ ਸੰਸਥਾਪਕ ਸੁਆਮੀ ਰਾਮਾਨੰਦ ਨੂੰ ਮੰਨਿਆ ਜਾਂਦਾ ਹੈ। ਉਸ ਤੋਂ ਬਾਅਦ ਭਗਤ ਕਬੀਰ ਅਤੇ ਰਵਿਦਾਸ ਆਦਿਕ ਬਹੁਤ ਸਾਰੇ ਭਗਤ ਪ੍ਰਸਿੱਧ ਹੋਏ। ਭਗਤ ਨਾਮਦੇਵ ਦੱਖਣ ਭਾਰਤ ਦੀ ਭਗਤੀ ਪਰੰਪਰਾ ਨਾਲ ਸੰਬੰਧਿਤ ਸਨ, ਜੋ ਬਾਅਦ ਵਿਚ ਉਤਰ ਭਾਰਤ ਵਿਚ ਆ ਟਿਕੇ ਸਨ।

ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਭਗਤ ਜਨ ਸਦਾ ਵਿਗਾਸ ਦੀ ਅਵਸਥਾ ਵਿਚ ਰਹਿੰਦੇ ਹਨ: **ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥** (ਪੰਨਾ ੨) ਜਗਿਆਸੂ ਪੁਰਖਾਂ ਨੂੰ ਪ੍ਰਭੂ-ਭਗਤੀ ਕਰਨ ਦਾ ਉਪਦੇਸ਼ ਦਿੰਦੇ ਹੋਏ ਆਪ ਫ਼ੁਰਮਾਉਂਦੇ ਹਨ:

**ਹਰਿ ਕੀ ਭਗਤਿ ਕਰਹੁ ਜਨ ਭਾਈ॥**
**ਅਕਥੁ ਕਥਹੁ ਮਨੁ ਮਨਹਿ ਸਮਾਈ॥**
**ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ॥੧੬॥**

*(ਮਾਰੂ ਮਹਲਾ ੧, ਪੰਨਾ ੧੦੩੧)*

ਗੁਰੂ ਅਰਮਦਾਸ ਜੀ ਫ਼ੁਰਮਾਉਂਦੇ ਹਨ ਕਿ ਭਗਤਾਂ ਦੀ ਜੀਵਨ-ਸ਼ੈਲੀ ਆਮ ਲੋਕਾਂ ਦੀ ਜੀਵਨ-ਸ਼ੈਲੀ ਨਾਲੋਂ ਵਿਲੱਖਣ ਹੁੰਦੀ ਹੈ। ਭਗਤੀ ਦਾ ਮਾਰਗ ਬਹੁਤ ਕਠਿਨ ਹੈ। ਭਗਤ ਜਨ ਵਿਕਾਰਾਂ ਤੋਂ ਮੁਕਤ ਹੋ ਜਾਂਦੇ ਹਨ। ਉਹ ਹਉਮੈ ਭਾਵ ਨੂੰ ਤਿਆਗ ਕੇ ਗੁਰੂ ਨੂੰ ਸਮਰਪਿਤ ਰਹਿੰਦੇ ਹਨ:

ਭਗਤਾ ਕੀ ਚਾਲ ਨਿਰਾਲੀ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥੧੪॥

*(ਅਨੰਦੁ, ਪੰਨਾ ੯੧੮)*

ਭਗਤਾਂ ਦੀ ਜੀਵਨ-ਸ਼ੈਲੀ ਦੀ ਪ੍ਰਸੰਸਾ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਭਗਤ-ਜਨ ਸਦਾ ਪ੍ਰਭੂ ਦੀ ਸਿਫ਼ਤ-ਸਲਾਹ ਵਿਚ ਲੀਨ ਰਹਿੰਦੇ ਹਨ। ਪ੍ਰਭੂ ਉਹਨਾਂ ਦੀ ਭਗਤੀ-ਭਾਵਨਾ ਨੂੰ ਪ੍ਰਵਾਨ ਕਰ ਲੈਂਦਾ ਹੈ ਅਤੇ ਇਸ ਪ੍ਰਕਾਰ ਉਹ ਆਪਣੇ ਜੀਵਨ-ਉਦੇਸ਼ ਵਿਚ ਸਫਲ ਹੋ ਜਾਂਦੇ ਹਨ। ਦੇਖੋ:

ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ॥
ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ॥
ਇਕਿ ਮੂਲੁ ਨ ਬੁਝਨ੍ਹਿ ਆਪਣਾ ਅਣਹੋਦਾ ਆਪੁ ਗਣਾਇਦੇ॥
ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥
ਤਿਨ੍ਹ ਮੰਗਾ ਜਿ ਤੁਝੈ ਧਿਆਇਦੇ॥੯॥

*(ਵਾਰ ਆਸਾ ਮਹਲਾ ੧, ਪੰਨਾ ੪੬੮)*

(ਕੀਰਤਿ—ਜੱਸ, ਸਿਫ਼ਤ-ਸਲਾਘਾ। ਦਰਿ ਢੋਅ ਨ ਲਹਨ੍ਹੀ—ਪ੍ਰਭੂ ਦੇ ਦਰ ਉਪਰ ਢੋਈ ਨਹੀਂ ਮਿਲਦੀ। ਤਿਨ੍ਹ ਮੰਗਾ—ਮੈਂ ਉਹਨਾਂ ਨੂੰ ਮਿਲਣਾ ਲੋਚਦਾ ਹਾਂ।)

ਗੁਰੂ ਨਾਨਕ ਦੇਵ ਜੀ ਭਗਤਾਂ ਅਤੇ ਦੁਨੀਆਂਦਾਰਾਂ ਦੀ ਜੀਵਨ-ਸ਼ੈਲੀ ਨੂੰ ਨਿਖੇੜਦੇ ਹੋਏ ਫ਼ੁਰਮਾਉਂਦੇ ਹਨ ਕਿ ਇਹਨਾਂ ਦੋਹਾਂ ਵਰਗਾਂ ਦਰਮਿਆਨ ਕਦੇ ਵੀ ਸੰਗਤੀ ਨਹੀਂ ਬੈਠ ਸਕਦੀ। ਭਗਤ ਜਨਾਂ ਨੂੰ ਪ੍ਰਭੂ ਆਪਣੇ ਨਾਲ ਮੇਲ ਕੇ ਰੱਖਦਾ ਹੈ ਜਦੋਂ ਕਿ ਦੁਨੀਆਂਦਾਰ ਕਿਸਮ ਦੇ ਲੋਕ ਉਸ ਤੋਂ ਬੇਮੁੱਖ ਹੋਏ ਰਹਿੰਦੇ ਹਨ। ਭਗਤ ਜਨ ਦਿਨ-ਰਾਤ ਪ੍ਰਭੂ ਦੀ ਸੇਵਾ ਵਿਚ ਅਰਪਿਤ ਰਹਿੰਦੇ ਹਨ। ਉਹ ਆਪਣੀ ਹਉਮੈ ਦਾ ਨਿਵਾਰਨ ਕਰ ਲੈਂਦੇ ਹਨ ਅਤੇ ਪ੍ਰਭੂ ਦੇ ਦਰ ਉਪਰ ਉੱਜਲ ਮੁੱਖ ਲੈ ਕੇ ਹਾਜ਼ਰ ਹੁੰਦੇ ਹਨ:

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ॥
ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ॥
ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ॥
ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ॥
ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ॥
ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ॥

ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥੧੬॥

*(ਵਾਰ ਮਾਝ ਮਹਲਾ ੧, ਪੰਨਾ ੧੪੫)*

(ਸੈਸਾਰੀਆ—ਦੁਨੀਆਂਦਾਰਾਂ। ਖੁਆਇਅਨੁ—ਬੇਮੁਖ ਹੋ ਜਾਂਦੇ ਹਨ। ਵਿਸੁ—ਜ਼ਹਿਰ। ਅਨਦਿਨੁ—ਹਰ ਰੋਜ਼। ਆਪੁ—ਹਉਮੈ ਭਾਵ। ਮੁਖ ਉਜਲੇ—ਸੁਰਖ਼ਰੂ ਹੋਣਾ।)

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ ਭਗਤ-ਜਨਾਂ ਦੀ ਹਰ ਬੇਨਤੀ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਹੁੰਦੀ ਹੈ। ਭਗਤ ਸੱਚੇ ਪ੍ਰਭੂ ਉਪਰ ਆਪਣੀ ਟੇਕ ਰੱਖਦੇ ਹਨ ਅਤੇ ਦਿਨ-ਰਾਤ ਉਸੇ ਦਾ ਗੁਣ-ਗਾਨ ਕਰਦੇ ਰਹਿੰਦੇ ਹਨ। ਉਹਨਾਂ ਦੀ ਤ੍ਰਿਪਤੀ ਨਾਮ ਰੂਪੀ ਅੰਮ੍ਰਿਤ ਪੀਣ ਨਾਲ ਹੀ ਹੁੰਦੀ ਹੈ। ਦੇਖੋ :

ਭਗਤਾ ਕਾ ਬੋਲਿਆ ਪਰਵਾਣੁ ਹੈ ਦਰਗਹ ਪਵੈ ਥਾਇ ॥
ਭਗਤਾ ਤੇਰੀ ਟੇਕ ਰਤੇ ਸਚਿ ਨਾਇ ॥
ਜਿਸ ਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ ॥
ਭਗਤ ਤੇਰੇ ਦਇਆਲ ਓਨ੍ਹਾ ਮਿਹਰ ਪਾਇ ॥
ਦੂਖੁ ਦਰਦੁ ਵਡ ਰੋਗੁ ਨ ਪੋਹੇ ਤਿਸੁ ਮਾਇ ॥
ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ ॥
ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ ॥
ਪੀਵਤਿ ਅੰਮ੍ਰਿਤ ਨਾਮੁ ਜਨ ਨਾਮੇ ਰਹੇ ਅਘਾਇ ॥੧੪॥

*(ਗੂਜਰੀ ਵਾਰ ਮਹਲਾ ੫, ਪੰਨਾ ੫੨੨)*

## ਭੱਟ ਕਵੀ

ਰਾਜ ਦਰਬਾਰ ਵਿਚ ਰਾਜੇ ਅਤੇ ਉਸ ਦੇ ਯੋਧਿਆਂ ਦਾ ਯਸ਼-ਗਾਨ ਕਰਨ ਵਾਲੇ ਪੇਸ਼ਾਵਰ ਕਵੀਆਂ ਨੂੰ 'ਭੱਟ' ਕਿਹਾ ਜਾਂਦਾ ਸੀ। ਵੇਦਾਂ ਦੇ ਗਿਆਤਾ ਵਿਦਵਾਨਾਂ ਨੂੰ ਵੀ 'ਭੱਟ' ਦੀ ਉਪਾਧੀ ਦਿੱਤੀ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ 11 ਭੱਟਾਂ ਦੇ ਸਵੱਈਏ ਸੰਕਲਿਤ ਹੋਏ ਹਨ। ਇਹਨਾਂ ਸਵੱਈਆਂ ਦੀ ਕੁਲ ਗਿਣਤੀ 123 ਹੈ। 11 ਭੱਟਾਂ ਵਿਚ ਕਲਸਹਾਰ (54 ਸਵੱਈਏ), ਜਾਲਪ (5), ਕੀਰਤ (8), ਭੀਖਾ (2), ਸਲ੍ਯ (3), ਭਲ (1), ਨਲ (16), ਗਯੰਦ (13), ਮਥੁਰਾ (14), ਬਲ (5) ਅਤੇ ਹਰਿਬੰਸ (2 ਸਵੱਈਏ) ਗਿਣੇ ਜਾਂਦੇ ਹਨ। ਇਹਨਾਂ ਭੱਟ ਕਵੀਆਂ ਨੇ ਗੁਰੂ ਨਾਨਕ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੀ ਉਸਤਤਿ ਵਿਚ ਸਵੱਈਏ ਰਚੇ ਸਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਸਵੈਯੇ ਮਹਲੇ ਪਹਿਲੇ ਕੇ : 10
2. ਸਵੈਯੇ ਮਹਲੇ ਦੂਜੇ ਕੇ : 10
3. ਸਵੈਯੇ ਮਹਲੇ ਤੀਜੇ ਕੇ : 22
4. ਸਵੈਯੇ ਮਹਲੇ ਚੌਥੇ ਕੇ : 60

5. ਸਵੈਯੇ ਮਹਲੇ ਪੰਜਵੇਂ ਕੇ: 21

ਕੁਲ ਸਵੈਯੇ : 123

ਇਹ ਸਵੱਈਏ ਗੁਰੂ ਗ੍ਰੰਥ ਸਾਹਿਬ ਦੇ ਅੰਤਿਮ ਭਾਗ ਵਿਚ ਆਏ ਹਨ, ਜਿਸ ਵਿਚ ਰਾਗਮੁਕਤ ਬਾਣੀ ਦਰਜ ਕੀਤੀ ਗਈ ਹੈ। 'ਸਵੈਯੇ ਮਹਲੇ ਪਹਿਲੇ ਕੇ' ਵਿਚ ਭੱਟ ਕਲਸਹਾਰ ਵੱਲੋਂ ਗੁਰੂ ਨਾਨਕ ਦੇਵ ਜੀ ਦਾ ਯੱਸ਼ਗਾਨ ਕੀਤਾ ਗਿਆ ਹੈ। ਦੇਖੋ :

ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥
ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥
ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥

*(ਪੰਨਾ ੧੩੮੯)*

(ਦੁਰਤ—ਪਾਪਾਂ ਦਾ ਨਿਵਾਰਨ ਕਰਨ ਵਾਲਾ। ਕਬਿ ਕਲ—ਕਲ(ਸਹਾਰ) ਨਾਮ ਦਾ ਕਵੀ। ਸੁਜਸੁ—ਸੁੰਦਰ ਯਸ਼।)

'ਸਵਈਏ ਮਹਲਾ ਦੂਜਾ' ਵਿਚ ਗੁਰੂ ਅੰਗਦ ਦੇਵ ਜੀ ਦਾ ਯਸ਼ਗਾਨ ਕੀਤਾ ਗਿਆ ਹੈ। ਇਹ ਸਵੱਈਏ ਭਟ ਕਲਸਹਾਰ ਅਤੇ ਕੀਰਤ ਦੀ ਰਚਨਾ ਹਨ। ਇਹਨਾਂ ਸਵੱਈਆਂ ਦਾ ਇਕ ਪ੍ਰਮਾਣ ਦੇਖੋ :

ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ
ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥
ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ
ਬਿਖਮ ਕਾਰ ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥
ਸਤਸੰਗਤਿ ਸਹਜ ਸਾਰਿ ਜਾਗੀਲੇ
ਗੁਰ ਬੀਚਾਰਿ ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੨॥

*(ਪੰਨਾ ੧੩੯੧)*

(ਤਿਮਰ ਅਗ੍ਯਾਨ—ਅਗਿਆਨ ਦਾ ਅਨ੍ਹੇਰਾ। ਗਾਖੜੀ—ਕਠਿਨ। ਬਿਖਮ ਕਾਰ—ਔਖਾ ਕੰਮ। ਭਵ ਉਤਾਰਿ—ਸੰਸਾਰ ਸਮੁੰਦਰ ਤੋਂ ਪਾਰ ਉਤਾਰ ਦਿੱਤਾ। ਜਾਗੀਲੇ—ਜਾਗਦੇ ਰਹਿੰਦੇ ਹਨ। ਨਿੰਮਰੀ—ਨਿਮਰਤਾ ਵਾਲਾ।)

'ਸਵਈਏ ਮਹਲੇ ਤੀਜੇ ਕੇ' ਵਿਚ ਭੱਟ ਕੀਰਤ, ਕਲ, ਜਾਲਪ ਅਤੇ ਭੀਖਾ ਆਦਿ ਦੇ 22 ਸਵੱਈਏ ਅੰਕਿਤ ਹਨ। ਇਹਨਾਂ ਸਵੱਈਆਂ ਵਿਚ ਗੁਰੂ ਅਮਰਦਾਸ ਜੀ ਦੀ ਜੈ ਜੈ ਕਾਰ ਕੀਤੀ ਗਈ ਹੈ। ਸੱਤਵੇਂ ਸਵੱਈਏ ਵਿਚ ਗੁਰੂ ਸਾਹਿਬ ਦੀ ਸ਼ੋਭਾ ਨੂੰ ਬਿਆਨ ਕਰਦੇ ਹੋਏ ਭੱਟ ਕਲ ਲਿਖੰਦੇ ਹਨ ਕਿ ਗੁਰੂ ਜੀ ਸੱਚ ਦੇ ਸੂਰਮੇ, ਸ਼ੀਲ ਵਿਚ ਬਹਾਦਰ, ਸਦਭਾਵ ਵਾਲੇ ਅਤੇ ਸੰਘਣੀ ਸੰਗਤ ਵਾਲੇ ਸਤਿਗੁਰੂ ਹਨ। ਆਪ ਸਦਾ ਨਿਰਵੈਰ ਹਰੀ

ਵਿਚ ਲੀਨ ਰਹਿੰਦੇ ਹਨ। ਸੰਤ ਅਤੇ ਭਗਤ ਉਹਨਾਂ ਦੀ ਪੂਜਾ ਕਰਦੇ ਹਨ ਕਿਉਂਕਿ ਉਹਨਾਂ ਦਾ ਸਿਮਰਨ ਕੀਤਿਆਂ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਇਕ ਹੋਰ ਸਵੱਈਏ ਵਿਚ ਭਟ ਭਲ ਗੁਰੂ ਸਾਹਿਬ ਦੀ ਕੀਰਤੀ ਦਾ ਬਖਾਣ ਕਰਦੇ ਹੋਏ ਕਾਵਿ-ਕਲਾ ਦੀਆਂ ਉਚੇਰੀਆਂ ਸਿਖਰਾਂ ਨੂੰ ਛੋਂਹਦੇ ਹਨ। ਦੇਖੋ :

ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥

*(ਪੰਨਾ ੧੩੯੬)*

(ਘਨਹਰ ਬੂੰਦ—ਬੱਦਲਾਂ ਦੀਆਂ ਕਣੀਆਂ। ਬਸੁਅ ਰੋਮਾਵਲ—ਧਰਤੀ ਦੀ ਹਰਿਆਲੀ। ਗਨੰਤ—ਗਿਣਤੀ ਨਹੀਂ ਹੋ ਸਕਦੀ। ਰਵਿ ਸਸਿ ਕਿਰਣਿ—ਸੂਰਜ ਤੇ ਚੰਦਰਮਾਂ ਦੀਆਂ ਕਿਰਨਾਂ। ਗੰਗ ਤਰੰਗ—ਗੰਗਾ ਦੀਆਂ ਲਹਿਰਾਂ। ਕੋ ਪਾਵੈ—ਕੌਣ ਪਾ ਸਕਦਾ ਹੈ। ਰੁਦ੍ਰ—ਸ਼ਿਵਜੀ। ਉਨਹ ਜੁੋ ਗਾਵੈ—ਹੋਰ ਚੀਜ਼ਾਂ ਦਾ ਬਿਆਨ ਹੋ ਸਕਦਾ ਹੈ।)

ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਲਿਖੇ ਗਏ ਸਵੱਈਆਂ ਦੀ ਸੰਖਿਆ ਸਭ ਤੋਂ ਜ਼ਿਆਦਾ ਹੈ। ਕਵੀ ਕਲਸਹਾਰ, ਨਲ, ਗਯੰਦ, ਮਥੁਰਾ, ਬਲ੍ਯ, ਕੀਰਤ ਅਤੇ ਸਲ੍ਯ ਨੇ ਗੁਰੂ ਸਾਹਿਬ ਦੀ ਉਸਤਤਿ ਵਿਚ 60 ਸਵੱਈਆਂ ਦੀ ਰਚਨਾ ਕੀਤੀ ਹੈ। ਕੀਰਤ ਭੱਟ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਰਾਮਦਾਸ ਜੀ ਤਕ ਇਸ ਪ੍ਰਕਾਰ ਯਸ਼ਗਾਨ ਕਰਦਾ ਹੈ :

ਨਾਨਕਿ ਨਾਮੁ ਨਿਰੰਜਨ ਜਾਨ੍ਯਉ
ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ
ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥
ਗੁਰ ਅਮਰਦਾਸ ਕੀ ਅਕਥ ਕਥਾ ਹੈ
ਇਕ ਜੀਹ ਕਛੁ ਕਹੀ ਨ ਜਾਈ ॥
ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ
ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥
ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ
ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ
ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟ ਕੀਰਤਿ ਕੀ
ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥

*(ਪੰਨਾ ੧੪੦੬)*

(ਤਾ ਤੇ—ਉਹਨਾਂ (ਗੁਰੂ ਨਾਨਕ) ਤੋਂ। ਸਾਇਰੁ—ਸਮੁੰਦਰ। ਜੀਹ—ਜੀਭ ਨਾਲ। ਸ੍ਰਿਸ੍ਟਿ ਸਕਲ—ਸਾਰੀ ਸ੍ਰਿਸ਼ਟੀ ਦਾ ਉੱਧਾਰ ਕਰਨ ਲਈ। ਬਿਖੈ ਬਿਖੁ—ਜ਼ਹਿਰ ਹੀ ਜ਼ਹਿਰ ਖਾਧੀ। ਜਮ ਤ੍ਰਾਸ—ਜਮਦੂਤਾਂ ਦਾ ਡਰ।)

ਗੁਰੂ ਅਰਜਨ ਦੇਵ ਜੀ ਦੀ ਉਸਤਤਿ ਵਿਚ ਕਲ੍ਯ, ਮਥੁਰਾ ਅਤੇ ਹਰਿਬੰਸ ਨੇ 21 ਸਵੱਈਆਂ ਦੀ ਰਚਨਾ ਕੀਤੀ ਹੈ। ਇਕ ਪ੍ਰਮਾਣ ਦੇਖੋ:

ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥
ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥
ਜਪ੍ਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥

*(ਪੰਨਾ ੧੪੦੯)*

(ਜਬ ਲਉ—ਜਦੋਂ ਤਕ। ਲਿਲਾਰ ਉਦੈ—ਮੱਥੇ ਉੱਤੇ ਭਾਗ ਪ੍ਰਗਟ ਨਹੀਂ ਹੁੰਦੇ। ਬਹੁ ਧਾਯਉ—ਬਹੁਤ ਭਟਕਦੇ ਫਿਰੇ। ਬੂਡਤ—ਸਮੁੰਦਰ ਵਿਚ ਗੋਤੇ ਖਾ ਰਹੇ ਸਾਂ। ਸੰਕਟ ਜੋਨਿ ਗਰਭ—ਆਵਾਗਵਣ ਦੇ ਚੱਕਰ ਵਿਚ ਨਹੀਂ ਪਿਆ, ਮੁਕਤ ਹੋ ਗਿਆ।)

## ਭੀਖਨ ਜੀ, ਭਗਤ

ਭਗਤ ਭੀਖਨ ਜੀ ਲਖਨਊ ਦੇ ਨੇੜੇ ਕਾਕੋਰੀ ਦੇ ਰਹਿਣ ਵਾਲੇ ਸਨ। ਵਿਦਵਾਨਾਂ ਨੇ ਆਪ ਦਾ ਜੀਵਨ-ਕਾਲ 1480 ਤੋਂ 1573 ਈ. ਦੇ ਦਰਮਿਆਨ ਨਿਸ਼ਚਿਤ ਕੀਤਾ ਹੈ। ਆਪ ਸੂਫ਼ੀ ਦਰਵੇਸ਼ ਸਨ। ਆਪ ਨੇ ਪੀਰ ਇਬਰਾਹੀਮ ਤੋਂ ਦੀਨੀ ਸਿੱਖਿਆ ਹਾਸਲ ਕੀਤੀ ਸੀ। ਆਪ ਦੇ ਦੋ ਸ਼ਬਦ ਰਾਗ ਸੋਰਠਿ ਵਿਚ ਸੰਕਲਿਤ ਹਨ। ਪਹਿਲੇ ਸ਼ਬਦ ਵਿਚ ਆਪ ਬੁਢੇਪੇ ਦੀ ਅਵਸਥਾ ਵਿਚ ਪਹੁੰਚ ਚੁੱਕੇ ਵਿਅਕਤੀ ਦੀ ਪ੍ਰਭੂ ਅੱਗੇ ਬੇਨਤੀ ਨੂੰ ਰੂਪਮਾਨ ਕਰਦੇ ਹਨ ਕਿ ਉਹ ਆਪਣੇ ਭਗਤਾਂ ਦਾ ਪਾਰ-ਉਤਾਰਾ ਕਰ ਦੇਵੇ:

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥
ਰਾਮ ਰਾਇ ਹੋਹਿ ਬੈਦ ਬਨਵਾਰੀ ॥
ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥
ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥
ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨॥
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥

*(ਸੋਰਠਿ, ਪੰਨਾ ੬੫੯)*

(ਖੀਨਾ—ਸਰੀਰ ਕਮਜ਼ੋਰ ਹੋ ਗਿਆ ਹੈ। ਦੁਧਵਾਨੀ—ਸਫ਼ੈਦ, ਧਉਲੇ। ਰੂਧਾ ਕੰਠੁ—ਗਲਾ ਰੁਕ ਗਿਆ ਹੈ। ਬੈਦ—ਹਕੀਮ, ਡਾਕਟਰ। ਕਰਕ—ਦਿਲ ਵਿਚ ਪੀੜ ਹੁੰਦੀ ਹੈ। ਬੇਦਨ—ਪੀੜ, ਰੋਗ। ਵਾ ਕਾ—ਉਸ ਦੀ ਕੋਈ ਦਵਾਈ ਨਹੀਂ। ਇਹ ਅਉਖਧੁ—ਸਾਰੇ ਜਗਤ ਲਈ ਇਹੋ ਪ੍ਰਭੂ

ਦਾ ਨਾਮ ਹੀ ਇਕੋ-ਇਕ ਦਵਾਈ ਹੈ।)

ਦੂਜੇ ਸ਼ਬਦ ਵਿਚ ਭਗਤ ਜੀ ਪ੍ਰਭੂ ਦੇ ਨਾਮ-ਰਤਨ ਦੀ ਵਡਿਆਈ ਕਰਦੇ ਹਨ। ਆਪ ਅਨੁਸਾਰ ਪ੍ਰਭੂ ਦੇ ਸਿਮਰਨ ਦਾ ਆਨੰਦ 'ਗੁੰਗੇ ਦੀ ਮਠਿਆਈ' ਵਾਂਗ ਇਕ ਅਕੱਥ ਅਨੁਭਵ ਹੁੰਦਾ ਹੈ, ਜਿਸ ਨੂੰ ਸ਼ਬਦਾਂ ਦੁਆਰਾ ਬਿਆਨ ਨਹੀਂ ਕੀਤਾ ਜਾ ਸਕਦਾ। ਦੇਖੋ :

ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥
ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥
ਹਰਿ ਗੁਨ ਕਹਤੇ ਕਹਨੁ ਨ ਜਾਈ ॥
ਜੈਸੇ ਗੂੰਗੇ ਕੀ ਮਿਠਿਆਈ ॥੧॥ ਰਹਾਉ ॥
ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥੨॥੨॥

*(ਸੋਰਠਿ, ਪੰਨਾ ੬੫੯)*

(ਨਿਰਮੋਲਕੁ—ਅਮੁੱਲਾ, ਬਹੁਮੁੱਲਾ। ਰਸਨਾ ਰਮਤ—ਜੀਭ ਨੂੰ ਕਹਿਣ ਨਾਲ। ਸੁਨਤ ਸੁਖੁ ਸ੍ਰਵਨਾ—ਕੰਨਾਂ ਨੂੰ ਸੁਣਨ ਨਾਲ। ਚਿਤ ਚੇਤੇ—ਹਿਰਦੇ ਨੂੰ ਯਾਦ ਕਰਨ ਨਾਲ ਸੁਖ ਦੀ ਪ੍ਰਾਪਤੀ ਹੁੰਦੀ ਹੈ। ਦੁਇ ਨੈਨ ਸੰਤੋਖੇ—ਮੇਰੀਆਂ ਦੋਵੇਂ ਅੱਖਾਂ ਸੰਤੁਸ਼ਟ ਹੋ ਗਈਆਂ ਹਨ ਕਿਉਂਕਿ ਮੈਂ ਜਿਧਰ ਦੇਖਦਾ ਹਾਂ, ਉਧਰ ਹੀ ਪਰਮਾਤਮਾ ਨਜ਼ਰ ਆ ਜਾਂਦਾ ਹੈ।)

## ਮਨਮੁਖ

ਜਿਸ ਵਿਅਕਤੀ ਦਾ ਮੁਖ ਗੁਰੂ ਜਾਂ ਗੁਰਮਤਿ ਦੀ ਬਜਾਇ ਆਪਣੇ ਮਨ ਵੱਲ ਹੋਵੇ ਅਰਥਾਤ ਉਸ ਨੇ ਆਪਣੇ ਮਨ ਉਪਰ ਕਿਸੇ ਪ੍ਰਕਾਰ ਦਾ ਨਿਯੰਤ੍ਰਣ ਨਾ ਲਾਇਆ ਹੋਵੇ, ਉਹ ਮਨਆਈਆਂ ਕਰਦਾ ਰਹੇ, ਉਸ ਨੂੰ ਗੁਰਬਾਣੀ ਵਿਚ ਮਨਮੁਖ ਕਿਹਾ ਗਿਆ ਹੈ। ਗੁਰਮਤਿ ਵਿਚ ਮਨ ਨੂੰ ਚੰਚਲ ਕਿਹਾ ਗਿਆ ਹੈ। ਇਹੀ ਮਨੁੱਖ ਨੂੰ ਵਿਕਾਰਾਂ ਦੇ ਪਿੱਛੇ ਲਾਉਂਦਾ ਹੈ, ਮਾਇਆ ਦੇ ਆਕ੍ਰਸ਼ਣ ਵਿਚ ਬੰਨ੍ਹਦਾ ਹੈ ਅਤੇ ਮਨਮਤਿ ਲਈ ਉਕਸਾਉਂਦਾ ਹੈ। ਫ਼ਰਾਇਡ ਵਰਗੇ ਮਨੋਵਿਗਿਆਨੀਆਂ ਨੇ ਇਡ (ਅਚੇਤ ਮਨ), ਈਗੋ (ਹਉਮੈ, ਅਰਧ ਚੇਤ ਮਨ) ਅਤੇ ਸੁਪਰ ਈਗੋ (ਸੁਚੇਤ ਮਨ) ਦੇ ਹਵਾਲੇ ਨਾਲ ਮਨ ਦੇ ਤਿੰਨ ਭਾਗ ਕੀਤੇ ਹਨ। ਇਡ ਵਿਚ ਮਨੁੱਖ ਦੀਆਂ ਦਮਿਤ ਇੱਛਾਵਾਂ, ਉਸ ਦੇ ਸੰਸਕਾਰ ਅਤੇ ਜਾਤੀਗਤ ਲੱਛਣ ਸਾਂਭੇ ਪਏ ਰਹਿੰਦੇ ਹਨ ਅਤੇ ਸਮੇਂ-ਸਮੇਂ ਮਨੁੱਖ ਨੂੰ ਕੁਝ ਵਿਸ਼ੇਸ਼ ਕੰਮਾਂ ਲਈ ਪ੍ਰੇਰਦੇ ਰਹਿੰਦੇ ਹਨ। ਹਉਮੈ ਦੁਆਰਾ ਮਨੁੱਖ ਦੀ ਸ਼ਖ਼ਸੀਅਤ ਦਾ ਨਿਰਮਾਣ ਹੁੰਦਾ ਹੈ। ਉਹ ਕਿਹੋ ਜਿਹਾ ਹੈ ? ਉਸ ਦੇ ਕਾਰ-ਵਿਹਾਰ ਦੀ ਸ਼ੈਲੀ ਕੈਸੀ ਹੈ ? ਉਹ ਗੁਰਮੁਖ ਹੈ ਜਾਂ ਮਨਮੁਖ ? ਇਹ ਸਭ ਮਨੁੱਖ ਦੀ ਹਉਮੈ ਤੈਅ ਕਰਦੀ ਹੈ। ਹਉਮੈ ਨੂੰ ਸਾਧਣਾ, ਸੋਧਣਾ ਅਤੇ ਸੰਵਾਰਨਾ ਬੜਾ ਜ਼ਰੂਰੀ ਹੈ, ਨਹੀਂ ਤਾਂ ਮਨੁੱਖ ਅਸਮਾਜਕ, ਆਪਹੁਦਰੇ ਅਤੇ ਅਨੁਚਿਤ ਕੰਮਾਂ-ਕਾਰਾਂ ਵਿਚ ਫਸ ਜਾਂਦਾ ਹੈ। ਸੁਚੇਤ ਮਨ, ਮਨੁੱਖੀ ਮਨ ਦਾ ਬਹੁਤ ਛੋਟਾ ਜਿਹਾ (ਲਗਪਗ ਦਸਵਾਂ) ਭਾਗ ਹੁੰਦਾ ਹੈ। ਇਹ ਸਿਰਫ਼ ਵਿਖਾਵੇ ਮਾਤਰ ਹੁੰਦਾ ਹੈ। ਸਮਾਜ, ਸਭਿਆਚਾਰ, ਮਾਪੇ ਅਤੇ ਅਧਿਆਪਕ ਮਿਲ ਕੇ ਮਨੁੱਖ ਦੇ ਸੁਚੇਤ ਮਨ ਨੂੰ ਤਿਆਰ ਕਰਦੇ

ਹਨ। ਸੁਚੇਤ ਮਨ ਉਪਰ ਲਗਾਤਾਰ ਨਿਯੰਤ੍ਰਣ ਰੱਖਣ ਦੀ ਜ਼ਰੂਰਤ ਪੈਂਦੀ ਹੈ। ਗੁਰਮਤਿ ਅਨੁਸਾਰ ਗੁਰੂ ਦੀ ਸੇਵਾ ਵਿਚ ਅਰਪਿਤ ਰਹਿਣ, ਨਾਮ ਸਿਮਰਨ ਕਰਨ, ਹਉਮੈ ਦੇ ਨਿਵਾਰਨ ਆਦਿਕ ਪੱਖਾਂ ਉਪਰ ਬਲ ਦੇਣ ਦੁਆਰਾ ਸੁਚੇਤ ਮਨ ਨੂੰ ਬਲਵਾਨ ਅਤੇ ਵਿਸ਼ਾਲ ਬਣਾਇਆ ਜਾ ਸਕਦਾ ਹੈ। ਜਿਹੜਾ ਵਿਅਕਤੀ ਆਪਣੇ ਅਚੇਤ ਅਤੇ ਸੁਚੇਤ ਮਨ ਵਿਚ ਇਕਸੁਰਤਾ ਪੈਦਾ ਨਹੀਂ ਕਰ ਸਕਦਾ, ਉਸ ਨੂੰ ਗੁਰਮਤਿ ਵਿਚ ਕੱਚਾ ਜਾਂ ਕਚਿਆਰੁ ਕਹਿ ਕੇ ਰੱਦਿਆ ਗਿਆ ਹੈ। ਇਕਸੁਰਤਾ ਲਿਆਉਣ ਵਿਚ ਸਫਲ ਹੋਣ ਵਾਲੇ ਵਿਅਕਤੀ ਨੂੰ ਸੱਚਾ ਜਾਂ ਸਚਿਆਰ ਘੋਸ਼ਿਤ ਕੀਤਾ ਗਿਆ ਹੈ। ਦੇਖੋ:

> ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
> ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥

*(ਆਸਾ ਫਰੀਦ ਜੀ, ਪੰਨਾ ੪੮੮)*

ਪਰਮਾਤਮਾ ਦਾ ਸਰਵ-ਪ੍ਰਮੁੱਖ ਲੱਛਣ ਬਿਆਨ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ: **ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥** ਪਰਮਾਤਮਾ ਸਦੈਵ ਸੱਚਾ ਹੈ, ਇਸ ਕਾਰਨ ਮਨੁੱਖ ਦਾ ਪਰਮ-ਉਦੇਸ਼ ਵੀ ਉਸ ਵਰਗਾ ਸਚਿਆਰਾ ਬਣਨਾ ਹੈ ਜਿਸ ਦੀ ਵਿਧੀ ਗੁਰੂ ਸਾਹਿਬ ਨੇ ਪ੍ਰਭੂ ਦੇ ਹੁਕਮ ਵਿਚ ਚੱਲਣਾ ਦੱਸੀ ਹੈ: **ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥** (ਪੰਨਾ ੧) ਮਨੁੱਖ ਨੂੰ ਉਸ ਦੇ ਪਰਮ-ਉਦੇਸ਼ ਨੂੰ ਪ੍ਰਾਪਤ ਕਰਨ ਦੇ ਮਾਰਗ ਵਿਚ ਮਨ ਅਨੇਕ ਰੁਕਾਵਟਾਂ ਪਾਉਂਦਾ ਹੈ। ਇਸ ਲਈ ਗੁਰੂ ਸਾਹਿਬ ਨੇ ਮਨ ਨੂੰ ਜਿੱਤਣ ਅਰਥਾਤ ਆਪਣੇ ਵੱਸ ਵਿਚ ਕਰਨ ਦਾ ਉਪਦੇਸ਼ ਦਿੱਤਾ ਹੈ: **ਮਨਿ ਜੀਤੈ ਜਗੁ ਜੀਤੁ॥** (ਪੰਨਾ ੬) ਗੁਰੂ ਅਮਰਦਾਸ ਜੀ ਮਨ ਨੂੰ ਚਤੁਰਾਈ ਤੋਂ ਵਰਜਦੇ ਹੋਏ ਫ਼ੁਰਮਾਉਂਦੇ ਹਨ:

> ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥
> ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥
> ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥
> ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥
> ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥
> ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ॥੧੦॥

*(ਰਾਮਕਲੀ ਮਹਲਾ ੩ ਅਨੰਦੁ, ਪੰਨਾ ੯੧੮)*

ਪਰਮਾਤਮਾ ਸਚਿਆਰ, ਸਰਵ-ਵਿਆਪਕ, ਸਰਵ-ਸ਼ਕਤੀਮਾਨ, ਸਰਵ-ਸੰਚਾਲਕ ਅਤੇ ਸਗਲ ਸਮਰੱਥ ਤਾਂ ਹੈ ਹੀ ਪਰ ਇਸ ਦੇ ਨਾਲ-ਨਾਲ ਉਹ ਚੋਜੀ ਵੀ ਹੈ। ਉਸ ਨੇ ਸ੍ਰਿਸ਼ਟੀ ਦੇ ਰੂਪ ਵਿਚ ਇਕ ਮਹਾਂ ਰੰਗ-ਤਮਾਸ਼ਾ ਸਿਰਜ ਰੱਖਿਆ ਹੈ। ਮਨੁੱਖ ਦੇ ਸੁਖ-ਸਾਧਨ ਦੇ ਸਾਰੇ ਸਾਮਾਨ ਉਪਲਬਧ ਕਰਵਾ ਰੱਖੇ ਹਨ। ਸ੍ਰਿਸ਼ਟੀ ਦੇ ਸੰਚਾਲਨ ਲਈ ਉਸ ਨੇ ਮੋਹ-ਮਾਇਆ ਵੀ ਆਪ ਹੀ ਪੈਦਾ ਕੀਤੀ ਹੈ। ਇਸ ਪ੍ਰਕਾਰ ਵਿਸ਼ਵ ਦੇ ਰੰਗ-ਮੰਚ ਦੀ ਸਿਰਜਣਾ ਕਰ ਕੇ ਉਹ ਇਸ ਮਹਾਂ-ਨਾਟ ਨੂੰ ਦੇਖ ਵੀ ਰਿਹਾ ਹੈ। ਉਸ ਨੇ ਸ੍ਰਿਸ਼ਟੀ ਵਿਚ

ਰਹਿਣ ਵਾਲੇ ਲੋਕਾਂ (ਸਮੂਹ ਅਦਾਕਾਰਾਂ) ਨੂੰ ਆਪਣੇ ਵੱਲੋਂ ਕੋਈ ਸਕ੍ਰਿਪਟ ਨਹੀਂ ਦਿੱਤੀ। ਹਰ ਵਿਅਕਤੀ ਆਪਣੀ ਮਨਸ਼ਾ ਅਤੇ ਵਿਤ ਮੁਤਾਬਿਕ ਆਪਣੀ ਸਕ੍ਰਿਪਟ ਖ਼ੁਦ ਲਿਖਦਾ ਹੈ। ਕੋਈ ਹੌਲੀ-ਹੌਲੀ ਸਫਲਤਾ ਦੀਆਂ ਪੌੜੀਆਂ ਚੜ੍ਹਦਾ ਹੋਇਆ ਜੀਵਨ ਦੇ ਸਾਰੇ ਬੰਧਨ ਤੋੜਦਾ ਹੋਇਆ ਮੋਖ-ਦੁਆਰ ਤਕ ਜਾ ਪਹੁੰਚਦਾ ਹੈ ਅਤੇ ਕੋਈ ਨਿੱਤ ਨਵੇਂ ਬੰਧਨਾਂ ਵਿਚ ਬੱਝ ਕੇ ਖੱਜਲ-ਖ਼ੁਆਰ ਹੁੰਦਾ ਰਹਿੰਦਾ ਹੈ। ਜੀਵਨ ਦਾ ਇਹ ਮਹਾਂ-ਨਾਟ ਅਸੀਂ ਵੀ ਹਰ ਰੋਜ਼ ਵੇਖਦੇ ਹਾਂ। ਕੁਝ ਲੋਕ ਆਪਣੀਆਂ ਭੁੱਲਾਂ ਨੂੰ ਸੂਤਰਧਾਰ (ਸਤਿਗੁਰੂ) ਦੀ ਸਹਾਇਤਾ ਨਾਲ ਸੁਧਾਰ ਲੈਂਦੇ ਹਨ ਪਰ ਬਹੁਤੇ ਅਜਿਹਾ ਪ੍ਰਯਾਸ ਨਹੀਂ ਕਰਦੇ। ਇਹਨਾਂ ਬਹੁਤੇ ਭੁੱਲੜ ਲੋਕਾਂ ਨੂੰ ਹੀ ਗੁਰਬਾਣੀ ਵਿਚ 'ਮਨਮੁਖ' ਕਿਹਾ ਗਿਆ ਹੈ। ਗੁਰੂ ਰਾਮਦਾਸ ਜੀ ਮਨਮੁਖ ਵਿਅਕਤੀ ਦੀ ਤੁਲਨਾ ਅਪਵਿੱਤਰ, ਕੁਲੱਛਣੀ, ਛੁੱਟੜ ਅਤੇ ਹਰਜਾਈ ਔਰਤ ਨਾਲ ਕਰਦੇ ਹਨ, ਜੋ ਆਪਣੇ ਪਤੀ-ਪਰਮੇਸ਼ਰ ਤੋਂ ਬੇਮੁਖ ਹੋ ਕੇ ਗ਼ੈਰ-ਪੁਰਖਾਂ ਪਿੱਛੇ ਤੁਰੀ ਫਿਰਦੀ ਹੈ। ਅਜਿਹੀ ਔਰਤ ਦੀ ਤ੍ਰਿਸ਼ਨਾ ਕਦੇ ਖ਼ਤਮ ਨਹੀਂ ਹੁੰਦੀ। ਉਹ ਸਾਰੀ ਉਮਰ ਅਸ਼ਾਂਤ ਰਹਿੰਦੀ ਹੈ।

**ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥**
**ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥**
**ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ ॥**
**ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥**

*(ਸਿਰੀਰਾਗੁ ਕੀ ਵਾਰ, ਪੰਨਾ ੮੯)*

(ਕਾਮਣੀ—ਕਾਮ ਪਿੱਛੇ ਭਟਕਣ ਵਾਲੀ ਇਸਤਰੀ। ਕੁਲਖਣੀ ਕੁਨਾਰਿ—ਭੈੜੇ ਆਚਾਰ-ਵਿਹਾਰ ਵਾਲੀ ਨਾਰੀ। ਪਰ ਪੁਰਖੈ—ਗ਼ੈਰ-ਮਰਦਾਂ ਨਾਲ ਅਯੋਗ ਸੰਬੰਧ ਜੋੜਨ ਵਾਲੀ। ਜਲਦੀ—ਸੜਦੀ-ਮੱਚਦੀ। ਪਰਹਰਿ—ਛੱਡ ਦੇਣਾ, ਤਿਆਗ ਦੇਣਾ। ਭਤਾਰਿ—ਪਤੀ (ਪਰਮਾਤਮਾ) ਨੇ।)

ਗੁਰੂ ਅਮਰਦਾਸ ਜੀ ਮਨਮੁਖ ਵਿਅਕਤੀ ਦੀ ਦਸ਼ਾ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਉਹ ਸਦਾ ਭਰਮ-ਭੁਲੇਖਿਆਂ ਵਿਚ ਫਸਿਆ ਰਹਿੰਦਾ ਹੈ। ਆਪਣੀ ਦੁਰਮਤਿ ਦੇ ਕਾਰਨ ਖੱਜਲ-ਖ਼ੁਆਰ ਹੁੰਦਾ ਹੈ। ਉਸ ਨੂੰ ਸੁਪਨੇ ਵਿਚ ਵੀ ਸੁਖ ਨਹੀਂ ਮਿਲਦਾ। ਉਸ ਨੂੰ ਜੀਵਨ ਦਾ ਰਸ ਪ੍ਰਾਪਤ ਨਹੀਂ ਹੁੰਦਾ। ਦੇਖੋ :

**ਮਨਮੁਖ ਅੰਧੇ ਸਾਦੁ ਨ ਪਾਵਹਿ ॥**
**ਅਨ ਰਸ ਰਾਤੀ ਰਸਨਾ ਫੀਕੀ ਬੋਲੇ**
**ਹਰਿ ਰਸੁ ਮੂਲਿ ਨ ਤਾਹਾ ਹੇ ॥੧੨॥**
**ਮਨਮੁਖ ਦੇਹੀ ਭਰਮੁ ਭਤਾਰੋ ॥**
**ਦੁਰਮਤਿ ਮਰੈ ਨਿਤ ਹੋਇ ਖੁਆਰੋ ॥**
**ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ ॥੧੩॥**

*(ਮਾਰੂ ਸੋਲਹੇ ਮਹਲਾ ੩, ਪੰਨਾ ੧੦੫੮)*

(ਅਨ ਰਸ—ਹੋਰ (ਪਦਾਰਥਕ) ਰਸਾਂ ਵਿਚ ਰੰਗੇ ਰਹਿੰਦੇ ਹਨ। ਮੂਲਿ..ਹੇ—ਉਹਨਾਂ ਨੂੰ

ਹਰਿ-ਰਸ ਦੀ ਪ੍ਰਾਪਤੀ ਨਹੀਂ ਹੁੰਦੀ। ਭਰਮੁ ਭਤਾਰੋ—ਉਹਨਾਂ ਨੇ ਭਰਮਾਂ ਨੂੰ ਆਪਣੇ ਖਸਮ ਬਣਾ ਰੱਖਿਆ ਹੁੰਦਾ ਹੈ। ਦੁਰਮਤਿ—ਖੋਟੀ (ਭੈੜੀ) ਮਤਿ।)

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਮਨਮੁਖ ਵਿਅਕਤੀ ਪ੍ਰਭੂ ਦਾ ਭਾਣਾ ਮੰਨਣ ਵਿਚ ਵਿਸ਼ਵਾਸ ਨਹੀਂ ਰੱਖਦਾ। ਉਸ ਨੂੰ ਆਪਣੀ ਚਤੁਰਾਈ ਅਤੇ ਹੇਰਾ-ਫੇਰੀ ਉਪਰ ਬਹੁਤ ਅਭਿਮਾਨ ਹੁੰਦਾ ਹੈ। ਉਹ ਭਰਮ-ਭੁਲੇਖਿਆਂ ਵਿਚ ਹੀ ਆਪਣਾ ਜੀਵਨ ਬਰਬਾਦ ਕਰ ਬੈਠਦਾ ਹੈ। ਅੰਤ ਉਸ ਨੂੰ ਨਰਕਾਂ ਵਿਚ ਵਾਸਾ ਮਿਲਦਾ ਹੈ। ਦੇਖੋ:

ਮਨਮੁਖੁ ਅੰਧੁ ਕਰੇ ਚਤੁਰਾਈ ॥
ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥੫॥ ... ...
ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥
ਮਾਇਆ ਮੋਹੁ ਸਭੁ ਰੋਗੁ ਕਮਾਇਆ ॥
ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ ॥੯॥

*(ਮਾਰੂ ਮਹਲਾ ੩, ਪੰਨਾਂ ੧੦੬੪)*

(ਘਰੁ ਮਹਲੁ—ਅਸਲੀ ਘਰ, ਰੱਬੀ ਹਜ਼ੂਰੀ, ਮੁਕਤੀ। ਕੁਸਟੀ—ਕੋਹੜੀ।)

ਗੁਰੂ ਨਾਨਕ ਦੇਵ ਜੀ ਮਨਮੁਖ ਨੂੰ ਅੰਨ੍ਹਾ ਅਤੇ ਅਗਿਆਨੀ ਕਹਿੰਦੇ ਹਨ। ਅਜਿਹਾ ਮਨੁੱਖ ਆਵਾਗਵਣ ਵਿਚ ਭਟਕਦਾ ਰਹਿੰਦਾ ਹੈ। ਉਹ ਆਪਣੇ ਦੁਸ਼ਕਰਮਾਂ ਵਿਚ ਬੱਝਾ ਹੋਇਆ ਪਾਪ ਦੀ ਖੱਟੀ ਖਾਂਦਾ ਰਹਿੰਦਾ ਹੈ। ਉਸ ਨੂੰ ਇਹ ਸੋਝੀ ਨਹੀਂ ਹੁੰਦੀ ਕਿ ਪਰਮਾਤਮਾ ਤੋਂ ਬਿਨਾਂ ਉਸ ਦੀਆਂ ਹੋਰ ਸਭ ਪ੍ਰਾਪਤੀਆਂ ਅਰਥਹੀਣ ਹਨ। ਅਜਿਹਾ ਮਨਮੁਖ ਵੇਸਵਾ ਦੇ ਪੁੱਤਰ ਵਰਗਾ ਹੁੰਦਾ ਹੈ, ਜਿਸ ਦੇ ਬਾਪ ਬਾਰੇ ਕੋਈ ਨਹੀਂ ਕਹਿ ਸਕਦਾ। ਦੇਖੋ:

ਮਨਮੁਖ ਅੰਧੁਲੇ ਸੋਝੀ ਨਾਹੀ ॥
ਆਵਹਿ ਜਾਹਿ ਮਰਹਿ ਮਰਿ ਜਾਹੀ ॥
ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ ॥੩॥
ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥
ਕਿਰਤ ਕੇ ਬਾਧੇ ਪਾਪ ਕਮਾਵਹਿ ॥
ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ ॥੪॥
ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥
ਪਰ ਪਿਰ ਰਾਤੀ ਖਸਮੁ ਵਿਸਾਰਾ ॥
ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥

*(ਮਾਰੂ ਸੋਲਹੇ ਮਹਲਾ ੧, ਪੰਨਾ ੧੦੨੯)*

(ਅੰਧੁਲੇ—ਅੰਨ੍ਹੇ। ਕਿਰਤ ਕੇ ਬਾਧੇ—ਬੁਰੇ ਕਰਮਾਂ ਨਾਲ ਬੰਨ੍ਹੇ ਹੋਏ। ਧਨੁ ਸੀਗਾਰਾ—ਇਸਤਰੀ ਦੇ ਹਾਰ-ਸ਼ਿੰਗਾਰ ਦਾ ਕੋਈ ਮਤਲਬ ਨਹੀਂ। ਪਰ ਪਿਰ ਰਾਤੀ—ਗ਼ੈਰ-ਮਰਦ ਦੇ ਪ੍ਰੇਮ ਵਿਚ ਰੰਗੀ ਹੋਈ। ਬੇਸੁਆ ਪੂਤ—ਵੇਸਵਾ ਪੁੱਤਰ ਦੇ ਬਾਪ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ।)

ਮਨਮੁਖ ਦੀ ਤਰਸਯੋਗ ਅਤੇ ਅਤਿ ਭੈੜੀ ਸਥਿਤੀ ਨੂੰ ਬਿਆਨ ਕਰਨ ਲਈ ਗੁਰੂ ਅਮਰਦਾਸ ਜੀ ਮਨਮੁਖ ਨੂੰ ਗੁਰਮੁਖ ਨਾਲ ਜੋੜ ਕੇ ਵਿਖਾਉਂਦੇ ਹਨ। ਆਪ ਅਨੁਸਾਰ ਮਨਮੁਖ ਵਿਅਕਤੀ ਗਿਆਨ ਤੋਂ ਦੂਰ ਰਹਿੰਦਾ ਹੈ ਜਦੋਂ ਕਿ ਗੁਰਮੁਖ ਗਿਆਨ ਦੀ ਪ੍ਰਾਪਤੀ ਨੂੰ ਆਪਣੇ ਜੀਵਨ ਦਾ ਪਰਮ ਉਦੇਸ਼ ਮੰਨਦਾ ਹੈ। ਮਨਮੁਖ ਦੇ ਕਾਰ-ਵਿਹਾਰ ਵਿਚੋਂ ਦੁੱਖ ਮਿਲਦੇ ਹਨ ਜਦੋਂ ਕਿ ਗੁਰਮੁਖ ਸਦਾ ਸੁਖਦਾਤਾ ਪ੍ਰਭੂ ਦੇ ਸਿਮਰਨ ਵਿਚ ਲੀਨ ਰਹਿੰਦਾ ਹੈ। ਦੇਖੋ :

ਕਾਇਆ ਕਮਲੁ ਹੈ ਕੁਮਲਾਣਾ॥
ਮਨਮੁਖੁ ਸਬਦੁ ਨ ਬੁਝੈ ਇਆਣਾ॥
ਗੁਰ ਪਰਸਾਦੀ ਕਾਇਆ ਖੋਜੇ ਪਾਏ ਜਗਜੀਵਨੁ ਦਾਤਾ ਹੇ॥੮॥... ...
ਮਨਮੁਖੁ ਗਿਆਨੁ ਕਥੇ ਨ ਹੋਈ॥
ਫਿਰਿ ਫਿਰਿ ਆਵੈ ਠਉਰ ਨ ਕੋਈ॥
ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ॥੧੦॥
ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ॥
ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ॥
ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖਦਾਤਾ ਹੇ॥੧੧॥

*(ਮਾਰੂ ਮਹਲਾ ੩, ਪੰਨਾ ੧੦੫੧)*

(ਕਾਇਆ ਕਮਲੁ—ਸਰੀਰ ਰੂਪੀ ਕਮਲ। ਇਆਣਾ—ਨਾਦਾਨ, ਬੇਸਮਝ। ਠਉਰ—ਟਿਕਾਣਾ। ਕਿਉ ਦਰਿ—ਪ੍ਰਭੂ ਦੇ ਦਰ ਉਪਰ ਗੁਰ-ਸ਼ਬਦ ਤੋਂ ਬਿਨਾਂ ਕਿਵੇਂ ਜਾਏ ? ਸਦ ਸੇਵੇ—ਸਦਾ ਸਿਮਰਨ ਕਰਦਾ ਹੈ।)

## ਮਰਦਾਨਾ ਜੀ, ਭਾਈ

ਭਾਈ ਮਰਦਾਨਾ ਜੀ ਗੁਰੂ ਨਾਨਕ ਦੇਵ ਜੀ ਦਾ ਅਤਿਅੰਤ ਨਿਕਟ-ਵਰਤੀ ਸਿੱਖ ਅਤੇ ਸਾਥੀ ਸੀ। ਉਹ ਸਾਰੀਆਂ ਉਦਾਸੀਆਂ ਦੌਰਾਨ ਗੁਰੂ ਸਾਹਿਬ ਦੇ ਨਾਲ ਰਿਹਾ। ਉਸ ਦਾ ਜਨਮ ਰਾਇ ਭੋਇ ਦੀ ਤਲਵੰਡੀ ਵਿਖੇ ਭਾਈ ਬਾਦਰਾ ਮਿਰਾਸੀ ਦੇ ਘਰ 1459 ਈ. ਵਿਚ ਹੋਇਆ ਸੀ। ਆਪ ਦਾ ਦੇਹਾਂਤ 1534 ਈ. ਵਿਚ ਅਫ਼ਗਾਨਿਸਤਾਨ ਦੇ ਕੁੱਰਮ ਨਗਰ ਵਿਚ ਹੋਇਆ। ਗੁਰੂ ਨਾਨਕ ਦੇਵ ਜੀ ਨੇ ਭਾਈ ਸਾਹਿਬ ਦਾ ਅੰਤਮ ਸੰਸਕਾਰ ਆਪਣੇ ਹੱਥੀਂ ਕੀਤਾ। (ਮਹਾਨ ਕੋਸ਼, ਪੰਨਾ 954) 'ਬਿਹਾਗੜੇ ਦੀ ਵਾਰ ਮਹਲਾ ਚੌਥਾ' ਵਿਚ ਆਪ ਦੇ ਤਿੰਨ ਸਲੋਕ ਦਰਜ ਹਨ। ਪਹਿਲੇ ਸਲੋਕ ਵਿਚ ਕਲਿਯੁਗ ਦੇ ਸੁਭਾਅ ਨੂੰ ਬਿਆਨ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ ਕਿ ਇਸ ਯੁਗ ਦੇ ਲੋਕ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਵਿਚ ਗ੍ਰਸਤ ਰਹਿੰਦੇ ਹਨ; ਝੂਠੇ ਲਾਲਚ ਵਿਚ ਫਸ ਕੇ ਖ਼ੁਆਰ ਹੁੰਦੇ ਹਨ। ਗੁਰਮੁਖ ਪ੍ਰਭੂ-ਦਰਸ਼ਨਾਂ ਦੀ ਮਸਤੀ ਵਿਚ ਖੀਵੇ ਰਹਿੰਦੇ ਹਨ। ਉਹਨਾਂ ਦੀ ਸ਼ਰਾਬ ਸ਼ੁਭ ਕਰਨੀ ਦੀ ਮੱਟੀ ਵਿਚ ਕੱਢੀ ਜਾਂਦੀ ਹੈ, ਜਿਸ ਵਿਚ ਸੱਚ ਦਾ ਗੁੜ ਪੈਂਦਾ ਹੈ। ਇਸ ਸ਼ਰਾਬ ਨਾਲ ਸਦਗੁਣਾਂ ਦੇ ਮੰਡੇ (ਰੋਟੀਆਂ), ਸ਼ਰਾਫ਼ਤ ਦਾ ਘਿਉ ਅਤੇ ਸ਼ਰਮ-ਹਯਾ

ਦਾ ਮਾਸ ਆਦਿਕ ਭੋਜਨ ਖਾਧਾ ਜਾਂਦਾ ਹੈ। ਇਹ ਸ਼ਰਾਬ ਗੁਰਮੁਖ ਵਿਅਕਤੀਆਂ ਨੂੰ ਹੀ ਪ੍ਰਾਪਤ ਹੁੰਦੀ ਹੈ ਅਤੇ ਇਸ ਦੇ ਸੇਵਨ ਨਾਲ ਮਨ ਵਿਚੋਂ ਵਿਕਾਰ ਨਸ਼ਟ ਹੋ ਜਾਂਦੇ ਹਨ। ਦੇਖੋ :

ਸਲੋਕੁ ਮਰਦਾਨਾ ੧ ॥
ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥

*(ਪੰਨਾ ੫੫੩)*

(ਕਲਿ ਕਲਵਾਲੀ—ਕਲਯੁਗ ਸ਼ਰਾਬ ਦੀ ਮੱਟੀ ਵਾਂਗ ਹੈ। ਕਾਮੁ ਮਦੁ—ਕਾਮ ਦੀ ਸ਼ਰਾਬ ਹੈ। ਮਨੂਆ—ਮਨ। ਪੀਲਾਵਾ—ਵਰਤਾਉਣ ਵਾਲਾ। ਮਜਲਸ—ਮਹਿਫ਼ਲ। ਕਰਣੀ ਲਾਹਣਿ—ਗੁਰਮੁਖ ਦੀ ਸ਼ਰਾਬ ਵਿਚ ਸ਼ੁਭ ਕਰਨੀ ਦਾ ਲਾਹਣ ਹੁੰਦਾ ਹੈ। ਮੰਡੇ—ਰੋਟੀਆਂ। ਸਰਾ—ਸ਼ਰਾਬ।)

ਮਰਦਾਨਾ ੨ ॥
ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥੨॥
ਮਰਦਾਨਾ ੩ ॥
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥
ਸਤਸੰਗਤਿ ਸਿਉ ਮੇਲਾਪੁ ਹੋਇ
ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥੩॥

*(ਪੰਨਾ ੫੫੩)*

(ਕਾਇਆ ਲਾਹਣਿ—ਸਰੀਰ ਸ਼ਰਾਬ ਦੀ ਮੱਟੀ ਹੈ। ਤ੍ਰਿਸਨਾ ਧਾਤੁ—ਲਾਲਚ ਖ਼ਾਤਰ ਨੱਠ-ਭੱਜ। ਮਨਸਾ ਕਟੋਰੀ—ਵਾਸ਼ਨਾਵਾਂ ਦੀ ਕਟੋਰੀ ਝੂਠ ਨਾਲ ਭਰੀ ਹੋਈ ਹੈ। ਇਤੁ ਮਦਿ—ਇਹ ਸ਼ਰਾਬ ਪੀਣ ਨਾਲ। ਭਉ—ਪਰਮਾਤਮਾ ਦਾ ਡਰ। ਆਪੁ ਮਦੁ—ਆਪੇ ਦੀ ਸੋਝੀ। ਧਾਰ—ਧਾਰਾ। ਲਿਵ—ਪ੍ਰਭੂ ਵੱਲ ਧਿਆਨ। ਪੀ ਪੀ—ਇਹ ਸੱਚੀ ਸ਼ਰਾਬ ਪੀ ਕੇ ਮਨੁੱਖ ਦੇ ਸਾਰੇ ਵਿਕਾਰ ਕੱਟੇ ਜਾਂਦੇ ਹਨ।)

## ਮਰਨਾ/ਮੌਤ

ਗੁਰਬਾਣੀ ਵਿਚ ਮਨੁੱਖ ਦੀ ਮੌਤ ਬਾਰੇ ਵੀ ਬਹੁਤ ਉਪਦੇਸ਼ ਮਿਲਦਾ ਹੈ। ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ ਵਿਚ ਆਉਂਦਾ ਹੈ ਕਿ ਆਪ ਮੌਤ ਨੂੰ ਸੱਚ ਅਤੇ ਜੀਵਨ ਨੂੰ ਝੂਠ (ਮਿਥਿਆ) ਕਹਿੰਦੇ ਸਨ। ਮਨੁੱਖੀ ਜੀਵਨ ਦਾ ਅੰਤਮ ਸੱਚ ਮੌਤ ਹੀ ਹੈ ਕਿਉਂਕਿ ਜੋ ਵੀ ਜਨਮਿਆ ਹੈ, ਉਸ ਨੇ ਇਕ ਦਿਨ ਮਰ ਜਾਣਾ ਹੈ। ਗਿਆਨੀ ਅਤੇ ਗੁਰਮੁਖ ਲੋਕਾਂ ਨੂੰ ਇਹ ਤੱਥ ਸਦਾ ਯਾਦ ਰਹਿੰਦਾ ਹੈ ਕਿ ਮਨੁੱਖ ਨੂੰ ਜੀਵਨ ਦੀ ਦਾਤ ਚੰਗੇ ਅਤੇ ਸ਼ੁਭ ਕਰਮ ਕਰਨ ਲਈ ਪ੍ਰਾਪਤ ਹੋਈ ਹੈ। ਅਜਿਹੇ ਕਰਮਾਂ ਦੁਆਰਾ ਉਹ ਆਵਾਗਵਣ ਦੇ ਚੱਕਰ ਤੋਂ ਮੁਕਤ ਹੋ ਸਕਦੇ ਹਨ। ਇਸ ਕਾਰਨ ਉਹ ਆਪਣਾ ਸਾਰਾ ਜੀਵਨ ਪ੍ਰਭੂ ਦੇ ਨਮਿਤ ਕਰੀ ਰੱਖਦੇ ਹਨ। ਤਾਂ ਹੀ ਅੰਤਮ ਸਮੇਂ ਉਹਨਾਂ ਨੂੰ ਮੌਤ ਦਾ ਕੋਈ ਡਰ ਨਹੀਂ ਰਹਿੰਦਾ ਕਿਉਂਕਿ ਮੌਤ ਉਹਨਾਂ ਵਾਸਤੇ ਕੀਤੀ ਹੋਈ ਸਾਧਨਾ ਦਾ ਇਕ ਸ਼ੁਭ ਪਰਿਣਾਮ ਲੈ ਕੇ ਹਾਜ਼ਰ ਹੁੰਦੀ ਹੈ। ਇਸ ਪ੍ਰਸੰਗ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ :

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥**

*(ਸਲੋਕ ਕਬੀਰ ਜੀ, ਪੰਨਾ ੧੩੬੫)*

ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਿਚ ਵੀ ਮੌਤ ਦਾ ਕਾਫ਼ੀ ਜ਼ਿਕਰ ਆਇਆ ਹੈ। ਆਪ ਫ਼ੁਰਮਾਉਂਦੇ ਹਨ ਕਿ ਵਿਅਕਤੀ ਦੀ ਮੌਤ ਦਾ ਦਿਨ ਪਹਿਲਾਂ ਤੋਂ ਹੀ ਨਿਸ਼ਚਿਤ ਕੀਤਾ ਹੁੰਦਾ ਹੈ। ਮਿਥੇ ਹੋਏ ਦਿਨ ਮੌਤ ਦਾ ਫ਼ਰਿਸ਼ਤਾ ਆ ਧਮਕਦਾ ਹੈ ਅਤੇ ਬੜੀ ਬੇਦਰਦੀ ਨਾਲ ਵਿਅਕਤੀ ਦੀ ਜਿੰਦ (ਪ੍ਰਾਣ) ਕੱਢ ਕੇ ਰੁਖ਼ਸਤ ਹੋ ਜਾਂਦਾ ਹੈ। ਵਿਅਕਤੀ ਨੂੰ ਇਹ ਸੱਚ ਸਮਝ ਲੈਣਾ ਚਾਹੀਦਾ ਹੈ ਕਿ ਮੌਤ ਦਾ ਦਿਨ ਟਲ ਨਹੀਂ ਸਕਦਾ; ਇਸ ਨੂੰ ਅੱਗੇ-ਪਿੱਛੇ ਨਹੀਂ ਕੀਤਾ ਜਾ ਸਕਦਾ। ਇਸ ਕਾਰਨ ਵਿਅਕਤੀ ਨੂੰ ਮੌਤ ਦੇ ਬਾਰੇ ਵਿਚ ਸਦਾ ਸਚੇਤ ਅਤੇ ਸਾਵਧਾਨ ਰਹਿਣਾ ਚਾਹੀਦਾ ਹੈ। ਦੇਖੋ :

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**
**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥**
**ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥**
**ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥**

*(ਸਲੋਕ ਫਰੀਦ, ਪੰਨਾ ੧੩੭੭)*

(ਜਿਤੁ ਦਿਹਾੜੈ—ਜਿਸ ਦਿਨ। ਧਨ ਵਰੀ—ਜੀਵ ਰੂਪੀ ਇਸਤਰੀ ਦੀ ਮ੍ਰਿਤੂ ਹੋਣੀ ਹੈ। ਸਾਹੇ ਲਏ—ਦਿਨ ਨਿਸ਼ਚਿਤ ਹੋ ਚੁੱਕਾ ਹੈ। ਮਲਕੁ—ਮੌਤ ਦਾ ਫ਼ਰਿਸ਼ਤਾ। ਕੜਕਾਇ—ਭੰਨ ਤੋੜ ਕੇ। ਨ ਚਲਨੀ—ਕੋਈ ਉਜ਼ਰ ਜਾਂ ਬਹਾਨਾ ਨਹੀਂ ਚੱਲਣਾ। ਜਿੰਦੂ...ਵਰੁ—ਜਿੰਦ ਵਹੁਟੀ ਹੈ ਅਤੇ

ਮੌਤ ਵਰ ਅਰਥਾਤ ਪਤੀ। ਪੁਰਸਲਾਤ—ਦੋਜ਼ਕ ਵਿਚ ਬਣਿਆ ਹੋਇਆ ਵਾਲ ਤੋਂ ਵੀ ਬਰੀਕ ਪੁਲ। ਕੰਨੀ ਨਾ...—ਕੀ ਤੂੰ ਨਹੀਂ ਸੁਣਿਆ ? ਕਿੜੀ ਪਵੰਦੀਈ—ਆਵਾਜ਼ਾਂ ਆ ਰਹੀਆਂ ਹਨ। ਮੁਹਾਇ—ਵਕਤ ਬਰਬਾਦ ਨਾ ਕਰ।)

ਗੁਰੂ ਨਾਨਕ ਦੇਵ ਜੀ ਜੀਵਨ ਅਤੇ ਮੌਤ ਨੂੰ ਪ੍ਰਭੂ ਦਾ ਇਕ ਸੁਭਾਵਿਕ ਵਰਤਾਰਾ ਦਰਸਾਉਂਦੇ ਹਨ। ਆਪ ਅਨੁਸਾਰ ਮਨੁੱਖ ਨੂੰ ਨਾ ਤਾਂ ਮੌਤ ਬਾਰੇ ਚਿੰਤਾ ਕਰਨੀ ਚਾਹੀਦੀ ਹੈ ਅਤੇ ਨਾ ਹੀ ਲੰਬੇ ਜੀਵਨ ਬਾਰੇ ਕੋਈ ਆਸ਼ਾ ਰੱਖਣੀ ਚਾਹੀਦੀ ਹੈ। ਜੀਵਨ ਅਤੇ ਮੌਤ ਦਾ ਹਿਸਾਬ-ਕਿਤਾਬ ਰੱਖਣ ਦੀ ਜ਼ਿੰਮੇਵਾਰੀ ਪਰਮਾਤਮਾ ਨੇ ਆਪ ਲੈ ਰੱਖੀ ਹੈ :

ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥
ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥

*(ਸਿਰੀਰਾਗੁ ਮਹਲਾ ੧, ਪੰਨਾ ੨੦)*

ਗੁਰੂ ਅਮਰਦਾਸ ਜੀ ਕਬੀਰ ਸਾਹਿਬ ਦੇ ਹਵਾਲੇ ਨਾਲ ਸਮਝਾਉਂਦੇ ਹਨ ਕਿ ਬਹੁਤੇ ਲੋਕ ਮੌਤ ਦੇ ਡਰ ਨਾਲ ਮੌਤ ਤੋਂ ਪਹਿਲਾਂ ਹੀ ਮਰ ਜਾਂਦੇ ਹਨ। ਉਹਨਾਂ ਨੂੰ ਦ੍ਰਿੜ੍ਹ ਵਿਸ਼ਵਾਸ ਨਾਲ ਮਰਨਾ ਵੀ ਨਹੀਂ ਆਉਂਦਾ। ਜਿਸ ਵਿਅਕਤੀ ਦੇ ਮਨ ਵਿਚ ਪ੍ਰਭੂ ਵੱਸਿਆ ਹੁੰਦਾ ਹੈ, ਉਸ ਵਾਸਤੇ ਮਰਨਾ ਬੜਾ ਆਸਾਨ ਹੋ ਜਾਂਦਾ ਹੈ। ਇਸ ਦੁਨੀਆਂ ਦੇ ਸਾਰੇ ਲੋਕ ਮਰਨ ਤੋਂ ਡਰਦੇ ਹਨ ਅਤੇ ਜਿਊਣਾ ਲੋਚਦੇ ਹਨ ਪਰ ਜਿਹੜਾ ਵਿਅਕਤੀ ਜਿਉਂਦੇ-ਜੀਅ ਆਪਣੀ ਹਉਮੈ ਨੂੰ ਮਾਰ ਲੈਂਦਾ ਹੈ, ਉਹ ਅਮਰ ਹੋ ਜਾਂਦਾ ਹੈ ਅਤੇ ਕਦੇ ਨਹੀਂ ਮਰਦਾ। ਦੇਖੋ :

ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥੧॥
ਮਃ ੩ ॥
ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥
ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥੨॥

*(ਬਿਹਾਗੜੇ ਕੀ ਵਾਰ ਮਹਲਾ ੪, ਪੰਨਾ ੫੫੫)*

(ਮਰਿ ਭਿ—ਮਰਨ ਦੀ ਜਾਚ। ਬਹੁਰਿ—ਵਾਰ-ਵਾਰ। ਸਹਿਲਾ—ਸੌਖਾ, ਆਸਾਨ। ਜੀਵਤੁ ਮਰੈ—ਜਿਉਂਦੇ-ਜੀਅ ਆਪਣੀ ਹਉਮੈ ਨੂੰ ਮਾਰ ਲੈਣਾ। ਸਦ ਜੀਵਣੁ—ਸਦਾ ਜਿਉਂਦਾ ਰਹੇਗਾ।)

ਗੁਰੂ ਨਾਨਕ ਦੇਵ ਜੀ ਮਨੁੱਖ ਦੀ ਮੌਤ ਨੂੰ ਇਕ ਨਵੇਂ ਪ੍ਰਸੰਗ ਵਿਚ ਰੱਖ ਕੇ ਬਿਆਨ ਕਰਦੇ ਹਨ। ਆਪ ਅਨੁਸਾਰ ਮਰਨਾ ਸੂਰਬੀਰਾਂ ਦਾ ਇਕ ਮੌਲਿਕ ਅਧਿਕਾਰ ਹੈ ਅਤੇ ਉਹ ਮਰ ਕੇ ਆਪਣੇ ਵਿਚਾਰਾਂ ਅਤੇ ਵਿਸ਼ਵਾਸਾਂ ਨੂੰ ਪ੍ਰਮਾਣਿਤ ਕਰ ਜਾਂਦੇ ਹਨ। ਧਰਮ ਜਾਂ ਸਵੈਮਾਨ ਦੀ ਖ਼ਾਤਰ ਮਰਨ ਵਾਲੇ ਸੂਰਬੀਰਾਂ ਨੂੰ ਪ੍ਰਭੂ ਦੀ ਦਰਗਾਹ ਵਿਚ ਮਾਨ ਪ੍ਰਾਪਤ ਹੁੰਦਾ ਹੈ। ਉਹ ਪੂਰੇ ਮਾਨ ਨਾਲ ਸਿਰ ਉਠਾ ਕੇ ਇਸ ਦੁਨੀਆਂ ਵਿਚੋਂ ਰੁਖ਼ਸਤ ਹੁੰਦੇ ਹਨ।

ਪਰ ਅਜਿਹੇ ਲੋਕ ਕਦੇ ਵੀ ਆਪਣੀ ਬੀਰਤਾ ਦਾ ਸ਼ੋਰ ਨਹੀਂ ਪਾਉਂਦੇ। ਦੇਖੋ :

ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥
ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥
ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥
ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥

*(ਵਡਹੰਸੁ ਮਹਲਾ ੧, ਪੰਨਾ ੫੭੯-੮੦)*

(ਮਰਣੁ ਮੁਣਸਾ—ਬਹਾਦਰ ਆਦਮੀਆਂ। ਮਾਣੋ—ਇੱਜ਼ਤ। ਕਰਿ ਏਕੁ—ਪ੍ਰਭੂ ਨੂੰ ਇਕ ਮੰਨ ਕੇ। ਭਉ ਭਾਗੈ—ਸਾਰੇ ਡਰ ਨੱਠ ਜਾਂਦੇ ਹਨ। ਊਚਾ ਨਹੀ—ਅਭਿਮਾਨ ਨਹੀਂ ਕਰਨਾ, ਸ਼ੇਖ਼ੀਆਂ ਨਹੀਂ ਮਾਰਨਾ। ਹਕੁ—ਸੱਚਾ, ਸਫਲ।)

ਗੁਰੂ ਨਾਨਕ ਦੇਵ ਜੀ ਆਪਣੇ ਇਕ ਸਲੋਕ ਵਿਚ ਫ਼ੁਰਮਾਉਂਦੇ ਹਨ ਕਿ ਅਧਿਆਤਮਕ ਪ੍ਰੇਮ ਦਾ ਮਾਰਗ ਸੌਖਾ ਨਹੀਂ ਹੁੰਦਾ। ਇਸ ਮਾਰਗ ਉਪਰ ਚੱਲਣ ਵਾਲੇ ਜਗਿਆਸੂ ਨੂੰ ਮੌਤ ਤੋਂ ਡਰਨਾ ਨਹੀਂ ਚਾਹੀਦਾ ਬਲਕਿ ਆਪਣੇ ਸਿਰ ਨੂੰ ਤਲੀ ਉਪਰ ਰੱਖ ਕੇ ਪ੍ਰੇਮ ਦੇ ਮਾਰਗ ਉਪਰ ਚੱਲਦਾ ਪੈਂਦਾ ਹੈ। ਦੇਖੋ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥

*(ਸਲੋਕ ਵਾਰਾਂ ਤੇ ਵਧੀਕ, ਮਹਲਾ ੧, ਪੰਨਾ ੧੪੧੨)*

## ਮਾਇਆ

'ਮਾਇਆ' ਦੇ ਇਕ ਅਰਥ 'ਮਾਂ' ਜਾਂ 'ਮਾਤਾ' ਹਨ। ਜਿਵੇਂ : **ਆਪਿ ਪਿਤਾ ਆਪਿ ਮਾਇਆ ॥** (ਸੂਹੀ ਛੰਤ ਮਹਲਾ ੫) ਅਤੇ : **ਤੂ ਹਰਿ ਪਿਤਾ ਮਾਇਆ ॥** (ਸ੍ਰੀਰਾਗੁ ਮਹਲਾ ੫) ਪਰ ਇਕ ਸੰਕਲਪ ਦੇ ਰੂਪ ਵਿਚ ਇਸ ਸ਼ਬਦ ਦੇ ਅਰਥ ਜਗਤ ਦੇ ਮਾਯਾਵੀ (ਮਿਥਿਆ) ਸਰੂਪ ਵੱਲ ਸੰਕੇਤ ਕਰਦੇ ਹਨ। ਇਸ ਰੂਪ ਵਿਚ 'ਮਾਇਆ' ਦੇ ਅਰਥ ਹਨ : ਕਪਟ, ਛਲ, ਦੰਭ, ਭੁਲੇਖਾ, ਭਰਮ, ਅਵਿਦਿਆ ਅਤੇ ਵਿਕਾਰਾਂ ਦਾ ਆਕ੍ਰਸ਼ਣ ਆਦਿਕ। ਧਰਮ ਸ਼ਾਸਤਰੀਆਂ ਅਨੁਸਾਰ ਜਦੋਂ ਕੋਈ ਪ੍ਰਾਣੀ ਜਨਮ ਲੈਂਦਾ ਹੈ ਤਾਂ ਆਪਣੇ ਮਾਂ-ਬਾਪ, ਭੈਣ-ਭਰਾਵਾਂ ਅਤੇ ਹੋਰ ਸਾਕ-ਸੰਬੰਧੀਆਂ ਨਾਲ ਉਸ ਦਾ ਮੋਹ ਪੈ ਜਾਂਦਾ ਹੈ। ਜਿਵੇਂ-ਜਿਵੇਂ ਉਹ ਵੱਡਾ ਹੁੰਦਾ ਜਾਂਦਾ ਹੈ, ਉਸ ਦੇ ਮੋਹ ਦਾ ਦਾਇਰਾ ਵੀ ਵਿਸ਼ਾਲ ਹੁੰਦਾ ਜਾਂਦਾ ਹੈ। ਬਾਲਗ਼ ਹੋਣ ਉਪਰੰਤ ਇਸ ਪ੍ਰਾਣੀ ਦਾ ਵਿਆਹ ਹੋ ਜਾਂਦਾ ਹੈ। ਇਸ ਸੂਰਤ ਵਿਚ ਉਸ ਦਾ ਆਪਣੀ ਪਤਨੀ, ਪੁੱਤਰ, ਧੀਆਂ ਅਤੇ ਧਨ-ਦੌਲਤ ਆਦਿ ਨਾਲ ਵੀ ਮੋਹ ਪੈ ਜਾਂਦਾ ਹੈ। ਹੌਲੀ-ਹੌਲੀ ਇਹ ਮੋਹ ਲੋਭ, ਲਾਲਚ, ਤ੍ਰਿਸ਼ਨਾ, ਕਾਮ ਅਤੇ ਹਉਮੈ ਆਦਿ

ਵਿਕਾਰਾਂ ਵਿਚ ਤਬਦੀਲ ਹੋ ਜਾਂਦਾ ਹੈ। ਇਸ ਸੂਰਤ ਵਿਚ ਮਨੁੱਖ ਨੂੰ ਆਪਣੇ ਉਚੇਰੇ ਲਕਸ਼ਾਂ ਦੀ ਕੋਈ ਪ੍ਰਵਾਹ ਨਹੀਂ ਰਹਿੰਦੀ। ਸਭ ਕੁਝ 'ਮੈਂ-ਮੇਰੀ' ਉਪਰ ਹੀ ਸਿਮਟ ਜਾਂਦਾ ਹੈ ਅਤੇ ਮਨੁੱਖ ਇਕ ਉਪਭੋਗੀ ਪਸ਼ੂ ਜਾਂ ਕਾਰਜਰਤ ਮਸ਼ੀਨ ਬਣ ਕੇ ਰਹਿ ਜਾਂਦਾ ਹੈ। ਕਿਸੇ ਸਮਾਜ, ਜਾਤੀ ਜਾਂ ਦੇਸ਼ ਵਾਸਤੇ ਉਸ ਦੀ ਕੋਈ ਉਪਯੋਗਤਾ ਨਹੀਂ ਰਹਿੰਦੀ ਬਲਕਿ ਸਮਾਜ ਜਾਂ ਦੇਸ਼ ਨਾਲ ਛਲ ਕਰ ਕੇ ਵੀ ਉਹ ਆਪਣੇ ਹਿਤਾਂ ਨੂੰ ਵੱਡਾ ਹੁਲਾਰਾ ਦੇਣ ਦੀ ਕੋਸ਼ਿਸ਼ ਵਿਚ ਰੁੱਝਿਆ ਰਹਿੰਦਾ ਹੈ। ਉਹ ਮਾਨਵਤਾ ਲਈ ਉੱਕਾ ਹੀ ਅਨੁਪਯੋਗੀ ਬਲਕਿ ਖ਼ਤਰਨਾਕ ਹੋ ਜਾਂਦਾ ਹੈ। ਇਸੇ ਕਾਰਨ ਬਾਣੀ ਵਿਚ ਮਾਇਆ ਦੀ ਆਲੋਚਨਾ ਤੇ ਨਿਖੇਧੀ ਕੀਤੀ ਗਈ ਹੈ। ਗੁਰੂ ਅਰਜਨ ਦੇਵ ਜੀ ਭਗਤ ਕਬੀਰ ਜੀ ਦੇ ਹਵਾਲੇ ਨਾਲ ਮਾਇਆ ਦੇ ਖ਼ਤਰਨਾਕ ਰੂਪ ਤੋਂ ਸਾਵਧਾਨ ਕਰਦੇ ਹੋਏ ਫ਼ੁਰਮਾਉਂਦੇ ਹਨ:

ਜਲ ਮਹਿ ਮੀਨ ਮਾਇਆ ਕੇ ਬੇਧੇ ॥
ਦੀਪਕ ਪਤੰਗ ਮਾਇਆ ਕੇ ਛੇਦੇ ॥
ਕਾਮ ਮਾਇਆ ਕੁੰਚਰ ਕਉ ਬਿਆਪੈ ॥
ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ ॥੧॥
ਮਾਇਆ ਐਸੀ ਮੋਹਨੀ ਭਾਈ ॥
ਜੇਤੇ ਜੀਅ ਤੇਤੇ ਡਹਕਾਈ ॥੧॥ ਰਹਾਉ ॥
ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥
ਸਾਕਰ ਮਾਖੀ ਅਧਿਕ ਸੰਤਾਪੇ ॥
ਤੁਰੇ ਉਸਟ ਮਾਇਆ ਮਹਿ ਭੇਲਾ ॥
ਸਿਧ ਚਉਰਾਸੀਹ ਮਾਇਆ ਮਹਿ ਖੇਲਾ ॥੨॥
ਛਿਅ ਜਤੀ ਮਾਇਆ ਕੇ ਬੰਦਾ ॥
ਨਵੈ ਨਾਥ ਸੂਰਜ ਅਰੁ ਚੰਦਾ ॥
ਤਪੇ ਰਖੀਸਰ ਮਾਇਆ ਮਹਿ ਸੂਤਾ ॥
ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥੩॥... ...
ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥
ਤਬ ਛੂਟੇ ਜਬ ਸਾਧੂ ਪਾਇਆ ॥੫॥

*(ਮਹਲਾ ੫, ਭੈਰਉ ਬਾਣੀ ਭਗਤਾ ਕੀ, ਪੰਨਾ ੧੧੬੦)*

(ਮੀਨ—ਮੱਛੀ। ਛੇਦੇ—ਵਿੰਨ੍ਹੇ ਹੋਏ। ਕੁੰਚਰ—ਹਾਥੀ। ਭੁਇਅੰਗਮ—ਸੱਪ। ਭ੍ਰਿੰਗ—ਭੰਵਰਾ। ਡਹਕਾਈ—ਭਰਮਾਉਂਦੀ ਹੈ, ਸਾੜ ਦਿੰਦੀ ਹੈ। ਸਾਕਰ—ਗੁੜ, ਸ਼ੱਕਰ। ਤੁਰੇ—ਘੋੜੇ। ਉਸਟ—ਊਠ। ਨਵੈ ਨਾਥ—ਗੋਰਖ, ਮਛੰਦਰ ਆਦਿਕ ਨੌਂ ਨਾਥ। ਤਪੇ ਰਖੀਸਰ—ਤਪੱਸਵੀ ਤੇ ਰਿਸ਼ੀ। ਉਦਰ—ਪੇਟ।)

ਇਸ ਪ੍ਰਕਾਰ ਕਬੀਰ ਜੀ ਮਾਇਆ ਨੂੰ ਵਿਅਕਤੀ ਦੀ ਭੁੱਖ (ਅਤੇ ਵਾਸਨਾ) ਨਾਲ ਜੋੜ ਕੇ ਬਿਆਨ ਕਰਦੇ ਹਨ। ਆਪ ਦਾ ਫ਼ੁਰਮਾਨ ਹੈ ਕਿ ਇਸ ਭੁੱਖ ਅਤੇ ਤ੍ਰਿਸ਼ਨਾ ਨੂੰ ਸਾਧੂ ਜਨਾਂ ਦੀ ਸੰਗਤ ਵਿਚ ਬੈਠ ਕੇ ਅਤੇ ਆਪਣੀ ਜੀਵਨ-ਸ਼ੈਲੀ ਨੂੰ ਬਦਲ ਕੇ ਹੀ

ਮਾਰਿਆ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਮਾਇਆ ਨੂੰ ਮਨ ਦੀਆਂ ਵ੍ਰਿਤੀਆਂ ਨਾਲ ਜੋੜ ਕੇ ਦਰਸਾਉਂਦੇ ਹਨ। ਆਪ ਅਨੁਸਾਰ ਜਿੰਨੀ ਦੇਰ ਤਕ ਮਨ ਨੂੰ ਨਹੀਂ ਮਾਰਿਆ (ਨਿਯੰਤ੍ਰਿਤ ਕੀਤਾ) ਜਾਂਦਾ, ਉਤਨੀ ਦੇਰ ਤਕ ਮਾਇਆ ਤੋਂ ਮੁਕਤੀ ਨਹੀਂ ਮਿਲ ਸਕਦੀ। ਆਪ ਫ਼ੁਰਮਾਉਂਦੇ ਹਨ ਕਿ ਮਾਇਆ ਦੇ ਲੋਭ-ਲਾਲਚ ਦੇ ਕਾਰਨ ਹੀ ਰਾਜੇ-ਰਜਵਾੜੇ ਹੰਕਾਰੀ ਅਤੇ ਅੱਤਿਆਚਾਰੀ ਹੋ ਜਾਂਦੇ ਹਨ। ਨਾਮ ਸਿਮਰਨ ਦੁਆਰਾ ਹੀ ਮਾਇਆ ਦੇ ਮੋਹ ਤੋਂ ਛੁਟਕਾਰਾ ਮਿਲ ਸਕਦਾ ਹੈ:

ਨਾ ਮਨੁ ਮਰੈ ਨ ਮਾਇਆ ਮਰੈ ॥
ਜਿਨਿ ਕਿਛੁ ਕੀਆ ਸੋਈ ਜਾਣੈ
ਸਬਦੁ ਵੀਚਾਰਿ ਭਉ ਸਾਗਰੁ ਤਰੈ ॥੧॥ ਰਹਾਉ ॥
ਮਾਇਆ ਸੰਚਿ ਰਾਜੇ ਅਹੰਕਾਰੀ ॥
ਮਾਇਆ ਸਾਥਿ ਨ ਚਲੈ ਪਿਆਰੀ ॥
ਮਾਇਆ ਮਮਤਾ ਹੈ ਬਹੁ ਰੰਗੀ ॥
ਬਿਨੁ ਨਾਵੈ ਕੋ ਸਾਥਿ ਨ ਸੰਗੀ ॥੨॥
ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥
ਜੈਸੀ ਮਨਸਾ ਤੈਸੀ ਦਸਾ ॥
ਜੈਸਾ ਕਰਮੁ ਤੈਸੀ ਲਿਵ ਲਾਵੈ ॥
ਸਤਿਗੁਰੁ ਪੂਛਿ ਸਹਜ ਘਰੁ ਪਾਵੈ ॥੩॥

*(ਪ੍ਰਭਾਤੀ ਅਸਟਪਦੀਆ ਮਹਲਾ ੧, ਪੰਨਾ ੧੩੪੨)*

ਗੁਰੂ ਨਾਨਕ ਦੇਵ ਜੀ ਆਪਣੇ ਇਕ ਹੋਰ ਸ਼ਬਦ ਵਿਚ ਮਾਇਆ ਨੂੰ ਸੁਤ (ਪੁੱਤਰ) ਅਤੇ ਦਾਰਾ (ਪਤਨੀ) ਦੇ ਮੋਹ ਨਾਲ ਜੋੜ ਕੇ ਵੇਖਦੇ-ਵਿਖਾਉਂਦੇ ਹਨ। ਆਪ ਅਨੁਸਾਰ ਜੀਵਨ ਦੇ ਤੀਜੇ ਪਹਿਰ (ਪੜਾਉ) ਵਿਚ ਪਹੁੰਚ ਕੇ ਮਨੁੱਖ ਗ਼ਫ਼ਲਤ ਦੀ ਨੀਂਦ ਵਿਚ ਸੌਂ ਜਾਂਦਾ ਹੈ ਅਤੇ ਮਾਇਆ ਆਪਣਾ ਹੱਥ ਖੇਡ ਜਾਂਦੀ ਹੈ:

ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ ॥
ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ ॥
ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ ॥
ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ ॥
ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ॥
ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥੩॥

*(ਤੁਖਾਰੀ ਮਹਲਾ ੧, ਪੰਨਾ ੧੧੧੦)*

(ਚੋਗ—ਭੋਗਾਂ ਦੀ ਚੋਗ। ਗ੍ਰਾਸੈ—ਖਾਂਦਾ। ਤ੍ਰਿਬਿਧਿ—ਮਾਇਆ ਦੇ ਤਿੰਨ ਰੂਪ (ਰਜੋ, ਸਤੋ, ਤਮੋ)।)

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਮਾਇਆ ਦੇ ਪਿੱਛੇ ਭਟਕਣ ਵਾਲਾ (ਮਾਇਆਧਾਰੀ) ਮਨੁੱਖ ਸੰਵੇਦਨਾਵਾਂ ਤੋਂ ਕੋਰਾ (ਅੰਨ੍ਹਾ, ਬੋਲਾ) ਹੋ ਜਾਂਦਾ ਹੈ। ਉਸ ਨੂੰ

ਕਿਸੇ ਨਾਲ ਸਹਾਨੁਭੂਤੀ ਜਾਂ ਸੱਚਾ ਪ੍ਰੇਮ ਨਹੀਂ ਹੁੰਦਾ। ਉਹ ਬੱਸ ਮਾਇਆ ਇਕੱਠੀ ਕਰਨ ਵਾਲੀ ਇਕ ਨਿਰਜਿੰਦ ਮਸ਼ੀਨ ਬਣ ਕੇ ਰਹਿ ਜਾਂਦਾ ਹੈ। ਉਸ ਨੂੰ ਸਤਿਗੁਰੂ ਦਾ ਸੰਦੇਸ਼ ਸੁਣਾਈ ਹੀ ਨਹੀਂ ਦਿੰਦਾ। ਦੇਖੋ :

**ਮਾਇਆਧਾਰੀ ਅਤਿ ਅੰਨਾ ਬੋਲਾ ॥**
**ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥** *(ਮਹਲਾ ੩, ਪੰਨਾ ੩੧੩)*

ਗੁਰੂ ਅਮਰਦਾਸ ਜੀ ਅਨੁਸਾਰ ਮਾਇਆ ਦੇ ਮੋਹ ਨੂੰ ਗੁਰੂ ਦੇ ਸ਼ਬਦ ਦੁਆਰਾ ਹੀ ਪ੍ਰਭਾਵਹੀਣ ਕੀਤਾ ਜਾ ਸਕਦਾ ਹੈ। ਸਤਿਗੁਰੂ ਮਾਇਆ ਤੋਂ ਨਿਰਲੇਪ ਰਹਿਣ ਦੀ ਵਿਧੀ (ਜੀਵਨ-ਸ਼ੈਲੀ) ਸਮਝਾ ਕੇ ਮਨੁੱਖ ਨੂੰ ਮਾਇਆ ਦੇ ਚੁੰਗਲ ਵਿਚੋਂ ਬਾਹਰ ਕੱਢ ਲੈਂਦਾ ਹੈ। ਦੇਖੋ :

**ਮਾਇਆ ਮੋਹੁ ਸਬਦਿ ਜਲਾਇਆ ॥**
**ਸਚੁ ਮਨਿ ਵਸਿਆ ਜਾ ਤੁਧੁ ਭਾਇਆ ॥**
**ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ ॥੫॥**
**ਮਾਇਆ ਮੋਹੁ ਸਭੁ ਆਪੇ ਕੀਨਾ ॥**
**ਗੁਰਮੁਖਿ ਵਿਰਲੈ ਕਿਨ ਹੀ ਚੀਨਾ ॥**
**ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ ਹੇ ॥੬॥**

*(ਮਾਰੂ ਮਹਲਾ ੩, ਪੰਨਾ ੧੦੫੦)*

## ਮਾਝ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਮਾਝ' ਇਕ ਰਾਗ ਦੇ ਰੂਪ ਵਿਚ ਆਇਆ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਵਿਚ 'ਬਾਰਹਮਾਹਾ' ਦੀ ਰਚਨਾ ਕੀਤੀ। ਗੁਰੂ ਨਾਨਕ ਦੇਵ ਜੀ ਨੇ ਆਪਣੀ ਇਕ ਪ੍ਰਸਿੱਧ ਵਾਰ ਇਸੇ ਰਾਗ ਵਿਚ ਰਚੀ ਹੈ, ਜੋ ਆਪਣੇ ਰਾਜਨੈਤਿਕ ਸੰਦਰਭ ਦੇ ਕਾਰਨ ਵਿਸ਼ੇਸ ਤੌਰ 'ਤੇ ਉਲੇਖਯੋਗ ਹੈ। ਮਾਝ ਰਾਗ ਦੀ ਲੋਕਪ੍ਰਿਅਤਾ ਦੇ ਕਾਰਨ ਵਿਜੋਗ-ਸ਼ਿੰਗਾਰ ਨਾਲ ਸੰਬੰਧਿਤ ਗੀਤਾਂ ਨੂੰ ਮਾਝਾਂ ਕਿਹਾ ਜਾਣ ਲੱਗ ਪਿਆ। ਮੁਕਬਲ ਰਚਿਤ ਕਿੱਸਾ ਹੀਰ ਰਾਂਝਾ ਵਿਚ ਇਸ ਗਾਇਨ-ਸ਼ੈਲੀ ਦਾ ਕਈ ਵਾਰ ਜ਼ਿਕਰ ਆਇਆ ਹੈ। ਦੇਖੋ :

**ਰਾਂਝੇ ਵੰਝਲੀ ਵਾਹ ਕੇ 'ਮਾਝ' ਕੂਕੀ,**
**ਜੀਉ ਹੀਰ ਦਾ ਆਪਣੇ ਵੱਸ ਕੀਤਾ।**

ਅਤੇ

**ਸੁਣੀ ਵੰਝਲੀ ਰੁਖਾਂ ਨੂੰ ਗਲ ਲਾਇਆ,**
**ਡਿਗ ਪਏ ਪੰਖੇਰੂ ਜਾਂ 'ਮਾਝ' ਕੂਕੀ।**

ਸ਼ਾਹ ਹੁਸੈਨ ਨੇ ਮਾਝ ਰਾਗ ਵਿਚ ਇਕ ਕਾਫ਼ੀ ਦੀ ਰਚਨਾ ਕੀਤੀ ਹੈ। ਇਸ ਕਾਫ਼ੀ ਵਿਚ ਉਸ ਨੇ ਆਪਣੇ ਦਿਲ ਦੇ ਦਰਦ ਨੂੰ ਬਿਆਨ ਕੀਤਾ ਹੈ। ਦੇਖੋ :

ਦਿਲ ਦਰਦਾਂ ਕੀਤੀ ਪੂਰੀ ਨੀ, ਦਿਲ ਦਰਦਾਂ ਕੀਤੀ ਪੂਰੀ।
ਲੱਖ ਕਰੋੜ ਜਿਨ੍ਹਾਂ ਦੇ ਜੁੜਿਆ, ਸੋ ਭੀ ਝੂਰੀ ਝੂਰੀ।
ਭਠਿ ਪਈ ਤੇਰੀ ਚਿੱਟੀ ਚਾਦਰ, ਚੰਗੀ ਫ਼ਕੀਰਾਂ ਦੀ ਭੂਰੀ।
ਸਾਧ ਸੰਗਤ ਦੇ ਓਹਲੇ ਰਹਿੰਦੇ, ਬੁਧਿ ਤਿਨ੍ਹਾਂ ਦੀ ਸੂਰੀ।
ਕਹੈ ਹੁਸੈਨ ਫ਼ਕੀਰ ਸਾਈਂ ਦਾ, ਖ਼ਲਕਤ ਗਈ ਅਧੂਰੀ।

ਪ੍ਰੋ. ਪਿਆਰਾ ਸਿੰਘ ਪਦਮ 'ਮਾਝਾਂ' ਦੀ ਉਤਪਤੀ ਬਾਰੇ ਵਿਚਾਰ ਕਰਦਾ ਹੋਇਆ ਲਿਖਦਾ ਹੈ ਕਿ ਮਾਝ ਗਾਇਨ ਸ਼ੈਲੀ ਦਾ ਸਾਹਿਤ ਵਿਚ ਪ੍ਰਵੇਸ਼ ਉਸ ਸਮੇਂ ਹੋਇਆ ਜਦੋਂ ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਸਾਹਿਬ ਨੂੰ ਤਿਆਗ ਕੇ 1706 ਈ. ਵਿਚ ਮਾਲਵੇ ਦੇ ਲੱਖੀ ਜੰਗਲ ਵਿਚ ਆਏ। ਉਥੇ ਕਈ ਮਹੀਨਿਆਂ ਦੇ ਵਿੱਛੜੇ ਸਿੱਖ ਅਤੇ ਦਰਬਾਰੀ ਕਵੀ ਆਣ ਮਿਲੇ ਅਤੇ ਗੁਰੂ ਜੀ ਦੇ ਦਰਸ਼ਨ ਕਰਨ ਉਪਰੰਤ ਵੈਰਾਗਮਈ ਮਾਝਾਂ ਸੁਣਾਈਆਂ। ਗੁਰੂ ਸਾਹਿਬ ਨੇ ਆਪ ਵੀ ਇਕ ਮਾਝ ਦੀ ਰਚਨਾ ਕੀਤੀ: **ਸੁਣ ਕੇ ਸਦ ਮਾਹੀ ਦਾ ਮੇਹੀ ਪਾਣੀ ਘਾਹ ਮੁਤੋਨੇ॥** ਮਾਝ ਨੂੰ ਆਸਾਵਰੀ ਵੀ ਕਿਹਾ ਜਾਂਦਾ ਹੈ। ਸ਼ਾਇਦ ਲਹਿੰਦੇ ਵਿਚ ਮਾਝ ਨੂੰ ਹੀ ਆਸਾਵਰੀ ਕਿਹਾ ਜਾਂਦਾ ਸੀ। ਪਿਆਰਾ ਸਿੰਘ ਪਦਮ ਨੇ ਆਪਣੀ ਇਕ ਪੁਸਤਕ 'ਪੰਜਾਬੀ ਮਾਝਾਂ' ਵਿਚ ਇਸ ਕਾਵਿ-ਰੂਪ ਦੀਆਂ ਕੁਝ ਵੰਨਗੀਆਂ ਪੇਸ਼ ਕੀਤੀਆਂ ਹਨ। ਦੇਖੋ:

ਦਿਨ ਪਹਿਲੇ ਮੈਨੂੰ ਸੋਚ ਸੱਜਣ ਦੀ, ਵਿੱਛੜੇ ਨੀ ਅੱਜ ਬੇਲੀ।
ਹੋਇ ਹੈਰਾਨ ਖੜੀ ਵਿਚ ਦਰ ਦੇ, ਸੁੰਞੀ ਦੇਖ ਹੱਵੇਲੀ।
ਦਰਦ ਫ਼ਿਰਾਕ ਮਾਹੀ ਦਾ ਢੂੰਡਾਂ, ਜਗ ਵਿਚ ਫਿਰਾਂ ਅਕੇਲੀ।
ਸਾਵਣ ਯਾਰ ਲਾਚਾਰ ਖਲੋਤੀ, ਕੰਤਾਂ ਬਾਝ ਅਕੇਲੀ।੧।

*(ਮਾਝਾਂ ਸਾਵਨ ਕੀਆਂ)*

ਉਕਤ ਮਾਝਾਂ ਵਿਚ ਸਾਵਣ ਮਹੀਨੇ ਦੇ ਪੂਰੇ ਤੀਹਾਂ ਦਿਨ ਨੂੰ ਕਾਵਿ-ਬੱਧ ਕੀਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਬਾਰਹਮਾਹਾ ਮਾਝ ਵਿਚ ਬਾਰਾਂ ਦੇਸੀ ਮਹੀਨਿਆਂ ਵਿਚ ਪ੍ਰਭੂ ਤੋਂ ਵਿੱਛੜੇ ਜੀਵ ਦੀ ਅਧਿਆਤਮਕ ਪੀੜਾ ਦਾ ਉਲੇਖ ਕੀਤਾ ਹੈ। ਜਿਵੇਂ:

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥
ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥
ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥
ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥

*(ਬਾਰਹਮਾਹ ਮਾਝ, ਮਹਲਾ ੫)*

## ਮੁਸਲਮਾਨ

ਇਸਲਾਮ ਨੂੰ ਮੰਨਣ ਵਾਲੇ ਵਿਅਕਤੀ ਨੂੰ 'ਮੁਸਲਿਮ' ਜਾਂ ਮੁਸਲਮਾਨ ਕਿਹਾ ਜਾਂਦਾ ਹੈ। ਇਸ ਸ਼ਬਦ ਦਾ ਬਹੁਵਚਨ ਮੁਸਲਮੀਨ ਹੈ। ਇਸਲਾਮ ਦਾ ਅਰਥ ਹੈ: ਅੰਗੀਕਾਰ

ਕਰਨਾ, ਸਿਰ ਝੁਕਾਉਣਾ, ਖ਼ੁਦਾ ਦੀ ਰਜ਼ਾ ਨੂੰ ਸਲਮ (ਮਨਜ਼ੂਰ) ਕਰਨਾ ਆਦਿ। ਇਸ ਧਰਮ ਦੇ ਸੰਚਾਲਕ ਹਜ਼ਰਤ ਮੁਹੰਮਦ ਸਾਹਿਬ ਸਨ। ਉਹਨਾਂ ਨੇ ਇਸਲਾਮ ਦੇ ਪੰਜ ਨਿਯਮ ਨਿਰਧਾਰਿਤ ਕੀਤੇ ਸਨ: 1. ਇਕ ਖ਼ੁਦਾ ਨੂੰ ਮੰਨਣਾ, 2. ਪੰਜ ਵੇਲੇ ਨਮਾਜ਼ ਪੜ੍ਹਨੀ, 3. ਜ਼ਕਾਤ ਦੇਣੀ, 4. ਰਮਜ਼ਾਨ ਦੇ ਮਹੀਨੇ ਰੋਜ਼ੇ ਰੱਖਣੇ, ਅਤੇ 5. ਕਾਅਬੇ ਦਾ ਹੱਜ ਕਰਨਾ। ਇਹਨਾਂ ਪੰਜ ਨਿਯਮਾਂ ਦੇ ਨਾਲ-ਨਾਲ ਜਿਹੜਾ ਵਿਅਕਤੀ ਰਸੂਲ (ਪੈਗ਼ੰਬਰ) ਮੁਹੰਮਦ, ਇਲਹਾਮੀ ਕਿਤਾਬ ਕੁਰਾਨ, ਆਖ਼ਰੀ ਫ਼ੈਸਲੇ ਦੇ ਦਿਨ (ਰੋਜ਼ੇ-ਹਸ਼ਰ) ਉਪਰ ਵਿਸ਼ਵਾਸ ਰੱਖਦਾ ਹੈ, ਉਸ ਨੂੰ 'ਮੋਮਿਨ' ਆਖਦੇ ਹਨ, ਜਿਸ ਦੇ ਅਰਥ ਹਨ: ਸ਼ਰਧਾਵਾਨ। ਮੋਮਿਨ ਦਾ ਵਿਪਰੀਤਾਰਥਕ ਸ਼ਬਦ 'ਕਾਫ਼ਿਰ' ਹੈ। ਹਜ਼ਰਤ ਮੁਹੰਮਦ ਦਾ ਦੇਹਾਂਤ 632 ਈ. ਵਿਚ ਹੋਇਆ। ਉਹਨਾਂ ਤੋਂ ਬਾਅਦ ਇਸਲਾਮ ਦੀ ਵਾਗਡੋਰ ਉਹਨਾਂ ਦੇ ਕੁਝ ਜਾਨਸ਼ੀਨਾਂ ਦੇ ਹੱਥ ਆ ਗਈ, ਜਿਨ੍ਹਾਂ ਨੂੰ ਖ਼ਲੀਫ਼ੇ ਕਿਹਾ ਜਾਂਦਾ ਹੈ। ਇਹਨਾਂ ਖ਼ਲੀਫ਼ਿਆਂ ਨੇ ਇਸਲਾਮ ਨੂੰ ਸੌ ਵਰ੍ਹਿਆਂ ਦੇ ਅੰਦਰ-ਅੰਦਰ ਮਿਸਰ, ਉੱਤਰੀ ਅਫ਼ਰੀਕਾ, ਸਪੇਨ, ਸੀਰੀਆ, ਈਰਾਨ, ਇਰਾਕ ਅਤੇ ਅਫ਼ਗ਼ਾਨਿਸਤਾਨ ਆਦਿਕ ਦੇਸ਼ਾਂ ਵਿਚ ਫੈਲਾ ਦਿੱਤਾ। ਅੱਠਵੀਂ ਸਦੀ ਦੇ ਆਰੰਭ ਵਿਚ ਇਹ ਧਰਮ ਮੁਹੰਮਦ ਬਿਨ ਕਾਸਿਮ ਦੇ ਹਮਲਿਆਂ ਰਾਹੀਂ ਭਾਰਤ ਵਿਚ ਵੀ ਪ੍ਰਵੇਸ਼ ਕਰ ਗਿਆ। ਗਿਆਰ੍ਹਵੀਂ ਸਦੀ ਵਿਚ ਭਾਰਤ ਉਪਰ ਮੁਸਲਮਾਨਾਂ ਦੀ ਹਕੂਮਤ ਕਾਇਮ ਹੋ ਗਈ। ਮਹਿਮੂਦ ਗ਼ਜ਼ਨਵੀ ਦੇ ਅਨੇਕ ਹਮਲਿਆਂ ਤੋਂ ਬਾਅਦ ਸ਼ਹਾਬੁਦੀਨ ਮੁਹੰਮਦ ਗੌਰੀ ਨੇ 1192 ਈ. ਵਿਚ ਪ੍ਰਿਥਵੀ ਰਾਜ ਚੌਹਾਨ ਨੂੰ ਜਿੱਤ ਕੇ ਭਾਰਤ ਉਪਰ ਆਪਣਾ ਰਾਜ ਸਥਾਪਿਤ ਕਰ ਲਿਆ। ਭਾਰਤ ਉਪਰ ਮੁਸਲਮਾਨ ਦਾ ਰਾਜ ਅਠਾਰ੍ਹਵੀਂ ਸਦੀ ਦੇ ਅੰਤ ਤਕ ਕਾਇਮ ਰਿਹਾ। ਛੇ-ਸੱਤ ਸਦੀਆਂ ਦੇ ਮੁਸਲਮਾਨੀ ਰਾਜ ਪਿੱਛੋਂ ਉੱਨ੍ਹੀਵੀਂ ਸਦੀ ਦੇ ਆਰੰਭ ਵਿਚ ਅੰਗਰੇਜ਼ ਲੋਕ ਭਾਰਤ ਉਪਰ ਕਾਬਜ਼ ਹੋ ਗਏ ਅਤੇ 1947 ਈ. ਤਕ ਇਥੇ ਰਾਜ ਕਰਦੇ ਰਹੇ। ਇਸ ਤੋਂ ਬਾਅਦ ਭਾਰਤ ਆਜ਼ਾਦ ਹੋ ਗਿਆ।

ਭਾਰਤ ਉਪਰ ਮੁਸਲਮਾਨਾਂ ਦੇ ਗ਼ੁਲਾਮ ਵੰਸ਼, ਖਿਲਜੀ ਵੰਸ਼, ਤੁਗ਼ਲਕ ਵੰਸ਼, ਲੋਧੀ ਖ਼ਾਨਦਾਨ, ਸੱਯਦ ਖ਼ਾਨਦਾਨ ਅਤੇ ਮੁਗ਼ਲ ਖ਼ਾਨਦਾਨ ਦਾ ਰਾਜ ਰਿਹਾ। ਮੁਗ਼ਲਾਂ ਦਾ ਆਖ਼ਰੀ ਰਾਜਾ ਬਹਾਦਰ ਸ਼ਾਹ ਜ਼ਫ਼ਰ ਐਵੇਂ ਨਾਮ-ਮਾਤਰ ਰਾਜਾ ਸੀ, ਜਿਸ ਨੂੰ 1857 ਈ. ਦੇ ਗ਼ਦਰ ਪਿੱਛੋਂ ਕੈਦ ਕਰ ਕੇ ਰੰਗੂਨ ਵਿਖੇ ਦੇਸ਼-ਨਿਕਾਲਾ ਦੇ ਦਿੱਤਾ ਗਿਆ ਸੀ। ਉਥੇ ਹੀ 1862 ਈ. ਵਿਚ ਉਸ ਦੀ ਮ੍ਰਿਤੂ ਹੋ ਗਈ, ਜਿਸ ਨਾਲ ਭਾਰਤ ਵਿਚੋਂ ਇਸਲਾਮੀ ਰਾਜ ਦੀ ਸਮਾਪਤੀ ਹੋ ਗਈ। ਭਾਰਤ ਵਿਚ ਭਗਤੀ ਲਹਿਰ ਅਤੇ ਸਿੱਖ ਲਹਿਰ ਦੇ ਸਮੇਂ ਮੁਸਲਮਾਨਾਂ ਦਾ ਰਾਜ ਸੀ। ਗੁਰਬਾਣੀ ਵਿਚ ਮੁਸਲਮਾਨਾਂ ਸੰਬੰਧੀ ਬਹੁਤ ਸਾਰੇ ਕਥਨ ਦ੍ਰਿਸ਼ਟੀਗੋਚਰ ਹੁੰਦੇ ਹਨ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਸ਼ਰਮ ਦੀ ਸੁੰਨਤ, ਸੁਸ਼ੀਲ ਸੁਭਾਅ ਦੇ ਰੋਜ਼ੇ, ਚੰਗੀ ਕਰਨੀ ਅਤੇ ਹੱਕ ਹਲਾਲ ਦੀ ਕਮਾਈ ਕਰਨ ਵਾਲੇ ਵਿਅਕਤੀ ਨੂੰ ਹੀ ਇਕ ਸੱਚਾ ਮੁਸਲਮਾਨ ਕਿਹਾ ਜਾ ਸਕਦਾ ਹੈ। ਕੇਵਲ ਕਰਮ-ਕਾਂਡੀ ਵਿਅਕਤੀ ਸੱਚਾ ਮੁਸਲਮਾਨ ਨਹੀਂ ਹੋ ਸਕਦਾ। ਦੇਖੋ:

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥

> ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
> ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥
>
> *(ਵਾਰ ਮਾਝ ਕੀ ਮਹਲਾ ੧, ਪੰਨਾ ੧੪੦)*

(ਮਿਹਰ—ਕਿਰਪਾ ਕਰਨਾ, ਤਰਸ ਕਰਨਾ। ਮੁਸਲਾ—ਚਟਾਈ। ਸਰਮ—ਸ਼ਰਮ, ਲਿਹਾਜ। ਸੀਲੁ—ਸੁਸ਼ੀਲ ਸੁਭਾਉ। ਕਲਮਾ—ਮੁਸਲਮਾਨਾਂ ਦਾ ਪਵਿੱਤਰ ਮੰਤਰ: ਲਾ ਇਲਾਹ ਇਲਲਾਹੁ ਮੁਹੰਮਦੁਰਸੂਲੱਲਾਹ। ਨਿਵਾਜ—ਨਮਾਜ਼ ਪੜ੍ਹਨਾ।)

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੱਚਾ ਮੁਸਲਮਾਨ ਬਣਨਾ ਕੋਈ ਸੌਖਾ ਕੰਮ ਨਹੀਂ ਹੈ। ਕੋਈ ਵਿਰਲਾ ਸਮਰਪਿਤ ਅਤੇ ਆਦਰਸ਼ਕ ਵਿਅਕਤੀ ਹੀ ਮੁਸਲਮਾਨ ਬਣ ਸਕਦਾ ਹੈ। ਆਪ ਫ਼ੁਰਮਾਉਂਦੇ ਹਨ:

> ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥
> ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥
> ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥
> ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥
> ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥੧॥
>
> *(ਸਲੋਕ ਮਹਲਾ ੧, ਪੰਨਾ ੧੪੧)*

(ਅਵਲਿ—ਸਭ ਤੋਂ ਪਹਿਲਾਂ। ਅਉਲਿ—ਧਰਮ, ਮਜ਼ਹਬ। ਮਸਕਲ—ਮਨ ਉਪਰੋਂ ਵਿਕਾਰਾਂ ਦੀ ਮੈਲ ਲਾਹ ਸੁੱਟਣਾ। ਮਾਲੁ ਮੁਸਾਵੈ—ਮਾਲ ਲੁਟਾ ਦੇਵੇ। ਮੁਹਾਣੈ—ਮੰਨਣ ਵਾਲਾ। ਮਿਹਰੰਮਤਿ—ਕਿਰਪਾ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੱਚੇ ਮੁਸਲਮਾਨ ਦਾ ਦਿਲ ਮੋਮ ਵਾਂਗ ਕੋਮਲ ਅਤੇ ਸੰਵੇਦਨਸ਼ੀਲ ਹੋਣਾ ਚਾਹੀਦਾ ਹੈ। ਉਸ ਨੂੰ ਆਪਣੀ ਅੰਤਰਾਤਮਾ ਸ਼ੁੱਧ ਕਰ ਲੈਣੀ ਚਾਹੀਦੀ ਹੈ। ਉਸ ਨੂੰ ਦੁਨਿਆਵੀ ਮੋਹ-ਮਾਇਆ ਤੋਂ ਨਿਰਲੇਪ ਰਹਿਣਾ ਚਾਹੀਦਾ ਹੈ। ਪਰਮਾਤਮਾ ਦੀ ਨਜ਼ਰ ਵਿਚ ਪ੍ਰਵਾਨ ਹੋਣ ਵਾਲਾ ਮਨੁੱਖ ਹੀ ਆਪਣੇ ਆਪ ਨੂੰ ਮੁਸਲਮਾਨ ਅਖਵਾ ਸਕਦਾ ਹੈ:

> ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥
> ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥੧੩॥
> ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥
> ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ॥੧੪॥
>
> *(ਮਹਲਾ ੫, ਪੰਨਾ ੧੦੮੪)*

(ਕੁਸਮ—ਫੁੱਲ। ਪਾਟੁ—ਰੇਸ਼ਮ। ਨਜਰਿ ਨਰਾ—ਜੋ ਪਰਮਾਤਮਾ ਦੀ ਨਜ਼ਰ ਵਿਚ ਖਰਾ ਉੱਤਰੇ।)

ਭਗਤ ਕਬੀਰ ਜੀ ਹਿੰਦੂਆਂ, ਮੁਸਲਮਾਨਾਂ ਅਤੇ ਜੋਗੀਆਂ ਦੇ ਬਾਹਰੀ ਆਚਾਰ-ਵਿਹਾਰ ਦਾ ਤੁਲਨਾਤਮਕ ਵਿਸ਼ਲੇਸ਼ਣ ਕਰਦੇ ਹੋਏ ਫ਼ੁਰਮਾਉਂਦੇ ਹਨ:

ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥
ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥

*(ਪੰਨਾ ੧੧੬੦)*

ਕਬੀਰ ਜੀ ਆਪਣੇ ਇਕ ਹੋਰ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਹਿੰਦੂਆਂ ਅਤੇ ਮੁਸਲਮਾਨਾਂ ਦੀ ਸਿਰਜਣਾ ਕਰਨ ਵਾਲਾ ਪਰਮਾਤਮਾ ਇਕੋ ਹੈ। ਵੱਖ-ਵੱਖ ਧਰਮਾਂ ਦੇ ਕਰਮ-ਕਾਂਡ ਵਿਅਰਥ ਹਨ। ਦੇਖੋ :

ਹਿੰਦੂ ਤੁਰਕ ਕਾ ਸਾਹਿਬੁ ਏਕ ॥
ਕਹ ਕਰੈ ਮੁਲਾਂ ਕਹ ਕਰੈ ਸੇਖ ॥੩॥
ਕਹਿ ਕਬੀਰ ਹਉ ਭਇਆ ਦਿਵਾਨਾ ॥
ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥੪॥ *(ਪੰਨਾ ੧੧੫੮)*

(ਕਹ ਕਰੈ—ਕੀ ਕਰ ਸਕਦਾ ਹੈ ? ਮੁਸਿ ਮੁਸਿ—ਮਨ ਨੂੰ ਮਾਰ ਕੇ। ਸਹਜਿ—ਸਹਿਜ ਅਵਸਥਾ ਅਰਥਾਤ ਪੂਰਨ ਅਡੋਲਤਾ ਵਿਚ।)

## ਮੂਲ

ਗੁਰਬਾਣੀ ਵਿਚ ਵਿਅਕਤੀ ਨੂੰ ਉਸ ਦੇ ਮੂਲ (origin) ਦੇ ਹਵਾਲੇ ਨਾਲ ਸ਼ੁਭ ਕਰਮਾਂ ਅਤੇ ਨਾਮ ਸਿਮਰਨ ਵੱਲ ਪ੍ਰੇਰਿਆ ਗਿਆ ਹੈ। ਗੁਰੂ ਸਾਹਿਬ ਵਿਅਕਤੀ ਨੂੰ ਬਾਰ-ਬਾਰ ਉਸ ਦੇ ਦੈਵੀ ਸਰੋਤ (divine source) ਦੀ ਯਾਦ ਕਰਵਾਉਂਦੇ ਹਨ। ਸਮਾਜ ਵਿਚ ਕਿਸੇ ਵਿਅਕਤੀ ਨੂੰ ਇਸ ਪ੍ਰਕਾਰ ਯਾਦ ਰੱਖਣ ਦੀ ਪਰੰਪਰਾ ਨਹੀਂ ਹੈ। ਇਥੇ ਉਸ ਨੂੰ ਪਿਉ-ਦਾਦੇ, ਜ਼ਾਤ-ਗੋਤ ਜਾਂ ਪਿੰਡ-ਨਗਰ ਦੇ ਹਵਾਲੇ ਨਾਲ ਯਾਦ ਰੱਖਣ ਦੀ ਪਰੰਪਰਾ ਬਣੀ ਹੋਈ ਹੈ। ਪਰ ਜੇ ਉਸ ਨੂੰ ਬਾਰ-ਬਾਰ ਇਹ ਚੇਤਾਇਆ ਜਾਵੇ ਕਿ ਉਸ ਦੀ ਅੰਸ਼-ਵੰਸ਼ ਪਰਮਾਤਮਾ ਨਾਲ ਜੁੜੀ ਹੋਈ ਹੈ ਤਾਂ ਉਸ ਦੇ ਮਨ ਵਿਚ ਆਤਮ-ਗੌਰਵ ਦੇ ਭਾਵ ਪੈਦਾ ਹੋ ਜਾਂਦੇ ਹਨ ਅਤੇ ਫਿਰ ਉਹ ਬੁਰੇ (ਦੁਸ਼) ਕਰਮ ਕਰਨ ਤੋਂ ਬਚਣ ਲਈ ਪੂਰੀ ਵਾਹ ਲਾ ਦਿੰਦਾ ਹੈ। ਇਸ ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਵਿਅਕਤੀ ਨੂੰ ਉਸ ਦੇ ਮੂਲ ਸਰੋਤ ਦੀ ਯਾਦ ਇਸ ਪ੍ਰਕਾਰ ਦਿਵਾਉਂਦੇ ਹਨ :

ਸਤਿ ਕਰਮੁ ਜਾ ਕੀ ਰਚਨਾ ਸਤਿ ॥ ਮੂਲੁ ਸਤਿ ਸਤਿ ਉਤਪਤਿ ॥
ਸਤਿ ਕਰਣੀ ਨਿਰਮਲ ਨਿਰਮਲੀ ॥ ਜਿਸਹਿ ਬੁਝਾਏ ਤਿਸਹਿ ਸਭ ਭਲੀ ॥
ਸਤਿ ਨਾਮੁ ਪ੍ਰਭ ਕਾ ਸੁਖਦਾਈ ॥ ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥੬॥

*(ਗਉੜੀ ਸੁਖਮਨੀ ਮਹਲਾ ੫, ਪੰਨਾ ੨੮੪)*

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਆਪਣਾ ਮੂਲ ਭੁੱਲਣ ਵਾਲਾ ਵਿਅਕਤੀ ਆਪਣੇ ਜੀਵਨ ਦੀ ਕਦਰ ਨਹੀਂ ਪਾ ਸਕਦਾ ਬਲਕਿ ਇਸ ਨੂੰ ਵਿਅਰਥ ਹੀ ਗੁਆ ਦਿੰਦਾ ਹੈ। ਦੇਖੋ :

ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ ॥
ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥ ਰਹਾਉ ॥

ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ॥
ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ॥
ਹਉਮੈ ਵਿਚਿ ਪ੍ਰਭੁ ਕੋਇ ਨ ਪਾਏ॥
ਮੂਲਹੁ ਭੁਲਾ ਜਨਮੁ ਗਵਾਏ॥੨॥

*(ਧਨਾਸਰੀ ਮਹਲਾ ੩, ਪੰਨਾ ੬੬੪)*

(ਹਰਿ ਰੰਗੁ ਗੂੜਾ—ਪਰਮਾਤਮਾ ਦਾ ਪ੍ਰੇਮ ਪਤੀ-ਪਤਨੀ ਦੇ ਪ੍ਰੇਮ ਵਾਂਗ ਗੂੜ੍ਹਾ ਹੁੰਦਾ ਹੈ। ਸਾਂਤਿ ਸੀਗਾਰੁ—ਜਿਹੜੀ ਇਸਤਰੀ ਸ਼ਾਤੀ ਦਾ ਸ਼ਿੰਗਾਰ ਲਾਉਂਦੀ ਹੈ, ਉਹੀ ਪ੍ਰਭੂ ਦੇ ਪ੍ਰੇਮ ਦਾ ਆਨੰਦ ਮਾਣ ਸਕਦੀ ਹੈ।)

ਗੁਰੂ ਅਮਰਦਾਸ ਜੀ ਵਿਅਕਤੀ ਨੂੰ ਇਹ ਹਿਦਾਇਤ ਕਰਦੇ ਹਨ ਕਿ ਉਹ ਆਪਣੇ ਮੂਲ ਨੂੰ ਪਛਾਣੇ। ਵਿਅਕਤੀ ਪਰਮਾਤਮਾ ਦੀ ਜੋਤਿ ਦਾ ਇਕ ਅੰਸ਼ ਹੈ। ਜੇ ਉਹ ਇਸ ਸੱਚ ਨੂੰ ਸਮਝ ਲਵੇ ਤਾਂ ਉਸ ਨੂੰ ਆਪਣੇ ਜੀਵਨ ਮਨੋਰਥ ਦਾ ਵੀ ਭਲੀ ਭਾਂਤ ਬੋਧ ਹੋ ਜਾਵੇਗਾ। ਉਹ ਉਸੇ ਪਰਮਾਤਮਾ ਦਾ ਸਿਮਰਨ ਕਰੇਗਾ ਅਤੇ ਮਾਇਆ ਦੇ ਪਿੱਛੇ ਭਟਕਣਾ ਛੱਡ ਦੇਵੇਗਾ। ਦੇਖੋ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥
ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ॥
ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ॥
ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ॥
ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥੫॥

*(ਆਸਾ ਮਹਲਾ ੩, ਪੰਨਾ ੪੪੧)*

(ਜੋਤਿ ਸਰੂਪੁ—ਪਰਮਾਤਮਾ ਦੀ ਜੋਤਿ ਦਾ ਅੰਸ਼। ਗੁਰਮਤੀ—ਗੁਰੂ ਦੇ ਉਪਦੇਸ਼ ਦੁਆਰਾ। ਗੁਰ ਪਰਸਾਦੀ—ਗੁਰੂ ਦੀ ਕਿਰਪਾ ਦੁਆਰਾ। ਦੂਜਾ ਭਾਉ—ਪਰਮਾਤਮਾ ਦੀ ਬਜਾਇ ਕਿਸੇ ਹੋਰ ਨਾਲ ਪ੍ਰੇਮ ਕਰਨਾ। ਵਜੀ ਵਧਾਈ—ਖ਼ੁਸ਼ੀ ਹੋਣੀ। ਪਰਵਾਣੁ—ਪ੍ਰਭੂ ਦੀ ਨਜ਼ਰ ਵਿਚ ਪ੍ਰਵਾਨ ਹੋਣਾ।)

## ਮੰਗਲ

'ਮੰਗਲ' ਸ਼ਬਦ ਖ਼ੁਸ਼ੀ ਅਤੇ ਹਰਸ਼ੋਲੱਾਸ ਦਾ ਵਾਚਕ ਹੈ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਅਰਥਾਂ ਵਿਚ ਆਇਆ ਹੈ, ਜਿਵੇਂ : 1. ਆਨੰਦ, ਖ਼ੁਸ਼ੀ (ਮੰਗਲ ਸੂਖ ਕਲਿਆਣ ਤਿਥਾਈਂ, ਪ੍ਰਭਾਤੀ ਮਹਲਾ ੫), 2. ਉਤਸਵ (ਮੰਗਲ ਸਾਜੁ ਭਇਆ ਪ੍ਰਭ ਅਪਨਾ ਗਾਇਆ, ਬਿਲਾਵਲੁ ਮਹਲਾ ੫), 3. ਖ਼ੁਸ਼ਨਸੀਬੀ, 4. ਕਿਸੇ ਗ੍ਰੰਥ ਦੇ ਮੁੱਢ ਵਿਚ ਨਿਰਵਿਘਨ ਸਮਾਪਤੀ ਲਈ ਕੀਤੀ ਅਰਾਧਨਾ, ਮੰਗਲਾਚਰਣ ਆਦਿਕ। ਵਿਦਵਾਨਾਂ ਨੇ ਮੰਗਲਾਚਰਣ ਦੇ ਤਿੰਨ ਭੇਦ ਮੰਨੇ ਹਨ : (ੳ) ਵਸਤੂ ਨਿਰਦੇਸ਼ਾਤਮਕ, ਗ੍ਰੰਥ ਵਿਚ ਜਿਸ ਦਾ ਵਰਣਨ ਕਰਨਾ ਹੈ, ਉਸ ਦੇ ਗੁਣ ਅਤੇ ਮਹਿਮਾ ਦਾ ਬੋਧ ਕਰਾਉਣ ਵਾਲਾ ਮੰਗਲ। ਜਿਵੇਂ : ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ

ਅਜੂਨੀ ਸੈਭੰ ਗੁਰਪ੍ਰਸਾਦਿ ਆਦਿਕ। (ਅ) ਆਸ਼ੀਰਵਾਦਾਤਮਕ, ਜਿਸ ਤੋਂ ਕਲਿਆਣ ਦੀ ਕਾਮਨਾ ਕੀਤੀ ਜਾਵੇ, ਜਿਵੇਂ : ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ਜਾਂ ਜੈ ਤੇਗੰ ਸ੍ਰੀ ਜੈ ਤੇਗੰ। (ੲ) ਨਮਸਕਾਰਾਤਕ, ਜਿਸ ਵਿਚ ਪ੍ਰਣਾਮ ਕੀਤਾ ਜਾਵੇ, ਜਿਵੇਂ: ਨਮਸਕਾਰ ਗੁਰਦੇਵ ਕਉ... ਇਤਿਆਦਿ।

ਗੁਰੂ ਰਾਮਦਾਸ ਜੀ ਨੇ ਬਿਲਾਵਲ ਰਾਗ ਵਿਚ ਰਚੇ ਦੋ ਸ਼ਬਦਾਂ ਉਪਰ 'ਮੰਗਲ' ਸਿਰਲੇਖ ਦਿੱਤਾ ਹੈ। ਇਹਨਾਂ ਸ਼ਬਦਾਂ ਵਿਚ ਪ੍ਰਭੂ ਨਾਲ ਸੰਜੋਗ-ਅਵਸਥਾ ਦਾ ਨਿਰੂਪਣ ਹੋਇਆ ਹੈ। ਦੇਖੋ :

ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ ॥
ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ ॥
ਵਡਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ ਰਾਮ ॥
ਹਰਿ ਪ੍ਰਭੁ ਹਰਿ ਸੋਹਾਗੁ ਹੈ ਨਾਨਕ ਮਨਿ ਭਾਣਾ ਰਾਮ ॥੧॥

*(ਛੰਤ ਬਿਲਾਵਲੁ ਮਹਲਾ ੪ ਮੰਗਲ, ਪੰਨਾ ੮੪੪)*

ਇਸੇ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਪੰਜ ਛੰਤਾਂ ਵਿਚ ਮੰਗਲ ਗੀਤਾਂ ਦੀ ਸਿਰਜਣਾ ਕੀਤੀ ਹੈ :

ਸਖੀ ਆਉ ਸਖੀ ਵਸਿ ਆਉ ਸਖੀ ਅਸੀ ਪਿਰ ਕਾ ਮੰਗਲੁ ਗਾਵਹ ॥
ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ ਆਪਣੇ ਪ੍ਰੀਤਮ ਭਾਵਹ ॥
ਤਜਿ ਮਾਨੁ ਮੋਹੁ ਬਿਕਾਰੁ ਦੂਜਾ ਸੇਵਿ ਏਕੁ ਨਿਰੰਜਨੋ ॥
ਲਗੁ ਚਰਣ ਸਰਣ ਦਇਆਲ ਪ੍ਰੀਤਮ ਸਗਲ ਦੁਰਤ ਬਿਖੰਡਨੋ ॥
ਹੋਇ ਦਾਸ ਦਾਸੀ ਤਜਿ ਉਦਾਸੀ ਬਹੁੜਿ ਬਿਧੀ ਨ ਧਾਵਾ ॥
ਨਾਨਕੁ ਪਇਅੰਪੈ ਕਰਹੁ ਕਿਰਪਾ ਤਾਮਿ ਮੰਗਲੁ ਗਾਵਾ ॥੧॥

*(ਬਿਲਾਵਲੁ ਮਹਲਾ ੫ ਛੰਤ, ਪੰਨਾ ੮੪੭)*

(ਵਸਿ ਆਉ—ਪ੍ਰਭੂ ਦੀ ਰਜ਼ਾ ਵਿਚ ਆਉ। ਮੰਗਲੁ—ਖ਼ੁਸ਼ੀ ਦਾ ਗੀਤ। ਮਤੁ—ਮਤਾਂ, ਸ਼ਾਇਦ। ਦੂਜਾ—ਦ੍ਵੈਤ ਭਾਵ। ਦੁਰਤ—ਪਾਪ। ਬਿਖੰਡਨੋ—ਨਾਸ਼ ਕਰਨ ਵਾਲਾ ਪਰਮਾਤਮਾ। ਬਹੁੜਿ ਬਿਧੀ—ਹੋਰ ਵਿਧੀਆਂ। ਪਇਅੰਪੈ—ਬੇਨਤੀ ਕਰਦਾ ਹੈ। ਤਾਮਿ—ਤਾਂ ਮੈਂ ਮੰਗਲ ਗਾਵਾਂ।)

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਾਕ ਲੈਣ ਤੋਂ ਪਹਿਲਾਂ ਵੀ ਕੁਝ ਅਜਿਹੇ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ ਹੈ, ਜਿਨ੍ਹਾਂ ਵਿਚ ਪ੍ਰਭੂ ਦੀ ਮਹਿਮਾ ਦਾ ਉਲੇਖ ਹੁੰਦਾ ਹੈ। ਇਹਨਾਂ ਸ਼ਬਦਾਂ ਨੂੰ ਵੀ 'ਮੰਗਲ' ਕਿਹਾ ਜਾਂਦਾ ਹੈ। ਦੇਖੋ :

ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥

*(ਪੰਨਾ ੧੩੯੨)*

ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ ਉਨਹ ਜੁੋ ਗਾਵੈ ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥

*(ਪੰਨਾ ੧੩੯੬*

ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥
ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥

*(ਪੰਨਾ ੧੪੦੯)*

## ਰਹਰਾਸਿ

'ਰਹਰਾਸਿ' ਦਾ ਸ਼ਾਬਦਿਕ ਅਰਥ ਹੈ: ਬੇਨਤੀ, ਬਿਨੈ, ਪ੍ਰਾਰਥਨਾ ਜਾਂ ਨਿਵੇਦਨ। ਇਹਨਾਂ ਅਰਥਾਂ ਵਿਚ ਇਹ ਸ਼ਬਦ ਗੁਰਬਾਣੀ ਵਿਚ ਕਈ ਵਾਰ ਆਇਆ ਹੈ। ਦੇਖੋ:

ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥
ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥

*(ਰਾਮਕਲੀ ਮਹਲਾ ੧, ਪੰਨਾ ੯੩੮)*

ਗੁਰੂ ਰਾਮਦਾਸ ਜੀ ਨੇ ਵੀ 'ਰਹਰਾਸਿ' ਸ਼ਬਦ ਦਾ ਪ੍ਰਯੋਗ ਬੇਨਤੀ ਦੇ ਅਰਥਾਂ ਵਿਚ ਕੀਤਾ ਹੈ। ਆਪ ਫ਼ੁਰਮਾਉਂਦੇ ਹਨ:

ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥
ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ
ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥

*(ਰਾਗ ਗੂਜਰੀ ਮਹਲਾ ੪, ਪੰਨਾ ੧੦)*

ਸਿੱਖ ਸੰਗਤਾਂ ਵੱਲੋਂ ਨਿਤਨੇਮ ਦੇ ਰੂਪ ਵਿਚ ਸ਼ਾਮ ਦੇ ਵਕਤ ਪੜ੍ਹੀ ਜਾਣ ਵਾਲੀ ਇਕ ਬਾਣੀ ਦਾ ਨਾਮ ਵੀ 'ਰਹਰਾਸਿ' ਹੈ। ਇਹ ਬਾਣੀ ਸੰਪੂਰਨ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਸਥਾਨ ਉਪਰ ਦਰਜ ਨਹੀਂ ਹੈ ਬਲਕਿ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਬਾਣੀਆਂ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਬਾਣੀ 'ਕਬਿਓ ਵਾਚ ਬੇਨਤੀ ਚੌਪਈ ਪਾਤਸ਼ਾਹੀ ਦਸਵੀਂ' ਨੂੰ ਲੈ ਕੇ ਇਸ ਬਾਣੀ ਦਾ ਸੰਕਲਨ ਕੀਤਾ ਗਿਆ ਹੈ। ਇਸ ਬਾਣੀ ਦੀ ਰੂਪ-ਰੇਖਾ ਇਸ ਪ੍ਰਕਾਰ ਹੈ:

1. ਸੋ ਦਰੁ ਮਹਲਾ ਪਹਿਲਾ: 5 ਸ਼ਬਦ (ਰਾਗ ਆਸਾ ਮਹਲਾ ਪਹਿਲਾ: 3 ਸ਼ਬਦ, ਰਾਗੁ ਗੂਜਰੀ ਮਹਲਾ ਚੌਥਾ: 1 ਸ਼ਬਦ ਅਤੇ ਰਾਗੁ ਗੂਜਰੀ ਮਹਲਾ ਪੰਜਵਾਂ: 1 ਸ਼ਬਦ)
2. ਸੋ ਪੁਰਖੁ ਮਹਲਾ ਚੌਥਾ: 4 ਸ਼ਬਦ (ਆਸਾ ਮਹਲਾ ਚੌਥਾ: 1 ਸ਼ਬਦ, ਆਸਾ ਮਹਲਾ ਚੌਥਾ: 1 ਸ਼ਬਦ, ਆਸਾ ਮਹਲਾ ਪਹਿਲਾ: 1 ਸ਼ਬਦ, ਆਸਾ ਮਹਲਾ ਪੰਜਵਾਂ: 1 ਸ਼ਬਦ)
3. ਕਬਿਓ ਬਾਚ ਬੇਨਤੀ ਚੌਪਈ: 1 (25 ਪਉੜੀਆਂ) ਪਾਤਸ਼ਾਹੀ ਦਸਵੀਂ

4. ਸਵੱਈਆ ਤੇ ਦੋਹਰਾ : 1+1=2

5. ਅਨੰਦੁ ਸਾਹਿਬ : ਪਹਿਲੀਆਂ ਪੰਜ ਅਤੇ ਇਕ ਅੰਤਮ ਪਉੜੀ

6. ਮੁੰਦਾਵਣੀ ਮਹਲਾ ੫ : 1 ਸ਼ਬਦ

7. ਸਲੋਕ ਮਹਲਾ ੫ : 1 ਸ਼ਬਦ

ਪਹਿਲੇ ਦੋ ਨੰਬਰਾਂ ਉਪਰ ਅੰਕਿਤ ਬਾਣੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਪੰਨਾ ਨੰਬਰ 8 ਤੋਂ ਪੰਨਾ ਨੰਬਰ 12 ਉੱਤੇ ਅੰਕਿਤ ਹੈ। ਗੁਰੂ ਗੋਬਿੰਦ ਸਿੰਘ ਦੀ ਕੋਈ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਨਹੀਂ ਹੈ। ਅਨੰਦੁ ਸਾਹਿਬ ਰਾਗ ਰਾਮਕਲੀ ਮਹਲਾ ਤੀਜਾ ਪੰਨਾ ਨੰ. 917 ਉਪਰ ਅੰਕਿਤ ਹੈ ਅਤੇ ਮੁੰਦਾਵਣੀ ਤੇ ਸਲੋਕ ਪੰਨਾ ਨੰ. 1429 ਉਪਰ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਅੰਕਿਤ ਹੋਏ ਹਨ। 'ਰਹਰਾਸਿ ਸਾਹਿਬ' ਦੇ ਅੰਤਿਮ ਸਲੋਕ ਵਿਚ ਪਰਮਾਤਮਾ ਪ੍ਰਤੀ ਕ੍ਰਿਤੱਗ ਭਾਵਾਂ ਦਾ ਉਲੇਖ ਹੋਇਆ ਹੈ। ਦੇਖੋ :

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥੧॥

*(ਸਲੋਕ ਮਹਲਾ ੫, ਪੰਨਾ ੧੪੨੯)*

## ਰਹਾਉ

'ਰਹਾਉ' ਦੇ ਸ਼ਾਬਦਿਕ ਅਰਥ ਰਹਿਣ, ਇਸਥਿਤ ਹੋਣ ਦਾ ਭਾਵ ਦਰਸਾਉਂਦੇ ਹਨ। ਦੇਖੋ : **ਭਾਈ ਰੇ ਗੁਰਮਤਿ ਸਾਚਿ ਰਹਾਉ** (ਸਿਰੀਰਾਗੁ ਮਹਲਾ ੩) ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ 'ਟੇਕ' ਜਾਂ 'ਸਥਾਈ' ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਆਮ ਤੌਰ 'ਤੇ ਹਰ ਸ਼ਬਦ ਵਿਚ ਇਕ 'ਰਹਾਉ' ਆਉਂਦਾ ਹੈ, ਜਿਸ ਤੋਂ ਪਤਾ ਚੱਲ ਜਾਂਦਾ ਹੈ ਕਿ ਇਸ ਸ਼ਬਦ ਦੀ ਕੇਂਦਰੀ ਪੰਕਤੀ/ਤੁਕ ਕਿਹੜੀ ਹੈ। ਦੇਖੋ :

ਤੂੰ ਜੀਵਨੁ ਤੂੰ ਪ੍ਰਾਨ ਅਧਾਰਾ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ॥੧॥
ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ॥ ਚਿਤਹਿ ਨ ਬਿਸਰਹਿ ਕਾਹੂ ਬੇਰਾ॥੧॥ ਰਹਾਉ॥
ਬੈ ਖਰੀਦੁ ਹਉ ਦਾਸਰੋ ਤੇਰਾ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ॥੨॥
ਕੋਟਿ ਦਾਸ ਜਾ ਕੈ ਦਰਬਾਰੇ॥ ਨਿਮਖ ਨਿਮਖ ਵਸੈ ਤਿਨ੍ ਨਾਲੇ॥੩॥
ਹਉ ਕਿਛੁ ਨਾਹੀ ਸਭੁ ਕਿਛੁ ਤੇਰਾ॥ ਓਤਿ ਪੋਤਿ ਨਾਨਕ ਸੰਗਿ ਬਸੇਰਾ॥੪॥

*(ਸੂਹੀ ਮਹਲਾ ੫, ਪੰਨਾ ੭੩੯)*

ਉਕਤ ਸ਼ਬਦ ਦਾ ਗਾਇਨ ਕਰਦੇ ਸਮੇਂ 'ਤੂੰ ਸਾਜਨ...ਕਾਹੂ ਬੇਰਾ' ਦੀਆਂ ਪੰਕਤੀਆਂ ਦਾ ਸਥਾਈ (ਟੇਕ) ਵਜੋਂ ਗਾਇਨ ਕਰਨਾ ਹੈ। ਵਿਸ਼ੇ ਦੀ ਪ੍ਰਾਸੰਗਿਕਤਾ ਅਤੇ ਵਸਤੂ-ਸਾਮੱਗਰੀ ਦੇ ਸੰਗਠਨ ਕਾਰਨ ਕਿਸੇ-ਕਿਸੇ ਸ਼ਬਦ ਵਿਚ ਦੋ ਰਹਾਉ ਵੀ ਆਏ ਹਨ। ਜਿਵੇਂ :

ਤਾਗਾ ਕਰਿ ਕੈ ਲਾਈ ਥਿਗਲੀ॥ ਲਉ ਨਾੜੀ ਸੂਆ ਹੈ ਅਸਤੀ॥
ਅੰਭੈ ਕਾ ਕਰਿ ਡੰਡਾ ਧਰਿਆ॥ ਕਿਆ ਤੂ ਜੋਗੀ ਗਰਬਹਿ ਪਰਿਆ॥੧॥
ਜਪਿ ਨਾਥੁ ਦਿਨੁ ਰੈਨਾਈ॥ ਤੇਰੀ ਖਿੰਥਾ ਦੋ ਦਿਹਾਈ॥੧॥ ਰਹਾਉ॥
ਗਹਰੀ ਬਿਭੂਤ ਲਾਇ ਬੈਠਾ ਤਾੜੀ॥ ਮੇਰੀ ਤੇਰੀ ਮੁੰਦ੍ਰਾ ਧਾਰੀ॥
ਮਾਗਹਿ ਟੂਕਾ ਤ੍ਰਿਪਤਿ ਨ ਪਾਵੈ॥ ਨਾਥੁ ਛੋਡਿ ਜਾਚਹਿ ਲਾਜ ਨ ਆਵੈ॥੨॥
ਚਲ ਚਿਤ ਜੋਗੀ ਆਸਣੁ ਤੇਰਾ॥ ਸਿੰਙੀ ਵਾਜੈ ਨਿਤ ਉਦਾਸੇਰਾ॥
ਗੁਰ ਗੋਰਖ ਕੀ ਤੈ ਬੂਝ ਨ ਪਾਈ॥ ਫਿਰਿ ਫਿਰਿ ਜੋਗੀ ਆਵੈ ਜਾਈ॥੩॥
ਜਿਸ ਨੋ ਹੋਆ ਨਾਥੁ ਕ੍ਰਿਪਾਲਾ॥ ਰਹਰਾਸਿ ਹਮਾਰੀ ਗੁਰ ਗੋਪਾਲਾ॥
ਨਾਮੈ ਖਿੰਥਾ ਨਾਮੈ ਬਸਤਰੁ॥ ਜਨ ਨਾਨਕ ਜੋਗੀ ਹੋਆ ਅਸਥਿਰੁ॥੪॥
ਇਉ ਜਪਿਆ ਨਾਥੁ ਦਿਨੁ ਰੈਨਾਈ॥
ਹੁਣਿ ਪਾਇਆ ਗੁਰੁ ਗੋਸਾਈ॥੧॥ ਰਹਾਉ ਦੂਜਾ॥੨॥

*(ਰਾਗ ਰਾਮਕਲੀ ਮਹਲਾ ੫, ਪੰਨਾ ੮੮੬)*

(ਤਾਗਾ ਕਰਿ—ਸਰੀਰ ਰੂਪੀ ਗੋਦੜੀ ਨੂੰ ਨਾੜੀ ਦੇ ਧਾਗਿਆਂ ਨਾਲ ਸੀਤਾ ਹੈ। ਲਉ—ਤੋਪੇ, ਨਗੰਦੇ। ਅਸਤੀ—ਹੱਡੀਆਂ। ਅੰਭੈ—ਪਾਣੀ, ਲਹੂ, ਰਕਤ-ਬਿੰਦ। ਗਰਬਹਿ—ਹੰਕਾਰ ਵਿਚ। ਦਿਨ ਰੈਨਾਈ—ਦਿਨ ਰਾਤ। ਖਿੰਥਾ—ਗੋਦੜੀ। ਦਿਹਾਈ—ਦੋ ਦਿਨਾਂ ਦੀ ਪ੍ਰਾਹੁਣੀ। ਗਹਰੀ—ਸੰਘਣੀ। ਮੇਰੀ ਤੇਰੀ—ਦ੍ਵੈਤ ਭਾਵ ਦੀਆਂ ਮੁੰਦਰਾਂ। ਟੂਕਾ—ਰੋਟੀਆਂ। ਚਲਚਿਤ—ਚਲਾਇਮਾਨ, ਨਾਸ਼ਮਾਨ। ਉਦਾਸੇਰਾ—ਉਦਾਸ ਰਹਿੰਦਾ ਹੈਂ। ਰਹਰਾਸਿ—ਬੇਨਤੀ। ਗੋਸਾਈ—ਮਾਲਕ।

## ਰਹੋਆ

ਇਕ ਪ੍ਰਕਾਰ ਦੀ ਲੰਮੀ ਧਾਰਨਾ ਵਾਲਾ ਗੀਤ; ਜੋ ਲੰਮੀ ਧਾਰਨਾ ਨਾਲ ਗਾਇਆ ਜਾਂਦਾ ਹੈ। ਇਸ ਨੂੰ ਵਿਆਹ-ਸੰਸਕਾਰ ਸਮੇਂ ਦੇਵ-ਮੰਦਰਾਂ ਵਿਚ ਗਾਇਆ ਜਾਂਦਾ ਹੈ। ਗਉੜੀ ਰਾਗ ਦੇ ਸ਼ਬਦ **ਹੈ ਕੋਈ ਰਾਮ ਪਿਆਰੋ ਗਾਵੈ** ਰਹੋਏ ਗੀਤ ਦੀ ਧਾਰਨਾ ਉਪਰ ਗਾਉਣ ਦਾ ਆਦੇਸ਼ ਹੈ। ਇਸ ਵਿਚ ਟੇਕ ਦੀ ਤੁਕ ਨੂੰ ਵਾਰ-ਵਾਰ ਗਾਉਣਾ ਹੁੰਦਾ ਹੈ।

## ਰਵਿਦਾਸ ਜੀ, ਭਗਤ

ਭਗਤ ਰਵਿਦਾਸ ਜੀ ਉੱਤਰੀ ਭਾਰਤ ਦੀ ਸੰਤ ਪਰੰਪਰਾ ਦੇ ਮਹਾਨ ਸੰਤ ਸਨ। ਆਪ ਦੇ ਜਨਮ ਅਤੇ ਜੀਵਨ ਨਾਲ ਸੰਬੰਧਿਤ ਬਹੁਤੇ ਵੇਰਵੇ ਅਜੇ ਤਕ ਮਿਥਿਹਾਸ ਦੀ ਧੁੰਦ ਵਿਚ ਹੀ ਲਪੇਟੇ ਹੋਏ ਹਨ। ਅਖਿਲ ਭਾਰਤੀ ਰਵਿਦਾਸ ਸਾਹਿਤ ਪਰਿਸ਼ਦ ਦਿੱਲੀ ਵਾਲੇ ਆਪ ਦਾ ਜਨਮ 1433 ਬਿਕ੍ਰਮੀ ਅਰਥਾਤ 1376 ਈ. ਮੰਨਦੇ ਹਨ। ਇਸ ਦੀ ਪੁਸ਼ਟੀ ਲਈ ਉਹ ਇਕ ਸਲੋਕ ਦਾ ਹਵਾਲਾ ਦਿੰਦੇ ਹਨ:

ਚੌਦਾਂ ਸੌ ਤੇਤੀਸ ਕੀ ਮਾਘ ਸੁਦੀ ਪੰਦਰਾਸ।
ਦੁਖੀਓਂ ਕੇ ਕਲਿਆਨ ਹਿਤ ਪ੍ਰਗਟੇ ਸ੍ਰੀ ਰਵਿਦਾਸ।

ਭਗਤ ਰਵਿਦਾਸ ਜੀ ਦੇ ਜੀਵਨ ਸੰਬੰਧੀ ਇਕ ਹੋਰ ਕਠਿਨਾਈ ਉਹਨਾਂ ਦੇ

ਜਨਮ-ਸਥਾਨ ਨਾਲ ਸੰਬੰਧਿਤ ਹੈ। ਆਪ ਦੇ ਜਨਮ-ਸਥਾਨ ਬਾਰੇ ਵੀ ਕੋਈ ਨਿਸ਼ਚਾ ਨਹੀਂ ਹੋ ਸਕਿਆ। ਪ੍ਰਿਥਵੀ ਸਿੰਘ ਆਜ਼ਾਦ ਆਪ ਦਾ ਜਨਮ-ਸਥਾਨ ਬਨਾਰਸ ਦੇ ਨੇੜੇ ਇਕ ਪਿੰਡ ਮੰਡੂਰ ਨੂੰ ਮੰਨਦੇ ਹਨ। ਬਨਾਰਸ ਹਿੰਦੂ ਯੂਨੀਵਰਸਿਟੀ ਦੇ ਪੱਛਮੀ ਦਰਵਾਜ਼ੇ ਨੂੰ ਲੰਘ ਕੇ ਇਕ ਪਿੰਡ ਸੀਰ ਗੋਵਰਧਨਪੁਰਾ (ਜੋ ਹੁਣ ਬਨਾਰਸ ਦਾ ਹੀ ਇਕ ਹਿੱਸਾ ਹੈ) ਨੂੰ ਵੀ ਰਵਿਦਾਸ ਜੀ ਦਾ ਜਨਮ-ਸਥਾਨ ਮੰਨਿਆ ਜਾਂਦਾ ਹੈ। ਇਥੇ ਆਪ ਦੀਆਂ ਦੋ ਯਾਦਗਾਰੀ ਵਸਤਾਂ, ਇਕ ਰੰਬੀ ਅਤੇ ਇਕ ਸੰਖ ਵੀ ਪਈਆਂ ਹਨ ਅਤੇ ਅੱਜ ਕੱਲ੍ਹ ਇਸ ਸਥਾਨ ਉਪਰ ਇਕ ਚਾਰ-ਮੰਜ਼ਲਾ ਮੰਦਰ ਵੀ ਬਣਿਆ ਹੋਇਆ ਹੈ। ਬਹੁਤੇ ਵਿਦਵਾਨ ਰਵਿਦਾਸ ਜੀ ਨੂੰ ਸੰਤ ਰਾਮਾਨੁਜ ਦੀ ਪਰੰਪਰਾ ਨਾਲ ਜੋੜਦੇ ਹਨ। ਉਹਨਾਂ ਅਨੁਸਾਰ ਰਾਮਾਨੁਜ ਦੁਆਰਾ ਸ਼ੁਰੂ ਕੀਤੀ ਭਗਤੀ ਪਰੰਪਰਾ ਵਿਚ ਦੇਵਾਨੰਦ, ਹਰੀਆਨੰਦ ਅਤੇ ਰਾਮਾਨੰਦ ਆਦਿਕ ਸੰਤ ਪੈਦਾ ਹੋਏ ਅਤੇ ਰਵਿਦਾਸ ਜੀ ਇਸੇ ਰਾਮਾਨੰਦ ਦੇ ਹੀ ਸ਼ਾਗਿਰਦ ਸਨ। ਪਰੰਤੂ ਰਵਿਦਾਸ-ਬਾਣੀ ਵਿਚ ਅਜਿਹਾ ਕੋਈ ਪ੍ਰਮਾਣ ਨਹੀਂ ਮਿਲਦਾ ਜਿਸ ਦੇ ਆਧਾਰ 'ਤੇ ਰਾਮਾਨੰਦ ਨੂੰ ਉਹਨਾਂ ਦਾ ਗੁਰੂ ਸਿੱਧ ਕੀਤਾ ਜਾ ਸਕੇ। ਭਗਤ ਰਵਿਦਾਸ ਜੀ ਨੇ ਕਬੀਰ, ਨਾਮਦੇਵ, ਤ੍ਰਿਲੋਚਨ ਆਦਿਕ ਭਗਤਾਂ ਬਾਰੇ ਤਾਂ ਸੰਕੇਤ ਕੀਤੇ ਹਨ ਪਰ ਰਾਮਾਨੰਦ ਬਾਰੇ ਅਜਿਹਾ ਕੋਈ ਵੇਰਵਾ ਨਹੀਂ ਮਿਲਦਾ। ਦੇਖੋ :

ਹਰਿ ਕੇ ਨਾਮ ਕਬੀਰ ਉਜਾਗਰ ॥
ਜਨਮ ਜਨਮ ਕੇ ਕਾਟੇ ਕਾਗਰ ॥੧॥
ਨਿਮਤ ਨਾਮਦੇਉ ਦੂਧੁ ਪੀਆਇਆ ॥
ਤਉ ਜਗ ਜਨਮ ਸੰਕਟ ਨਹੀ ਆਇਆ ॥

*(ਰਾਗ ਆਸਾ, ਪੰਨਾ ੪੮੭)*

ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥

*(ਰਾਗ ਮਾਰੂ, ਪੰਨਾ ੧੧੦੯)*

ਗੁਰੂ ਗ੍ਰੰਥ ਸਾਹਿਬ ਵਿਚ ਰਵਿਦਾਸ ਜੀ ਦੇ 40 ਸ਼ਬਦ ਸੰਗ੍ਰਹਿਤ ਹਨ। ਆਪ ਦੀ ਕੁਲ ਬਾਣੀ 16 ਰਾਗਾਂ ਵਿਚ ਰਚੀ ਗਈ ਹੈ : ਸਿਰੀਰਾਗੁ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਜੈਤਸਰੀ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ ਅਤੇ ਮਲਾਰ। ਰਵਿਦਾਸ ਜੀ ਦਾ ਕਾਵਿ ਇਕ ਪ੍ਰਕਾਰ ਦਾ ਬੇਨਤੀ-ਕਾਵਿ ਹੈ, ਜਿਸ ਵਿਚ ਸਾਧਕ ਆਪਣੇ ਪ੍ਰਭੂ ਦੇ ਸਨਮੁਖ ਬੇਨਤੀ ਅਤੇ ਅਰਜ਼ੋਈ ਕਰਦਾ ਹੋਇਆ ਨਜ਼ਰ ਆਉਂਦਾ ਹੈ। ਰਵਿਦਾਸ ਜੀ ਆਪਣੀ ਨਿਮਨ ਜਾਤੀ, ਆਜਿਜ਼ ਅਵਸਥਾ, ਅਗਿਆਨਤਾ ਅਤੇ ਗੁਣਹੀਣਤਾ ਦਾ ਬਖਾਣ ਕਰ ਕੇ ਪਰਮਾਤਮਾ ਦੇ ਸਾਹਵੇਂ ਬੇਨਤੀ ਕਰਦੇ ਹਨ ਕਿ ਉਹ ਉਹਨਾਂ ਨੂੰ ਆਪਣੀ ਸ਼ਰਨ ਵਿਚ ਲੈ ਲਵੇ। ਆਪ ਦੀ ਬਾਣੀ ਵਿਚ ਪ੍ਰਭੂ ਦੀ ਸਰਵ-ਵਿਆਪਕਤਾ, ਆਤਮਿਕ ਸ਼ੁੱਧੀ, ਕਰਮ-ਕਾਂਡਾਂ ਦੀ ਨਿਹਫ਼ਲਤਾ, ਮਾਇਆ ਦਾ ਤਿਆਗ, ਸਿਮਰਨ ਅਤੇ ਪ੍ਰੇਮ ਆਦਿਕ ਵਿਸ਼ੈ ਬਾਰੰਬਾਰ ਪੇਸ਼ ਹੋਏ ਹਨ। ਆਪ 'ਬੇਗ਼ਮਪੁਰਾ' ਦਾ ਅਜਿਹਾ ਸੰਕਲਪ ਪੇਸ਼ ਕਰਦੇ ਹਨ, ਜਿਥੇ ਕਿਸੇ ਵੀ

ਵਿਅਕਤੀ ਨੂੰ ਕੋਈ ਦੁੱਖ ਜਾਂ ਤਕਲੀਫ਼ ਨਾ ਹੋਵੇ, ਸਭ ਨੂੰ ਨਿਆਇ ਮਿਲੇ, ਕਿਸੇ ਤੋਂ ਡਰ ਨਾ ਹੋਵੇ ਅਤੇ ਹਰ ਕੋਈ ਖ਼ੁਸ਼ੀ-ਖ਼ੁਸ਼ੀ ਆਪਣਾ ਜੀਵਨ ਬਿਤਾ ਸਕੇ। ਆਪ ਭਗਤੀ-ਕਾਵਿ ਧਾਰਾ ਦੇ ਮਹਾਨ ਕਵੀ ਸਨ।

## ਰਾਮਦਾਸ ਜੀ, ਸਤਿਗੁਰੂ

ਸਤਿਗੁਰੂ ਰਾਮਦਾਸ ਜੀ ਦਾ ਜਨਮ 24 ਸਤੰਬਰ 1534 ਈ. ਨੂੰ ਭਾਈ ਹਰਿਦਾਸ ਮੱਲ ਸੋਢੀ ਅਤੇ ਮਾਈ ਦਯਾ ਕੌਰ ਜੀ ਦੇ ਗ੍ਰਿਹਿ ਵਿਖੇ ਚੂਨਾ ਮੰਡੀ ਲਾਹੌਰ ਵਿਚ ਹੋਇਆ। ਬਚਪਨ ਵਿਚ ਹੀ ਆਪ ਦੇ ਮਾਤਾ-ਪਿਤਾ ਗੁਜ਼ਰ ਗਏ। ਇਸ ਕਾਰਨ ਆਪ ਆਪਣੇ ਨਾਨਕੇ ਪਿੰਡ ਬਾਸਰਕੇ ਵਿਖੇ ਆ ਗਏ। ਆਪ ਦਾ ਮੁੱਢਲਾ ਨਾਮ ਭਾਈ ਜੇਠਾ ਸੀ। ਆਪ ਘੁੰਗਣੀਆਂ ਵੇਚ ਕੇ ਗੁਜ਼ਰ-ਬਸਰ ਕਰਦੇ ਸਨ। ਸਿੱਖ ਸੰਗਤਾਂ ਦੇ ਨਾਲ ਆਪ ਕਈ ਵਾਰ ਗੁਰੂ-ਘਰ ਦੇ ਦਰਸ਼ਨਾਂ ਲਈ ਗੋਇੰਦਵਾਲ ਵੀ ਆ ਜਾਂਦੇ ਸਨ। ਗੁਰਸਿੱਖੀ ਪ੍ਰਤੀ ਆਪ ਦਾ ਸਿਦਕ ਅਤੇ ਭਾਵਨਾ ਨੂੰ ਦੇਖ ਕੇ ਗੁਰੂ ਅਮਰਦਾਸ ਜੀ ਨੇ ਆਪਣੀ ਬੇਟੀ ਬੀਬੀ ਭਾਨੀ ਦੀ ਸ਼ਾਦੀ ਆਪ ਨਾਲ ਕਰ ਦਿੱਤੀ। ਸ਼ਾਦੀ ਉਪਰੰਤ ਭਾਈ ਜੇਠਾ ਜੀ ਨੇ ਗੋਇੰਦਵਾਲ ਨੂੰ ਹੀ ਆਪਣਾ ਘਰ ਬਣਾ ਲਿਆ ਅਤੇ ਇਥੇ ਰਹਿ ਕੇ ਸੇਵਾ ਕਰਨ ਲੱਗ ਪਏ। ਆਪ ਦੇ ਤਿੰਨ ਸਪੁੱਤਰ ਹੋਏ: ਬਾਬਾ ਪ੍ਰਿਥੀ ਚੰਦ, ਬਾਬਾ ਮਹਾਂਦੇਵ ਅਤੇ (ਗੁਰੂ) ਅਰਜਨ ਦੇਵ। ਆਪ ਨੂੰ ਸਿੱਖ ਸਿਧਾਂਤਾਂ ਅਤੇ ਗੁਰਮਤਿ ਦੀ ਬਹੁਤ ਡੂੰਘੀ ਸਮਝ ਸੀ। ਇਕ ਵਾਰ ਜਦੋਂ ਬਾਦਸ਼ਾਹ ਅਕਬਰ ਨੇ ਸਿੱਖ ਧਰਮ ਬਾਰੇ ਜਾਣਕਾਰੀ ਲੈਣ ਲਈ ਗੁਰੂ ਅਮਰਦਾਸ ਜੀ ਨੂੰ ਲਾਹੌਰ ਬੁਲਾਇਆ ਤਾਂ ਆਪ ਨੇ ਭਾਈ ਜੇਠਾ ਜੀ ਨੂੰ ਹੀ ਆਪਣਾ ਪ੍ਰਤੀਨਿਧ ਬਣਾ ਕੇ ਭੇਜਿਆ ਸੀ। ਆਪ ਦੁਆਰਾ ਦਿੱਤੀ ਜਾਣਕਾਰੀ ਤੋਂ ਅਕਬਰ ਪੂਰੀ ਤਰ੍ਹਾਂ ਸੰਤੁਸ਼ਟ ਹੋ ਗਿਆ ਸੀ। 'ਚੱਕ ਗੁਰੂ ਰਾਮਦਾਸ' ਵਸਾਉਣ ਵਾਸਤੇ ਜ਼ਮੀਨ ਵੀ ਆਪ ਨੇ ਹੀ ਹਾਸਲ ਕੀਤੀ ਸੀ। ਗੁਰੂ ਅਮਰਦਾਸ ਜੀ ਨੇ ਆਪ ਨੂੰ ਹਰ ਤਰ੍ਹਾਂ ਨਾਲ ਸੁਯੋਗ ਜਾਣ ਕੇ 31 ਅਗਸਤ 1574 ਨੂੰ ਗੁਰਗੱਦੀ ਸੌਂਪ ਦਿੱਤੀ। ਇਸ ਤੋਂ ਬਾਅਦ ਆਪ ਦਾ ਨਾਮ ਗੁਰੂ ਰਾਮਦਾਸ ਜੀ ਪ੍ਰਸਿੱਧ ਹੋਇਆ ਅਤੇ ਆਪ ਲਗਪਗ 7 ਵਰ੍ਹੇ ਗੁਰਗੱਦੀ ਉਪਰ ਸੁਸ਼ੋਭਿਤ ਰਹੇ। ਗੁਰਸਿੱਖੀ ਦੇ ਪ੍ਰਚਾਰ ਹਿੱਤ ਆਪ ਨੇ ਬੜਾ ਨਿੱਗਰ ਕੰਮ ਕੀਤਾ। 1577 ਈ. ਵਿਚ ਆਪ ਨੇ ਰਾਮਦਾਸਪੁਰ ਨੂੰ ਸਿੱਖੀ ਦੇ ਇਕ ਵੱਡੇ ਕੇਂਦਰ ਵਜੋਂ ਸਥਾਪਿਤ ਕੀਤਾ ਅਤੇ ਇਥੇ ਇਕ ਅੰਮ੍ਰਿਤ-ਸਰੋਵਰ ਦਾ ਨਿਰਮਾਣ ਵੀ ਕਰਵਾਇਆ, ਜਿਸ ਕਾਰਨ ਇਸ ਨਗਰ ਦਾ ਨਾਮ ਅੰਮ੍ਰਿਤਸਰ ਪ੍ਰਸਿੱਧ ਹੋ ਗਿਆ। ਇਸ ਤੋਂ ਬਿਨਾਂ ਆਪ ਨੇ ਪੂਰੇ ਭਾਰਤ ਵਿਚ ਮਸੰਦ (ਮਸਨਦ) ਨਿਯੁਕਤ ਕਰ ਦਿੱਤੇ, ਜੋ ਗੁਰਸਿੱਖੀ ਦਾ ਪ੍ਰਚਾਰ ਬੜੀ ਸ਼ਰਧਾ ਅਤੇ ਉਤਸਾਹ ਨਾਲ ਕਰਦੇ ਸਨ।

ਗੁਰੂ ਰਾਮਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ 31 ਰਾਗਾਂ ਵਿਚੋਂ 30 ਰਾਗਾਂ ਵਿਚ ਬਾਣੀ ਰਚਨਾ ਕੀਤੀ ਹੈ, ਕੇਵਲ ਜੈਜਾਵੰਤੀ ਰਾਗ ਦਾ ਹੀ ਪ੍ਰਯੋਗ ਨਹੀਂ ਕੀਤਾ। ਆਪ ਦੇ ਕੁਲ 678 ਸ਼ਬਦ, ਸਲੋਕ ਅਤੇ ਪਉੜੀਆਂ ਗੁਰੂ ਗ੍ਰੰਥ ਸਾਹਿਬ ਵਿਚ ਆਈਆਂ ਹਨ। ਆਪ ਦੀਆਂ ਕੁਝ ਪ੍ਰਮੁੱਖ ਬਾਣੀਆਂ ਇਸ ਪ੍ਰਕਾਰ ਹਨ: ਸਿਰੀਰਾਗੁ ਕੀ ਵਾਰ, ਗਉੜੀ ਕੀ ਵਾਰ, ਬਿਹਾਗੜੇ ਕੀ ਵਾਰ, ਵਡਹੰਸੁ ਕੀ ਵਾਰ, ਸੋਰਠਿ ਕੀ ਵਾਰ, ਬਿਲਾਵਲੁ ਕੀ

ਵਾਰ, ਸਾਰੰਗ ਕੀ ਵਾਰ, ਕਾਨੜੇ ਕੀ ਵਾਰ, ਕਰਹਲੇ, ਘੋੜੀਆਂ, ਛੰਤ, ਪਹਿਰੇ, ਲਾਵਾਂ ਆਦਿਕ। ਆਪ ਦੀਆਂ ਬਾਣੀਆਂ ਵਿਚ ਵਿਭਿੰਨ ਪ੍ਰਕਾਰ ਦੇ ਰਸਾਂ, ਅਲੰਕਾਰਾਂ, ਬਿੰਬਾਂ ਅਤੇ ਛੰਦਾਂ ਦਾ ਪ੍ਰਯੋਗ ਹੋਇਆ ਹੈ। ਆਪ ਦੀ ਬਾਣੀ ਵਿਚ ਕੇਂਦਰੀ ਪੰਜਾਬੀ ਦੀ ਸੁਚੱਜੀ ਵਰਤੋਂ ਹੋਈ ਹੈ। ਲਹਿੰਦੀ ਬੋਲੀ ਦੇ ਕਲਾਮਈ ਪ੍ਰਯੋਗ ਦੁਆਰਾ ਆਪ ਆਪਣੀ ਬਾਣੀ ਨੂੰ ਸੰਗੀਤਾਤਮਕ ਛੋਹਾਂ ਪ੍ਰਦਾਨ ਕਰਦੇ ਰਹਿੰਦੇ ਹਨ। ਗੁਰਸਿੱਖ ਪਰਿਵਾਰਾਂ ਵਿਚ ਵਿਆਹ ਦੇ ਅਵਸਰ ਉੱਤੇ ਪੜ੍ਹੇ ਜਾਣ ਵਾਲੇ ਇਕ ਸ਼ਬਦ ਦੀ ਵੰਨਗੀ ਦੇਖੋ:

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥
ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥
ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥
ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ॥੨॥

*(ਪੰਨਾ ੭੮)*

## ਰਾਮਾਨੰਦ ਜੀ, ਭਗਤ

ਦੱਖਣੀ ਭਾਰਤ ਤੋਂ ਭਗਤੀ ਪਰੰਪਰਾ ਨੂੰ ਉੱਤਰੀ ਭਾਰਤ ਵਿਚ ਲਿਆਉਣ ਵਾਲੇ ਭਗਤ ਰਾਮਾਨੰਦ ਜੀ ਆਚਾਰਯ ਰਾਮਾਨੁਜ ਦੇ ਪ੍ਰਮੁੱਖ ਸ਼ਿਸ਼ ਸਨ। ਆਪ ਦਾ ਜਨਮ ਪ੍ਰਯਾਗ ਵਿਚ ਇਕ ਬ੍ਰਾਹਮਣ ਪਰਿਵਾਰ ਦੇ ਘਰ 1366 ਈ. ਵਿਚ ਹੋਇਆ ਸੀ। ਕੁਝ ਵਿਦਵਾਨ ਆਪ ਦਾ ਜਨਮ-ਵਰ੍ਹਾ 1299 ਈ. ਨੂੰ ਮੰਨਦੇ ਹਨ। ਰਾਮਾਨੰਦ ਜੀ ਦੇ ਬਹੁਤ ਸਾਰੇ ਸ਼ਿਸ਼ ਸਨ, ਜਿਨ੍ਹਾਂ ਵਿਚ ਪੀਪਾ ਜੀ, ਕਬੀਰ ਸਾਹਿਬ ਅਤੇ ਸੈਨ ਜੀ ਦਾ ਨਾਮ ਲਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਇਕ ਸ਼ਬਦ ਰਾਗ ਬਸੰਤ ਵਿਚ ਆਇਆ ਹੈ। ਇਸ ਵਿਚ ਆਪ ਪ੍ਰਭੂ-ਮਿਲਨ ਦੀ ਵਿਸਮਾਦੀ ਅਵਸਥਾ ਦਾ ਨਿਰੂਪਣ ਕਰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਪ੍ਰਭੂ ਇਸ ਸ੍ਰਿਸ਼ਟੀ ਵਿਚ ਹਰ ਥਾਂ ਸਮਾਇਆ ਹੋਇਆ ਹੈ। ਤੀਰਥਾਂ ਉਪਰ ਜਾਣ ਦੀ ਲੋੜ ਤਾਂ ਪਵੇ, ਜੇ ਉਹ ਇਥੇ ਆਪਣੇ ਪਾਸ ਨਾ ਹੋਵੇ। ਦੇਖੋ:

ਕਤ ਜਾਈਐ ਰੇ ਘਰ ਲਾਗੋ ਰੰਗੁ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥੧॥ ਰਹਾਉ॥
ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥
ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥
ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥
ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥
ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥੩॥੧॥

*(ਬਸੰਤੁ, ਪੰਨਾ ੧੧੯੫)*

(ਕਤ ਜਾਈਏ ਰੇ—ਜੇ ਘਰ ਵਿਚ ਹੀ ਰੰਗ-ਭਾਗ ਲੱਗੇ ਹੋਏ ਹਨ ਤਾਂ ਹੋਰ ਕਿਤੇ ਜਾਣ ਦੀ ਕੀ ਲੋੜ ਹੈ ? ਚਲੈ—ਭਟਕਦਾ। ਪੰਗੁ—ਟਿਕ ਗਿਆ ਹੈ। ਚੋਆ—ਅਤਰ-ਫੁਲੇਲ। ਚਾਲੀ—ਚੱਲ ਪਈ। ਬ੍ਰਹਮ ਠਾਇ—ਮੰਦਰ ਵੱਲ। ਜਲ ਪਖਾਨ—ਜਲ ਦੇ ਸਰੋਵਰ ਅਤੇ ਪੱਥਰ ਦੀਆਂ ਮੂਰਤੀਆਂ। ਊਹਾਂ—ਉਥੇ, ਤੀਰਥਾਂ ਉੱਤੇ। ਈਹਾਂ—ਇਥੇ। ਬਿਕਲ ਭ੍ਰਮ—ਫ਼ਿਕਰ ਅਤੇ ਭਰਮ। ਕੋਟਿ ਕਰਮ—ਕਰੋੜਾਂ ਭੈੜੇ ਕਰਮਾਂ ਨੂੰ ਕੱਟ ਦਿੰਦਾ ਹੈ।)

## ਰਾਗ

'ਰਾਗ' ਸ਼ਬਦ ਦੀ ਉਤਪਤੀ 'ਰੰਜ' ਧਾਤੂ ਤੋਂ ਹੋਈ ਹੈ, ਜਿਸ ਦੇ ਅਰਥ ਹਨ: ਰੰਗਣਾ, ਰੰਗ, ਪ੍ਰੀਤ, ਅਨੁਰਾਗ ਅਤੇ ਪ੍ਰੇਮ। ਸੰਗੀਤ-ਵਿਦਿਆ ਅਨੁਸਾਰ 'ਰਾਗ' ਸੁਰਾਂ ਦੇ ਅਜਿਹੇ ਪ੍ਰਬੰਧ ਦਾ ਨਾਮ ਹੈ, ਜਿਸ ਦੇ ਸੁਣਨ ਨਾਲ ਮਨ ਵਿਚ ਪ੍ਰੇਮ ਦੇ ਭਾਵ ਉਤਪੰਨ ਹੋਣ। ਰਾਗ ਦਾ ਮੂਲ ਸ਼ੜਜ, ਰਿਸ਼ਭ, ਗਾਂਧਾਰ, ਮਧਯਮ, ਪੰਚਮ, ਧੈਵਤ ਅਤੇ ਨਿਸ਼ਾਦ ਆਦਿਕ ਸੱਤ ਸੁਰ ਹਨ। ਮਤਿਭੇਦ ਅਤੇ ਦੇਸ਼ਭੇਦ ਕਾਰਨ ਰਾਗ ਦੇ ਅਨੇਕ ਭੇਦ ਅਤੇ ਰੂਪ ਪ੍ਰਚਲਿਤ ਹਨ। ਬਹੁਤਿਆਂ ਨੇ ਮੁੱਖ ਰਾਗਾਂ ਦੀ ਗਿਣਤੀ ਛੇ ਮੰਨੀ ਹੈ। ਜਿਵੇਂ: ਭੈਰਵ, ਮਲਾਰ, ਸ੍ਰੀਰਾਗ, ਬਸੰਤ, ਹਿੰਦੋਲ ਅਤੇ ਦੀਪਕ। ਭਰਤ ਦੇ ਮਤਿ ਅਨੁਸਾਰ ਮੁੱਖ ਰਾਗਾਂ ਦੇ ਨਾਮ ਇਸ ਪ੍ਰਕਾਰ ਹਨ: ਭੈਰਵ, ਕੌਸ਼ਿਕ, ਹਿੰਦੋਲ, ਦੀਪਕ, ਸ੍ਰੀਰਾਗ ਅਤੇ ਮੇਘ। ਹਨੁਮੰਤ ਮਤਿ ਅਨੁਸਾਰ ਇਹਨਾਂ ਦਾ ਕ੍ਰਮ ਇਸ ਪ੍ਰਕਾਰ ਹੈ: ਸ੍ਰੀਰਾਗ, ਭੈਰਵ, ਮੇਘ, ਦੀਪਕ, ਮਾਲਕੌਂਸ ਅਤੇ ਹਿੰਦੋਲ। (**ਗੁਰਸ਼ਬਦ ਰਤਨਾਕਰ ਮਹਾਨ ਕੋਸ਼,** ਪੰਨਾ 1027) ਕਈ ਵਿਦਵਾਨਾਂ ਨੇ ਸੁਰਾਂ ਦੇ ਹਿਸਾਬ ਨਾਲ ਸ਼੍ਰੇਣੀਵੰਡ ਕੀਤੀ ਹੈ। ਉਹਨਾਂ ਅਨੁਸਾਰ ਰਾਗ ਦੇ ਮੁੱਖ ਭੇਦ ਤਿੰਨ ਹਨ: 1. ਔੜਵ (ਪੰਜ ਸੁਰ ਦੇ), 2. ਸ਼ਾੜਵ (ਛੇ ਸੁਰ ਦੇ) ਅਤੇ 3. ਸੰਪੂਰਨ (ਸੱਤ ਸੁਰ ਦੇ)। ਕਈ ਗ੍ਰੰਥਾਂ ਵਿਚ ਰਾਗ ਦੇ ਦੋ ਭੇਦ ਹੀ ਦੱਸੇ ਗਏ ਹਨ: 1. ਮਾਰਗੀ ਅਤੇ 2. ਦੇਸੀ। ਰਿਖੀਆਂ ਦੇ ਦੱਸੇ ਹੋਏ ਮਾਰਗ (ਮਰਯਾਦਾ) ਅਨੁਸਾਰ ਜੋ ਰਾਗ ਗਾਏ ਜਾਂਦੇ ਹਨ, ਉਹਨਾਂ ਨੂੰ ਮਾਰਗੀ ਅਤੇ ਵੱਖ-ਵੱਖ ਦੇਸ਼ਾਂ ਦੇ ਰੀਤੀ-ਰਿਵਾਜਾਂ ਅਨੁਸਾਰ ਗਾਏ ਜਾਣ ਵਾਲੇ ਰਾਗਾਂ ਨੂੰ ਦੇਸੀ ਕਿਹਾ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 31 ਰਾਗ ਆਏ ਹਨ। ਇਸ ਮਹਾਨ ਗ੍ਰੰਥ ਵਿਚ ਇਹਨਾਂ ਰਾਗਾਂ ਦੀ ਤਰਤੀਬ ਇਸ ਪ੍ਰਕਾਰ ਹੈ:

1. **ਸਿਰੀਰਾਗੁ** : ਇਹ ਪੂਰਬੀ ਠਾਟ ਦਾ ਔੜਵ-ਸੰਪੂਰਨ ਰਾਗ ਹੈ ਅਰਥਾਤ ਆਰੋਹੀ ਵਿਚ ਪੰਜ ਅਤੇ ਅਵਰੋਹੀ ਵਿਚ ਸੱਤ ਸੁਰ ਹਨ। ਆਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹਨ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਸੁਰ ਹੈ। ਰਿਸ਼ਭ ਅਤੇ ਧੈਵਤ ਕੋਮਲ ਹਨ, ਮਧਯਮ ਤੀਬਰ ਹੈ। ਬਾਕੀ ਸੁਰ ਸ਼ੁੱਧ ਹਨ:

ਆਰੋਹੀ: ਸ ਰ ਮੀ ਪ ਨ ਸ

ਅਵਰੋਹੀ: ਸ ਨ ਧਾ ਪ ਮੀ ਗ ਰਾ ਸ

ਇਸ ਰਾਗ ਦੇ ਗਾਉਣ ਦਾ ਸਮਾਂ ਲੌਢਾ ਵੇਲਾ ਹੈ। ਗੁਰੂ ਅਮਰਦਾਸ ਜੀ ਇਸ ਰਾਗ ਦੀ ਮਹਿਮਾ ਨੂੰ ਸਥਾਪਿਤ ਕਰਦੇ ਹੋਏ ਫ਼ੁਰਮਾਉਂਦੇ ਹਨ: ਰਾਗਾਂ ਵਿਚਿ ਸਿਰੀ

ਰਾਗ ਹੈ... (ਵਾਰ ਮਹਲਾ ੩)।

2. **ਮਾਝ:** ਇਕ ਰਾਗ, ਜੋ ਸੰਪੂਰਨ ਜਾਤੀ ਦਾ ਹੈ। ਇਸ ਵਿਚ ਰਿਸ਼ਭ ਮੱਧਮ, ਪੰਚਮ ਅਤੇ ਧੈਵਤ ਸ਼ੁੱਧ, ਗਾਂਧਾਰ ਅਤੇ ਨਿਸ਼ਾਦ ਦੋਵੇਂ ਸ਼ੁੱਧ ਅਤੇ ਕੋਮਲ ਲੱਗਦੇ ਹਨ। ਗ੍ਰਹਸੁਰ ਅਤੇ ਵਾਦੀ ਸ਼ੜਜ, ਸੰਵਾਦੀ ਰਿਸ਼ਭ ਅਤੇ ਅਨੁਵਾਦੀ ਗਾਂਧਾਰ ਹੈ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ।

2. **ਗਉੜੀ:** ਇਕ ਰਾਗਿਨੀ, ਜੋ ਪੂਰਬੀ ਠਾਟ ਦੀ ਔੜਵ ਸ਼ਾੜਵ ਹੈ। ਇਸ ਵਿਚ ਸਿਰੀਰਾਗ ਦਾ ਅੰਗ ਹੈ। ਇਸ ਦੀ ਆਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹੈ। ਅਵਰੋਹੀ ਵਿਚ ਗਾਂਧਾਰ ਵਰਜਿਤ ਹੈ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ। ਰਿਸ਼ਭ ਅਤੇ ਧੈਵਤ ਕੋਮਲ, ਮੱਧਮ ਤੀਬਰ, ਬਾਕੀ ਸੁਰ ਸ਼ੁੱਧ ਹਨ। ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

ਆਰੋਹੀ: ਸ਼ ਰਾ ਮੀ ਪ ਨ ਸ਼

ਸ਼ ਨ ਧ ਪ ਮੀ ਰਾ ਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਰਾਗ ਦੇ ਕਈ ਭੇਦ ਦ੍ਰਿਸ਼ਟੀਗੋਚਰ ਹੁੰਦੇ ਹਨ। ਯਥਾ: ਗਉੜੀ ਗੁਆਰੇਰੀ, ਗਉੜੀ ਚੇਤੀ, ਗਉੜੀ ਦਖਣੀ, ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਬੈਰਾਗਣਿ, ਗਉੜੀ ਮਾਝ, ਗਉੜੀ ਮਾਲਵਾ ਅਤੇ ਗਉੜੀ ਮਾਲਾ। ਅਜੋਕੇ ਰਾਗੀ ਇਹ ਸਾਰੇ ਭੇਦ ਸਪੱਸ਼ਟ ਕਰ ਕੇ ਨਹੀਂ ਗਾਉਂਦੇ।

4. **ਆਸਾ:** ਸੰਪੂਰਨ ਜਾਤਿ ਦੀ ਇਕ ਦੇਸੀ ਰਾਗਣੀ, ਜੋ ਅੰਮ੍ਰਿਤ ਵੇਲੇ ਗਾਈ ਜਾਂਦੀ ਹੈ। ਇਸ ਰਾਗਣੀ ਵਿਚ ਸਾਰੇ ਸੁਰ ਸ਼ੁੱਧ ਹਨ। ਵਾਦੀ ਰਿਸ਼ਭ, ਸੰਵਾਦੀ ਮੱਧਮ ਅਤੇ ਗ੍ਰਹਸੁਰ ਸ਼ੜਜ ਹੈ।

ਆਰੋਹੀ: ਸ਼ ਰਾ ਮ ਪ ਧ ਨ ਸ਼

ਅਵਰੋਹੀ ਰਾ ਸ਼ ਨ ਧ ਪ ਮ ਗ ਰ ਸ਼

ਕਈ ਗ੍ਰੰਥਾਂ ਵਿਚ ਧੈਵਤ ਨੂੰ ਵਾਦੀ ਸੁਰ ਮੰਨਿਆ ਗਿਆ ਹੈ। ਅਜਿਹੀ ਸਥਿਤੀ ਵਿਚ ਗਾਂਧਾਰ ਸੰਵਾਦੀ ਹੋ ਜਾਂਦੀ ਹੈ। ਇਸ ਦੀ ਆਰੋਹੀ ਤਾਨ ਵਿਚ ਗਾਂਧਾਰ ਨਹੀਂ ਲਾਉਣਾ ਚਾਹੀਦਾ। ਇਸ ਨੂੰ ਅਵਰੋਹੀ ਵਿਚ ਵਰਤਣਾ ਯੋਗ ਹੈ।

5. **ਗੂਜਰੀ:** ਟੋਡੀ ਠਾਟ ਦੀ ਇਕ ਸ਼ਾੜਵ ਰਾਗਣੀ, ਇਸ ਵਿਚ ਪੰਚਮ ਵਰਜਿਤ ਹੈ। ਧੈਵਤ ਵਾਦੀ ਅਤੇ ਰਿਸ਼ਭ ਸੰਵਾਦੀ ਹੈ। ਰਿਸ਼ਭ, ਗਾਂਧਾਰ, ਧੈਵਤ ਕੋਮਲ, ਮੱਧਮ ਤੀਬਰ, ਨਿਸ਼ਾਦ ਸ਼ੁੱਧ ਹੈ। ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ।

ਆਰੋਹੀ: ਸ਼ ਰਾ ਗਾ ਮੀ ਧ ਨ ਸ਼

ਅਵਰੋਹੀ: ਸ਼ ਨ ਧਾ ਮੀ ਗਾ ਰਾ ਸ਼

6. **ਦੇਵਗੰਧਾਰੀ:** ਇਹ ਬਿਲਾਵਲ ਠਾਟ ਦੀ ਸੰਪੂਰਣ ਰਾਗਣੀ ਹੈ। ਸਾਰੇ ਸੁਰ ਸ਼ੁੱਧ ਹਨ। ਸ਼ੜਜ ਵਾਦੀ ਅਤੇ ਪੰਚਮ ਸੰਵਾਦੀ ਹੈ। ਗਾਂਧਾਰ ਦੁਰਬਲ ਹੋ ਕੇ ਲੱਗਦਾ ਹੈ। ਗਾਉਣ

ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਹੈ।

ਆਰੋਹੀ : ਸ਼ ਰ ਮ ਪ ਧ ਸ਼

ਅਵਰੋਹੀ : ਸ਼ ਨ ਧ ਮ ਗ ਰ ਸ਼

ਕਈ ਗ੍ਰੰਥਾਂ ਵਿਚ ਦੇਵਗੰਧਾਰੀ ਵਿਚ ਸ਼ੜਜ ਪੰਚਮ, ਮੱਧਮ ਸ਼ੁੱਧ, ਰਿਸ਼ਭ ਗਾਂਧਾਰ, ਧੈਵਤ ਅਤੇ ਨਿਸ਼ਾਦ ਕੋਮਲ ਮੰਨੇ ਗਏ ਹਨ।

7. **ਬਿਹਾਗੜਾ :** ਇਹ ਬਿਲਾਵਲ ਠਾਟ ਦਾ ਸੰਪੂਰਨ ਰਾਗ ਹੈ। ਬਿਹਾਗ ਵਿਚ ਕੋਮਲ ਨਿਸ਼ਾਦ ਲਾਉਣ ਨਾਲ ਇਹ ਰਾਗ 'ਬਿਹਾਗੜਾ' ਹੋ ਜਾਂਦਾ ਹੈ। ਇਸ ਵਿਚ ਤੀਬਰ ਮੱਧਮ ਵੀ ਬਹੁਤ ਦੁਰਬਲ ਹੋ ਕੇ ਲੱਗ ਜਾਂਦਾ ਹੈ। ਵਾਦੀ ਸੁਰ ਗਾਂਧਾਰ ਅਤੇ ਸੰਵਾਦੀ ਕੋਮਲ ਨਿਸ਼ਾਦ ਹੈ। ਅੰਤਰੇ ਵਿਚ ਸ਼ੁੱਧ ਨਿਸ਼ਾਦ ਵੀ ਲੱਗਦਾ ਹੈ। ਗਾਉਣ ਦਾ ਸਮਾਂ ਅੱਧੀ ਰਾਤ ਹੈ।

ਆਰੋਹੀ : ਸ਼ ਗ ਮ ਪ ਨ ਸ਼

ਅਵਰੋਹੀ : ਸ਼ ਨ ਧ ਪ ਮ ਗ ਰ ਸ਼

8. **ਵਡਹੰਸ :** ਇਹ ਕਮਾਚ ਠਾਟ ਦਾ ਸੰਪੂਰਨ ਰਾਗ ਹੈ। ਨਿਸ਼ਾਦ ਦੋਵੇਂ ਲੱਗਦੇ ਹਨ। ਬਾਕੀ ਸਾਰੇ ਸੁਰ ਸ਼ੁੱਧ ਹਨ। ਪੰਚਮ ਵਾਦੀ ਅਤੇ ਰਿਸ਼ਭ ਸੰਵਾਦੀ ਹੈ। ਸੰਸਕ੍ਰਿਤ ਗ੍ਰੰਥਾਂ ਵਿਚ ਇਸ ਦਾ ਨਾਮ 'ਵਡਹੰਸਿਕਾ' ਹੈ ਅਤੇ ਇਸ ਨੂੰ ਰਾਗਣੀ ਮੰਨਿਆ ਗਿਆ ਹੈ। ਇਸ ਦੇ ਗਾਉਣ ਦਾ ਸਮਾਂ ਦੁਪਹਿਰ ਅਤੇ ਰਾਤ ਦਾ ਦੂਜਾ ਪਹਿਰ ਹੈ।

9. **ਸੋਰਠਿ :** ਇਹ ਕਮਾਚ ਠਾਟ ਦਾ ਔੜਵ ਸੰਪੂਰਨ ਰਾਗ ਹੈ। ਆਰੋਹੀ ਵਿਚ ਪੰਜ ਅਤੇ ਅਵਰੋਹੀ ਵਿਚ ਸੱਤ ਸੁਰ ਲੱਗਦੇ ਹਨ। ਇਸ ਵਿਚ ਗਾਂਧਾਰ ਦੁਰਬਲ ਹੈ, ਰਿਸ਼ਭ ਵਾਦੀ ਅਤੇ ਧੈਵਤ ਸੰਵਾਦੀ ਹੈ। ਆਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹਨ। ਨਿਸ਼ਾਦ ਸ਼ੁੱਧ ਅਤੇ ਕੋਮਲ ਦੋਵੇਂ ਲੱਗਦੇ ਹਨ। ਆਰੋਹੀ ਵਿਚ ਨਿਸ਼ਾਦ ਸ਼ੁੱਧ ਅਤੇ ਅਵਰੋਹੀ ਵਿਚ ਕੋਮਲ ਹੈ। ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ।

ਆਰੋਹੀ : ਸ ਰ ਮ ਪ ਨ ਸ

ਅਵਰੋਹੀ : ਸ ਨਾ ਧ ਪ ਮ ਗ ਰ ਸ

10. **ਧਨਾਸਰੀ :** ਇਸ ਨੂੰ ਧਨਾਸ਼੍ਰੀ ਵੀ ਕਿਹਾ ਜਾਂਦਾ ਹੈ। ਇਹ ਕਾਫ਼ੀ ਠਾਟ ਦੀ ਸੰਪੂਰਨ ਰਾਗਣੀ ਹੈ। ਆਰੋਹੀ ਵਿਚ ਭੀਮਪਲਾਸੀ ਦਾ ਰੰਗ ਹੈ। ਅਵਰੋਹੀ ਵਿਚ ਪੂਰਵੀ ਅਤੇ ਮੁਲਤਾਨੀ ਦੀ ਰੰਗਤ ਹੈ। ਅਵਰੋਹੀ ਵਿਚ ਧੈਵਤ ਦੁਰਬਲ ਹੈ। ਪੰਚਮ ਅਤੇ ਗਾਂਧਾਰ ਦੀ ਸੰਗਤ ਹੈ। ਪੰਚਮ ਵਾਦੀ ਸੁਰ ਹੈ। ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ। ਸ਼ੜਜ ਗਾਂਧਾਰ, ਪੰਚਮ ਨਿਸ਼ਾਦ ਸ਼ੁੱਧ, ਰਿਸ਼ਭ ਧੈਵਤ ਕੋਮਲ, ਮੱਧਮ ਤੀਬਰ ਹੈ।

ਆਰੋਹੀ : ਸ਼ ਰ ਗ ਮੀ ਪ ਧਾ ਨ

ਅਵਰੋਹੀ : ਨ ਧਾ ਪ ਮੀ ਗ ਰਾ ਧ

11. **ਜੈਤਸਰੀ :** ਜਯਤਿਸ੍ਰੀ, ਇਹ ਪੂਰਬੀ ਠਾਟ ਦੀ ਔੜਵ ਸੰਪੂਰਨ ਰਾਗਣੀ ਹੈ। ਆਰੋਹੀ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹਨ। ਅਵਰੋਹੀ ਵਿਚ ਸਾਰੇ ਸੁਰ ਆ ਜਾਂਦੇ ਹਨ। ਵਾਦੀ ਸੁਰ ਗਾਂਧਾਰ ਹੈ, ਮੱਧਮ ਤੀਬਰ ਹੈ, ਧੈਵਤ ਅਤੇ ਰਿਸ਼ਭ ਕੋਮਲ ਹਨ। ਬਾਕੀ ਸੁਰ ਸ਼ੁੱਧ ਲੱਗਦੇ ਹਨ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ।

ਆਰੋਹੀ : ਸ਼ ਗ ਮੀ ਪ ਨ ਸ਼

ਅਵਰੋਹੀ : ਸ਼ ਨ ਧਾ ਪ ਮੀ ਗ ਰਾ ਸ਼

12. **ਟੋਡੀ :** ਇਹ ਟੋਡੀ ਠਾਟ ਦੀ ਸੰਪੂਰਨ ਰਾਗਣੀ ਹੈ। ਰਿਸ਼ਭ ਗਾਂਧਾਰ ਧੈਵਤ ਕੋਮਲ, ਮੱਧਮ ਤੀਬਰ ਅਤੇ ਬਾਕੀ ਸੁਰ ਸ਼ੁੱਧ ਹਨ। ਧੈਵਤ ਵਾਦੀ ਅਤੇ ਗਾਂਧਾਰ ਸੰਵਾਦੀ ਹੈ। ਗਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਹੈ।

ਆਰੋਹੀ : ਸ਼ ਰਾ ਗਾ ਮੀ ਪ ਧਾ ਨ ਸ਼

ਅਵਰੋਹੀ : ਸ਼ ਨ ਧਾ ਪ ਮੀ ਗਾ ਰਾ ਸ਼

13. **ਬੈਰਾੜੀ :** ਇਹ ਮਾਰੂ ਠਾਟ ਦੀ ਸੰਪੂਰਨ ਰਾਗਣੀ ਹੈ। ਸ਼ੜਜ ਗਾਂਧਾਰ ਪੰਚਮ ਧੈਵਤ ਅਤੇ ਨਿਸ਼ਾਦ ਸ਼ੁੱਧ, ਰਿਸ਼ਭ ਕੋਮਲ ਅਤੇ ਮੱਧਮ ਤੀਬਰ ਹੈ ਪਰ ਦੁਰਬਲ ਹੋ ਕੇ ਲੱਗਦਾ ਹੈ। ਵਾਦੀ ਗਾਂਧਾਰ ਅਤੇ ਸੰਵਾਦੀ ਧੈਵਤ ਹੈ। ਇਸ ਵਿਚ ਗਾਂਧਾਰ ਅਤੇ ਪੰਚਮ ਦੀ ਸੰਗਤ ਰਹਿੰਦੀ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦਾ ਦੂਜਾ ਪਹਿਰ ਹੈ।

14. **ਤਿਲੰਗ :** ਸੰਸਕ੍ਰਿਤ ਗ੍ਰੰਥਾਂ ਵਿਚ ਇਸ ਦਾ ਨਾਂ ਤ੍ਰਿਕਲਿੰਗ ਅਤੇ ਤ੍ਰਿਲਿੰਗ ਵੀ ਹੈ। ਇਹ ਬਿਲਾਵਲ ਠਾਟ ਦਾ ਔੜਵ ਰਾਗ ਹੈ, ਜਿਸ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹਨ। ਬਾਕੀ ਸਾਰੇ ਸੁਰ ਸ਼ੁੱਧ ਹਨ। ਨਿਸ਼ਾਦ ਅਤੇ ਪੰਚਮ ਦੀ ਇਸ ਵਿਚ ਸੰਗਤ ਹੈ। ਵਾਦੀ ਸੁਰ ਗਾਂਧਾਰ ਅਤੇ ਨਿਸ਼ਾਦ ਸੰਵਾਦੀ ਹੈ। ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ। ਕਈਆਂ ਨੇ ਇਸ ਵਿਚ ਧੈਵਤ ਸੁਰ ਲਾ ਕੇ ਸ਼ਾੜਵ ਮੰਨਿਆ ਹੈ।

ਆਰੋਹੀ : ਸ਼ ਗ ਮ ਪ ਨ ਸ਼

ਅਵਰੋਹੀ : ਸ਼ ਨ ਪ ਮ ਗ ਸ਼

15. **ਸੂਹੀ :** ਇਹ ਕਾਫ਼ੀ ਠਾਟ ਦੀ ਸ਼ਾੜਵ ਰਾਗਣੀ ਹੈ। ਇਸ ਵਿਚ ਧੈਵਤ ਵਰਜਿਤ ਹੈ। ਇਸ ਵਿਚ ਗਾਂਧਾਰ ਅਤੇ ਨਿਸ਼ਾਦ ਕੋਮਲ, ਬਾਕੀ ਸੁਰ ਸ਼ੁੱਧ ਹਨ। ਵਾਦੀ ਮੱਧਮ ਅਤੇ ਸ਼ੜਜ ਸੰਵਾਦੀ ਹੈ। ਗਾਉਣ ਦਾ ਵੇਲਾ ਦੋ ਘੜੀ ਦਿਨ ਚੜ੍ਹੇ ਹੈ।

ਆਰੋਹੀ : ਸ਼ ਰ ਗਾ ਮ ਪ ਨਾ ਸ਼

ਅਵਰੋਹੀ : ਸ਼ ਨਾ ਮ ਪ ਗਾ ਰ ਸ਼

16. **ਬਿਲਾਵਲ :** ਇਹ ਸੰਪੂਰਨ ਜਾਤੀ ਦਾ ਰਾਗ ਹੈ। ਸਾਰੇ ਸੁਰ ਸ਼ੁੱਧ ਹਨ। ਵਾਦੀ ਸ਼ੜਜ ਅਤੇ ਸੰਵਾਦੀ ਪੰਚਮ ਹੈ। ਇਸ ਦੇ ਗਾਉਣ ਦਾ ਵੇਲਾ ਦਿਨ ਦੇ ਦੂਜੇ ਪਹਿਰ ਦਾ ਆਰੰਭ ਹੈ। ਇਸ ਦਾ ਗਾਇਨ ਆਨੰਦ-ਮੰਗਲ ਦੇ ਸਮੇਂ ਕੀਤਾ ਜਾਂਦਾ ਹੈ। ਇਹ ਖ਼ੁਸ਼ੀ ਅਤੇ ਹਰਸ਼-ਉੱਲਾਸ ਦਾ ਰਾਗ ਹੈ। ਦੇਖੋ : **ਹਰਿ ਉਤਮੁ ਹਰਿ ਪ੍ਰਭ ਗਾਇਆ ਕਰਿ ਨਾਦੁ**

**ਬਿਲਾਵਲੁ ਰਾਗ॥** (ਮਹਲਾ ੩, ਵਾਰ ਬਿਲਾਵਲੁ) **ਦੂਜੈ ਭਾਇ ਬਿਲਾਵਲੁ ਨ ਹੋਵਈ॥** (ਉਕਤ) **ਬਿਲਾਵਲੁ ਕਰਿਹੁ ਤੁਮ ਪਿਆਰਿਹੋ ਏਕਸੁ ਸਿਉ ਲਿਵ ਲਾਇ॥** (ਉਕਤ)

17. **ਗੌਂਡ :** ਇਹ ਇਕ ਸੰਪੂਰਨ ਜਾਤੀ ਦਾ ਰਾਗ ਹੈ। ਇਸ ਵਿਚ ਸ਼ੜਜ, ਰਿਸ਼ਭ ਮੱਧਮ, ਪੰਚਮ ਨਿਸ਼ਾਦ ਸ਼ੁੱਧ, ਗਾਂਧਾਰ ਅਤੇ ਧੈਵਤ ਕੋਮਲ ਹਨ। ਗ੍ਰਹਸੁਰ ਗਾਂਧਾਰ, ਵਾਦੀ ਪੰਚਮ ਅਤੇ ਸੰਵਾਦੀ ਮੱਧਮ ਹੈ। ਗਾਉਣ ਦਾ ਸਮਾਂ ਦੁਪਹਿਰ ਹੈ।

ਸਰਗਮ ਸ਼ ਰ ਮ ਮ ਪ ਧਾ ਸ਼ ਧਾ ਨ ਪ ਮ ਗਾ ਮ ਰ ਸ਼

18. **ਰਾਮਕਲੀ :** ਇਹ ਭੈਰਵ ਠਾਟ ਦੀ ਔੜਵ ਸੰਪੂਰਨ ਰਾਗਣੀ ਹੈ। ਆਰੋਹੀ ਵਿਚ ਮੱਧਮ ਅਤੇ ਨਿਸ਼ਾਦ ਵਰਜਿਤ ਹਨ। ਰਿਸ਼ਭ ਅਤੇ ਧੈਵਤ ਕੋਮਲ, ਬਾਕੀ ਸੁਰ ਸ਼ੁੱਧ ਹਨ। ਧੈਵਤ ਵਾਦੀ ਅਤੇ ਰਿਸ਼ਭ ਸੰਵਾਦੀ ਹੈ। ਗਾਉਣ ਦਾ ਸਮਾਂ ਸੂਰਜ ਨਿਕਲਣ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤੀਕ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ : **ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ॥** (ਮਹਲਾ ੩, ਵਾਰ ਰਾਮਕਲੀ ੧)

ਆਰੋਹੀ : ਸ਼ ਰਾ ਗ ਪ ਧਾ ਸ਼

ਅਵਰੋਹੀ : ਸ਼ ਨ ਧਾ ਪ ਮ ਗ ਰਾ ਸ਼

19. **ਨਟ :** ਬਿਲਾਵਲ ਠਾਟ ਦਾ ਸੰਪੂਰਨ ਜਾਤੀ ਦਾ ਸ਼ਾੜਵ ਰਾਗ ਹੈ। ਇਸ ਵਿਚ ਮੱਧਮ ਵਾਦੀ ਅਤੇ ਰਿਸ਼ਭ ਸੰਵਾਦੀ ਹੈ। ਇਸ ਵਿਚ ਗਾਂਧਾਰ ਅਤੇ ਧੈਵਤ ਕੋਮਲ ਲੱਗਦੇ ਹਨ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ।

ਆਰੋਹੀ : ਸ਼ ਰਾ ਗ ਮ ਪ ਧਾ ਨ ਸ਼

ਅਵਰੋਹੀ : ਸ਼ ਨ ਧ ਪ ਮ ਰ ਸ਼

20. **ਮਾਲੀ ਗੌੜਾ :** ਇਹ ਮਾਰੂ ਠਾਟ ਦਾ ਸੰਪੂਰਨ ਰਾਗ ਹੈ। ਇਹ ਪੂਰੀਆ ਅਤੇ ਸਿਰੀਰਾਗ ਦੇ ਮੇਲ ਤੋਂ ਬਣਦਾ ਹੈ। ਧੈਵਤ ਦੋਵੇਂ ਲੱਗ ਜਾਂਦੇ ਹਨ। ਰਿਸ਼ਭ ਵਾਦੀ ਅਤੇ ਧੈਵਤ ਸੰਵਾਦੀ ਹੈ। ਗਾਂਧਾਰ ਅਤੇ ਪੰਚਮ ਇਸ ਨੂੰ ਬਹੁਤ ਹੀ ਸਪੱਸ਼ਟ ਕਰਦੇ ਹਨ। ਕਈਆਂ ਦੇ ਮਤਿ ਅਨੁਸਾਰ ਇਹੀ ਵਾਦੀ ਅਤੇ ਸੰਵਾਦੀ ਹਨ। ਸ਼ੜਜ ਗਾਂਧਾਰ ਪੰਚਮ ਨਿਸ਼ਾਦ ਸ਼ੁੱਧ, ਰਿਸ਼ਭ ਕੋਮਲ, ਧੈਵਤ ਦੋਵੇਂ ਅਤੇ ਮੱਧਮ ਤੀਬਰ ਲੱਗਦਾ ਹੈ। ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

ਆਰੋਹੀ : ਸ਼ ਰਾ ਗ ਮੀ ਪ ਧ ਨ ਸ਼

ਅਵਰੋਹੀ : ਸ਼ ਨ ਧ ਪ ਮੀ ਗ ਰਾ ਸ਼

21. **ਮਾਰੂ :** ਇਹ ਸ਼ਾੜਵ ਜਾਤੀ ਦਾ ਰਾਗ ਹੈ। ਇਸ ਵਿਚ ਪੰਚਮ ਵਰਜਿਤ ਹੈ। ਮਾਰੂ ਨੂੰ ਸ਼ੜਜ ਗਾਂਧਾਰ ਧੈਵਤ ਅਤੇ ਨਿਸ਼ਾਦ ਸ਼ੁੱਧ, ਰਿਸ਼ਭ ਕੋਮਲ ਅਤੇ ਮੱਧਮ ਤੀਬਰ ਲੱਗਦਾ ਹੈ। ਗਾਂਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ। ਇਹ ਰਾਗ ਯੁੱਧ ਜਾਂ ਮ੍ਰਿਤਕ ਦੇ ਚਲਾਣੇ ਸਮੇਂ ਵਿਸ਼ੇਸ਼ ਕਰਕੇ ਅਤੇ ਸਾਧਾਰਣ ਰੀਤ ਅਨੁਸਾਰ ਦ੍ਹਿਨ ਦੇ ਤੀਜੇ ਪਹਿਰ ਗਾਇਆ ਜਾਂਦਾ ਹੈ। ਦੇਖੋ : **ਆਗੇ ਚਲਤ ਸੁ ਮਾਰੂ ਗਾਵਤ... ਚੰਦਨ ਚਿਤਾ ਬਿਸਾਲ**

**ਬਨਾਈ।** (ਗੁਰਪ੍ਰਤਾਪ ਸੂਰਜ ਗ੍ਰੰਥ)

22. **ਤੁਖਾਰੀ :** ਸੰਪੂਰਨ ਜਾਤੀ ਦੀ ਇਕ ਰਾਗਣੀ, ਜਿਸ ਦਾ ਗ੍ਰਹਸੁਰ ਸ਼ੜਜ, ਵਾਦੀ ਰਿਸ਼ਭ, ਪੰਚਮ ਸੰਵਾਦੀ ਅਤੇ ਮੱਧਮ ਅਨੁਵਾਦੀ ਹੈ। ਇਸ ਵਿਚ ਦੋਵੇਂ ਗਾਂਧਾਰ ਅਤੇ ਦੋਵੇਂ ਮੱਧਮ ਲੱਗਦੇ ਹਨ। ਗਾਉਣ ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਹੈ।

ਸਰਗਮ : ਸ ਰਾ ਗ ਗ ਮ ਮਾ ਪ ਧਾ ਨ

ਕਈ ਸੰਗੀਤ-ਸ਼ਾਸਤਰੀਆਂ ਨੇ ਪੰਚਮ ਵਰਜਿਤ ਮੰਨ ਕੇ ਤੁਖਾਰੀ ਸ਼ਾੜਵ ਲਿਖੀ ਹੈ। ਸ਼ੜਜ ਗਾਂਧਾਰ ਨਿਸ਼ਾਦ ਸ਼ੁੱਧ, ਰਿਸ਼ਭ ਧੈਵਤ ਕੋਮਲ ਅਤੇ ਮੱਧਮ ਤੀਕਰ ਹੈ। ਇਸ ਸਥਿਤੀ ਵਿਚ ਮੱਧਮ ਵਾਦੀ ਅਤੇ ਸ਼ੜਜ ਸੰਵਾਦੀ ਹੈ।

23. **ਕੇਦਾਰਾ :** ਕਲਿਆਣ ਠਾਟ ਦਾ ਇਕ ਸੰਪੂਰਨ ਰਾਗ ਹੈ। ਇਸ ਵਿਚ ਮੱਧਮ ਸ਼ੁੱਧ ਅਤੇ ਤੀਬਰ ਦੋਵੇਂ ਲੱਗਦੇ ਹਨ। ਨਿਸ਼ਾਦ ਵੀ ਦੋਵੇਂ ਹਨ। ਸ਼ੁੱਧ ਮੱਧਮ ਵਾਦੀ ਅਤੇ ਸ਼ੜਜ ਸੰਵਾਦੀ ਹੈ। ਤੀਬਰ ਮੱਧਮ ਅਤੇ ਗਾਂਧਾਰ ਦੁਰਬਲ ਹਨ। ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ।

ਸਰਗਮ : ਨ ਸ਼ ਮ, ਰਾ ਪ, ਮੀ ਪ ਧ ਨਾ ਧ ਪ

ਸ਼ ਨਾ ਧ ਪ, ਮੀ ਪ ਧ ਪ ਮ, ਰ ਸ਼

24. **ਭੈਰਉ :** ਇਹ ਸੰਪੂਰਨ ਜਾਤੀ ਦਾ ਮਾਰਗੀ ਰਾਗ ਹੈ। ਇਸ ਦੇ ਅਲਾਪ ਦਾ ਸਮਾਂ ਸਵੇਰ ਦਾ ਅੰਮ੍ਰਿਤ ਵੇਲਾ ਹੈ। ਭੈਰਉ ਦੇ ਸੁਰ ਹਨ : ਰਿਸ਼ਭ ਅਤੇ ਧੈਵਤ ਕੋਮਲ। ਆਰੋਹੀ ਵਿਚ ਰਿਸ਼ਭ ਕੋਮਲਤਰ, ਸ਼ੜਜ ਗਾਂਧਾਰ ਮੱਧਮ, ਪੰਚਮ ਨਿਸ਼ਾਦ ਸ਼ੁੱਧ। ਇਸ ਵਿਚ ਵਾਦੀ ਸੁਰ ਧੈਵਤ ਅਤੇ ਸੰਵਾਦੀ ਰਿਸ਼ਭ ਹੈ।

ਆਰੋਹੀ : ਸ਼ ਰਾ ਗ ਮ ਪ ਧਾ ਨ ਸ਼

ਅਵਰੋਹੀ : ਸ਼ ਨ ਧਾ ਪ ਮ ਗ ਰਾ ਸ਼

ਸਰਗਮ ਧਾ ਧਾ ਪ ਧਾ ਧਾ ਪ ਮ ਗ ਰਾ ਗ ਮ ਗ ਰਾ ਰਾ ਸ਼

ਭੈਰਵੀ ਇਕ ਰਾਗਣੀ ਹੈ ਜੋ ਸੰਪੂਰਨ ਜਾਤੀ ਦੀ ਹੈ। ਇਸ ਵਿਚ ਸ਼ੜਜ ਮੱਧਮ ਅਤੇ ਪੰਚਮ ਸ਼ੁੱਧ ਹਨ। ਰਿਸ਼ਭ ਗਾਂਧਾਰ ਧੈਵਤ ਅਤੇ ਨਿਸ਼ਾਦ ਕੋਮਲ ਹਨ। ਸ਼ੜਜ ਵਾਦੀ ਅਤੇ ਪੰਚਮ ਸੰਵਾਦੀ ਹੈ। ਪੁਰਾਣੇ ਗ੍ਰੰਥਾਂ ਵਿਚ ਵਾਦੀ ਧੈਵਤ ਅਤੇ ਸੰਵਾਦੀ ਗਾਂਧਾਰ ਹੈ। ਦੱਖਣੀ ਗਵੱਈਆਂ ਦੀ ਇਹੀ ਸ਼ੁੱਧ ਟੋਡੀ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦੇ ਪਹਿਲੇ ਦੋ ਪਹਿਰ ਹਨ।

25. **ਬਸੰਤ :** ਇਕ ਰਾਗ ਜੋ ਪੂਰਬੀ ਠਾਟ ਦਾ ਸੰਪੂਰਨ ਰਾਗ ਹੈ। ਸ਼ੜਜ ਗਾਂਧਾਰ ਮੱਧਮ ਪੰਚਮ ਧੈਵਤ ਅਤੇ ਨਿਸ਼ਾਦ ਸ਼ੁੱਧ, ਰਿਸ਼ਭ ਕੋਮਲ ਅਤੇ ਮੱਧਮ ਤੀਬਰ ਲੱਗਦਾ ਹੈ। ਗਾਉਣ ਦਾ ਸਮਾਂ ਬਸੰਤ ਰੁਤ ਅਥਵਾ ਰਾਤ ਦਾ ਸਮਾਂ ਹੈ।

ਆਰੋਹੀ : ਸ਼ ਗ ਮ ਧ ਰਾ ਸ਼

ਅਵਰੋਹੀ : ਰਾ ਨ ਧ ਪ ਮੀ ਗ ਮ ਗ ਰਾ ਸ਼

26. **ਸਾਰੰਗ :** ਇਕ ਰਾਗ ਜੋ ਕਾਫ਼ੀ ਠਾਟ ਦਾ ਔੜਵ ਸ਼ਾੜਵ ਹੈ, ਇਸ ਨੂੰ ਨਿਸ਼ਾਦ ਸ਼ੁੱਧ ਅਤੇ ਕੋਮਲ ਦੋਵੇਂ ਲੱਗਦੇ ਹਨ। ਬਾਕੀ ਸਾਰੇ ਸ਼ੁੱਧ ਸੁਰ ਹਨ। ਸਾਰੰਗ ਦੇ ਗਾਉਣ ਦਾ ਸਮਾਂ ਦੁਪਹਿਰ ਦਾ ਵਕਤ ਹੈ। ਸਾਰੰਗ ਵਿਚ ਵਾਦੀ ਰਿਸ਼ਭ ਅਤੇ ਸੰਵਾਦੀ ਪੰਚਮ ਹੈ। ਆਰੋਹੀ ਵਿਚ ਧੈਵਤ ਵਰਜਿਤ ਹੈ, ਅਵਰੋਹੀ ਵਿਚ ਵੀ ਦੁਰਬਲ ਹੋ ਕੇ ਲੱਗਦਾ ਹੈ। ਇਸ ਰਾਗ ਦੇ ਕਈ ਭੇਦ ਹਨ। ਸ਼ੁੱਧ ਸਾਰੰਗ ਦੀ ਰੂਪ ਰਚਨਾ ਇਸ ਪ੍ਰਕਾਰ ਹੈ:

ਆਰੋਹੀ : ਸ ਰ ਮ ਪ ਨ ਸ

ਅਵਰੋਹੀ : ਸ ਧ ਨਾ ਪ ਮ ਰ ਸ

27. **ਮਲਾਰ :** ਇਹ ਕਮਾਚਠਾਟ ਦਾ ਔੜਵ ਰਾਗ ਹੈ। ਗਾਂਧਾਰ ਅਤੇ ਨਿਸ਼ਾਦ ਵਰਜਿਤ ਹਨ। ਸ਼ੜਜ ਰਿਸ਼ਭ ਮੱਧਮ, ਪੰਚਮ ਅਤੇ ਧੈਵਤ ਸ਼ੁੱਧ ਹਨ। ਗ੍ਰਹ ਅਤੇ ਵਾਦੀ ਸੁਰ ਮੱਧਮ ਅਤੇ ਸੰਵਾਦੀ ਸ਼ੜਜ ਹੈ। ਗਾਉਣ ਦਾ ਸਮਾਂ ਵਰਖਾ ਰੁੱਤ ਅਥਵਾ ਰਾਤ ਹੈ।

ਆਰੋਹੀ : ਸ਼ ਰ ਮ ਪ ਧ ਰ ਸ਼

ਅਵਰੋਹੀ : ਸ਼ ਧ ਪ ਮ

28. **ਕਾਨੜਾ :** ਇਹ ਇਕ ਅਜਿਹਾ ਰਾਗ ਹੈ, ਜਿਸ ਦੇ ਗਾਇਕਾਂ ਨੇ 18 ਭੇਦ ਕਲਪੇ ਹਨ : ਦਰਬਾਰੀ, ਨਾਯਕੀ, ਮੁਦ੍ਰਾ, ਕਾਸ਼ਿਕੀ, ਵਾਗੇਸ਼੍ਰੀ, ਨਟ, ਕਾਫ਼ੀ, ਕੋਲਾਹਲ, ਮੰਗਲ, ਸ਼ਯਾਮ, ਟੰਕ, ਨਾਗਧ੍ਵਨੀ, ਅਡਾਨਾ, ਸ਼ਾਹਾਨਾ, ਸੂਹਾ, ਸੁਘਰ, ਹੁਸੈਨੀ ਅਤੇ ਜਯਜਵੰਤੀ। ਦਰਬਾਰੀ-ਕਾਨੜਾ ਆਸਾਵਰੀ ਠਾਟ ਦਾ ਸ਼ਾੜਵ ਸੰਪੂਰਨ ਰਾਗ ਹੈ। ਆਰੋਹੀ ਵਿਚ ਛੇ ਅਤੇ ਅਵਰੋਹੀ ਵਿਚ ਸੱਤ ਸੁਰ ਹਨ। ਆਰੋਹੀ ਵਿਚ ਗਾਂਧਾਰ ਦੁਰਬਲ ਹੈ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ। ਪੰਚਮ ਅਤੇ ਰਿਸ਼ਭ ਨਾਲ ਨਿਸ਼ਾਦ ਦੀ ਸੰਗਤ ਰਹਿੰਦੀ ਹੈ। ਗਾਂਧਾਰ ਧੈਵਤ ਨਿਸ਼ਾਦ ਕੋਮਲ, ਬਾਕੀ ਸ਼ੁੱਧ ਸੁਰ ਹਨ। ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ।

ਆਰੋਹੀ : ਨਾ ਸ਼ ਰਾ ਮ ਪ ਧਾ ਨਾ ਸ਼

ਅਵਰੋਹੀ : ਸ਼ ਧਾ ਨਾ ਪ ਗਾ ਮ ਰ ਸ਼

29. **ਕਲਿਆਣ :** ਇਹ ਕਲਿਆਣ ਠਾਟ ਦੀ ਓੜਵ ਸੰਪੂਰਨ ਰਾਗਣੀ ਹੈ। ਇਸ ਦੇ ਕਈ ਭੇਦ ਹਨ। ਸ਼ੁੱਧ ਸਰੂਪ ਵਿਚ ਆਰੋਹੀ ਵਿਚ ਮੱਧਮ ਅਤੇ ਨਿਸ਼ਾਦ ਵਰਜਿਤ ਹਨ। ਗਾਂਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ। ਮੱਧਮ ਤੀਬਰ ਅਤੇ ਬਾਕੀ ਸਾਰੇ ਸ਼ੁੱਧ ਸੁਰ ਹਨ। ਗਾਉਣ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਹੈ।

ਆਰੋਹੀ : ਸ਼ ਰ ਗ ਪ ਧ ਸ਼

ਅਵਰੋਹੀ : ਸ਼ ਨ ਧ ਪ ਮੀ ਗ ਰ ਸ਼

30. **ਪ੍ਰਭਾਤੀ :** ਇਹ ਭੈਰਵ ਠਾਟ ਦੀ ਸੰਪੂਰਨ ਰਾਗਣੀ ਹੈ। ਇਸ ਵਿਚ ਸ਼ੜਜ ਗਾਂਧਾਰ ਮੱਧਮ ਪੰਚਮ ਅਤੇ ਨਿਸ਼ਾਦ ਸ਼ੁੱਧ, ਰਿਸ਼ਭ ਅਤੇ ਧੈਵਤ ਕੋਮਲ ਹਨ। ਮੱਧਮ ਵਾਦੀ ਅਤੇ ਸ਼ੜਜ ਸੰਵਾਦੀ ਹੈ। ਗ੍ਰਹ ਸੁਰ ਮੱਧਮ ਹੈ। ਇਸ ਦੇ ਗਾਉਣ ਦਾ ਸਮਾਂ ਅੰਮ੍ਰਿਤ

ਵੇਲਾ ਹੈ।

ਆਰੋਹੀ : ਸ਼ ਰਾ ਗ ਮ ਪ ਧਾ ਨ ਸ਼

ਅਵਰੋਹੀ : ਸ਼ ਨ ਧਾ ਪ ਮ ਗ ਰਾ ਸ਼

31. **ਜੈਜਾਵੰਤੀ :** ਇਹ ਕਮਾਚ ਠਾਟ ਦੀ ਸੰਪੂਰਨ ਜਾਤੀ ਦੀ ਇਕ ਰਾਗਣੀ ਹੈ, ਜੋ ਧੂਲਸ਼੍ਰੀ ਬਿਲਾਵਲ ਅਤੇ ਸੋਰਠਿ ਦੇ ਸੁਮੇਲ ਤੋਂ ਬਣਦੀ ਹੈ। ਇਸ ਦੇ ਗਾਉਣ ਦਾ ਸਮਾਂ ਸਵੇਰ ਦਾ ਵਕਤ ਹੈ। ਇਸ ਵਿਚ ਦੋਵੇਂ ਗਾਂਧਾਰ ਅਤੇ ਦੋਵੇਂ ਨਿਸ਼ਾਦ ਲੱਗਦੇ ਹਨ। ਆਰੋਹੀ ਵਿਚ ਸ਼ੁੱਧ ਨਿਸ਼ਾਦ ਅਤੇ ਸ਼ੁੱਧ ਗਾਂਧਾਰ ਹੈ। ਅਵਰੋਹੀ ਵਿਚ ਦੋਵੇਂ ਕੋਮਲ ਹਨ। ਪੰਚਮ ਅਤੇ ਰਿਸ਼ਭ ਦੀ ਇਸ ਵਿਚ ਸੰਗਤ ਹੈ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ। ਇਸ ਰਾਗ ਵਿਚ ਕੇਵਲ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਹੈ।

ਆਰੋਹੀ : ਸ਼ ਰ ਗ ਮ ਪ ਧ ਨ ਸ਼

ਅਵਰੋਹੀ : ਸ਼ ਨਾ ਧ ਪ ਮ ਗਾ ਰ ਸ਼

(ਸਹਾਇਕ ਗ੍ਰੰਥ : **ਗੁਰਸ਼ਬਦ ਰਤਨਾਕਰ ਮਹਾਨ ਕੋਸ਼**।)

## ਰੁਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਰਚਿਤ ਇਕ ਬਾਣੀ 'ਰੁਤੀ' ਸਿਰਲੇਖ ਅਧੀਨ ਆਈ ਹੈ। ਸੰਸਕ੍ਰਿਤ ਵਿਚ ਇਸ ਪ੍ਰਕਾਰ ਦੀ ਕਾਵਿ-ਰਚਨਾ ਨੂੰ 'ਖਟਰਿਤੁ-ਵਰਣਨ' ਦਾ ਨਾਮ ਦਿੱਤਾ ਜਾਂਦਾ ਸੀ। ਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਦੀ ਰਚਨਾ ਸਲੋਕਾਂ ਅਤੇ ਛੰਤਾਂ ਵਿਚ ਕੀਤੀ ਹੈ। ਆਰੰਭ ਵਿਚ ਦੋ ਸਲੋਕ ਹਨ, ਜਿਨ੍ਹਾਂ ਵਿਚ ਪ੍ਰਭੂ ਦੀ ਬੰਦਨਾ ਕੀਤੀ ਗਈ ਹੈ। ਇਹਨਾਂ ਸਲੋਕਾਂ ਤੋਂ ਮਗਰੋਂ ਆਏ ਪਹਿਲੇ ਸਲੋਕ ਵਿਚ ਬਾਣੀ ਦੀ ਪ੍ਰਸਤਾਵਨਾ ਪੇਸ਼ ਕੀਤੀ ਗਈ ਹੈ। ਦੇਖੋ :

**ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ ॥**
**ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ ॥**

*(ਪੰਨਾ ੯੨੭)*

ਦੂਜੇ ਛੰਤ ਵਿਚ ਚੇਤ-ਵਿਸਾਖ ਮਹੀਨੇ ਵਿਚ ਆਉਣ ਵਾਲੀ ਬਸੰਤ ਰੁੱਤ ਦਾ ਵਰਣਨ ਕੀਤਾ ਗਿਆ ਹੈ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਹ ਮਹੀਨਾ ਅਤਿਅੰਤ ਆਨੰਦਦਾਇਕ ਹੁੰਦਾ ਹੈ। ਜਿਨ੍ਹਾਂ ਜੀਵ ਰੂਪੀ ਇਸਤਰੀਆਂ ਦਾ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ, ਉਹਨਾਂ ਦਾ ਤਨ-ਮਨ ਮੁੜ ਕੇ ਮੌਲਣ ਲੱਗ ਪੈਂਦਾ ਹੈ। ਤੀਜੇ ਛੰਤ ਵਿਚ ਗ੍ਰੀਖਮ ਰੁੱਤ ਦਾ ਵਰਣਨ ਹੈ। ਇਹ ਰੁੱਤ ਜੇਠ-ਹਾੜ ਦੇ ਮਹੀਨੇ ਵਿਚ ਆਉਂਦੀ ਹੈ। ਪ੍ਰਭੂ ਨਾਲੋਂ ਵਿੱਛੜੀ ਨਾਰੀ ਇਸ ਮਹੀਨੇ ਵਿਚ ਜਲ ਬਿਨ ਮਛਲੀ ਵਾਂਗ ਤੜਪਦੀ ਹੈ। ਇਸ ਰੁੱਤ ਦੇ ਭਿਆਨਕ ਸੇਕ ਤੋਂ ਉਸ ਨੂੰ ਪ੍ਰਭੂ ਦਾ ਨਾਮ ਹੀ ਬਚਾ ਸਕਦਾ ਹੈ। ਸਾਵਣ-ਭਾਦੋਂ ਦੇ ਮਹੀਨਿਆਂ ਵਿਚ ਬਰਸਾਤ ਦਾ ਮੌਸਮ ਆ ਜਾਂਦਾ ਹੈ। ਆਕਾਸ਼ ਵਿਚ ਚਾਰੇ ਪਾਸੇ ਕਾਲੇ ਬੱਦਲ ਛਾ ਜਾਂਦੇ ਹਨ ਅਤੇ ਬਾਰਿਸ਼ ਨਾਲ ਸਭ ਥਾਂ ਜਲ-ਥਲ ਹੋ ਜਾਂਦਾ ਹੈ।

ਅੱਸੂ-ਕੱਤਕ ਵਿਚ ਸਰਦ ਰੁੱਤ ਦੀ ਸਜ-ਧਜ ਸ਼ੁਰੂ ਹੋ ਜਾਂਦੀ ਹੈ:

**ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ॥**
**ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ॥**

*(ਪੰਨਾ ੯੨੮)*

ਮੱਘਰ-ਪੋਹ ਦੇ ਮਹੀਨੇ ਬਹੁਤ ਠੰਡ ਦੇ ਮਹੀਨੇ (ਸ਼ਿਸ਼ਿਰ) ਹੁੰਦੇ ਹਨ। ਇਸ ਮਹੀਨੇ ਜੀਵ ਰੂਪੀ ਇਸਤਰੀ ਦੇ ਮਨ ਵਿਚ ਵਿਛੋੜੇ ਦੀ ਕੰਬਣੀ ਪੈਦਾ ਹੋ ਜਾਂਦੀ ਹੈ, ਜੋ ਪ੍ਰਭੂ ਦੇ ਦਰਸ਼ਨਾਂ ਨਾਲ ਹੀ ਮਿਟਦੀ ਹੈ। ਮਾਘ-ਫੱਗਣ ਦੇ ਮਹੀਨਿਆਂ ਵਿਚ ਪਿਛੇਤੀ ਠੰਡ ਪੈਂਦੀ ਹੈ ਅਤੇ ਕਈ ਵਾਰ ਕੋਰਾ ਵੀ ਜੰਮ ਜਾਂਦਾ ਹੈ। ਇਸ ਮਹੀਨੇ ਬਨਸਪਤੀ ਪੁੰਗਰਣ ਲੱਗਦੀ ਹੈ। ਦੇਖੋ:

**ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ॥**
**ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ॥**
**ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ॥**
**ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ॥**

*(ਪੰਨਾ ੯੨੯)*

ਅੱਠਵੇਂ ਅਤੇ ਆਖ਼ਰੀ ਛੰਤ ਵਿਚ ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ ਕਿ ਜਿਸ ਵਿਅਕਤੀ ਦੇ ਮਨ ਵਿਚ ਪ੍ਰਭੂ ਦਾ ਨਿਵਾਸ ਹੋ ਜਾਂਦਾ ਹੈ, ਉਸ ਦਾ ਜਨਮ-ਮਰਨ ਦਾ ਦੁੱਖ ਕੱਟਿਆ ਜਾਂਦਾ ਹੈ। ਉਹ ਸਦਾ ਪ੍ਰਭੂ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਪੂਰਨ ਤੌਰ 'ਤੇ ਸਹਿਜ ਹੋ ਕੇ ਵਿਚਰਦਾ ਹੈ। ਉਸ ਦਾ ਹਉਮੈ ਭਾਵ ਮਿਟ ਜਾਂਦਾ ਹੈ ਅਤੇ ਉਹ ਪ੍ਰਭੂ ਨਾਲ ਇਕਮਿਕ ਹੋ ਜਾਂਦਾ ਹੈ।

## ਲਾਹਾ

ਹਰ ਮਨੁੱਖ ਆਪਣੇ ਜੀਵਨ ਕਾਲ ਵਿਚ ਵੱਧ ਤੋਂ ਵੱਧ ਲਾਭ (ਲਾਹਾ) ਅਰਜਿਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਇਹ ਲਾਭ ਧਰਮ, ਅਰਥ, ਕਾਮ ਅਤੇ ਮੋਕਸ਼ ਆਦਿ ਵਿਚੋਂ ਕਿਸੇ ਇਕ ਜਾਂ ਸਾਰੇ ਖੇਤਰਾਂ ਨਾਲ ਸੰਬੰਧ ਰੱਖ ਸਕਦਾ ਹੈ। ਆਧੁਨਿਕ ਪੂੰਜੀਵਾਦੀ ਵਿਵਸਥਾ ਵਿਚ ਉਕਤ ਖੇਤਰਾਂ ਦੇ ਨਾਲ ਕੁਝ ਹੋਰ ਖੇਤਰ ਵੀ ਜੁੜ ਗਏ ਹਨ, ਜਿਵੇਂ ਪ੍ਰਸਿੱਧੀ, ਸਰਵੁੱਚਤਾ, ਸ਼ਨਾਖ਼ਤ ਅਤੇ ਸ਼ਕਤੀ ਇਤਿਆਦਿ। ਮੁਕਾਬਲੇ ਦੀ ਅਜੋਕੀ ਦੁਨੀਆਂ ਵਿਚ ਹਰ ਕੋਈ ਦੂਜਿਆਂ ਨੂੰ ਪਛਾੜ ਕੇ ਸਭ ਤੋਂ ਅੱਗੇ ਲੰਘ ਜਾਣ ਦੀ ਕੋਸ਼ਿਸ਼ ਵਿਚ ਲੱਗਾ ਹੋਇਆ ਹੈ। ਗੁਰਮਤਿ ਲਹਿਰ ਸੋਲ੍ਹਵੀਂ-ਸਤਾਰ੍ਹਵੀਂ ਸਦੀ ਵਿਚ ਉਸ ਸਮੇਂ ਉਤਪੰਨ ਹੋਈ ਜਦੋਂ ਜਾਗੀਰਦਾਰੀ ਨਿਜ਼ਾਮ ਅਤੇ ਮੱਧਕਾਲੀਨ ਸਮਾਜ ਆਪਣੇ ਸਿਖਰ ਨੂੰ ਹੰਢਾ ਚੁੱਕੇ ਸਨ ਅਤੇ ਹੁਣ ਇਹਨਾਂ ਵਿਚ ਅਨੇਕ ਅੰਤਰ-ਵਿਰੋਧ; ਦਰਾੜਾਂ ਅਤੇ ਕਮਜ਼ੋਰੀਆਂ ਪੈਦਾ ਹੋ ਚੁੱਕੀਆਂ ਸਨ। ਭਵਿੱਖ-ਦਰਸ਼ੀ ਹੋਣ ਦੀ ਸੂਰਤ ਵਿਚ ਭਗਤ-ਜਨਾਂ ਅਤੇ ਗੁਰੂ ਸਾਹਿਬਾਨ ਨੇ ਮਨੁੱਖਤਾ ਨੂੰ ਇਹਨਾਂ ਕਮਜ਼ੋਰੀਆਂ ਤੋਂ ਬਚਾਉਣ ਅਤੇ ਉਬਾਰਨ ਲਈ ਨਵੀਆਂ ਅੰਤਰ-ਦ੍ਰਿਸ਼ਟੀਆਂ ਸੁਝਾਈਆਂ। ਇਹਨਾਂ ਵਿਚੋਂ ਸਭ ਤੋਂ ਪ੍ਰਮੁੱਖ

ਅੰਤਰ-ਦ੍ਰਿਸ਼ਟੀ ਮਾਇਆ, ਨਿੱਜੀ-ਲਾਭ, ਵਿਕਾਰਾਂ ਅਤੇ ਦੁਨਿਆਵੀ ਪਦ-ਪ੍ਰਤਿਸ਼ਠਾ ਤੋਂ ਨਿਰਲੇਪ ਰਹਿ ਕੇ ਪ੍ਰਭੂ ਦੀ ਸ਼ਰਨ ਵਿਚ ਜਾ ਕੇ ਸਹਿਜ-ਭਾਵ ਨਾਲ ਜੀਵਨ ਗੁਜ਼ਾਰਨ ਦੀ ਸ਼ੈਲੀ ਨਾਲ ਜੁੜਨਾ ਸੀ। ਗੁਰੂ ਸਾਹਿਬ ਨੇ ਆਪਣੇ ਸਮਕਾਲੀ ਲੋਕਾਂ ਨੂੰ ਇਕ-ਦੂਜੇ ਤੋਂ ਅੱਗੇ ਲੰਘਣ ਦੀ ਪਾਗ਼ਲ ਦੌੜ ਵਿਚ ਭਾਗੀ ਬਣਨ ਤੋਂ ਵਰਜਿਆ ਕਿਉਂਕਿ ਆਪ ਜਾਣਦੇ ਸਨ ਕਿ ਇਸ ਦੌੜ ਵਿਚ ਨਿਰਾਸ਼ਾ, ਥਕਾਨ ਅਤੇ ਪਰਾਜਯ ਤੋਂ ਬਿਨਾਂ ਹੋਰ ਕੁਝ ਵੀ ਹੱਥ ਨਹੀਂ ਆਉਂਦਾ। ਦੁਨੀਆਂ ਦੀਆਂ ਪ੍ਰਾਪਤੀਆਂ ਰੇਤੇ ਦੀ ਇਕ ਮੁੱਠੀ ਵਾਂਗ ਹਨ, ਜਿਨ੍ਹਾਂ ਨੂੰ ਜਿੰਨਾ ਮਰਜ਼ੀ ਘੁੱਟ ਕੇ ਫੜੋ, ਇਹ ਉਂਗਲਾਂ ਦੀਆਂ ਵਿਰਲਾਂ ਥਾਣੀਂ ਜ਼ਮੀਨ ਉਪਰ ਕਿਰ ਜਾਂਦੀਆਂ ਹਨ। ਧਰਤੀ ਉਪਰੋਂ ਚੁੱਕਿਆ ਰੇਤਾ ਆਖ਼ਰ ਧਰਤੀ ਵਿਚ ਹੀ ਸਮਾ ਜਾਂਦਾ ਹੈ। ਪਰ ਜਿਹੜਾ ਵਿਅਕਤੀ ਦੁਨਿਆਵੀ ਖ਼ਾਹਿਸ਼ਾਂ ਤੋਂ ਉਪਰ ਉੱਠਣ ਵਿਚ ਕਾਮਯਾਬ ਹੋ ਜਾਂਦਾ ਹੈ, ਉਹ ਸਦਾ ਪ੍ਰਸੰਨਚਿੱਤ, ਸਹਿਜ ਅਤੇ ਸ਼ਾਂਤ ਬਣਿਆ ਰਹਿ ਸਕਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਜਉ ਲਗੁ ਜੀਉ ਪਰਾਣ ਸਚੁ ਧਿਆਈਐ ॥**
**ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ ॥੧॥ ਰਹਾਉ ॥**

*(ਆਸਾ ਮਹਲਾ ੧, ਪੰਨਾ ੪੨੨)*

ਇਕ ਹੋਰ ਸ਼ਬਦ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਲਬ, ਲੋਭ, ਮੋਹ ਅਤੇ ਹੰਕਾਰ ਆਦਿਕ ਵਿਕਾਰ ਮਨੁੱਖੀ ਚੇਤਨਾ ਦੇ ਵਿਕਾਸ ਵਿਚ ਰੋੜਾ ਅਟਕਾਉਣ ਵਾਲੇ ਭਾਵ ਹਨ। ਵਿਅਕਤੀ ਨੂੰ ਇਹਨਾਂ ਦੇ ਪਿੱਛੇ ਨਹੀਂ ਭਟਕਣਾ ਚਾਹੀਦਾ। ਨਿੰਦਾ-ਚੁਗ਼ਲੀ ਦੁਆਰਾ ਕੋਈ ਲਾਭ ਪ੍ਰਾਪਤ ਕਰਨਾ ਵੀ ਯੋਗ ਨਹੀਂ ਹੈ। ਅਸਲ ਵਿਚ ਪ੍ਰਭੂ ਦਾ ਨਾਮ ਜਪਣਾ ਹੀ ਸੱਚਾ ਲਾਭ ਹਾਸਲ ਕਰਨਾ ਹੈ। ਜਿਹੜੇ ਲੋਕ ਦੁਨਿਆਵੀ ਪ੍ਰਾਪਤੀਆਂ ਦੇ ਪਿੱਛੇ ਭਟਕਦੇ ਹਨ, ਉਹ ਅੰਤ ਵਿਚ ਠੱਗੇ ਜਾਂਦੇ ਹਨ। ਉਹਨਾਂ ਦੇ ਹੱਥਾਂ ਵਿਚ ਕੁਝ ਨਹੀਂ ਆਉਂਦਾ। ਦੇਖੋ :

**ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥**
**ਲਾੜੀ ਚਾੜੀ ਲਾਇਤਬਾਰੁ ॥ ਮਨਮੁਖੁ ਅੰਧਾ ਮੁਗਧੁ ਗਵਾਰੁ ॥**
**ਲਾਹੇ ਕਾਰਣਿ ਆਇਆ ਜਗਿ ॥ ਹੋਇ ਮਜੂਰੁ ਗਇਆ ਠਗਾਇ ਠਗਿ ॥**
**ਲਾਹਾ ਨਾਮੁ ਪੂੰਜੀ ਵੇਸਾਹੁ ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥੧੩॥**

*(ਰਾਮਕਲੀ ਮਹਲਾ ੧ ਦਖਣੀ , ਪੰਨਾ ੯੩੧)*

(ਸਾਰੁ—ਸ੍ਰੇਸ਼ਠ ਲਾਭ। ਲਾੜੀ ਚਾੜੀ—ਲਾਉਣਾ-ਬੁਝਾਉਣਾ। ਲਾਇਤਬਾਰੁ—ਚੁਗ਼ਲੀ ਕਰਨਾ। ਮੁਗਧੁ—ਮੂਰਖ। ਜਗਿ—ਦੁਨੀਆਂ ਵਿਚ ਲਾਹਾ ਖੱਟਣ ਲਈ ਆਇਆ ਹੈ। ਮਜੂਰੁ—ਮਾਇਆ ਖ਼ਾਤਰ ਮਜ਼ਦੂਰਾਂ, ਵੇਗਾਰੀਆਂ ਵਾਂਗ ਕੰਮ ਕਰਨਾ। ਲਾਹਾ ਨਾਮੁ—ਨਾਮ ਸਿਮਰਨਾ ਹੀ ਅਸਲ ਲਾਹਾ ਹੈ। ਵੇਸਾਹੁ—ਪ੍ਰਭੂ ਉਪਰ ਅਟੱਲ ਵਿਸ਼ਵਾਸ।)

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੇ ਨਾਮ ਦਾ ਲਾਹਾ ਗੁਰੂ ਦੇ ਦੁਆਰ ਉਪਰ ਜਾ ਕੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਲਾਹਾ ਦੇਣ ਵਾਲੇ ਸਤਿਗੁਰੂ ਉਪਰੋਂ ਕੁਰਬਾਨ ਜਾਣਾ ਚਾਹੀਦਾ ਹੈ। ਦੇਖੋ :

ਲਾਹਾ ਨਾਮੁ ਪਾਏ ਗੁਰ ਦੁਆਰਿ॥ ਆਪੇ ਦੇਵੈ ਦੇਵਣਹਾਰੁ॥
ਜੋ ਦੇਵੈ ਤਿਸ ਕਉ ਬਲਿ ਜਾਈਐ॥ ਗੁਰ ਪਰਸਾਦੀ ਆਪੁ ਗਵਾਈਐ॥
ਨਾਨਕ ਨਾਮੁ ਰਖਹੁ ਉਰ ਧਾਰਿ॥ ਦੇਵਣਹਾਰੇ ਕਉ ਜੈਕਾਰੁ॥੫॥

*(ਬਿਲਾਵਲੁ ਮਹਲਾ ੩, ਪੰਨਾ ੮੪੧)*

ਗੁਰੂ ਨਾਨਕ ਦੇਵ ਜੀ ਪ੍ਰਭੂ ਦੇ ਨਾਮ ਦਾ ਵਣਜ-ਵਪਾਰ ਕਰਨ ਦੀ ਹਿਦਾਇਤ ਕਰਦੇ ਹਨ। ਜਿਹੜੇ ਲੋਕ ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਵਸਤਾਂ ਦਾ ਵਣਜ-ਵਪਾਰ ਕਰਨ ਦੀ ਹਿਮਾਕਤ ਕਰਦੇ ਹਨ, ਉਹਨਾਂ ਨੂੰ ਅੰਤ ਵਿਚ ਘਾਟਾ ਹੀ ਪੈਂਦਾ ਹੈ। ਦੇਖੋ:

ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ॥
ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ॥੫॥

*(ਮਾਰੂ ਅਸਟਪਦੀਆ ਮਹਲਾ ੧, ਪੰਨਾ ੧੦੦੯)*

(ਵਖਰੁ—ਸੌਦਾ, ਮਾਲ। ਦੂਜੈ ਭਾਇ—ਪ੍ਰਭੂ ਦੀ ਬਜਾਇ ਕਿਸੇ ਹੋਰ ਦੇ ਪ੍ਰੇਮ ਵਿਚ। ਸੈਸਾਰਾ—ਸੰਸਾਰ ਵਿਚ ਨਿੱਤ ਘਾਟਾ ਹੀ ਪੈਂਦਾ ਹੈ।)

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ ਪ੍ਰਭੂ ਅਗਮ, ਅਗੋਚਰ ਅਤੇ ਬੇਅੰਤ ਹੈ। ਉਸ ਦਾ ਅੰਤ ਜਾਂ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਜਿਹੜੇ ਲੋਕ ਉਸ ਦਾ ਸਿਮਰਨ ਕਰਦੇ ਹਨ, ਉਹ ਲਾਹਾ ਖੱਟ ਜਾਂਦੇ ਹਨ ਅਤੇ ਬਾਕੀ ਸਭ ਭਟਕਦੇ ਰਹਿੰਦੇ ਹਨ:

ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ॥
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ॥੩॥

*(ਪ੍ਰਭਾਤੀ ਮਹਲਾ ੫, ਪੰਨਾ ੧੩੩੮)*

(ਅਗੋਚਰੁ—ਜੋ ਮਨ ਅਤੇ ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ। ਲਾਹਾ ਖਾਟਿ—ਲਾਭ ਹਾਸਲ ਕਰ ਕੇ।)

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਜਗਿਆਸੂਆਂ (ਗੁਰਮੁਖਾਂ) ਨੇ ਪ੍ਰਭੂ ਦੇ ਨਾਮ ਦੀ ਮਹਿਮਾ ਨੂੰ ਪਹਿਚਾਣ ਲਿਆ ਹੈ, ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ। ਮੈਂ ਆਪਣੀ ਮਾਨ-ਮਰਜਾਦਾ ਨੂੰ ਤਜ ਕੇ ਉਹਨਾਂ ਦੇ ਭਾਣੇ ਵਿਚ ਚੱਲਣਾ ਚਾਹਾਂਗਾ ਕਿਉਂਕਿ ਇਸ ਤਰ੍ਹਾਂ ਚੱਲਣ ਨਾਲ ਮੈਨੂੰ ਵੀ ਪ੍ਰਭੂ ਦੇ ਨਾਮ ਦਾ ਲਾਹਾ ਪ੍ਰਾਪਤ ਹੋ ਜਾਵੇਗਾ। ਦੇਖੋ:

ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ॥
ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ॥
ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ॥੨॥

*(ਸਿਰੀਰਾਗੁ ਮਹਲਾ ੩, ਪੰਨਾ ੩੦)*

(ਵਿਟਹੁ—ਉਹਨਾਂ ਉਤੋਂ ਕੁਰਬਾਨ ਜਾਂਦਾ ਹਾਂ। ਆਪੁ ਛੋਡਿ—ਆਪਣਾ ਮਾਨ ਅਭਿਮਾਨ

ਤਜ ਕੇ। ਭਾਇ—ਮਰਜ਼ੀ ਵਿਚ। ਲਾਹਾ—ਲਾਭ। ਸਹਜੇ—ਸਹਿਜ-ਭਾਵ ਨਾਲ ਪ੍ਰਭੂ ਦੇ ਨਾਮ ਵਿਚ ਸਮਾ ਜਾਵਾਂਗਾ।)

## ਲਾਂਵ

'ਲਾਂਵ' ਸ਼ਬਦ ਦੀ ਵਿਉਤਪਤੀ 'ਲ੍ਰਿ' ਧਾਤੂ ਤੋਂ ਹੋਈ ਹੈ, ਜਿਸ ਦੇ ਅਰਥ ਹਨ ਤੋੜਨਾ। ਵਿਆਹ ਸਮੇਂ ਲਾੜੀ ਪਿਤਾ ਦੇ ਘਰ ਨਾਲੋਂ ਸੰਬੰਧ ਤੋੜ ਕੇ ਪਤੀ ਦੇ ਘਰ ਨਾਲ ਸੰਬੰਧ ਸਥਾਪਿਤ ਕਰਦੀ ਹੈ। ਗੁਰੂ ਰਾਮਦਾਸ ਜੀ ਨੇ 'ਸੂਹੀ ਮਹਲਾ ਚੌਥਾ' ਦੇ ਸਿਰਲੇਖ ਅਧੀਨ ਚਾਰ ਲਾਵਾਂ ਦੀ ਟੈਕਸਟ (ਗੁਰਬਾਣੀ) ਤਿਆਰ ਕੀਤੀ ਹੈ। ਗੁਰਸਿੱਖ ਪਰਿਵਾਰਾਂ ਵਿਚ ਵਿਆਹ (ਆਨੰਦ ਕਾਰਜ) ਸਮੇਂ ਇਹਨਾਂ ਚਾਰ ਲਾਵਾਂ ਦਾ ਪਾਠ ਕੀਤਾ ਜਾਂਦਾ ਹੈ ਅਤੇ ਪਾਠ ਦੇ ਦੌਰਾਨ ਲਾੜਾ ਅਤੇ ਲਾੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਪਰਿਕਰਮਾਂ ਵੀ ਕਰਦੇ ਹਨ। ਲਾਵਾਂ ਦੇ ਪਾਠ ਪਿੱਛੋਂ ਵਿਆਹ ਦੀ ਰਸਮ ਨੂੰ ਸੰਪੰਨ ਸਮਝਿਆ ਜਾਂਦਾ ਹੈ। ਗੁਰੂ ਰਾਮਦਾਸ ਜੀ ਪਹਿਲੀ ਲਾਂਵ ਦੇ ਮਾਧਿਅਮ ਦੁਆਰਾ ਜੀਵ ਰੂਪੀ ਇਸਤਰੀ ਨੂੰ ਪ੍ਰਵਿਰਤੀ ਕਰਮ ਦਾ ਉਪਦੇਸ਼ ਦਿੰਦੇ ਹਨ। ਸਿੱਖ ਮਤ ਵਿਚ ਨਵਿਰਤੀ ਕਰਮ ਨੂੰ ਸਵੀਕਾਰ ਨਹੀਂ ਕੀਤਾ ਗਿਆ। ਆਪ ਫ਼ੁਰਮਾਉਂਦੇ ਹਨ:

(i) **ਹਰਿ ਪਹਿਲੜੀ ਲਾਵ**
**ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥**

*(ਪੰਨਾ ੭੭੩)*

ਇਸ ਲਾਂਵ ਵਿਚ ਗੁਰੂ ਸਾਹਿਬ ਧਰਮ ਉਪਰ ਦ੍ਰਿੜ੍ਹ ਰਹਿਣ ਅਤੇ ਹਰਿ ਨਾਮ ਦਾ ਸਿਮਰਨ ਕਰਨ ਬਾਰੇ ਉਪਦੇਸ਼ ਦਿੰਦੇ ਹਨ। ਦੂਜੀ ਲਾਂਵ ਵਿਚ ਸਤਿਗੁਰੂ ਨਾਲ ਮਿਲਾਪ ਹੋਣ ਬਾਰੇ ਪ੍ਰਸੰਨਤਾ ਦਾ ਪ੍ਰਗਟਾਵਾ ਕਰਦੇ ਹਨ। ਸਤਿਗੁਰੂ ਦੀ ਸਿੱਖਿਆ ਦੁਆਰਾ ਇਹ ਮਾਲੂਮ ਹੋ ਜਾਂਦਾ ਹੈ ਕਿ ਪੂਰੀ ਸ੍ਰਿਸ਼ਟੀ ਵਿਚ ਮਨੁੱਖ ਦੇ ਅੰਤਰ ਅਤੇ ਬਾਹਰ ਹਰ ਥਾਂ ਪ੍ਰਭੂ ਸਮਾਇਆ ਹੋਇਆ ਹੈ:

(ii) **ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥**
**ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥**

*(ਪੰਨਾ ੭੭੪)*

ਤੀਜੀ ਲਾਂਵ ਵਿਚ ਗੁਰੂ ਸਾਹਿਬ ਸਾਧਕ ਨੂੰ ਆਪਣੇ ਮਨ ਵਿਚ ਪ੍ਰਭੂ-ਪਰਮਾਤਮਾ ਦੇ ਪ੍ਰਤੀ ਵੈਰਾਗ ਵਾਲਾ ਚਾਉ ਉਤਪੰਨ ਕਰਨ ਦਾ ਉਪਦੇਸ਼ ਕਰਦੇ ਹਨ। ਦੇਖੋ:

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥**
**ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥**

*(ਪੰਨਾ ੭੭੪)*

ਚੌਥੀ ਲਾਂਵ ਵਿਚ ਸਾਧਕ ਦੇ ਮਨ ਅੰਦਰ ਸਹਿਜ-ਭਾਵ ਪੈਦਾ ਹੋ ਜਾਂਦਾ ਹੈ। ਉਸ ਨੂੰ ਗੁਰੂ ਦੀ ਸਿੱਖਿਆ ਦੁਆਰਾ ਪਤੀ-ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਸਾਧਕ

ਦੀ ਪ੍ਰਭੂ ਨਾਲ ਪੱਕੇ ਤੌਰ 'ਤੇ ਲਿਵ ਲੱਗ ਜਾਂਦੀ ਹੈ ਅਤੇ ਉਸ ਨੂੰ ਮਨ-ਇੱਛਤ ਫਲ ਦੀ ਪ੍ਰਾਪਤੀ ਹੋ ਜਾਂਦੀ ਹੈ। ਦੇਖੋ :

**ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥**
**ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥**

*(ਪੰਨਾ ੭੭੪)*

(ਕਾਜੁ ਰਚਾਇਆ—ਵਿਆਹ ਦਾ ਕਾਰਜ ਸੰਪੰਨ ਕੀਤਾ। ਧਨ—ਜੀਵ ਰੂਪੀ ਇਸਤਰੀ। ਨਾਮਿ ਵਿਗਾਸੀ—ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਨਿਵਾਸ ਹੋਣ ਕਰਕੇ ਪ੍ਰਸੰਨ ਹੋ ਗਈ। ਚਉਥੀ ਲਾਵੈ—ਚੌਥੀ ਲਾਂਵ ਦੇ ਮਾਧਿਅਮ ਦੁਆਰਾ ਸੱਚੇ ਪ੍ਰਭੂ ਦੀ ਪ੍ਰਾਪਤੀ ਹੋ ਗਈ।)

## ਵਣਜਾਰਾ

'ਵਣਜਾਰਾ' ਸ਼ਬਦ 'ਵਣਜ' ਤੋਂ ਬਣਿਆ ਹੈ, ਜਿਸ ਦੇ ਅਰਥ ਹਨ : ਵਪਾਰ ਕਰਨਾ, ਦੂਰ-ਦੁਰੇਡੇ ਜਾ ਕੇ ਸੌਦਾ ਖ਼ਰੀਦਣਾ-ਵੇਚਣਾ। ਮੱਧਕਾਲ ਵਿਚ ਭਾਰਤ ਦੇ ਸੌਦਾਗਰ ਸਮੁੰਦਰ ਜਾਂ ਖ਼ੁਸ਼ਕੀ ਦੇ ਰਸਤੇ ਅਰਬ, ਈਰਾਨ ਅਤੇ ਇਰਾਕ ਆਦਿ ਦੇਸ਼ਾਂ ਵਿਚ ਵਣਜ-ਵਪਾਰ ਕਰਨ ਲਈ ਜਾਇਆ ਕਰਦੇ ਸਨ। ਗੁਰਬਾਣੀ ਵਿਚ 'ਵਣਜਾਰਾ' ਪ੍ਰਭੂ ਦੇ ਨਾਮ ਦਾ ਵਣਜ-ਵਪਾਰ ਕਰਨ ਵਾਲੇ ਗੁਰਮੁਖ ਨੂੰ ਆਖਿਆ ਗਿਆ ਹੈ। ਗੁਰੂ ਰਾਮਦਾਸ ਜੀ ਨੇ 'ਵਣਜਾਰਾ' ਸ਼ਬਦ ਨੂੰ ਇਕ ਰੂਪਕ (metaphor) ਜਾਂ ਚਿਹਨਿਕ (signifier) ਵਜੋਂ ਵਰਤ ਕੇ ਅਧਿਆਤਮਕ ਭਾਵਾਂ ਦਾ ਨਿਰੂਪਣ ਕੀਤਾ ਹੈ। ਸ੍ਰੀਰਾਗ ਵਿਚ ਗੁਰੂ ਰਾਮਦਾਸ ਜੀ ਦੁਆਰਾ ਰਚਿਤ 6 ਵਣਜਾਰੇ ਦ੍ਰਿਸ਼ਟੀਗੋਚਰ ਹੁੰਦੇ ਹਨ। ਇਕ ਵੰਨਗੀ ਦੇਖੋ :

**ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥**
**ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥**
**ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ ॥**
**ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥**
**ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ ॥੬॥**
**ਹਰਿ ਧਿਆਵਹੁ ਸਾਸਿ ਗਿਰਾਸਿ ॥**
**ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ ॥**

*(ਸਿਰੀਰਾਗੁ ਮਹਲਾ ੪, ਪੰਨਾ ੮੨)*

(ਪੂਰਬਿ ਲਿਖਿਆ—ਪੂਰਬਲੇ ਕਰਮਾਂ ਦੀ ਲਿਖਤ। ਸੇਵਕ ਭਾਇ—ਸੇਵਕਾਂ ਦੇ ਭਾਵ ਨਾਲ। ਵਖਰੁ—ਸੌਦਾ, ਮਾਲ। ਹਰਿ ਰਾਸਿ—ਹਰਿ ਨਾਮ ਦੀ ਪੂੰਜੀ, ਰਾਸ਼ੀ। ਗੁਣਤਾਸਿ—ਗੁਣਾਂ ਦਾ ਖ਼ਜ਼ਾਨਾ। ਸਾਸਿ ਗਿਰਾਸਿ—ਸਾਹ ਲੈਂਦਿਆਂ ਤੇ ਖਾਂਦਿਆਂ-ਪੀਂਦਿਆਂ। ਰਹਰਾਸਿ—ਮਰਯਾਦਾ, ਰਹੁ-ਰੀਤੀ।)

ਵਣਜਾਰਾ-ਕਾਵਿ ਵਿਚ ਰਹਾਉ ਵਾਲੀ ਪੰਕਤੀ ਹਰ ਵਣਜਾਰੇ ਦੇ ਅੰਤ ਵਿਚ ਆਈ ਹੈ। ਇਥੇ 'ਰਹਾਉ' ਵਸਤੂ-ਸਾਮੱਗਰੀ/ਪ੍ਰਵਚਨ ਦੇ ਨਿਸ਼ਕਰਸ਼ ਦੀ ਸੂਚਨਾ ਦਿੰਦਾ ਹੈ ਅਰਥਾਤ ਮੂਲ-ਤੱਤ ਨੂੰ ਬਿਆਨ ਕਰਦਾ ਹੈ।

## ਵਾਰ ਸਤ ਕਬੀਰ ਜੀਉ ਕੇ (ਰਾਗ ਗਉੜੀ)

ਕਬੀਰ ਜੀ ਨੇ 'ਸਤਵਾਰਾ' ਕਾਵਿ-ਰੂਪ ਦਾ ਪ੍ਰਯੋਗ ਕਰ ਕੇ ਪੰਜਾਬੀ ਦੀ ਅਧਿਆਤਮਕ ਕਾਵਿ ਪਰੰਪਰਾ ਵਿਚ ਇਕ ਨਵਾਂ ਚਮਤਕਾਰ ਪੇਸ਼ ਕੀਤਾ ਹੈ। ਇਸ ਬਾਣੀ ਦੇ ਆਰੰਭ ਵਿਚ 'ਰਹਾਉ' ਹੈ, ਜਿਸ ਦੁਆਰਾ ਕਬੀਰ ਜੀ ਨੇ ਆਪਣੀ ਇਸ ਬਾਣੀ ਦਾ ਸਾਰ-ਤੱਤ ਪੇਸ਼ ਕੀਤਾ ਹੈ:

**ਬਾਰ ਬਾਰ ਹਰਿ ਕੇ ਗੁਨ ਗਾਵਉ ॥**
**ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥**

*(ਪੰਨਾ ੩੪੪)*

ਆਪ ਫ਼ੁਰਮਾਉਂਦੇ ਹਨ ਕਿ ਮਨੁੱਖ ਨੂੰ ਨਿਰੰਤਰ ਪ੍ਰਭੂ ਦੇ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ। ਇਸ ਮੰਤਵ ਲਈ ਉਸ ਨੂੰ ਗੁਰੂ ਦੇ ਪਾਸ ਜਾ ਕੇ ਪਰਮਾਤਮਾ ਦੇ ਰਹੱਸ ਦੀ ਪਹਿਚਾਣ ਕਰਨੀ ਪੈਂਦੀ ਹੈ। 'ਰਹਾਉ' ਵਾਲੀਆਂ ਪੰਕਤੀਆਂ ਤੋਂ ਬਾਅਦ ਆਦਿਤ (ਐਤਵਾਰ) ਤੋਂ ਲੈ ਕੇ ਥਾਵਰ (ਸਨਿਚਰਵਾਰ) ਤਕ ਦੇ ਸੱਤ ਦਿਨਾਂ ਦੀ ਸੂਚੀ ਦੁਆਰਾ ਮਨੁੱਖ ਨੂੰ ਅਧਿਆਤਮਕ ਉਪਦੇਸ਼ ਦਿੱਤਾ ਗਿਆ ਹੈ। ਐਤਵਾਰ ਦੁਆਰਾ ਆਪ ਭਗਤੀ ਆਰੰਭ ਕਰਨ ਦਾ ਸੰਦੇਸ਼ ਦਿੰਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਵਿਅਕਤੀ ਆਪਣੀਆਂ ਇੱਛਾਵਾਂ ਉਪਰ ਕਾਬੂ ਪਾ ਕੇ ਅਖੰਡ ਬਿਰਤੀ ਨਾਲ ਭਗਤੀ ਵਿਚ ਲੀਨ ਹੋ ਜਾਵੇ। ਸੋਮਵਾਰ ਨੂੰ ਪ੍ਰਭੂ ਦਾ ਨਾਮ ਰੂਪ ਅੰਮ੍ਰਿਤ ਪੀਣ ਦੀ ਹਦਾਇਤ ਕਰਦੇ ਹਨ। ਮੰਗਲਵਾਰ ਨੂੰ ਪੰਜ ਵਿਕਾਰਾਂ ਦੀ ਅਸਲੀਅਤ ਨੂੰ ਜਾਣਨ-ਸਮਝਣ ਦਾ ਆਦੇਸ਼ ਦਿੱਤਾ ਗਿਆ ਹੈ। ਬੁਧਵਾਰ ਦੁਆਰਾ ਗੁਰੂ ਦੀ ਸਿੱਖਿਆ ਉਪਰ ਚੱਲ ਕੇ ਉਲਟੇ ਹਿਰਦੇ ਨੂੰ ਸਿੱਧਾ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ ਤਾਂ ਜੋ ਹਿਰਦੇ ਰੂਪੀ ਕਮਲ ਵਿਚ ਹਰਿ ਨਾਮ ਦਾ ਨਿਵਾਸ ਹੋ ਜਾਵੇ। ਵੀਰਵਾਰ (ਬ੍ਰਿਹਸਪਤੀ) ਨੂੰ ਵਿਸ਼ਿਆਂ ਤੋਂ ਦੂਰ ਰਹਿਣ ਦਾ ਉਪਦੇਸ਼ ਹੋਇਆ ਹੈ ਅਤੇ ਤਿੰਨ ਦੇਵਤਿਆਂ (ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ) ਦੀ ਬਜਾਇ ਇਕ ਪਰਮਾਤਮਾ ਨੂੰ ਸਿਮਰਨ ਦੀ ਹਦਾਇਤ ਕੀਤੀ ਗਈ ਹੈ। ਆਪ ਫ਼ੁਰਮਾਉਂਦੇ ਹਨ ਕਿ ਕਰਮ, ਗਿਆਨ ਅਤੇ ਭਗਤੀ ਦੀ ਤ੍ਰਿਵੇਣੀ ਵਿਚ ਮਨੁੱਖ ਆਪਣੇ ਮਨ ਦੀ ਮੈਲ ਨੂੰ ਧੋ ਲਵੇ। ਸ਼ੁੱਕਰਵਾਰ (ਸੁਕ੍ਰਿਤੀ) ਦੇ ਹਵਾਲੇ ਨਾਲ ਕਬੀਰ ਜੀ ਉਪਦੇਸ਼ ਦਿੰਦੇ ਹਨ ਕਿ ਮਨੁੱਖ ਨੂੰ ਪੰਜ ਵਿਕਾਰਾਂ ਤੋਂ ਬਚਣ ਲਈ ਆਪਣੇ ਆਪ ਨਾਲ ਨਿਰੰਤਰ ਯੁੱਧ ਲੜਨਾ ਪੈਂਦਾ ਹੈ। ਇਸ ਯੁੱਧ ਦੁਆਰਾ ਹੀ ਉਸ ਦੇ ਮਨ ਵਿਚੋਂ ਦ੍ਵੈਤ-ਭਾਵ ਦੂਰ ਹੁੰਦਾ ਹੈ:

**ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ ॥ ਅਨਦਿਨ ਆਪਿ ਆਪ ਸਿਉ ਲੜੈ ॥**
**ਸੁਰਖੀ ਪਾਂਚਉ ਰਾਖੈ ਸਬੈ ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥੬॥**

*(ਪੰਨਾ ੩੪੪)*

(ਬ੍ਰਤਿ—ਸੰਕਲਪ, ਸਾਧਨਾ। ਅਨਦਿਨ—ਰਾਤ ਦਿਨ, ਹਰ ਰੋਜ਼। ਸੁਰਖੀ ਪਾਂਚਉ—ਪੰਜ ਵਿਕਾਰ। ਦੂਜੀ ਦ੍ਰਿਸਟਿ—ਦ੍ਵੈਤ ਭਾਵ ਵਾਲੀ ਨਜ਼ਰ।)

ਸਨਿੱਚਰਵਾਰ (ਥਾਵਰ) ਦੇ ਹਵਾਲੇ ਨਾਲ ਕਬੀਰ ਜੀ ਫ਼ੁਰਮਾਉਂਦੇ ਹਨ ਕਿ

ਵਿਅਕਤੀ ਨੂੰ ਪਰਮਾਤਮਾ ਦੇ ਨਾਮ ਦੀ ਜੋਤੀ ਆਪਣੇ ਹਿਰਦੇ ਵਿਚ ਪ੍ਰਜਵੱਲਿਤ ਰੱਖਣੀ ਚਾਹੀਦੀ ਹੈ ਤਾਂ ਜੋ ਉਸ ਦੇ ਅੰਦਰ-ਬਾਹਰ ਰੌਸ਼ਨੀ ਬਣੀ ਰਹੇ। ਇਸ ਰੌਸ਼ਨੀ ਨਾਲ ਦੁਸ਼ਕਰਮਾਂ ਦਾ ਵਿਨਾਸ਼ ਹੋ ਜਾਂਦਾ ਹੈ। ਜਦੋਂ ਤਕ ਮਨ ਵਿਚ ਦ੍ਵੈਤ-ਭਾਵ ਮੌਜੂਦ ਰਹਿੰਦਾ ਹੈ, ਅਰਥਾਤ ਪਰਮਾਤਮਾ ਦੇ ਨਾਲ-ਨਾਲ ਕਿਸੇ ਹੋਰ ਦੀ ਟੇਕ ਦਾ ਵਿਸ਼ਵਾਸ ਬਣਿਆ ਰਹਿੰਦਾ ਹੈ, ਉਸ ਸਮੇਂ ਤਕ ਮਨੁੱਖ ਪਰਮਾਤਮਾ ਨਾਲ ਜੁੜ ਨਹੀਂ ਪਾਉਂਦਾ। ਕਬੀਰ ਜੀ ਉਪਦੇਸ਼ ਦਿੰਦੇ ਹਨ ਕਿ ਆਪਣੇ ਮਨ ਨੂੰ ਪ੍ਰਭੂ ਵਿਚ ਪੂਰੀ ਤਰ੍ਹਾਂ ਨਾਲ ਰੰਗ ਲਵੋ ਤਾਂ ਹੀ ਸਰੀਰ ਅਤੇ ਆਤਮਾ ਪੂਰੀ ਤਰ੍ਹਾਂ ਨਾਲ ਪਵਿੱਤਰ ਹੋ ਸਕਦੇ ਹਨ:

**ਜਬ ਲਗੁ ਘਟ ਮਹਿ ਦੂਜੀ ਆਨ ॥ ਤਉ ਲਉ ਮਹਲਿ ਨ ਲਾਭੈ ਜਾਨ ॥**
**ਰਮਤ ਰਾਮ ਸਿਉ ਲਾਗੋ ਰੰਗੁ ॥ ਕਹਿ ਕਬੀਰ ਤਬ ਨਿਰਮਲ ਅੰਗ ॥੮॥੧॥**

*(ਪੰਨਾ ੩੪੫)*

## ਵਾਰ ਸਤ ਮਹਲਾ ੩

ਗੁਰੂ ਅਮਰਦਾਸ ਜੀ ਨੇ ਬਿਲਾਵਲ ਰਾਗ ਵਿਚ ਇਕ ਸਤਵਾਰਾ ਲਿਖਿਆ ਹੈ। ਇਸ ਬਾਣੀ ਦੇ ਕੁਲ 10 ਪਦੇ ਹਨ। ਪਹਿਲਾ ਪਦਾ 'ਆਦਿਤ ਵਾਰ' (ਐਤਵਾਰ) ਨਾਲ ਸ਼ੁਰ ਹੁੰਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਆਦਿ ਪੁਰਖ ਹੈ। ਉਹ ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ। ਜਿਹੜੇ ਵਿਅਕਤੀ ਪਰਮਾਤਮਾ ਦੇ ਨਾਮ ਵਿਚ ਰੰਗੇ ਜਾਂਦੇ ਹਨ, ਉਹਨਾਂ ਨੂੰ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਪਰ ਇਸ ਭੇਤ ਦੀ ਕਿਸੇ ਵਿਰਲੇ ਗੁਰਮੁਖ ਨੂੰ ਹੀ ਸਮਝ ਆਉਂਦੀ ਹੈ। ਪਹਿਲੇ ਪਦੇ ਉਪਰੰਤ ਰਹਾਉ-ਪੰਕਤੀਆਂ ਹਨ, ਜਿਨ੍ਹਾਂ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਅਗਮ, ਅਗੋਚਰ ਅਤੇ ਅਪਰੰਪਰ ਹੈ। ਵਿਅਕਤੀ ਨੂੰ ਚਾਹੀਦਾ ਹੈ ਕਿ ਉਹ ਪੂਰਨ ਨਿਮਰ ਭਾਵ ਨਾਲ ਪ੍ਰਭੂ ਦੇ ਚਰਨੀਂ ਲੱਗ ਜਾਵੇ, ਉਸ ਦਾ ਸਿਮਰਨ ਕਰਦਾ ਰਹੇ:

**ਹਿਰਦੈ ਜਪਨੀ ਜਪਉ ਗੁਣਤਾਸਾ ॥**
**ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ ॥੧॥ ਰਹਾਉ ॥**

*(ਪੰਨਾ ੮੪੧)*

ਸੋਮਵਾਰ ਦੁਆਰਾ ਗੁਰੂ ਜੀ ਸੱਚ ਵਿਚ ਸਮਾਏ ਰਹਿਣ ਦੀ ਹਦਾਇਤ ਕਰਦੇ ਹਨ। ਮੰਗਲਵਾਰ ਦੁਆਰਾ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਸ੍ਰਿਸ਼ਟੀ ਅਤੇ ਮਾਇਆ ਦੀ ਰਚਨਾ ਕਰ ਕੇ ਹਰ ਪ੍ਰਾਣੀ ਨੂੰ ਆਪਣੇ-ਆਪਣੇ ਧੰਦੇ ਲਾ ਰੱਖਿਆ ਹੈ। ਜਿਹੜਾ ਵਿਅਕਤੀ ਪ੍ਰੇਮਾ-ਭਗਤੀ ਦੁਆਰਾ ਪਰਮਾਤਮਾ ਨਾਲ ਆਪਣੀ ਲਿਵ ਜੋੜ ਲੈਂਦਾ ਹੈ, ਗੁਰੂ ਦਾ ਸ਼ਬਦ ਉਸ ਦੀ ਹਉਮੈ ਅਤੇ ਮੋਹ ਨੂੰ ਖ਼ਤਮ ਕਰ ਦਿੰਦਾ ਹੈ। ਬੁਧਵਾਰ ਰਾਹੀਂ ਆਪ ਸਮਝਾਉਂਦੇ ਹਨ ਕਿ ਪਰਮਾਤਮਾ ਆਪਣੇ ਭਗਤਾਂ ਦੀ ਸੁੱਧ-ਬੁੱਧ ਰੱਖਦਾ ਹੈ। ਗੁਰਮੁਖ ਵਿਅਕਤੀ ਪ੍ਰਭੂ ਦੇ ਨਾਮ ਵਿਚ ਰੰਗੇ ਰਹਿੰਦੇ ਹਨ। ਇਸ ਕਾਰਨ ਪ੍ਰਭੂ ਦੇ ਦਰ ਉਪਰ ਉਹਨਾਂ ਦੀ ਸ਼ੋਭਾ ਹੁੰਦੀ ਹੈ। ਵੀਰਵਾਰ ਵਿਚ ਭਗਤਾਂ ਦੇ ਭਰਮ-ਭੁਲੇਖੇ ਖ਼ਤਮ ਕਰ ਦੇਣ ਬਾਰੇ ਦੱਸਿਆ

ਗਿਆ ਹੈ। ਸ਼ੁੱਕਰਵਾਰ ਰਾਹੀਂ ਕਰਮ-ਕਾਂਡਾਂ ਦਾ ਨਿਸ਼ੇਧ ਕੀਤਾ ਗਿਆ ਹੈ ਅਤੇ ਸਨਿੱਚਰਵਾਰ ਦੁਆਰਾ ਸ਼ਗਨਾਂ-ਅਪਸ਼ਗਨਾਂ ਨੂੰ ਮਿਥਿਆ ਘੋਸ਼ਿਤ ਕੀਤਾ ਗਿਆ ਹੈ। ਦੇਖੋ :

**(i) *ਆਦਿਤ ਵਾਰਿ* ਆਦਿ ਪੁਰਖੁ ਹੈ ਸੋਈ ॥**
**(ii) *ਸੋਮਵਾਰਿ* ਸਚਿ ਰਹਿਆ ਸਮਾਇ ॥**
**(iii) *ਮੰਗਲਿ* ਮਾਇਆ ਮੋਹੁ ਉਪਾਇਆ ॥**
**(iv) *ਬੁਧਵਾਰਿ* ਆਪੇ ਬੁਧਿ ਸਾਰੁ ॥**
**(v) *ਵੀਰਵਾਰਿ* ਵੀਰ ਭਰਮਿ ਭੁਲਾਏ ॥**
**(vi) *ਸੁਕ੍ਰਵਾਰਿ* ਪ੍ਰਭੁ ਰਹਿਆ ਸਮਾਈ ॥**
**(vii) *ਛਨਿਛਰਵਾਰਿ* ਸਉਣ ਸਾਸਤ ਬੀਚਾਰੁ ॥**

ਇਸ ਬਾਣੀ ਦੇ ਅੰਤ ਵਿਚ ਆਪ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਦਿਨ-ਰਾਤਾਂ, ਥਿਤੀਆਂ, ਰੁੱਤਾਂ, ਮਹੀਨਿਆਂ ਅਤੇ ਵਾਰਾਂ ਦੇ ਮਾਧਿਅਮ ਦੁਆਰਾ ਮਨੁੱਖੀ ਜੀਵਨ ਦੀ ਲੀਲ੍ਹਾ ਰਚੀ ਹੋਈ ਹੈ। ਇਸ ਲੀਲ੍ਹਾ ਨੂੰ ਗੁਰਮੁਖ ਵਿਅਕਤੀ ਹੀ ਸਮਝ ਸਕਦੇ ਹਨ :

**ਪੰਦ੍ਰਹ ਥਿਤੀ ਤੈ ਸਤ ਵਾਰ ॥**
**ਮਾਹਾ ਰੁਤੀ ਆਵਹਿ ਵਾਰ ਵਾਰ ॥**
**ਦਿਨਸੁ ਰੈਣਿ ਤਿਵੈ ਸੰਸਾਰੁ ॥**
**ਆਵਾ ਗਉਣੁ ਕੀਆ ਕਰਤਾਰਿ ॥**
**ਨਿਹਚਲੁ ਸਾਚੁ ਰਹਿਆ ਕਲ ਧਾਰਿ ॥**
**ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ ॥੧੦॥**

*(ਪੰਨਾ ੮੪੨)*

## ਵਿਸਮਾਦ

'ਵਿਸਮਾਦ' ਸ਼ਬਦ ਦਾ ਅਰਥ ਹੈ : ਅਚੰਭਾ, ਹੈਰਾਨੀ, ਅਸਚਰਜ ਕਰਨ ਵਾਲਾ, ਆਤਮਿਕ ਆਨੰਦ ਦੇਣ ਵਾਲਾ ਸ਼ਬਦ ਜਾਂ ਦ੍ਰਿਸ਼। ਗੁਰਬਾਣੀ ਵਿਚ ਵਿਸਮਾਦ ਸ਼ਬਦ ਦਾ ਪ੍ਰਯੋਗ ਪਰਮਾਤਮਾ ਦੁਆਰਾ ਸਾਜੀ ਸ੍ਰਿਸ਼ਟੀ ਦੇ ਅਨੇਕ ਰੂਪਾਂ ਪ੍ਰਤੀ ਹੈਰਾਨੀ ਅਤੇ ਅਚੰਭੇ ਦੇ ਅਰਥਾਂ ਵਿਚ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਆਪਣੇ ਇਕ ਸਲੋਕ ਵਿਚ ਇਸ ਸੰਕਲਪ ਦਾ ਪ੍ਰਯੋਗ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੁਆਰਾ ਸਾਜੀ ਬੇਅੰਤ ਲੀਲ੍ਹਾ ਨੂੰ ਵੇਖ ਕੇ ਜਗਿਆਸੂ ਦੇ ਮਨ ਵਿਚ ਵਿਸਮਾਦ ਭਾਵ ਜਾਗ੍ਰਿਤ ਹੋ ਜਾਂਦਾ ਹੈ। ਦੇਖੋ :

**ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥**
**ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥**
**ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥**

ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥੧॥

*(ਮਹਲਾ ੧, ਪੰਨਾ ੪੬੩)*

(ਨਾਦ—ਗੀਤ-ਸੰਗੀਤ, ਬੋਲੀਆਂ। ਜੀਅ—ਜੀਵ-ਜੰਤੂ। ਨਾਗੇ—ਨੰਗੇ ਫਿਰਦੇ ਹਨ। ਵਿਡਾਣੀ—ਅਜੀਬ। ਖਾਣੀ—ਜੀਵਾਂ ਦੀ ਉਤਪਤੀ ਨਾਲ ਸੰਬੰਧਿਤ ਵਿਭਿੰਨ ਪ੍ਰਣਾਲੀਆਂ। ਉਝੜ—ਜੰਗਲ ਬੀਆਬਾਨ, ਜਿਥੇ ਕੋਈ ਰਸਤਾ ਨਾ ਲੱਭੇ। ਵਿਡਾਣੁ—ਕੌਤਕ, ਅਸਚਰਜ ਖੇਡ।)

ਗੁਰੂ ਅਰਜਨ ਦੇਵ ਜੀ ਪ੍ਰਭੂ ਦੀ ਬੇਅੰਤ ਲੀਲ੍ਹਾ ਦੇ ਸਨਮੁਖ ਨਤਮਸਤਕ ਹੋ ਕੇ ਫ਼ੁਰਮਾਉਂਦੇ ਹਨ ਕਿ ਮੈਂ ਉਸ ਦੇ ਗੁਣਾਂ ਦਾ ਬਖਾਣ ਨਹੀਂ ਕਰ ਸਕਦਾ। ਉਸ ਦੀ ਰਚਨਾ ਦਾ ਕੋਈ ਪਾਰਾਵਾਰ ਨਹੀਂ ਹੈ। ਇਹ ਰਚਨਾ ਲੱਖਾਂ-ਕਰੋੜਾਂ ਦੀ ਗਿਣਤੀ ਤੋਂ ਵੀ ਪਰੇ ਹੈ। ਗੁੰਗੇ ਦੇ ਗੁੜ ਖਾਣ ਵਾਂਗ ਪ੍ਰਭੂ ਦੀ ਲੀਲ੍ਹਾ ਦਾ ਹੁੰਗਾਰਾ ਕੇਵਲ ਮੁਸਕਰਾ ਕੇ ਹੀ ਭਰਿਆ ਜਾ ਸਕਦਾ ਹੈ। ਦੇਖੋ :

ਨਾਰਾਇਨ ਨਰਪਤਿ ਨਮਸਕਾਰੈ ॥
ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥੧॥ ਰਹਾਉ ॥
ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀ ਕਛੁ ਪਾਰੈ ॥
ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ ॥੧॥
ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥੨॥

*(ਕਾਨੜਾ ਮਹਲਾ ੫, ਪੰਨਾ ੧੩੦੧-੦੨)*

(ਨਰਪਤਿ—ਰਾਜਾ ਰੂਪ ਪ੍ਰਭੂ। ਬਲਿ ਬਲਿ—ਕੁਰਬਾਨ ਜਾਵਾਂ। ਪਾਰੈ—ਪਾਰਾਵਾਰ। ਕੋਰੈ—ਕਈ ਕਰੋੜ। ਬਿਸਮ—ਹੈਰਾਨੀ, ਅਚੰਭਾ। ਲਾਲ ਗੁਲਾਲ ਰੰਗਾਰੈ—ਚਾਰੇ ਪਾਸੇ ਲਾਲ-ਗੁਲਾਲ ਰੰਗ ਨਜ਼ਰ ਆਉਂਦਾ ਹੈ। ਚਾਖਿ—ਚਖ ਕੇ।)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਦਾ ਸ਼ਬਦ ਸੁਣਨ ਨਾਲ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਮਨ ਵਿਚੋਂ ਅੰਨ੍ਹੇਰਾ ਖ਼ਤਮ ਹੋਣ ਨਾਲ ਰਤਨਾਂ ਦੀ ਅਨੂਪ ਕੋਠੜੀ ਖੁੱਲ੍ਹ ਜਾਂਦੀ ਹੈ, ਜਿਸ ਨੂੰ ਦੇਖ ਕੇ ਮਨ ਵਿਚ ਵਿਸਮਾਦ ਭਾਵ ਪੈਦਾ ਹੋ ਜਾਂਦੇ ਹਨ। ਦੇਖੋ :

ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੑੀ ਅਨੂਪਾ ॥੧॥ ਰਹਾਉ ॥
ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥
ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥੧॥

ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ॥
ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ॥੨॥
ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ॥੩॥
ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ॥
ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ॥੪॥

*(ਬਿਲਾਵਲੁ ਮਹਲਾ ੫, ਪੰਨਾ ੮੨੧)*

(ਉਜਾਰੋ ਦੀਪਾ—ਸ਼ਬਦ ਰੂਪੀ ਦੀਪਕ ਨਾਲ ਪ੍ਰਕਾਸ਼ ਹੋ ਗਿਆ ਹੈ। ਬਿਨਸਿਓ—ਖ਼ਤਮ ਹੋ ਗਿਆ ਹੈ। ਬਿਸਮਨ ਬਿਸਮ ਭਏ—ਹੈਰਾਨ ਰਹਿ ਗਏ। ਓਤਿ ਪੋਤਿ—ਅਭੇਦ ਹੋ ਗਏ। ਆਲ ਜਾਲ—ਘਰੋਗੀ ਧੰਦੇ। ਜੰਜਾਰਾ—ਜੰਜਾਲ। ਅਹੰਬੁਧਿ—ਅਭਿਮਾਨ। ਬੀਚੁ ਨ ਖੀਚਾ—ਵਿਚਕਾਰ ਕੋਈ ਪਰਦਾ ਨਹੀਂ ਰਿਹਾ। ਬਿਸਥੀਰਨੁ—ਵਿਸਤਾਰ, ਫੈਲਾਉ। ਪ੍ਰਾਨ ਆਧਾਰਾ—ਜੀਵਨ ਦਾ ਆਸਰਾ।)

ਗੁਰੂ ਅਰਜਨ ਦੇਵ ਜੀ ਨੇ ਅਧਿਆਤਮਕ ਜਗਿਆਸੂ ਦੇ ਮਨ ਵਿਚ ਪੈਦਾ ਹੋਣ ਵਾਲੇ ਵਿਸਮਾਦ ਭਾਵਾਂ ਦਾ ਭਰਪੂਰ ਚਿਤਰਨ ਕੀਤਾ ਹੈ। ਰਹੱਸਵਾਦੀ ਸਥਿਤੀ ਵਿਚ ਮਨੁੱਖ ਨੂੰ ਪ੍ਰਭੂ ਦੀ ਸਾਜੀ ਹੋਈ ਸ੍ਰਿਸ਼ਟੀ ਬੜੀ ਵਚਿੱਤਰ ਅਤੇ ਖ਼ੂਬਸੂਰਤ ਪ੍ਰਤੀਤ ਹੁੰਦੀ ਹੈ। ਪ੍ਰਭੂ ਆਪਣੇ ਭਗਤਾਂ ਦੀ ਬਾਂਹ ਫੜ ਕੇ ਉਹਨਾਂ ਨੂੰ ਜਮਦੂਤਾਂ ਦੀ ਫਾਹੀ ਤੋਂ ਬਚਾ ਲੈਂਦਾ ਹੈ। ਜਦੋਂ ਪ੍ਰਭੂ ਬਾਂਹ ਪਕੜ ਕੇ ਮਨੁੱਖ ਨੂੰ ਬਚਾਉਂਦਾ ਹੈ ਤਾਂ ਕ੍ਰਿਤੱਗਤਾ ਦੇ ਕਾਰਨ ਮਨੁੱਖ ਪ੍ਰਭੂ ਦਾ ਦਾਸ ਬਣ ਜਾਂਦਾ ਹੈ। ਮਨੁੱਖ ਦੀ ਚੰਗੀ ਕਿਸਮਤ ਦੇ ਬੀਜ ਫੁੱਟਣ ਲੱਗਦੇ ਹਨ। ਉਸ ਦੇ ਮਨ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਅਪਵਿੱਤਰਤਾ, ਮੋਹ-ਮਮਤਾ ਅਤੇ ਵਿਕਾਰ ਦੂਰ ਹੋ ਜਾਂਦੇ ਹਨ ਅਤੇ ਸਾਫ਼-ਸੁਥਰੇ ਭਲੇ ਦਿਨ ਆ ਜਾਂਦੇ ਹਨ। ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਖੋਟੀ ਬੁੱਧ ਖ਼ਤਮ ਹੋ ਜਾਂਦੀ ਹੈ। ਜਿਵੇਂ ਸੂਰਜ ਦੀ ਕਿਰਨ ਸੂਰਜ ਨਾਲ ਮਿਲ ਕੇ ਅਤੇ ਜਲ ਦੀ ਬੂੰਦ ਸਾਗਰ ਨਾਲ ਮਿਲ ਕੇ ਆਪਣੀ ਵੱਖਰੀ ਹੋਂਦ ਖੋ ਲੈਂਦੀ ਹੈ, ਇਸੇ ਪ੍ਰਕਾਰ ਰਹੱਸਾਤਮਕ ਅਨੁਭੂਤੀ ਦੇ ਦੌਰਾਨ ਹਰ ਤਰਫ਼ ਬ੍ਰਹਮ ਹੀ ਬ੍ਰਹਮ ਦਿਖਾਈ ਦਿੰਦਾ ਹੈ। ਉਸ ਤੋਂ ਬਿਨਾਂ ਹੋਰ ਕੁਝ ਵੀ ਨਜ਼ਰ ਨਹੀਂ ਆਉਂਦਾ। ਪਰਮਾਤਮਾ ਆਪ ਹੀ ਕਰਤਾ ਹੈ ਅਤੇ ਆਪ ਹੀ ਭੋਗਣਹਾਰ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਸ ਸਥਿਤੀ ਦਾ ਉਸੇ ਜਗਿਆਸੂ ਨੂੰ ਬੋਧ ਹੁੰਦਾ ਹੈ, ਜਿਸ ਨੇ ਹਰਿ ਰਸ ਦਾ ਸੁਆਦ ਚਖਿਆ ਹੋਵੇ। ਰਹੱਸਾਤਮਕ ਸਥਿਤੀ ਵਿਚੋਂ ਹੀ ਵਿਸਮਾਦ-ਭਾਵ ਪੈਦਾ ਹੁੰਦੇ ਹਨ। ਦੇਖੋ :

ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ॥
ਕਰੁ ਗਹਿ ਭੁਜਾ ਗਹੀ ਕਟਿ ਜਮ ਕੀ ਫਾਸੀ ਰਾਮ॥
ਗਹਿ ਭੁਜਾ ਲੀਨ੍ਹ੍ਹੀ ਦਾਸਿ ਕੀਨ੍ਹ੍ਹੀ ਅੰਕੁਰਿ ਉਦੋਤੁ ਜਣਾਇਆ॥
ਮਲਨ ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ॥
ਦ੍ਰਿਸਟਿ ਧਾਰੀ ਮਨਿ ਪਿਆਰੀ ਮਹਾ ਦੁਰਮਤਿ ਨਾਸੀ॥
ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ॥੩॥

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ ॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ ॥੪॥

*(ਬਿਲਾਵਲੁ ਮਹਲਾ ੫, ਪੰਨਾ ੮੪੬)*

(ਖਿਮਮਨ—ਹੈਰਾਨ ਹੋ ਗਈ। ਪੇਖਿ—ਦੇਖ ਕੇ। ਕਰੁ ਗਹਿ ਭੁਜਾ ਗਹੀ—ਹੱਥ ਵਧਾ ਕੇ ਬਾਂਹ ਫੜ ਲਈ। ਦਾਸਿ ਕੀਨੀ—ਦਾਸੀ ਬਣਾ ਲਿਆ। ਅੰਕੁਰਿ—ਅੰਕੁਰਿਤ ਹੋਣਾ। ਉਦੋਤੁ—ਪ੍ਰਕਾਸ਼ ਦਿੱਤਾ। ਮਲਨ—ਮਲੀਨਤਾ। ਦ੍ਰਿਸਟਿ—ਕ੍ਰਿਪਾ-ਦ੍ਰਿਸ਼ਟੀ। ਸੂਰਜ ਕਿਰਣਿ ਮਿਲੇ—ਸੂਰਜ ਦੀ ਕਿਰਨ ਸੂਰਜ ਨਾਲ ਮਿਲ ਜਾਂਦੀ ਹੈ। ਭੁਗਤਾ—ਭੋਗਣ ਵਾਲਾ।)